# Punjab Vidhan Sabha
# DEBATES

**25th April, 1969** (*2nd Sitting*)

Vol. I. No. 29

## OFFICIAL REPORT




CONTENTS

**Friday, the 25th April, 1969**



(*Contd. Overleaf*

Punjab Vidhan Sabha Secretariat, Chandigarh.

Price Rs. 3.60

**ERRATA**

**To**

**PUNJAB VIDHAN SABHA**

# DEBATES

*25th April, 1969 (2nd Sitting)*

**Vol. I—No. 29.**

| *Read* | *For* | *Page* | *Line* |
|---|---|---|---|
| ਜਾਣ | ਜਾਣੂ | (29) 5 | 3rd from below |
| Opinion | Opionion | (29) 9 | 13 |
| ਮੂਵ | ਮੂ | (29)17 | 1 |
| ਪਾਰਲੀਮੈਂਟ | ਮੈਂਟ | (29)30 | 17 |

## PUNJAB VIDHAN SABHA

**Friday, the 25th April, 1969**

**(2nd SITTING)**

*The Vidhan Sabha met in the Hall of the Punjab Vidhan Bhavan Sector I, Chandigarh at 2.30 p.m of the clock. Mr. Speaker (Sardar Darbara Singh) in the Chair.*

———

## MOTION UNDER RULE 16

**Captain Rattan Singh :** On a point of order, Sir,.................. (Interruptions and noise in the House).

**Chief Minister** (Sardar Gurnam Singh) : Sir, I beg to move—

That the Assembly at its rising (Interruptions and Noise in the House) this day shall stand adjourned *sine die.*

(Interruptions and Noise).

**Mr. Speaker** : Motion moved—

That the Assembly at its rising this day (Interruptions) shall stand adjourned *sine die.*

(Interruptions).

**Mr. Speaker** : Question is—

That the Assembly at its rising this day shall stand adjourned——

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਅਸੀਂ ਵੀ ਬੋਲਣ ਲਈ ਖੜੇ ਹਾਂ । (ਵਿਘਨ)

**ਸ਼੍ਰੀ ਸਪੀਕਰ** : ਚੌਧਰੀ ਬਲਬੀਰ ਸਿੰਘ ਮੋਸ਼ਨ ਤੇ ਬੋਲਣਗੇ । (ਸ਼ੋਰ) (ਵਿਘਨ) (The hon. Member Chaudhri Balbir Singh will speak on the motion.)

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜਿਸ ਵੇਲੇ ਤੁਸੀਂ ਸਵੇਰ ਦਾ ਹਾਊਸ ਐਡਜਰਨ ਕੀਤਾ ਸੀ ਤਾਂ ਇਕ ਵਜਣ ਵਿਚ ਤਿੰਨ ਮਿੰਟ ਰਹਿੰਦੇ ਸਨ । ਤੁਸੀਂ ਕਿਹਾ ਕਿ.........

"The House is rowdy. I adjourn it till 2.30 p. m."

ਇਥੇ ਹੁਣ ਆਏ ਤਾਂ ਇਕ ਨਵਾਂ ਨੋਟਿਸ ਮਿਲਿਆ । ਇਸ ਦਾ ਮਤਲਬ ਇਹ ਹੈ ਕਿ ਇਹ ਸੈਕਿੰਡ ਸਿਟਿੰਗ ਹੈ । ਮੇਰੇ ਖਿਆਲ ਦੇ ਮੁਤਾਬਕ ਔਰ ਰੂਲ ਦੇ ਮੁਤਾਬਕ ਇਹ ਜਿਹੜਾ ਹਾਊਸ ਸਵੇਰੇ ਸੀ, ਉਸ ਦੀ ਐਡਜਰਨਡ ਸਿਟਿੰਗ ਹੈ, ਜਿਹੜਾ ਹਾਊਸ ਹਾਊਡੀ ਸੀ । ਅਗਰ ਤੁਸੀਂ ਇਹ ਸ਼ਬਦ ਨਹੀਂ ਕਹੇ ਤੇ ਹਾਊਸ ਨੂੰ ਐਡਜਰਨਡ ਡਿਕਲੇਅਰ ਨਹੀਂ ਕੀਤਾ, ਤਾਂ ਹੋਰ ਗਲ ਹੈ । ਮੇਰਾ ਖਿਆਲ ਹੈ that it is the same sitting. It is a continuous sitting. ਇਸ ਕਰਕੇ ਇਹ ਜਿਹੜੀ ਕਾਰਵਾਈ ਹੈ.......(ਸ਼ੋਰ) (ਵਿਘਨ)

**ਸ਼੍ਰੀ ਸਪੀਕਰ** : ਇਸ ਸਿਟਿੰਗ ਵਾਸਤੇ ਟਾਈਮ ਮੁਕੱਰਰ ਕੀਤਾ ਸੀ। (ਸ਼ੋਰ) (ਵਿਘਨ) (The time was fixed for this sitting.)

**ਕੈਪਟਨ ਰਤਨ ਸਿੰਘ** : Sir, you could wait for three minutes. ਸਪੀਕਰ ਸਾਹਿਬ ਤੁਸੀਂ ਕਿਹਾ ਕਿ ਹਾਊਸ ਰਾਊਡੀ ਹੈ। ਜਿਸ ਤਰ੍ਹਾਂ ਅਗੇ ਕੀਤਾ ਜਾਂਦਾ ਹੈ ਤੁਸੀਂ ਹਾਊਸ ਨੂੰ ਐਡਜਰਨ ਕਰ ਦਿਤਾ। ਮੈਂ ਇਸ ਨੂੰ ਨਵੀਂ ਸਿਟਿੰਗ ਨਹੀਂ ਗਿਣਦਾ। ਇਸ ਕਰਕੇ ਗੌਰਮਿੰਟ ਟੀਚਰਜ਼ ਦਾ ਜਿਹੜਾ ਬਿਲ ਹੈ, ਜਿਨ੍ਹਾਂ ਨਾਲ ਉਨ੍ਹਾਂ ਨੂੰ ਪ੍ਰੋਟੈਕਸ਼ਨ ਦੇਣੀ ਹੈ, ਉਹ ਟੀਚਰਜ਼ ਬਿਲ ਪਹਿਲੀ ਸਿਟਿੰਗ ਵਿਚ ਆ ਗਿਆ ਹੈ। (ਸ਼ੋਰ) (ਵਿਘਨ) ਰੂਲ ਦੇ ਮੁਤਾਬਕ ਪਹਿਲਾਂ ਉਸ ਨੂੰ ਲਿਆਂਦਾ ਜਾਵੇ। (ਵਿਘਨ) ਰੂਲਜ਼ ਦੀ ਉਲੰਘਣਾ ਹੁਣ ਕਾਫ਼ੀ ਹੋ ਚੁਕੀ ਹੈ, ਹੋਰ ਨਾ ਕੀਤੀ ਜਾਏ...(ਵਿਘਨ) (ਸ਼ੋਰ)...ਮੈਂ ਸਬਮਿਟ ਕਰਾਂਗਾ ਕਿ ਇਸ ਨੂੰ ਕਾਂਟੀਨਿਊਅਸ ਸਿਟਿੰਗ ਸਮਝਿਆ ਜਾਏ, ਟੀਚਰਜ਼ ਦਾ ਬਿਲ, ਜਿਹੜਾ ਇਥੇ ਪਹਿਲੇ ਆ ਚੁਕਾ ਹੈ, ਟੀਚਰਜ਼ ਦਾ ਜਿਹੜਾ ਮਸਲਾ ਹੈ, ਉਹ ਖਤਮ ਹੋਣਾ ਚਾਹੀਦਾ ਹੈ। (ਵਿਘਨ)

**ਸ਼੍ਰੀ ਸਪੀਕਰ** : ਕੈਪਟਨ ਸਾਹਿਬ, ਇਹ ਸਿਟਿੰਗ ਪਹਿਲਾਂ ਫ਼ੈਸਲਾ ਕਰਕੇ ਹੀ ਕੀਤੀ ਹੈ। (ਵਿਘਨ) (Addressing Captain Rattan Singh : This sitting is in accordance with the earlier decision.)

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਜਿਹੜਾ ਤੁਸੀਂ ਕਹਿੰਦੇ ਹੋ ਕਿ ਸੈਕਿੰਡ ਸਿਟਿੰਗ ਕਰਦੇ ਹਾਂ, ਕਦੋਂ ਇਹ ਮਾਮਲਾ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਕੋਲ ਗਿਆ? ਕੀ ਹਾਊਸ ਨੇ ਮਨਜ਼ੂਰੀ ਦਿਤੀ ਜਾਂ ਨਹੀਂ ਦਿਤੀ? ਬਿਜ਼ਨਿਸ ਐਡਵਾਈਜ਼ਰੀ ਕਮੇਟੀ ਕੋਲ ਇਹ ਚੀਜ਼ ਨਹੀਂ ਗਈ। The House has not decided it. The Speaker adjourned the House because it was rowdy. Therefore, it is a continuous sitting.

ਸਪੀਕਰ ਸਾਹਿਬ, ਦੁਖ ਦੀ ਗਲ ਇਹ ਹੈ ਕਿ ਉਹ ਜਿਹੜੀ ਨੋ-ਕਾਂਨਫੀਡੈਂਸ ਮੋਸ਼ਨ ਹੈ, ਰੂਲਜ਼ ਦੇ ਤਹਿਤ ਇਕ ਦਿਨ, ਦੋ ਦਿਨ ਜਾਂ ਪਾਰਟ ਆਫ਼ ਦੀ ਡੇ ਉਸ ਦੀ ਡਿਸਕਸ਼ਨ ਲਈ ਦੇ ਸਕਦੇ ਸੀ ਔਰ ਦੇਣੇ ਚਾਹੀਦੇ ਹਨ। ਸਵੇਰੇ ਅਸੀਂ ਦੋ ਤਿੰਨ ਪੁਆਇੰਟ ਰੇਜ਼ ਕੀਤੇ ਸੀ...(ਵਿਘਨ)

**ਸ਼੍ਰੀ ਸਪੀਕਰ** : ਮੈਂ ਇਸ ਤੇ ਰੂਲਿੰਗ ਦੇ ਚੁਕਾ ਹਾਂ। ਉਸ ਤੇ ਹੁਣ ਕੋਈ ਡਿਸਕਸ਼ਨ ਨਹੀਂ ਹੋਣੀ। (I have already given my ruling on it. No further discussion is allowed.)

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਆਫ਼ੀਸ਼ਲ ਡੇ ਤੇ ਨਾਨ-ਆਫ਼ੀਸ਼ਲ ਬਿਜ਼ਨੈਸ ਆਇਆ, ਜਿਹੜਾ ਨਹੀਂ ਆ ਸਕਦਾ ਸੀ...(ਵਿਘਨ)...ਹੁਣ ਮੈਂ ਇਹ ਕਹਿੰਦਾ ਹਾਂ ਕਿ ਇਹ ਸੈਕਿੰਡ ਸਿਟਿੰਗ ਨਹੀਂ ਬਣ ਸਕਦੀ। ਜਦੋਂ ਤੁਸੀਂ ਪਹਿਲੀ ਸਿਟਿੰਗ ਨੂੰ ਐਡਜਰਨ ਕੀਤਾ, ਤੁਸੀਂ ਜਿਹੜੇ ਸ਼ਬਦ ਵਰਤੇ ਹਨ ਕਿ ਹਾਊਸ ਰਾਊਡੀ ਹੋ ਗਿਆ ਹੈ...(ਵਿਘਨ).... 'ਜਾਂ ਇਹ ਕਹੋ ਕਿ ਇਹ ਹਾਊਸ ਰੂਲਜ਼ ਦੇ ਮਾਤਿਹਤ ਨਹੀਂ ਚਲਣਾ ਚਾਹੀਦਾ ਹੈ.. (ਵਿਘਨ) . .

**ਸ਼੍ਰੀ ਸਪੀਕਰ** : ਬਿਲਕੁਲ ਰੂਲਜ਼ ਦੇ ਮੁਤਾਬਕ ਚਲੇਗਾ। (It will proceed according to the rules.)

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਸਾਰੀ ਧਕੇਸ਼ਾਹੀ ਹੋਈ ਹੈ ਅਤੇ ਰੂਲ ਦੇ

ਤਹਿਤ ਕੋਈ ਕੰਮ ਨਹੀਂ ਹੋਇਆ । ਮੈਂ ਹੁਣ ਕਹਿੰਦਾ ਹਾਂ ਕਿ ਜੋ ਤੁਸੀਂ ਕਰਨਾ ਹੈ, ਉਹ ਕਰ ਜਾਉ ਇਥੇ । ਟੀਚਰਾਂ ਦਾ ਜਿਹੜਾ ਬਿਲ ਹੈ......

**Mr. Speaker** : I have already ruled that leave has been granted under Rule 65(2) of the Rules of Procedure and Conduct of Business in the Punjab Legislative Assembly.

Sub-rule (3) of Rule 65 of the Assembly Rules says—

"If leave is granted under sub-rule (2), the Speaker may, after considering the state of business in the Assembly, allot a day or days or a part of a day for the discussion of the motion."

So, under Sub-Rule (3) of Rule 65, I have already allotted this time for the discussion of No-confidence Motion against the Ministry.

**ਉਦਯੋਗ ਮੰਤਰੀ** (ਸ੍ਰੀ ਬਲਰਾਮ ਜੀ ਦਾਸ ਟੰਡਨ) : ਸਪੀਕਰ ਸਾਹਿਬ, ਜੋ ਗਲਆਨਰੇਬਲ ਮੈਂਬਰ, ਜੋ ਕਾਂਗਰਸ ਪਾਰਟੀ ਦਾ ਲੀਡਰ ਹੈ, ਉਨ੍ਹਾਂ ਨੇ ਕਹੀ, ਮੈਂ ਬੜਾ ਹੈਰਾਨ ਹਾਂ ਕਿ ਇਤਨੇ ਪੁਰਾਣੇ ਮੈਂਬਰ ਹੋਣ ਤੇ ਕਹਿਣ ਚੰਗਾ ਨਹੀਂ ਲਗਦਾ । ਉਨ੍ਹਾਂ ਨੂੰ ਪਤਾ ਹੈ ਕਿ ਜਦੋਂ ਹਾਊਸ ਰਾਊਡੀ ਹੋਵੇ, ਉਦੋਂ ਦੋ ਦੋ ਤਿੰਨ ਤਿੰਨ ਵਾਰੀ ਹਾਊਸ ਐਡਜਰਨ ਹੋ ਜਾਂਦਾ ਹੈ...(ਵਿਘਨ..(ਸ਼ੋਰ).. ਔਰ ਉਸ ਦੇ ਬਾਦ ਇਥੇ ਤੀਕਰ ਹੋਇਆ ਕਿ ਦੋ ਦੋ ਘੰਟੇ ਹਾਊਸ ਪਹਿਲੋਂ ਐਡਜਰਨ ਹੋ ਜਾਂਦਾ ਰਿਹਾ ਹੈ ਅਤੇ ਅਗਲੇ ਦਿਨ ਦਾ ਪ੍ਰੋਗਰਾਮ ਉਸ ਦੇ ਮੁਤਾਬਕ ਬਣਦਾ ਰਿਹਾ...(ਵਿਘਨ)...(ਸ਼ੋਰ) ਸੁਣੋਗੇ ਜਾਂ ਨਹੀਂ । ਇਹ ਬੜੀ ਅਜੀਬ ਗਲ ਹੈ, ਤੁਸੀਂ ਸੁਣਦੇ ਤਕ ਨਹੀਂ । ਚੰਗੇ ਤੁਸੀਂ ਡੈਮੋਕਰੇਸੀ ਦੇ ਲੰਬਰਦਾਰ ਬਣੇ ਹੋਏ ਹੋ...(ਵਿਘਨ)...(ਸ਼ੋਰ)...

**ਸਰਦਾਰ ਉਮਰਾਓ ਸਿੰਘ** : ਰੂਲ ਕੋਟ ਕਰਕੇ ਦੱਸੋ । (ਵਿਘਨ)

**ਉਦਯੋਗ ਮੰਤਰੀ** : ਸਪੀਕਰ ਸਾਹਿਬ, ਇਸ ਵਾਸਤੇ ਇਥੇ ਹਾਊਸ ਵਿਚ ਇਹ ਕੋਈ ਅਜ ਪਹਿਲੀ ਗਲ ਨਹੀਂ, ਇਹ ਪਹਿਲਾਂ ਵੀ ਹੁੰਦੀ ਰਹੀ ਹੈ, ਇਸ ਲਈ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ, ਇਸ ਦੇ ਮੁਤਅੱਲਕ । ਜਿਥੋਂ ਤਕ ਦੂਜੀ ਗਲ ਦਾ ਤਅਲੁਕ ਹੈ, ਸਪੀਕਰ ਸਾਹਿਬ, ਤੁਸੀਂ ਰੂਲਿੰਗ ਦਿਤੀ ਹੈ ਹਾਊਸ ਵਿਚ । ਤੁਹਾਡੀ ਅਲਾਟਮੈਂਟ ਦੇ ਮੁਤਾਬਕ ਇਹ ਸਿਟਿੰਗ ਨੋ-ਕਾਨਫੀਡੈਂਸ ਮੋਸ਼ਨ ਨੂੰ ਡਿਸਕਸ ਕਰਨ ਵਾਸਤੇ...(ਵਿਘਨ)...(ਸ਼ੋਰ)...

Second sitting to-day was already allotted by the Speaker for the discussion of No-confidence Motion.

ਸਪੀਕਰ ਸਾਹਿਬ ਦੀ ਕੰਨਸੈਂਟ ਦੇ ਮੁਤਾਬਕ ਕੀਤਾ ਹੈ । ਅਫ਼ਸੋਸ ਤਾਂ ਇਸ ਗਲ ਦਾ ਹੈ ਕਿ ਟੀਚਰਜ਼ ਦਾ ਬਿਲ ਅਸੀਂ ਲੈ ਕੇ ਆਏ ਸੀ । ਅਸੀਂ ਹਾਊਸ ਵਿਚ ਵੀ ਔਰ ਬਾਹਰ ਵੀ ਐਸ਼ੋਰੈਂਸ ਦਿਤੀ ਸੀ ਕਿ ਪ੍ਰਾਈਵੇਟ ਟੀਚਰਜ਼ ਦਾ ਬਿਲ ਪਾਸ ਕਰਾਂਗੇ । ਪਰ ਇਨ੍ਹਾਂ ਨੇ ਉਹ ਬਿਲ ਪਾਸ ਕਰਾਉਣ ਵਿਚ ਸਾਡੇ ਰਾਹ ਵਿਚ ਰੁਕਾਵਟ ਪਾਈ । ਅਸੀਂ ਤਾਂ ਕਹਿੰਦੇ ਹਾਂ ਕਿ ਸਾਡੀ ਬਦਕਿਸਮਤੀ ਹੈ ਕਿ ਅਸੀਂ ਜਿਹੜੀ ਐਸ਼ੋਰੈਂਸ ਦਿਤੀ ਸੀ, ਇਥੇ ਹਾਊਸ ਵਿਚ ਵੀ ਅਤੇ ਬਾਹਰ ਵੀ ਕਿ ਪ੍ਰਾਈਵੇਟ ਟੀਚਰਜ਼ ਨੂੰ ਅਸੀਂ ਸਿਕਿਉਰਿਟੀ ਆਫ ਸਰਵਿਸ ਦੇਣੀ ਹੈ, ਉਹ ਅਸੀਂ ਇਨ੍ਹਾਂ ਦੇ ਕਾਰਨ ਇਸ ਸੈਸ਼ਨ ਵਿਚ ਪੂਰੀ ਨਾ ਕਰ ਸਕੇ । ਮੈਂ ਕਹਿੰਦਾ ਹਾਂ ਕਿ ਗੌਰਮੈਂਟ ਹੁਣ ਵੀ ਕਾਂਨਸ਼ੀਅੱਸ ਹੈ ਔਰ ਮੈਂ ਕਹਾਂਗਾ ਕਿ ਜੋ ਭੀ ਵਾਜਬ ਤਰੀਕੇ ਹੋ ਸਕਦੇ ਹਨ ਅਸੀਂ ਅਪਣਾਵਾਂਗੇ ।

[ਉਦਯੋਗ ਮੰਤਰੀ]

ਸਪੀਕਰ ਸਾਹਿਬ ਨੇ ਜੋ ਰੂਲਿੰਗ ਦਿਤੀ ਹੈ, ਉਹ ਇਨ ਆਰਡਰ ਹੈ ਕਿ ਜਿਹੜੀ ਮੋਸ਼ਨ ਆ ਜਾਵੇ ਉਸ ਤੇ ਡਿਸਕਸ਼ਨ ਕੀਤੀ ਜਾਵੇ। (ਵਿਘਨ)

**चौधरी बलबीर सिंह :** (होशियारपुर) अध्यक्ष महोदय, यह जो प्रस्ताव आया है कि अनिश्चित काल के लिये आज सदन ऐडजर्न कर दिया जाये यह बहुत गलत प्रस्ताव है।

मुख्य मन्त्री साहिब हंस रहे हैं। क्या यह हंसने की बात है? जिस तरीके से यह हाऊस चल रहा है उसकी कार्यवाही पर आप ही नहीं हंस रहे सारा पंजाब हंस रहा है। (विघ्न) मैं कहना चाहता हूँ कि राज्यपाल के एडरैस में कहा गया था कि जो प्राइवेट टीचर्ज़ हैं, उनकी सिक्योरेटी आफ सरविस का बिल इस सैशन में पास हो जायेगा (विघ्न) मेरा इस पर एतराज यह है कि पहले तो यह अब अविश्वास का प्रस्ताव पेश हो गया है और उसके लिये कहा है कि नान-स्टाप सिटिंग हो यह भी गलत बात है। यह प्रस्ताव जो पेश हुआ है इस के मुतअल्लिक दो दिन तक बहस हो सकती है और होती रही है। इस सदन में, इस असैंबली में, पंजाब की असैंबली में पहले जितनी बार यह प्रस्ताव पेश हुआ कम-अज़-कम दो दिन बहस होती रही, इस से ज्यादा अर्सा भी होती रही। अगर कार्यवाही करनी है तो इसमें कोई फर्क नहीं पड़ता कि....पंजाब में 1957 में एक वज़ीर थे, पंडित अमर नाथ विद्यालंकार। उनकी आदत थी कि अगर कोई मैम्बर कहे कि मैने आप से पाँच मिनट बात करनी है तो वह दो घंटे उसी बात को समझाने में लगा देते थे मगर 5 मिनट नहीं देते थे। यही बात यहां हुई है। अगर आधा घंटा बहस हो जाती तो न तो अविश्वास का प्रस्ताव आता और न ही कार्यवाही खत्म होती। आज कार्यवाही एक बजे खत्म होनी थी और यह सारा काम मुकम्मल करके खत्म हो जाती लेकिन अगर कोई बात बेतरतीबी से की जाए तो गड़बड़ शुरू हो जाती है और थोड़ा सा वक्त बचाने की जगह बहुत ज़्यादा वक्त लग जाता है। यह दलील देंगे कि यहां तो ऐसा पहले भी होता रहा है। मैं यह कहने के लिए खड़ा हुआ हूँ कि अगर कांग्रेस वाले कोई गलत बात करते रहे हैं तो उसी का नतीजा है आज उधर बैठे हैं। जिस कांग्रेस की कार्यवाही को हम आपोज़ीशन में बैठ कर कहते रहे हैं कि एकदम खत्म कर देंगे और मैम्बरों को पूरी बहस करने का मौका देंगे आज उसके उल्ट बात नहीं करनी चाहिए। यह गलत तरीका है। गवर्नर के ऐड्रेस में उन को ऐशुरेंस दी हुई है और बिल आ चुका है अगर हमें एक दिन बैठ कर भी सारी कार्यवाही को खत्म करना पड़े तो कोई बुरी बात नहीं होगी अगर मिनिस्टर साहिब यह कहें कि इस मीटिंग का खर्च पड़ जायगा तो उन को हम ने आप के चैम्बर में भी कहा था कि मैंने अपनी पार्टी की तरफ से, कांग्रेस वालों ने अपनी पार्टी की तरफ से, अगर यह मीटिंग सोमवार या अगले हफ्ते किसी दिन भी रखी जाये तो हम टी. ए. क्लेम नहीं करेंगे। फिर अगर खर्च ही बचाना है तो उसके तो हज़ारों ढंग हैं। बजट में से करोड़ों रुपया बचाया जा सकता है अगर ठीक ढंग से काम करें। अगरसदन के सदस्य किसी कार्यवाही को पूरा करने के लिये कहते

हैं और उस पर अगर थोड़ा खर्च भी हो तो उस खर्च को बचाना एक उल्टी बात होगी। सदन के पास काम पड़ा है। यह जो टीचरज़ का बिल है अगर इस पर बाकायदा बहस हो जाए और उसके बाद जो कार्यवाही करनी हो की जाए तो कोई बुरी बात नहीं होगी। अगर हम ऐसा नही करेंगे तो यकीनन यह एक गलत कदम होगा। अगर कल आधे घंटे के लिए इस बिल पर बहस हो जाती तो आज हमको दोबारा न बैठना पड़ता। मैं कहूंगा कि अगर ठीक ढंग से काम चले तो कम वक्त जाया होता है और कार्यवाही चलती है।

**ਸਰਦਾਰ ਗੁਰਬੰਤਾ ਸਿੰਘ** : (ਕਰਤਾਰਪੁਰ, ਐਸ. ਸੀ.) : ਸਪੀਕਰ ਸਾਹਿਬ, ਮੈਂ ਹੈਰਾਨ ਹਾਂ ਕਿ ਇਥੇ ਬਣ ਕੀ ਰਿਹਾ ਹੈ ! ਅਸੀਂ ਕਲ੍ਹ ਕਿਹਾ ਕਿ ਸਾਨੂੰ 20-25 ਮਿੰਟ ਬਹਿਸ ਕਰ ਲੈਣ ਦਿਉ। ਅਜ ਆਪ ਦੇ ਕਮਰੇ ਵਿਚ ਚੀਫ ਮਨਿਸਟਰ ਸਾਹਿਬ ਨਾਲ ਗਲ ਬਾਤ ਹੋਈ ਤਾਂ ਅਸੀਂ ਉਹਨਾਂ ਨੂੰ ਕਿਹਾ ਕਿ ਟੀਚਰਜ਼ ਦਾ ਬਿਲ ਜ਼ਰੂਰ ਪੇਸ਼ ਹੋਣਾ ਚਾਹੀਦਾ ਹੈ। ਅਸੀਂ ਸਾਰਿਆਂ ਨੇ ਵਾਅਦਾ ਕੀਤਾ, ਮੈਂ ਵੀ ਅਤੇ ਡਾਂਗ ਸਾਹਬ ਨੇ ਵੀ ਕਿਹਾ ਕਿ ਅਸੀਂ ਅਧੇ ਘੰਟੇ ਤੋਂ ਵੱਧ ਸਮਾਂ ਨਹੀਂ ਲਵਾਂਗੇ। ਇਸ ਬਿਲ ਨੂੰ ਸੀਲੈਕਟ ਕਮੇਟੀ ਦੇ ਸਪੁਰਦ ਕਰ ਕੇ ਇਕ ਮਹੀਨੇ ਦੇ ਅੰਦਰ ਅੰਦਰ ਉਸ ਦੀ ਰਿਪੋਰਟ ਲੈਕੇ ਫਿਰ ਚਾਹੇ ਆਰਡੀਨੈਂਸ ਹੀ ਲੈ ਆਉ ਜਾਂ ਕੁਝ ਹੋਰ ਕਰ ਲਉ। ਆਪ ਹਾਊਸ ਵਿਚ ਕਹਿ ਕੇ ਗਏ ਕਿ ਹਾਊਸ ਵਿਚ ਬਹੁਤ ਸ਼ੋਰ ਹੈ। ਅਗਰ ਸਾਨੂੰ ਪਤਾ ਹੁੰਦਾ ਕਿ ਆਪ ਨੇ ਦੂਜਾ ਅਜੰਡਾ ਲੈ ਆਉਣਾ ਹੈ ਤਾਂ ਅਸੀਂ ਉਦੋਂ ਹੀ ਰੀਕਵੈਸਟ ਕਰਦੇ ਕਿ ਟੀਚਰਜ਼ ਦਾ ਬਿਲ ਲੈ ਆਉ, ਭਾਵੇਂ ਸਾਨੂੰ ਦੇਰ ਤਾਈਂ ਬੈਠਣਾ ਪਵੇ। ਉਸ ਗਰੀਬ ਤਬਕੇ ਨਾਲ ਅਨਿਆਂ ਹੋ ਰਿਹਾ ਹੈ। ਸਚਮੁਚ ਮੇਰੇ ਦਿਲ ਵਿਚ ਚੀਫ ਮਨਿਸਟਰ ਦੀ ਬੜੀ ਇਜ਼ਤ ਹੈ ਮਗਰ ਹੈਰਾਨੀ ਹੁੰਦੀ ਕਿ ਕੀ ਇਹ ਬੁਢ਼ਾਪੇ ਕਰਕੇ ਮਿੰਟ ਮਿੰਟ ਪਿਛੋਂ ਮੁਕਰ ਜਾਂਦੇ ਹਨ ? ਦਲੀਲ ਬਦਲਦੇ ਹਨ ? ਮੈਂ ਅਰਜ਼ ਕਰਦਾ ਹਾਂ ਕਿ ਅਜ ਇਹ ਟੀਚਰਜ਼ ਬਿਲ ਲਈ ਵਕਤ ਦੇਣ ਅਤੇ ਉਸ ਨੂੰ ਸੀਲੈਕਟ ਕਮੇਟੀ ਨੂੰ ਦੇਣ, ਜਿਹਾ ਕਿ ਇਨ੍ਹਾਂ ਨੇ ਵਾਅਦਾ ਕੀਤਾ ਸੀ ...(ਵਿਘਨ) ਪ੍ਰਾਈਵੇਟ ਸਕੂਲ ਟੀਚਰ ਦੁਖੀ ਹਨ, ਉਨ੍ਹਾਂ ਨੂੰ ਬਿਨਾਂ ਗਲ ਦੇ ਹੀ ਕਢ ਦਿੰਦੇ ਹਨ। ਮਾਲੂਮ ਹੁੰਦਾ ਹੈ ਕਿ ਸੂਬੇ ਵਿਚ ਜੋ ਕੁਝ ਹੋ ਰਿਹਾ ਹੈ ਉਹ ਰੂਲ ਦੇ ਮੁਤਾਬਿਕ ਨਹੀਂ ਹੋ ਰਿਹਾ। ਇਹ ਕਿਹਾ ਕਰਦੇ ਹਨ ਕਿ ਪੰਚਾਇਤਾਂ ਅਤੇ ਪੰਚਾਇਤ ਸੰਮਤੀਆਂ ਵਿਚ ਪਾਰਟੀਬਾਜ਼ੀ ਹੈ ਇਸ ਲਈ ਇਨ੍ਹਾਂ ਨੂੰ ਬੰਦ ਕਰਨਾ ਹੈ। ਅਜ ਆਪ ਦੀ ਹਾਜ਼ਰੀ ਵਿਚ ਦੇਖੋ ਕਿਸ ਤਰ੍ਹਾਂ ਦੀਆਂ ਗਲਾਂ ਹੋ ਰਹੀਆਂ ਹਨ। ਰੂਲਜ਼ ਦੇ ਮੁਤਾਬਕ ਸਾਨੂੰ ਚਲਣਾ ਚਾਹੀਦਾ ਹੈ, ਆਪ ਨੇ ਸ਼ੋਰ ਕਰਕੇ ਹਾਊਸ ਢਾਈ ਵਜੇ ਤਕ ਐਡਜਰਨ ਕੀਤਾ ਸੀ। ਉਹ ਸਿਲਸਿਲਾ ਹਾਲੇ ਤਾਈਂ ਚਲ ਰਿਹਾ ਹੈ। ਇਹ ਉਹੀ ਹਾਊਸ ਹੈ, ਨਵਾਂ ਨਹੀਂ ਹੈ। ਮੈਂ ਟੰਡਨ ਸਾਹਿਬ ਦੀ ਮੁਖਾਲਫਤ ਕਰਦਾ ਹਾਂ ਕਿ ਇਸ ਤਰ੍ਹਾਂ ਕਈ ਦਫਾ ਹੁੰਦਾ ਰਿਹਾ ਹੈ। ਸ਼ੋਰ ਹੁੰਦਾ ਰਿਹਾ ਹੈ ਪਰ ਸਿਟਿੰਗ ਦੂਜੀ ਨਹੀਂ ਹੁੰਦੀ ਰਹੀ, ਆਪ ਰਿਕਾਰਡ ਕਢਵਾ ਕੇ ਦੇਖ ਲਉ। ਮੈਨੂੰ 20-25 ਸਾਲ ਦਾ ਲੈਜਿਸਲੇਚਰ ਦਾ ਤਜਰਬਾ ਹੈ, ਅਗਰ ਇਕ ਵਾਰ ਵੀ ਇਸ ਤਰ੍ਹਾਂ ਹੋਇਆ ਹੋਵੇਗਾ ਤਾਂ ਮੈਂ ਆਪ ਨੂੰ ਸਲਾਮ ਕਰਾਂਗਾ। ਲੀਡਰ ਆਫ ਦੀ ਹਾਊਸ ਬੜੇ ਸਿਆਣੇ ਹਨ। ਅਸੀਂ ਇਨ੍ਹਾਂ ਦੀ ਖੁਸ਼ਾਮਦ ਕੀਤੀ ਆਪ ਦੇ ਕਮਰੇ ਵਿਚ, ਸਾਡੇ ਲੀਡਰ ਸਾਹਿਬ ਨੇ ਇਨ੍ਹਾਂ ਨੂੰ ਕਿਹਾ ਕਿ ਸਾਨੂੰ ਕਾਂਗਰਸ ਦਾ ਸਾਲਾਨਾ ਇਜਲਾਸ ਦੇਖ ਲੈਣ ਦਿਉ। ਇਨ੍ਹਾਂ ਨੇ ਸਾਨੂੰ ਜਾਣ ਨਹੀਂ ਦਿੱਤਾ, ਇਹ ਸਾਡੇ ਹਕਾਂ ਤੇ ਸਿਧਾ ਅਟੈਕ ਹੈ। ਸਾਡੀ ਦਰਖਾਸਤ ਹੈ ਕਿ ਬਾਕੀ ਕਾਰਵਾਈ ਹੋਣ ਤੋਂ ਪਹਿਲਾਂ ਤੁਸੀਂ ਟੀਚਰਜ਼ ਦਾ ਬਿਲ ਲੈ ਆਉ, ਉਨ੍ਹਾਂ ਨਾਲ ਬੇਇਨਸਾਫੀ ਨਾ ਕਰੋ, ਬਾਅਦ ਵਿਚ ਜੋ ਮਰਜ਼ੀ ਕਾਰਵਾਈ ਕਰ ਲਉ। ਆਪਾਂ ਲੜਦੇ ਰਹਾਂਗੇ

[ਸਰਦਾਰ ਗੁਰਬੰਤਾ ਸਿੰਘ
ਪਰ ਸਾਨੂੰ ਦੇ ਭੇੜ ਵਿਚ ਗਰੀਬਾਂ ਨੂੰ ਕਿਉਂ ਲਿਆਉਂਦੇ ਹੋ, ਟੀਚਰਜ਼ ਦਾ ਬਿਲ ਜ਼ਰੂਰ ਪਾਸ ਹੋਣਾ ਚਾਹੀਦਾ ਹੈ ।

---

## PERSONAL EXPLANATIONS

**ਕਾਮਰੇਡ ਸੱਤਪਾਲ ਡਾਂਗ :** ਆਨ ਏ ਪਰਸਨਲ ਐਕਸਪਲੇਨੇਸ਼ਨ, ਸਰ । ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਕਿ ਡਾਂਗ ਸਾਹਿਬ ਨੇ ਕਿਹਾ ਸੀ ਕਿ ਅਧੇ ਘੰਟੇ ਵਿਚ ਟੀਚਰਜ਼ ਦਾ ਬਿਲ ਲਿਆਕੇ ਸੀਲੈਕਟ ਕਮੇਟੀ ਦੇ ਸਪੁਰਦ ਕਰ ਦਿਉ । ਚੂੰਕਿ ਇਹ ਟੀਚਰਜ਼ ਦਾ ਨਾਂ ਇਸਤੇਮਾਲ ਕਰ ਰਹੇ ਹਨ ਇਸ ਲਈ ਮੈਂ ਇਕ ਕਲੈਰੀਫੀਕੇਸ਼ਨ ਕਰਨਾ ਚਾਹੁੰਦਾ ਹਾਂ । ਸਪੀਕਰ ਸਾਹਿਬ, ਕਾਂਗਰਸ ਪਾਰਟੀ ਦੇ 5-6 ਨੁਮਾਇੰਦੇ ਆਪ ਦੇ ਕਮਰੇ ਵਿਚ ਮੌਜੂਦ ਸਨ ਉਹ ਬਜ਼ਿਦ ਸਨ ਕਿ ਟੀਚਰਜ਼ ਦਾ ਬਿਲ ਆ ਜਾਵੇ ਲੇਕਿਨ ਇਹ ਵੀ ਚਾਹੁੰਦੇ ਸਨ ਕਿ ਇਸ ਨੂੰ ਸੀਲੈਕਟ ਕਮੇਟੀ ਨੂੰ ਜ਼ਰੂਰ ਸੌਂਪਿਆ ਜਾਵੇ । ਸਿਰਦਾਰ ਕਪੂਰ ਸਿੰਘ ਹੋਰੀਂ ਉਥੇ ਮੌਜੂਦ ਸਨ, ਚੀਫ ਮਨਿਸਟਰ ਸਾਹਿਬ ਉਥੇ ਮੌਜੂਦ ਸਨ । ਇਹ ਮੰਨੇ ਸਨ ਕਿ ਇਹ ਬਿਲ ਪਾਸ ਹੋ ਜਾਵੇ, ਸੀਲੈਕਟ ਕਮੇਟੀ ਨਾ ਬਣੇ । ਮੈਂ ਇਨਸਿਸਟ ਕੀਤਾ ਅਤੇ ਕਾਂਗਰਸ ਅਤੇ ਰੂਲਿੰਗ ਪਾਰਟੀ ਦੋਵਾਂ ਨੂੰ ਕਿਹਾ ਕਿ ਅਸੀਂ ਚਾਹੁੰਦੇ ਹਾਂ ਕਿ ਇਹ ਬਿਲ ਪਾਸ ਹੋਵੇ ਅਤੇ ਇਸ ਤੇ ਸੀਲੈਕਟ ਕਮੇਟੀ ਨਾ ਬਣੇ ।

ਇਸ ਕਰਕੇ ਟੀਚਰਾਂ ਦਾ ਨਾਮ ਨਾ ਵਰਤਿਆ ਜਾਵੇ । ਕਾਂਗਰਸ ਪਾਰਟੀ ਇਹ ਨਹੀਂ ਸੀ ਮੰਨੀ ਕਿ ਬਿਲ ਪਾਸ ਕਰ ਦਿਤਾ ਜਾਵੇ ਅਤੇ ਇਸ ਗਲ ਤੇ ਇਨਸਿਸਟ ਕਰਦੇ ਸਨ ਕਿ ਸੀਲੈਕਟ ਕਮੇਟੀ ਬਣਾਈ ਜਾਵੇ, (ਵਿਘਨ) (ਸ਼ੋਰ).

**Mr. Speaker :** Order please.

**ਕਾਮਰੇਡ ਸੱਤਪਾਲ ਡਾਂਗ :** ਅਸਲ ਵਿਚ ਸਾਰਾ ਝਗੜਾ ਹੋਰ ਥਾਂ ਤੇ ਹੈ ਤੇ ਉਹ ਹੈ ਨੋ-ਕਾਨਫੀਡੈਂਸ ਦੀ ਮੋਸ਼ਨ ਜੋ ਅਜ ਡਿਸਕਸ ਹੋਵੇ ਜਾਂ ਨਾ ਹੋਵੇ । ਕਾਂਗਰਸ ਪਾਰਟੀ ਤਾਂ ਐਡਮੈਂਟ ਸੀ ਅਤੇ ਬਿਲ ਨੂੰ ਪਾਸ ਕਰਾਉਣ ਦੇ ਹੱਕ ਵਿਚ ਨਹੀਂ ਸੀ । ਉਹ ਕਹਿੰਦੇ ਸਨ ਕਿ ਬਿਲ ਡੀਫੈਕਟਿਵ ਹੈ ਅਤੇ ਇਸ ਲਈ ਸੀਲੈਕਟ ਕਮੇਟੀ ਬਣਨੀ ਚਾਹੀਦੀ ਹੈ । ਮੈਂ ਪਰਾਰਥਨਾ ਕਰਾਂਗਾ ਕਿ ਮੇਰਾ ਨਾਮ ਲੈ ਕੇ ਇਸ ਤਰ੍ਹਾਂ ਗਲ ਨਾ ਕਰਨ । ਸੀਲੈਕਟ ਕਮੇਟੀ ਲਈ ਇਹ ਆਪ ਇਨਸਿਸਟ ਕਰਦੇ ਸਨ । ਡਰ ਮੈਨੂੰ ਇਹ ਸੀ ਕਿ ਇਨ੍ਹਾਂ ਬਿਲ ਪਾਸ ਨਹੀਂ ਕਰਾਉਣਾ । ਇਸ ਲਈ ਇਹ ਮੇਰੇ ਬਾਰੇ ਵਿਚ ਉਸ ਗਲ ਨੂੰ ਕੋਟ ਨਾ ਕਰਨ ਕਿ ਉਥੇ ਕੀ ਹੋਇਆ ।

ਦੂਜੀ ਗਲ, ਸਪੀਕਰ ਸਾਹਿਬ, ਬੜੀ ਅਨਫਾਰਚੂਨੇਟ ਇਹ ਹੋਈ ਹੈ ਕਿ ਹੁਣੇ ਹੁਣੇ ਖਬਰ ਆਈ ਹੈ ਕਿ ਫਰੀਦਾਬਾਦ ਵਿਚ ਕਾਂਗਰਸ ਪੰਡਾਲ ਸੜ ਗਿਆ ਹੈ ਬਦਕਿਸਮਤੀ ਨਾਲ ਅਤੇ ਉਥੇ ਅਜ ਸੈਸ਼ਨ ਕਾਂਗਰਸ ਦਾ ਨਹੀਂ ਹੋ ਰਿਹਾ, ਇਸ ਲਈ ਇਨ੍ਹਾਂ ਨੂੰ ਜਾਣ ਦੀ ਕਾਹਲ ਵੀ ਨਹੀਂ ਅੱਜ । (ਵਿਘਨ)

**ਸਰਦਾਰ ਗੁਰਬੰਤਾ ਸਿੰਘ :** On a point of Personal Explanation, Sir, ਸਪੀਕਰ ਸਾਹਿਬ, ਇਥੇ ਮੇਰਾ ਨਾਮ ਲਿਆ ਗਿਆ ਹੈ ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਿਰਦਾਰ ਕਪੂਰ ਸਿੰਘ ਜੀ ਮੇਰੇ ਪਾਸ ਆਏ ਸਨ ਕਿ ਜਿਹੜੀ ਸੀਲੈਕਟ ਕਮੇਟੀ ਮੈਂ ਤਜਵੀਜ਼ ਕੀਤੀ ਸੀ ਟੀਚਰਜ਼ ਬਿਲ ਤੇ, ਉਸ ਨੂੰ ਸੀ. ਐਮ. ਸਾਹਿਬ ਨਹੀਂ ਮੰਨਦੇ । ਮੈਂ ਸਿਰਦਾਰ ਕਪੂਰ ਸਿੰਘ ਹੋਰਾਂ ਨੂੰ ਕਿਹਾ ਸੀ ਕਿ ਜੇਕਰ ਮੇਰੀ ਸੀਲੈਕਟ ਕਮੇਟੀ ਨਹੀਂ ਮੰਨਦੇ ਤਾਂ ਜੋ ਉਹ ਸੀਲੈਕਟ ਕਮੇਟੀ ਬਨਾਉਣ ਮੈਂ ਉਸ ਨੂੰ ਮੰਨਣ ਨੂੰ ਤਿਆਰ ਹਾਂ । ਪਰ ਇਹ ਤਾਂ

ਘਟੇ ਕੌਡਾਂ ਰਲਾਂਦੇ ਨੇ । ਮੈਂ, ਸਪੀਕਰ ਸਾਹਿਬ, ਬੇਨਤੀ ਕਰਾਂਗਾ ਕਿ ਤੁਹਾਨੂੰ ਤਾਂ ਖੁਲ੍ਹੇ ਇਖਤਿਆਰ ਹਨ ਅਤੇ ਤੁਸੀਂ ਖੁਲ੍ਹੇ ਇਖਤਿਆਰ ਵਰਤੇ ਹਨ । ਟੀਚਰਾਂ ਦੇ ਬਿਲ ਬਾਰੇ ਇਹ ਗਲ ਮੰਨੀ ਗਈ ਸੀ ਕਿ ਸੀਲੈਕਟ ਕਮੇਟੀ ਦੇ ਸਪੁਰਦ ਕਰ ਦਿਤਾ ਜਾਵੇਗਾ, ਇਸ ਲਈ ਸੀ. ਐਮ. ਸਾਹਿਬ ਨੂੰ ਕਹੋ ਕਿ ਵਾਅਦਾ ਕਰਕੇ ਵਿਸਲ ਨਹੀਂ ਜਾਣਾ ਚਾਹੀਦਾ ।

**ਮੁੱਖ ਮੰਤਰੀ** (ਸਰਦਾਰ ਗੁਰਨਾਮ ਸਿੰਘ) : ਸਪੀਕਰ ਸਾਹਿਬ, ਮਾਸਟਰ ਗੁਰਬੰਤਾ ਸਿੰਘ ਜੀ ਪਰਸਨਲ ਐਕਸਪਲੇਨੇਸ਼ਨ ਤੇ ਖੜੋਤੇ ਸਨ । ਇਹ ਬੜੇ ਪੁਰਾਣੇ ਲੈਜਿਸਲੇਟਰ ਹਨ ਪਰ ਅਫਸੋਸ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਸੀ. ਐਮ. ਮੁਕਰ ਗਿਆ ਹੈ, ਜੋ ਵਾਅਦਾ ਕੀਤਾ ਸੀ । ਪਰ ਐਸੀ ਕੋਈ ਗਲ ਨਹੀਂ ਹੋਈ । ਜੋ ਗਲ ਮੈਂ ਕਹੀ ਸੀ ਉਸ ਨੂੰ ਡਾਂਗ ਜੀ ਨੇ ਸਾਫ ਕਰ ਦਿਤਾ ਹੈ ਕਿ ਕੀ ਹੋਇਆ ਹੈ । ਮੈਂ ਇਹ ਕਹਿੰਦਾ ਸੀ ਕਿ ਟੀਚਰਾਂ ਦਾ ਬਿਲ ਪਾਸ ਕਰ ਲੈਣ ਦਿਓ ਪਰ ਇਹ ਨਹੀਂ ਸੀ ਮੰਨਦੇ । (ਵਿਘਨ)

(ਆਵਾਜ਼ਾਂ : ਨੋ, ਨੋ) ਹੁਣ ਤੁਸੀਂ ਆਪ ਹੀ ਵੇਖੋ ਇਨ੍ਹਾਂ ਕਿਹਾ ਹੈ ਕਿ ਸੀਲੈਕਟ ਕਮੇਟੀ ਨੂੰ ਪੇਸ਼ ਕਰੋ, ਜਿਸ ਤੋਂ ਸਾਫ ਹੈ ਕਿ ਇਹ ਟੀਚਰਾਂ ਦੇ ਬਿਲ ਨੂੰ ਪਾਸ ਨਹੀਂ ਕਰਨਾ ਚਾਹੁੰਦੇ । ਇਨ੍ਹਾਂ ਨੇ ਤਕਰੀਰਾਂ ਕੀਤੀਆਂ ਸੀਲੈਕਟ ਕਮੇਟੀ ਨੂੰ ਦੇਣ ਬਾਰੇ, ਉਸਦਾ ਭਾਵ ਹੈ ਟੀਚਰਾਂ ਨੂੰ ਪ੍ਰੋਟੈਕਸ਼ਨ ਨਾ ਦਿਉ (ਵਿਘਨ) ਇਹ ਆਪ ਹੀ ਇਸ ਹਕ ਵਿਚ ਨਹੀਂ ਕਿ ਬਿਲ ਪਾਸ ਹੋਵੇ (ਵਿਘਨ) ਸ਼ੋਰ.

**ਸਰਦਾਰ ਤਰਲੋਚਨ ਸਿੰਘ ਰਿਆਸਤੀ** : ਆਨ ਏ ਪੁਆਇੰਟ ਆਫ ਆਰਡਰ ਸਰ...ਵਿਘਨ

**Mr. Speaker :** Please take your seat.

**ਮੁੱਖ ਮੰਤਰੀ** : ਗੌਰਮੈਂਟ ਖਾਹਸ਼ਮੰਦ ਸੀ ਕਿ ਟੀਚਰਾਂ ਦੀ ਸਰਵਿਸ ਦੀ ਪ੍ਰੋਟੈਕਸ਼ਨ ਦਾ ਬਿਲ ਪਾਸ ਹੋ ਜਾਵੇ । ਸਾਰੇ ਮੈਂਬਰਾਂ ਨੂੰ ਪਤਾ ਹੈ ਕਿ ਫਿਰ ਉਹ ਬਿਲ ਕਿਉਂ ਨਹੀਂ ਆ ਸਕਿਆ । ਮੈਂ ਉਸ ਡੀਟੇਲ ਵਿਚ ਨਹੀਂ ਜਾਣਾ ਚਾਹੁੰਦਾ । ਸਾਰੇ ਹਾਊਸ ਨੂੰ ਪਤਾ ਹੈ (ਵਿਘਨ) ਇਸ ਲਈ ਜਿਹੜੀ ਪੁਜ਼ੀਸ਼ਨ ਇਨ੍ਹਾਂ ਲਈ ਹੈ ਓਹ ਗਲਤ ਹੈ ਕਿ ਗੌਰਮੈਂਟ ਬਿਲ ਨਹੀਂ ਸੀ ਪਾਸ ਕਰਨਾ ਚਾਹੁੰਦੀ । ਕਾਂਗਰਸ ਪਾਰਟੀ ਨੇ ਇਸ ਦੇ ਪੈਸੇਜ ਨੂੰ ਆਬਸਟ੍ਰਕਟ ਕੀਤਾ ਹੈ ਅਤੇ ਪਾਸ ਨਹੀਂ ਹੋਣ ਦਿਤਾ । (ਵਿਘਨ)

**ਸਰਦਾਰ ਤਰਲੋਚਨ ਸਿੰਘ ਰਿਆਸਤੀ** : ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਬੇਨਤੀ ਕਰਦਾ ਹਾਂ ਕਿ ਸੀਲੈਕਟ ਕਮੇਟੀ ਨੂੰ ਬਿਲ ਸੌਂਪੇ ਜਾਣ ਬਾਰੇ ਮਾਸਟਰ ਜੀ ਦੀ ਆਪਣੀ ਰਾਏ ਹੈ ਅਤੇ ਇਨਡੀਵਿਜੂਅਲ ਰਾਏ ਹੈ । ਕਾਂਗਰਸ ਪਾਰਟੀ ਦਾ ਇਹ ਫੈਸਲਾ ਸੀ ਕਿ ਬਿਲ ਅਜ ਹੀ ਪਾਸ ਕੀਤਾ ਜਾਵੇ (ਵਿਘਨ) (ਸ਼ੋਰ)

---

## MOTION UNDER RULE 16
### (Resumption of Discussion)

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਇਹ ਜਿਹੜਾ ਸਾਈਨੇ ਡਾਈ ਦਾ ਮੋਸ਼ਨ ਸੀ. ਐਮ. ਸਾਹਿਬ ਵਲੋਂ ਪੇਸ਼ ਕੀਤਾ ਗਿਆ ਹੈ, ਮੈਂ ਇਸ ਦੀ ਮੁਖਾਲਫਿਤ ਕਰਨ ਲਈ ਖੜਾ ਹੋਇਆ ਹਾਂ । ਮੈਂ ਇਸ ਦੀ ਮੁਖਾਲਫਿਤ ਇਸ ਕਰਕੇ ਕਰਦਾ ਹਾਂ ਕਿ ਜਦ ਅਸੀਂ ਤਰਤੀਬ ਵਾਰ

[ਕੈਪਟਨ ਰਤਨ ਸਿੰਘ

ਚਲ ਰਹੇ ਸਾਂ ਤਾਂ ਉਥੇ ਕੀ ਹੋਇਆ ਕਿ ਇਹ ਮੋਸ਼ਨ ਲੈ ਆਂਦਾ ਗਿਆ । (ਵਿਘਨ) ਜੋ ਕੁਝ ਬਾਹਰ ਹੋਇਆ ਤੁਹਾਨੂੰ ਪਤਾ ਹੈ, ਉਹ ਗੱਲਾਂ ਇਥੇ ਨਹੀਂ ਸੀ ਕਰਨੀਆਂ ਚਾਹੀਦੀਆਂ । ਮੈਂ ਵੀ ਉਥੇ ਸੀ ਪਰ ਇਥੇ ਡਾਂਗ ਸਾਹਿਬ ਨੇ ਗਲਾਂ ਕੀਤੀਆਂ, ਮੈਂ ਡਾਂਗ ਸਾਹਿਬ ਨੂੰ ਕਿਹਾ ਸੀ ਪਰ ਡਾਂਗ ਸਾਹਿਬ ਨੇ ਸੀਲੈਕਟ ਕਮੇਟੀ ਨੂੰ ਅਪੋਜ਼ ਕੀਤਾ ਸੀ ਅਤੇ ਜਦ ਅਸੀਂ ਬਿਲ ਬਾਰੇ ਕਿਹਾ ਤਾਂ ਇਹ ਕਿਹਾ ਗਿਆ ਕਿ ਅਸੀਂ ਆਰਡੀਨੈਂਸ ਕਰ ਲਵਾਂਗੇ, ਫਿਰ ਇਨ੍ਹਾਂ ਨੂੰ ਇਹ ਕਹਿ ਕੇ ਪ੍ਰੀਵੇਲ ਅਪਾਨ ਕਰ ਲਿਆ ਗਿਆ । ਸੀ. ਐਮ. ਸਾਹਿਬ ਵੀ ਜਾਣਦੇ ਹਨ ਅਤੇ ਫਿਰ ਬਿਲ ਨੂੰ ਪਾਸ ਕਰਾਉਣਾ ਜੇਕਰ ਸੀ. ਐਮ. ਸਾਹਿਬ ਵੀ ਚਾਹੁੰਦੇ ਹਨ ਅਤੇ ਡਾਂਗ ਸਾਹਿਬ ਵੀ ਚਾਹੁੰਦੇ ਨੇ ਅਤੇ ਅਸੀਂ ਵੀ ਚਾਹੁੰਦੇ ਹਾਂ ਤਾਂ ਫਿਰ ਇਸ ਤਰ੍ਹਾਂ ਗਲਾਂ ਕਰਨ ਦੀ ਕੀ ਲੋੜ ਹੈ ? ਮੈਂ ਸਮਝਦਾ ਹਾਂ ਕਿ ਦੂਜੇ ਦੇ ਮੋਢੇ ਤੇ ਰਫਲ ਨਹੀਂ ਰਖਣੀ ਚਾਹੀਦੀ । ਮੰਡੇ ਨੂੰ ਟੀਚਰਾਂ ਦਾ ਬਿਲ ਲੈ ਆਉਣ ਅਸੀਂ ਮੰਨ ਲੈਂਦੇ ਹਾਂ ਪਰ ਇਹ ਮੰਨ ਨਹੀਂ ਰਹੇ ਮੰਡੇ ਦੀ ਸਿਟਿੰਗ ਲਈ । ਇਸ ਦਾ ਇਹੀ ਸਬੂਤ ਸਾਫ਼ ਹੈ ਕਿ ਕੌਣ ਬਿਲ ਪਾਸ ਕਰਾਉਣ ਦੇ ਕੰਮ ਵਿਚ ਸਿਨਸੀਅਰ ਹੈ । ਟੀਚਰਾਂ ਦਾ ਬਿਲ ਇਸ ਸੈਸ਼ਨ ਵਿਚ ਮਨਜ਼ੂਰ ਹੋ ਜਾਣਾ ਚਾਹੀਦਾ ਹੈ । ਵਿਘਨ

(ਇਕ ਆਵਾਜ਼ : ਗਡੀ ਪਟੜੀਓਂ ਉਤਰ ਗਈ ਹੈ ।) (ਵਿਘਨ)

ਦੂਜੇ, ਮੈਂ ਚਾਹੁੰਦਾ ਸੀ ਕਿ ਅਸਾਡੀ ਜੋ ਨੋ-ਕਾਨਫੀਡੈਂਸ ਮੋਸ਼ਨ ਹੈ, ਇਸ ਨੂੰ ਮੰਡੇ ਨੂੰ ਟੇਕ ਅਪ ਕਰ ਲੈਂਦੇ ਅਤੇ ਸਾਨੂੰ ਪੂਰਾ ਮੌਕਾ ਦਿਤਾ ਜਾਂਦਾ ਡਿਸਕਸ਼ਨ ਦਾ ਅਤੇ ਬਿਲ ਅਜ ਪਾਸ ਕਰ ਲਿਆ ਜਾਂਦਾ, ਪਰ ਇਹ ਨਹੀਂ ਮੰਨੇ । ਇਹ ਤਾਂ ਅਨਫਾਰਚੂਨੇਟ ਗਲ ਹੋ ਗਈ ਕਿ ਕਾਂਗਰਸ ਦਾ ਪੰਡਾਲ ਫਰੀਦਾਬਾਦ ਜਲਣ ਨਾਲ ਅਸੀਂ ਉਥੇ ਅਜ ਜਾ ਨਹੀਂ ਸਕਦੇ । ਇਸ ਲਈ ਉਨ੍ਹਾਂ ਨੂੰ ਕਹਾਂਗਾ ਕਿ ਜੋ ਜ਼ਿਮੇਵਾਰੀ ਹੈ ਉਸ ਨੂੰ ਪੂਰਾ ਕਰੀਏ । ਸਾਡਾ ਫ਼ਰਜ਼ ਬਣ ਜਾਂਦਾ ਹੈ ਕਿ ਜੇਕਰ ਅਸੀਂ ਟੀਚਰਾਂ ਦੇ ਕਾਜ਼ ਤੇ ਸਿਨਸੀਅਰ ਹਾਂ ਤਾਂ ਬਿਲ ਪਾਸ ਹੋਣਾ ਚਾਹੀਦਾ ਹੈ । ਇਹ ਆਪਣੀ ਮੋਸ਼ਨ ਸਾਇਨੇ ਡਾਈ ਦੀ ਵਿਦਡਰਾ ਕਰ ਲੈਣ । ਇਹ ਠੀਕ ਹੈ ਕਿ ਉਸ ਮੋਸ਼ਨ ਨੇ ਰੀਜੈਕਟ ਤਾਂ ਹੋਣਾ ਨਹੀਂ ਇਸ ਲਈ ਵਿਦਡਰਾ ਕਰ ਲੈਣ ਅਤੇ ਮੰਡੇ ਨੂੰ ਸਿਟਿੰਗ ਹੋ ਜਾਵੇ ਤਾਂ ਕਿ ਜਿਹੜਾ ਟੀਚਰਾਂ ਦਾ ਬਿਲ ਹੈ ਉਹ ਲਿਆਂਦਾ ਜਾ ਸਕੇ । ਮੈਂ ਕਾਂਗਰਸ ਪਾਰਟੀ ਵਲੋਂ ਅਸ਼ੋਅਰ ਕਰਦਾ ਹਾਂ ਕਿ ਭਾਵੇਂ ਦੋ ਦਿਨ ਲਗਣ, ਤਿੰਨ ਦਿਨ ਹੋਰ ਲਗਣ ਸੈਸ਼ਨ ਐਕਸਟੈਂਡ ਕਰਕੇ ਇਸ ਟੀਚਰਜ਼ ਬਿਲ ਦੇ ਸਾਰੇ ਡੀਫੈਕਟ ਦੂਰ ਕੀਤੇ ਜਾ ਸਕਦੇ ਹਨ ਅਤੇ ਇਹ ਬਿਲ ਇਸੇ ਸੈਸ਼ਨ ਵਿਚ ਪਾਸ ਕੀਤਾ ਜਾਵੇ । ਅਸੀਂ ਸਰਕਾਰ ਦੇ ਨਾਲ ਹਾਂ, ਇਸ ਬਿਲ ਦੇ ਪਾਸ ਕਰਨ ਵਿਚ ।

ਪਰ ਜੇਕਰ ਤੁਸੀਂ ਸਾਇਨੇ ਡਾਈ ਦੀ ਮੋਸ਼ਨ ਪਾਸ ਕਰਨ ਲਈ ਮਜਬੂਰ ਕਰੋਗੇ ਤਾਂ ਪਬਲਿਕ ਨੂੰ ਹਨੇਰਾ ਨਹੀਂ ਰਹੇਗਾ । ਤੁਸੀਂ ਟੀਚਰਾਂ ਨਾਲ ਅਤੇ ਪਬਲਿਕ ਨਾਲ ਵਾਹਦਾ ਕੀਤਾ ਸੀ, ਉਸ ਨੂੰ ਨਾ ਮੰਨਣ ਲਈ ਇਹ ਰਾਹ ਕਢ ਲਿਆ ਹੈ ਕਿ ਕਾਂਗਰਸ ਪਾਰਟੀ ਇਸ ਬਿਲ ਨੂੰ ਪਾਸ ਕਰਾਉਣ ਨੂੰ ਤਿਆਰ ਨਹੀਂ । ਮੈਂ ਇਸ ਮੋਸ਼ਨ ਨੂੰ ਅਪੋਜ਼ ਕਰਦਾ ਹਾਂ ਅਤੇ ਕਹਾਂਗਾ ਕਿ ਸਰਕਾਰ ਇਸ ਨੂੰ ਵਾਪਸ ਲਏ । ਅਸੀਂ ਬੈਠਣ ਨੂੰ ਤਿਆਰ ਹਾਂ । ਫਰੀਦਾਬਾਦ ਹੁਣ ਜਾਣਾ ਨਹੀਂ । ਪਹਿਲਾਂ ਅਸੀਂ ਕਿਹਾ ਸੀ ਕਿ ਅਸੀਂ ਕਾਂਗਰਸ ਸੈਸ਼ਨ ਤੇ ਫਰੀਦਾਬਾਦ ਜਾਣਾ ਹੈ । ਬਿਲ ਅਜ ਸਵੇਰੇ ਪਾਸ ਕਰ ਲਓ ਤੇ ਨੋ-ਕਾਨਫੀਡੈਂਸ ਵਾਸਤੇ ਸੋਮਵਾਰ, ਮੰਗਲਵਾਰ ਰਖ ਲਓ ਪਰ ਇਹ ਨਹੀਂ ਮੰਨੇ ।

ਨੋ-ਕਾਨਫੀਡੈਂਸ ਮੋਸ਼ਨ ਰਾਹੀਂ ਅਸੀਂ ਪਬਲਿਕ ਦੇ ਸਾਹਮਣੇ ਲਿਆਂਦਾ ਸੀ ਕਿ ਲਾ ਅੰਡ ਆਰਡਰ ਦੀ ਕੀ ਹਾਲਤ ਹੈ (ਵਿਘਨ), ਕਿੰਨੇ ਮਰਡਰ ਹੋਏ ਤਾਂ ਕਿ ਪਬਲਿਕ

ਜਾਣੇ ਕਿ ਕੀ ਇਨ੍ਹਾਂ ਦੋ ਮਹੀਨਿਆਂ ਵਿਚ ਕੀਤਾ ਹੈ। ਇਹ ਤਾਂ ਰਸਤਾ ਲਭਦੇ ਸੀ ਇਸ ਕਰਕੇ ਸਾਨੂੰ ਮਜ਼ਬੂਰ ਕੀਤਾ ਗਿਆ ਇਹ ਮੋਸ਼ਨ ਲਿਆਉਣ ਲਈ। ਮੈਂ ਕਹਾਂਗਾ ਕਿ ਜਿਹੜੀ ਇਨ੍ਹਾਂ ਦੀ ਸਾਇਨੇ ਡਾਈ ਦੀ ਮੋਸ਼ਨ ਹੈ ਉਹ ਇਲ-ਕਨਸੀਵਡ ਹੈ। ਇਨ੍ਹਾਂ ਨੇ ਪਬਲਿਕ ਨੂੰ ਅਸ਼ੋਰੈਂਸ ਦਿਤੀ ਸੀ, ਹਾਊਸ ਨੂੰ ਅਸ਼ੋਰੈਂਸ ਦਿਤੀ ਸੀ ਪਰ ਹੁਣ ਇਹ ਆਪ ਬੈਕ ਆਊਟ ਕਰਨਾ ਚਾਹੁੰਦੇ ਨੇ। ਇਹ ਇਸ ਗਲ ਦਾ ਸਬੂਤ ਹੈ ਕਿ ਇਹ ਪਬਲਿਕ ਅਤੇ ਖਾਸ ਕਰ ਟੀਚਰਾਂ ਦੇ ਕਾਜ਼ ਨਾਲ ਸਿਨਸੀਅਰ ਨਹੀਂ। ਮੈਂ ਇਸ ਮੋਸ਼ਨ ਨੂੰ ਅਪੋਜ਼ ਕਰਦਾ ਹਾਂ।

**Mr. Speaker** : Question is—

> That the Assembly at its rising this day shall stand adjourned *sine die*.

(Noise in the House)

(After ascertaining the votes of the Members by voices, Mr. Speaker said "I think the Ayes have it" ! This opionion was challenged and division was claimed. The bells were sounded. Mr. Speaker after calling upon those Members who were for "Noes" and those who were for "Ayes" respectively to rise in their places and on a count having been taken, declared that the motion was carried.)

*The motion was declared carried.*

(ਜਦੋਂ ਸਾਈਨੇ ਡਾਈ ਐਡਜਰਨ ਕਰਨ ਦੀ ਮੋਸ਼ਨ ਤੇ ਵੋਟਾਂ ਦੀ ਗਿਣਤੀ ਹੋ ਰਹੀ ਸੀ ਤਾਂ ਬਹੁਤ ਸਾਰੇ ਮੈਂਬਰ * * * * * * * * * * * * * * * * * * * *)

**ਸਰਦਾਰ ਗੁਰਮੀਤ ਸਿੰਘ** : * * * * * * * * * * * * * * * * *

(ਸ਼ੋਰ)

**ਸਰਦਾਰ ਬਲਵੰਤ ਸਿੰਘ** : ਸਪੀਕਰ ਸਾਹਿਬ, ਇਕ ਬਹੁਤ ਹੀ ਗ਼ੈਰ ਵਾਜਬ ਗੱਲ ਸ਼ਵੇਰ ਤੋਂ ਮੇਰੇ ਦੇਖਣ ਵਿਚ ਆਈ ਹੈ, ਏਥੇ ਅੱਜ ਸਵੇਰੇ ਵੀ ਨਾਹਰੇ ਲੱਗੇ, ਹੁਣ ਵੀ ਨਾਹਰੇ ਲਾਏ ਗਏ, ਇਹ ਨਾਹਰੇ ਹਾਊਸ ਦੇ ਰਿਕਾਰਡ ਵਿਚ ਨਹੀਂ ਆਉਣੇ ਚਾਹੀਦੇ।

**ਸਿਰਦਾਰ ਕਪੂਰ ਸਿੰਘ** : ਮੈਂ ਭੀ ਸਪੀਕਰ ਸਾਹਿਬ, ਇਸ ਸਦਨ ਦਾ ਧਿਆਨ ਆਪ ਦੇ ਰਾਹੀਂ ਇਸੇ ਗੱਲ ਵਲ ਦਿਵਾਵਾਂਗਾ ਕਿ ਇਥੇ ਕਿਸੇ ਪਾਰਟੀ ਦਾ ਜਲਸਾ ਨਹੀਂ ਹੋ ਰਿਹਾ ਜੋ ਇਸ ਤਰ੍ਹਾਂ ਦੇ ਨਾਹਰੇ ਲਾਏ ਜਾ ਰਹੇ ਹਨ। ਮਾਨਯੋਗ ਮੈਂਬਰਾਂ ਨੂੰ ਧਿਆਨ ਵਿਚ ਰਖਣਾ ਚਾਹੀਦਾ ਹੈ ਕਿ ਇਸ ਸਦਨ ਦੀ ਮੁਰਯਾਦਾ ਕੀ ਹੈ।

* Expunged as ordered by the Chair.

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਕਿ ਮੈਂ ਕੋਈ ਹੋਰ ਗੱਲ ਕਹਾਂ ਮੈਂ ਆਪ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ * * * * * * * * *

**ਸ੍ਰੀ ਸਪੀਕਰ :** ਇਹ ਇਕ ਬੜੀ ਹੀ ਸੀਰੀਅਸ ਗੱਲ ਹੈ। It should be withdrawn. (It is a very serious reflection on the Chair. It should be withdrawn.)

(ਆਵਾਜ਼ਾਂ : ਇਹ ਲਫਜ਼ ਵਿਦਡਰਾ ਕਰਾਉ, ਚੇਅਰ ਤੇ ਐਸਪਰਸਨ ਹੈ, ਵਾਪਸ ਲਉ।)

**ਕੈਪਟਨ ਰਤਨ ਸਿੰਘ :** ਮੈਨੂੰ ਤੁਹਾਡਾ ਪੂਰਾ ਰੀਗਾਰਡ ਹੈ। ਮੈਂ ਤਾਂ ਸਿਰਫ ਇਹ ਕਹਿੰਦਾ ਹਾਂ ਕਿ ਨਾਹਰੇਬਾਜ਼ੀ ਜਦੋਂ ਏਧਰੋਂ ਹੁੰਦਾ ਹੈ ਤਾਂ ਇਤਰਾਜ਼ ਹੁੰਦਾ ਹੈ ਪਰ ਕਲ੍ਹ ਕੀ ਉਧਰੋਂ ਨਾਹਰੇ ਨਹੀਂ ਲਗਾਏ ਗਏ ? ਮੈਂ ਮੁਆਫੀ ਮੰਗਾਂਗਾ ਜੇ ਮੈਂ ਇਹ ਗਲਤ ਕਹਿੰਦਾ ਹੋਵਾਂ......

(ਸ਼ੋਰ)

**ਸ੍ਰੀ ਸਪੀਕਰ :** ਮੈਂ ਕਹਿੰਦਾ ਹਾਂ ਨਾਹਰੇ ਲੱਗੇ ਹਨ, ਤੁਹਾਨੂੰ ਆਪਣੇ ਲਫਜ਼ ਵਾਪਸ ਲੈਣੇ ਚਾਹੀਦੇ ਹਨ। (I am aware that the slogans were raised. But the hon. Member must withdraw these words)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਤੁਸੀਂ ਕਲ੍ਹ ਦਾ ਰੀਕਾਰਡ ਮੰਗਾ ਲਉ, ਉਧਰੋਂ ਵੀ ਨਾਹਰੇ ਲੱਗੇ ਹਨ ਜਾਂ ਨਹੀਂ * * * * * * * * * * * *

**ਸ੍ਰੀ ਸਪੀਕਰ :** ਮੈਂ ਅਟੈਂਟਿਵਲੀ ਸੁਣਿਆ ਹੈ ਅਤੇ ਤੁਹਾਡੀ ਪਾਰਟੀ ਵਲੋਂ ਨਾਹਰੇ ਲੱਗੇ। ਰੀਪੀਟਿਡ ਰੀਕੁਐਸਟਸ ਦੇ ਬਾਵਜੂਦ ਵੀ ਨਾ ਰੁਕਣਾ ਕੋਈ ਚੰਗੀ ਗੱਲ ਨਹੀਂ। (I was quite attentive. The slogans were raised by the hon. Member's party. Despite my repeated requests the slogans were not stopped. That was not fair on the part of the hon'ble Members.)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਜੋ ਤੁਸੀਂ ਸ਼ਬਦ ਵਰਤੇ ਹਨ ਉਨ੍ਹਾਂ ਦੇ ਖਿਲਾਫ਼ ਮੈਂ ਸਖਤ ਤੋਂ ਸਖਤ ਪ੍ਰੋਟੈਸਟ ਕਰਦਾ ਹਾਂ। ਅਸੀਂ ਹੁਣ ਤਕ ਡਿਸਪਲਿਨ ਵਿਚ ਰਹੇ ਤੁਹਾਡਾ ਹੁਕਮ ਮੰਨਦੇ ਆਏ। ਅੱਜ ਵੀ ਜੋ ਕੁਝ ਹੋਇਆ ਇਹ ਵੀ ਰੀਕਾਰਡ ਵਿਚ ਛਪ ਜਾਣਾ ਹੈ ਕਲ੍ਹ ਵੀ ਨਾਹਰਿਆਂ ਦੇ ਲਗਣ ਦੀ ਖਬਰ ਆ ਹੀ ਚੁਕੀ ਹੈ ਹੁਣ ਇਸ ਗੱਲ ਦੇ ਤੁਸੀਂ ਜਜ ਹੋ ਕਿ ਇਸ ਝਗੜੇ ਦਾ ਕੌਣ ਜ਼ੁਮੇਵਾਰ ਹੈ ? ਉਹ ਪਾਰਟੀ, ਜਿਸ ਨੇ ਕਲ੍ਹ ਨਾਹਰੇ ਲਗਾਏ ਜਾਂ ਉਹ, ਜਿਨ੍ਹਾਂ ਨੇ ਅਜ ਨਾਹਰੇ ਲਾਏ ਹਨ। ਮੈਨੂੰ ਵੀ ਇਖਤਿਆਰ ਹੈ ਕਿ ਮੈਂ ਸੁਪਰੀਮ ਕੋਰਟ ਦੀ ਜਜਮੈਂਟ ਦੇ ਖਿਲਾਫ਼ ਕਹਾਂ। ਜਿਸ ਤਰ੍ਹਾਂ ਦੂਸਰੇ ਗੱਲਾਂ ਕਰਦੇ ਹਨ, ਸਾਡਾ ਵੀ ਹਕ ਹੈ। ਕਾਂਗਰਸ

* Expunged as ordered by the Chair.

ਪਾਰਟੀ ਨਹੀਂ ਚਾਹੁੰਦੀ ਕਿ ਕਿਸੇ ਤਰ੍ਹਾਂ ਦੀ ਨਾਅਰੇਬਾਜ਼ੀ ਏਥੇ ਹੋਵੇ ਪਰ ਜਿਹੜੀ ਕਲ੍ਹ ਨਾਹਰਾ ਬਾਜ਼ੀ ਹੋਈ ਉਸ ਨੂੰ ਮੁਖ ਰਖਦੇ ਹੋਏ ਆਪ ਨੇ ****************************
************ ਮੈਂ ਖੁਦ ਇਸ ਗੱਲ ਦੇ ਹੱਕ ਵਿਚ ਹਾਂ ਕਿ ਨਾਹਰੇ ਹਾਊਸ ਤੋਂ ਬਾਹਰ ਲੱਗਣੇ ਚਾਹੀਦੇ ਹਨ, ਇਹ ਇਸ ਹਾਊਸ ਦੀ ਮਰਯਾਦਾ ਦੇ ਖਿਲਾਫ਼ ਹੈ, ਕਲ੍ਹ ਮਰਯਾਦਾ ਕਿਥੇ ਸੀ ?

**ਸ੍ਰੀ ਸਪੀਕਰ** : ਇਹ ਸਪਸ਼ਟ ਜਿਹੀ ਗੱਲ ਹੈ ਕਿ ਨਾਹਰੇ ਲਗਾਏ ਗਏ, ਪਰ ਇਹ ਕਿਥੋਂ ਦੀ ਅਕਲਮੰਦੀ ਹੈ, ਜੇ ਕੋਈ ਗ਼ਲਤੀ ਕਰਦਾ ਹੈ ਆਪ ਵੀ ਉਹ ਕਰੋ, ਰੀਪੀਟਿਡਲੀ ਕਹਿਣ ਦੇ ਬਾਵਜੂਦ । (It is quite clear that slogans were raised but two wrongs do not make one right. Despite my repeated requests the hon. Members continued to indulge in the same wrong behaviour.)

**ਸਰਦਾਰ ਤਰਲੋਚਨ ਸਿੰਘ ਰਿਆਸਤੀ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੈਨੂੰ ਬੜਾ ਦੁਖ ਹੋ ਰਿਹਾ ਹੈ । ਘੱਟੋ ਘੱਟ ਮੈਨੂੰ ਤੇ ਇਹ ਉਮੀਦ ਨਹੀਂ ਸੀ । ਅਸੀਂ ਇਸ ਹਾਊਸ ਵਿਚ ਤੁਹਾਨੂੰ ਸਰਬਸੰਮਤੀ ਨਾਲ ਚੁਣਿਆ ਸੀ ਅਤੇ ਆਸ ਸੀ ਕਿ ਤੁਸੀਂ ਨਿਰਪਖ ਹੋ ਕੇ ਦੋਨੋਂ ਸਾਈਡਾਂ ਨੂੰ ਇਕੋ ਜਿਹਾ ਸਮਝੋਗੇ । ਪਰ ਤੁਸੀਂ ਜੋ ਕੁਝ ਕੀਤਾ ਹੈ, ਸਾਡੀ ਪਾਰਟੀ ਬਾਰੇ ਜੋ ਕੁਝ ਕਿਹਾ ਹੈ, ਉਸ ਨੂੰ ਪੰਜਾਬ ਦੀ ਜਨਤਾ ਜੱਜ ਕਰੇਗੀ ।............ (ਵਿਘਨ) (ਸ਼ੋਰ) ਮੈਂ ਸਮਝਦਾ ਹਾਂ ਕਿ ਜਦੋਂ ਅਜ ਦੇ ਮੁਖ ਮੰਤਰੀ ਆਪੋਜ਼ੀਸ਼ਨ ਵਿਚ ਸਨ ਤਾਂ ਉਸ ਵੇਲੇ ਦੀਆਂ ਪ੍ਰੋਸੀਡਿੰਗਜ਼ ਕਢਾ ਕੇ ਦੇਖੋ । ਮੈਂ ਸਮਝਦਾ ਹਾਂ ਕਿ ਇਤਨੀ ਜ਼ਿਦ ਕਦੇ ਕਿਸੇ ਨੇ ਨਹੀਂ ਕੀਤੀ ਹੋਣੀ । (ਵਿਘਨ) (ਸ਼ੋਰ) ਮੁੱਖ ਮੰਤਰੀ ਜੀ ਨੇ ਐਲਾਨ ਕੀਤਾ ਹੈ ਕਿ ਉਹ ਬਦਲ ਗਏ ਹਨ ਜੇ ਉਹ ਚੰਗੇ ਵਾਸਤੇ ਬਦਲੇ ਹੁੰਦੇ ਤਾਂ ਬਹੁਤ ਅਛੀ ਗਲ ਸੀ ਪਰ ਉਹ ਤਾਂ ਬੁਰਾਈ ਕਰਨ ਵਾਸਤੇ ਬਦਲੇ ਹਨ ।

**ਸ੍ਰੀ ਸਪੀਕਰ** : ਇਹ ਪੁਆਇੰਟ ਆਫ਼ ਆਰਡਰ ਨਹੀਂ ਹੈ । (It is not a point of order.)

**ਸਰਦਾਰ ਤਰਲੋਚਨ ਸਿੰਘ ਰਿਆਸਤੀ** : ********************
(ਸ਼ੋਰ) (ਵਿਘਨ) ਕਲ ਹਾਊਸ ਵਿਚ ਇਹ ਮਾਮਲਾ ਉਠਾਇਆ ਗਿਆ ਕਿ ਜੈਤੋ ਵਿਚ ਇਕ ਐਸ. ਡੀ. ਓ. ਨੂੰ ਕੁਟਿਆ ਗਿਆ (ਵਿਘਨ) (ਸ਼ੋਰ) ਸਾਰੇ ਪੰਜਾਬ ਦੀ ਬਿਜਲੀ ਬੰਦ ਹੋਣ ਦਾ ਡਰ ਹੈ (ਵਿਘਨ) ਪਰ ਗੁੰਡੇ ਹਾਲਾਂ ਤਕ ਗ੍ਰਿਫਤਾਰ ਨਹੀਂ ਕੀਤੇ ਗਏ ...... (ਬਹੁਤ ਸ਼ੋਰ)

**ਆਵਾਜ਼ਾਂ** : ਇਹ ਚੇਅਰ ਤੇ ਐਸਪਰਸ਼ਨ ਹੈ, ਇਹ ਐਕਸਪੰਜ ਕੀਤਾ ਜਾਵੇ । (ਸ਼ੋਰ)

**ਸ੍ਰੀ ਸਪੀਕਰ** : ਸਰਦਾਰ ਤਰਲੋਚਨ ਸਿੰਘ ਰਿਆਸਤੀ ਜੀ ਨੇ ਜੋ ਕੁਝ ਕਿਹਾ ਹੈ ਇਹ ਚੇਅਰ ਤੇ ਐਸਪਰਸ਼ਨ ਹੈ, ਇਸ ਲਈ ਇਹ ਐਕਸਪੰਜ ਕਰ ਦਿਤਾ ਜਾਵੇ । (ਸ਼ੋਰ)

(What the hon. Member Sardar Tarlochan Singh Riasti has said is an aspersion on the Chair. It may be expunged.)

---

*Expunged as ordered by the Chair.

ਸਰਦਾਰ ਉਮਰਾਓ ਸਿੰਘ : * * * * *
* * * * * * * * (ਵਿਘਨ) (ਸ਼ੋਰ)

Mr. Speaker : This is an aspersion on the Chair. This should be expunged.

---

## PAPERS LAID ON THE TABLE

ਮੁੱਖ ਮੰਤਰੀ : ਸਪੀਕਰ ਸਾਹਿਬ, ਮੈਂ ਸੈਂਟਰਲ ਜੇਲ੍ਹ, ਫਿਰੋਜ਼ਪੁਰ ਦੇ ਪ੍ਰਿਜ਼ਨਰਜ਼ ਦੀਆਂ ਮੰਗਾਂ ਦੀ ਕਾਪੀ ਆਪ ਦੀ ਆਗਿਆ ਨਾਲ ਹਾਊਸ ਦੀ ਮੇਜ਼ ਤੇ ਰਖਦਾ ਹਾਂ ਜਿਨ੍ਹਾਂ, ਬਾਰੇ ਕਾਮਰੇਡ ਕੁਲਵੰਤ ਸਿੰਘ ਦੇ ਨਿਸ਼ਾਨ ਵਾਲੇ ਪ੍ਰਸ਼ਨ 321 ਦੇ ਹਵਾਲੇ ਵਿਚ ਕਿਹਾ ਗਿਆ ਸੀ ।

Demands of Prisoners of Ferozepur Central Jail :

1. An enquiry into the high handedness of the Jail authorities should be held by an impartial authority.
2. The prisoners should be released on completion of 14 years sentence and the rule of 8½/6 years should not be adhered to.
3. The prisoners released prematurely should not be asked to furnish bails on completion of 14 years sentence.
4. The prisoners working in the factory should be allowed to go to their barracks for two hours.
5. The double gratings in the Interview rooms should be removed.
6. No prisoner should be transferred from Central Jail, Ferozepur till the visit of the Chief Minister to the Jail.
7. Prisoners in the solitary confinement should be removed to the barracks.
8. No routine daily searches should be carried out.
9. Pakistani prisoners should also be treated at the same level in respect of remission and release as other ordinary prisoners.
10. The prisoners working in the outside gangs should be given work within the prescribed hours and they should also be given rest on Sundays.
11. Prisoners working in the kitchen should be given pay for working on Sundays.
12. The short term prisoners should be given remission.
13. Wages should be paid to the prisoners at the time of their transfer to other Jails.
14. The Gandhi Centenary remission should be given to the condemned and other prisoners immediately. The condemned prisoners should also be removed from the cells immediatly.
15. Sugar quota should be given to the prisoners.
16. The prisoners of other States should be given remission by the Punjab Government.
17. Prisoners on convinction should not be transferred from their home district Jails till the decisions of their appeals.
18. Leave once sanctioned by the Government should not be cancelled on the recommendations of the Superintendent Jail.
19. The Inspector General Prisons, Punjab should be non-departmental man.

---

* Expunged as ordered by the Chair.

**ਸਰਦਾਰ ਉਮਰਾਓ ਸਿੰਘ :** * * * * * * * * *
* * * * * * * * * * * * * * *
* * * * * * * * * * * * (ਸ਼ੋਰ) (ਵਿਘਨ)

**ਸ਼੍ਰੀ ਸਪੀਕਰ :** ਸਰਦਾਰ ਉਮਰਾਓ ਸਿੰਘ ਨੇ ਜੋ ਕੁਝ ਵੀ ਕਿਹਾ ਹੈ ਉਹ ਚੇਅਰ ਤੇ ਐਸਪਰਸ਼ਨ ਹੈ ਇਸ ਲਈ ਇਸ ਨੂੰ ਐਕਸਪੰਜ ਕਰ ਦਿਤਾ ਜਾਵੇ। (ਸ਼ੋਰ) (ਵਿਘਨ) ਮੈਨੂੰ ਅਫ਼ਸੋਸ ਹੈ ਕਿ ਤੁਸੀਂ ਆਪਣੇ ਬੇ-ਪ੍ਰਤੀਤੀ ਦੇ ਮਤੇ ਤੇ ਬਹਿਸ ਨਹੀਂ ਕਰਨਾ ਚਾਹੁੰਦੇ।

(What the hon. Member Sardar Umrao Singh has said is an aspersion on the Chair. Therefore, it should be expunged. (Noise) (Interruption) I am sorry that the Members of the Opposition don't want to discuss their No-Confidence Motion.)

**ਅਵਾਜ਼ਾਂ :** ਇਹ ਗ਼ਲਤ ਹੈ।

**ਸਰਦਾਰ ਉਮਰਾਓ ਸਿੰਘ :** * * * * * *
* * * * * * * * * (ਵਿਘਨ) (ਸ਼ੋਰ)

**ਸ਼੍ਰੀ ਸਪੀਕਰ :** ਸਰਦਾਰ ਉਮਰਾਓ ਸਿੰਘ ਨੇ ਜੋ ਕੁਝ ਵੀ ਚੇਅਰ ਦੀ ਇਜਾਜ਼ਤ ਬਗੈਰ ਕਿਹਾ ਹੈ ਦੈਟ ਵਿਲ ਨਾਟ ਬੀ ਦੀ ਪਾਰਟ ਆਫ਼ ਪ੍ਰੋਸੀਡਿੰਗਜ਼। (ਸ਼ੋਰ)

(Whatever Sardar Umrao Singh has said without the permission of the Chair, will not form part of the proceedings) (Noise).

**ਸਿਰਦਾਰ ਕਪੂਰ ਸਿੰਘ :** ਵਿਵਸਥਾ ਦਾ ਪ੍ਰਸ਼ਨ। ਅਧਿਅਕਸ਼ ਸਾਹਿਬ, ਵਿਰੋਧੀ ਪਖ ਦੇ ਮੈਂਬਰਾਂ ਦਾ ਮੈਂ ਬੜਾ ਸਤਿਕਾਰ ਕਰਦਾ ਹਾ। ਪਰ ਉਨ੍ਹਾਂ ਨੇ ਕੁਝ ਬਚਨ ਕਹੇ ਹਨ ਜੋ ਤੁਹਾਡੇ ਗੌਰਵ ਤੇ ਅਸਤਿਕਾਰ ਦਾ ਅਸਰ ਪਾਂਦੇ ਹਨ। ਤੁਹਾਡੇ ਗੌਰਵ ਤੇ ਨੁਕਤਾਚੀਨੀ ਸਾਰੇ ਹਾਊਸ ਦੇ ਗੌਰਵ ਦੀ ਨੁਕਤਾਚੀਨੀ ਹੈ। ਇਹ ਅਸੀਂ ਕਿਸੇ ਹਾਲਤ ਵਿਚ ਵੀ ਬਰਦਾਸ਼ਤ ਨਹੀਂ ਕਰਾਂਗੇ। ਅਧਿਅਕਸ਼ ਸਾਹਿਬ, ਜੇ ਇਨ੍ਹਾਂ ਨੂੰ ਤੁਹਾਡੇ ਤੇ ਬੇਪ੍ਰਤੀਤੀ ਹੈ ਤਾਂ ਇਸ ਦਾ ਇਕੋ ਹੀ ਰਾਹ ਹੈ ਕਿ ਉਹ ਤੁਹਾਡੇ ਵਿਰੁਧ ਬੇਪ੍ਰਤੀਤੀ ਦਾ ਮਤਾ ਲੈ ਆਉਣ। ਇਸ ਤੋਂ ਖਿਨਾਂ ਹੋਰ ਕੋਈ ਰਾਹ ਤੁਹਾਡੇ ਵਿਰੁਧ ਬਚਨ ਕਰਨ ਦਾ ਨਹੀਂ ਹੈ (ਵਿਘਨ) (ਸ਼ੋਰ) ਮੈਨੂੰ ਬੋਲਣ ਦਾ ਹੱਕ ਹੈ। ਅਧਿਅਕਸ਼ ਸਾਹਿਬ, ਇਹ ਮੈਨੂੰ ਬੋਲਣ ਨਹੀਂ ਦੇ ਰਹੇ, ਤੁਸੀਂ ਇਨ੍ਹਾਂ ਨੂੰ ਦਸੋ ਕਿ ਸਦਨ ਵਿਚ ਕਿਸ ਤਰ੍ਹਾਂ ਵਿਵਹਾਰ ਕਰਨਾ ਚਾਹੀਦਾ ਹੈ। ਤੁਸੀਂ ਮੇਰੇ ਬੋਲਣ ਦੇ ਹਕ ਦੀ ਰਖਿਆ ਕਰ। (ਵਿਘਨ) ਅਧਿਅਕਸ਼ ਸਾਹਿਬ, ਵਿਰੋਧੀ ਪੱਖ ਦੇ ਮੈਂਬਰਾਂ ਨੂੰ ਬੋਲਣ ਦਾ ਪੂਰਾ ਹਕ ਹੈ, ਪਰ ਮੈਨੂੰ ਇਸ ਤਰ੍ਹਾਂ ਰੋਕਣ ਦਾ ਇਨ੍ਹਾਂ ਨੂੰ ਕੋਈ ਅਧਿਕਾਰ ਨਹੀਂ। ਤੁਸੀਂ ਮੇਰੇ ਹਕ ਦੀ ਰਖਿਆ ਕਰੋ। (ਡਾਕਟਰ ਸਾਧੂ ਰਾਮ ਵਲੋਂ ਵਿਘਨ) ਇਹ ਫਿਰ ਰੌਲਾ ਪਾਈ ਜਾਂਦੇ ਹਨ। ਕਿਸੇ ਨੂੰ ਇਹ ਹਕ ਨਹੀਂ ਕਿ ਉਹ ਮੈਨੂੰ ਧਿੰਕੋਜ਼ੋਰੀ ਬੋਲਣ ਤੋਂ ਰੋਕੇ। (ਇਸ ਵੇਲੇ ਸਰਦਾਰ ਉਮਰਾਓ ਸਿੰਘ ਪੁਆਇੰਟ ਆਫ਼ ਆਰਡਰ ਤੇ ਖੜੇ ਹੋਏ) ਅਧਿਅਕਸ਼ ਸਾਹਿਬ, ਇਨ੍ਹਾਂ ਨੂੰ ਦਸ ਦਿਓ ਕਿ ਮੈਂ ਆਪਣੇ ਪੈਰਾਂ ਤੇ ਖੜਾ ਹਾਂ। ਇਹ ਹਾਊਸ ਦਾ ਸਮਾਂ ਨਾ ਜ਼ਾਇਆ ਕਰਨ।

(ਇਸ ਵੇਲੇ ਸ਼੍ਰੀ ਗੁਰਦਿਆਲ ਸੈਣੀ ਪੁਆਇੰਟ ਆਫ਼ ਆਰਡਰ ਤੇ ਖੜੇ ਹੋਏ।)

**ਸ਼੍ਰੀ ਸਪੀਕਰ :** ਤੁਸੀਂ ਬੈਠ ਜਾਓ। (The hon. Member may please resume his seat.)

---

*Expunged as ordered by the Chair.

**ਸਿਰਦਾਰ ਕਪੂਰ ਸਿੰਘ :** ਅਧਿਅਕਸ਼ ਸਾਹਿਬ, ਮੇਰੀ ਗਲ ਖਤਮ ਹੋ ਜਾਣ ਦਿਓ। (ਸ਼ੋਰ) (ਵਿਘਨ) ਇਹ ਕਾਂਵਾਂ ਰੌਲੀ ਪਾਈ ਜਾਂਦੇ ਹਨ, ਘੋਰੂ ਪਾ ਰਹੇ ਹਨ। (ਬਹੁਤ ਸ਼ੋਰ) (ਇਸ ਵੇਲੇ ਡਾ: ਸਾਧੂ ਰਾਮ ਨੇ ਕੁਝ ਕਿਹਾ ਜੋ ਸੁਣਿਆ ਨਾ ਜਾ ਸਕਿਆ।) ਸਪੀਕਰ ਸਾਹਿਬ, ਇਨ੍ਹਾਂ ਨੂੰ ਦਸ ਦਿਤਾ ਜਾਵੇ ਕਿ ਇਹ ਮੇਰੇ ਨਾਲ ਸਿੱਧੀ ਗਲ ਨਹੀਂ ਕਰ ਸਕਦੇ। (ਸ਼ੋਰ) ਰੌਲਾ ਪਾਉਣ ਦਾ ਇਹ ਇਕ ਕੋਝਾ ਜਤਨ ਹੈ। (ਸ਼ੋਰ) ਅਧਿਅਕਸ਼ ਸਾਹਿਬ, ਇਨ੍ਹਾਂ ਨੇ ਤੁਹਾਡੇ ਗੌਰਵ ਤੇ ਹਮਲਾ ਕੀਤਾ ਹੈ, ਅਸੀਂ ਇਹ ਬਰਦਾਸ਼ਤ ਨਹੀਂ ਕਰਾਂਗੇ, ਨਹੀਂ ਕਰਾਂਗੇ। ਅਧਿਅਕਸ਼ ਸਾਹਿਬ, ਇਹ ਗੱਲ ਇਨ੍ਹਾਂ ਨੂੰ ਸਪਸ਼ਟ ਕਰ ਦਿਤੀ ਜਾਵੇ ਕਿ ਜੇ ਇਨ੍ਹਾਂ ਨੂੰ ਕੁਰਸੀ ਉੱਤੇ ਬੇਪ੍ਰਤੀਤੀ ਹੈ ਤਾ ਬੇਪ੍ਰਤੀਤੀ ਦਾ ਮਤਾ ਲੈ ਆਉਣ। ਇਹ ਰੋਜ਼ ਰੋਜ਼ ਦਾ ਰੇੜਕਾ ਠੀਕ ਨਹੀਂ। (ਇਸ ਵੇਲੇ ਹਾਊਸ ਵਿਚ ਇਤਨਾ ਸ਼ੋਰ ਪੈ ਗਿਆ ਕਿ ਕੁਝ ਵੀ ਸੁਣਾਈ ਨਹੀਂ ਸੀ ਦਿੰਦਾ।) ਅਧਿਅਕਸ਼ ਸਾਹਿਬ, ਮੇਰੇ ਮਿਤਰ ਕਹਿ ਸਕਦੇ ਹਨ ਕਿ ਇਥੇ ਰੂਲਾਂ ਤੇ ਅਮਲ ਨਹੀਂ ਹੁੰਦਾ। ਹੋ ਸਕਦਾ ਹੈ ਇਸੇ ਤਰ੍ਹਾਂ ਹੋਵੇ, ਹੋ ਸਕਦਾ ਹੈ ਇਸੇ ਤਰ੍ਹਾਂ ਨਾ ਹੋਵੇ ਪਰ ਇਹ ਗਲ ਕਹਿਣ ਦਾ ਵੀ ਕੋਈ ਤਰੀਕਾ ਹੈ? ਰੌਲਾ ਪਾਉਣਾ ਠੀਕ ਨਹੀਂ ਹੈ। ਸਦਨ ਵਿਚ ਨਿਯਮਾਂ ਤੇ ਅਮਲ ਹੋ ਰਿਹਾ ਹੈ ਜਾਂ ਨਹੀਂ ਹੋ ਰਿਹਾ, ਇਹ ਕਹਿਣਾ ਮੇਰਾ ਕੰਮ ਨਹੀਂ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਮੇਰੇ ਕੋਲੋਂ ਕੁਝ ਅਜਿਹੇ ਸ਼ਬਦ ਆਖੇ ਗਏ, ਜਿਨ੍ਹਾਂ ਨੂੰ ਕਹਿਣ ਦਾ ਮੇਰਾ ਕੋਈ ਮਨ ਨਹੀਂ ਸੀ। ਮੈਂ ਤਾਂ ਇਹ ਅਰਜ਼ ਕਰਦਾ ਹਾਂ ਕਿ ਕਾਰਵਾਈ ਰੂਲਜ਼ ਦੇ ਮੁਤਾਬਕ ਚਲਣੀ ਚਾਹੀਦੀ ਹੈ। ਸਪੀਕਰ ਸਾਹਿਬ, ਮੈਂ ਪੁਆਇੰਟ ਆਫ਼ ਆਰਡਰ ਤੇ 11 ਪੁਆਇੰਟ ਰੇਜ਼ ਕੀਤੇ ਸੀ ਪਰ ਤੁਸੀਂ ਕੇਵਲ 3 ਦਾ ਹੀ ਜਵਾਬ ਦਿਤਾ ਹੈ, ਬਾਕੀ ਦੇ ਅਠਾਂ ਦਾ ਜਵਾਬ ਨਹੀਂ ਦਿਤਾ। ਡਿਪਟੀ ਸਪੀਕਰ ਸਾਹਿਬ, ਡਾਂਗ ਸਾਹਿਬ, ਅਤੇ ਸਿਰਦਾਰ ਕਪੂਰ ਸਿੰਘ ਮੇਰੇ ਨਾਲ ਸਹਿਮਤ ਹਨ ਕਿ ਉਨ੍ਹਾਂ ਦਾ ਜਵਾਬ ਦੇਣਾ ਚਾਹੀਦਾ ਹੈ। ਪਰ ਜੇ ਫਿਰ ਵੀ ਤੁਸੀਂ ਉਨ੍ਹਾਂ ਦਾ ਫੈਸਲਾ ਨਾ ਕਰੋ ਤਾਂ ਸਾਡੇ ਕੋਲ ਕੀ ਚਾਰਾ ਹੈ?

**ਸ਼੍ਰੀ ਸਪੀਕਰ :** ਜਿਤਨਾ ਰੌਲਾ ਅਜ ਹਾਊਸ ਵਿਚ ਪਾਇਆ ਗਿਆ ਹੈ ਇਹ ਇਕ ਘਿਨਾਉਣੀ ਮਿਸਾਲ ਹੈ, ਸਪੀਕਰ ਦੀ ਰੂਲਿੰਗ ਡਿਸਕਸ਼ਨ ਦਾ ਸਬਜੈਕਟ ਨਹੀਂ ਹੋ ਸਕਦੀ।

(The noise made in the House to-day is an ugly example. The ruling of Speaker cannot be the subject of the discussion.)

Speaker's decision is binding on the House. He is not bound to give reasons for his directions.

**ਇਕ ਮਾਨਯੋਗ ਮੈਂਬਰ :** ਪਰ ਜੀ, ਰੂਲਿੰਗ ਤਾ ਦਿਤੀ ਹੀ ਨਹੀਂ ਗਈ। (ਸ਼ੋਰ) (ਵਿਘਨ)

**ਸਰਕਾਰੀ ਪਖ ਵਲੋਂ ਅਵਾਜ਼ਾਂ :** ਦੇ ਦਿਤੀ ਗਈ ਹੈ। (ਸ਼ੋਰ, ਵਿਘਨ)

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ ਰੂਲਿੰਗ ਨਹੀਂ ਦਿਤੀ ਗਈ।

**ਸ਼੍ਰੀ ਸਪੀਕਰ :** ਤੁਸੀਂ ਮੁੜ ਕੇ ਉਹੀ ਡਿਸਕਸ਼ਨ ਸ਼ੁਰੂ ਕਰ ਦਿਤੀ ਹੈ। (The hon. Member has again started the same discussion.)

**ਕਾਮਰੇਡ ਸੱਤਪਾਲ ਡਾਂਗ :** ਇਸ ਗਲ ਦੀ ਰੋਸ਼ਨੀ ਵਿਚ ਜੋ ਕੁਝ ਹੋਇਆ, ਇਸ ਤੋਂ ਪਤਾ ਲਗਦਾ ਹੈ ਕਿ ਨੋ-ਕਨਫੀਡੈਂਸ ਮੋਸ਼ਨ ਬਾਰੇ ਕੋਈ ਸੀਰੀਅਸ ਨਹੀਂ ਹੈ। ਇਸ ਨੂੰ ਵਾਪਸ ਲੈ ਲਿਆ ਜਾਵੇ ਅਤੇ ਟੀਚਰਜ਼ ਦਾ ਬਿਲ ਪਾਸ ਕਰਵਾਇਆ ਜਾਵੇ।

———

NO CONFIDENCE MOTION UNDER RULE 65.

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਅੱਜ ਮੇਰਾ ਮਨ ਭਰਿਆ ਹੋਇਆ ਹੈ ।

**ਕਾਮਰੇਡ ਸਤ ਪਾਲ ਡਾਂਗ** : ਮੈਂ ਫਾਰਮਲੀ ਰੀਕੁਐਸਟ ਕਰਾਂਗਾ ਕਿ ਨੋ-ਕਾਨਫੀਡੈਂਸ ਮੋਸ਼ਨ ਨੂੰ ਵਾਪਸ ਲੈ ਲਉ ਤਾਂ ਕਿ ਟੀਚਰਜ਼ ਦਾ ਬਿਲ ਪਾਸ ਹੋ ਸਕੇ ।

**ਟਰੇਜਰੀ ਬੈਂਚਾਂ ਵਲੋਂ ਅਵਾਜ਼ਾਂ** : (ਸ਼ੋਰ) ਵਾਪਸ ਲੈ ਲਉ

**ਕੈਪਟਨ ਰਤਨ ਸਿੰਘ** (ਗੜ੍ਹਸ਼ੰਕਰ) : ਸਪੀਕਰ ਸਾਹਿਬ, ਤੁਸੀਂ ਹੁਕਮ ਉਨ੍ਹਾਂ ਤੋਂ ਲੈਣਾ ਹੈ । ਜਿਨ੍ਹਾਂ ਸਰਕਮਸਟਾਂਸਿਜ਼ ਵਿਚ ਅਜ ਅਸੀਂ ਸਰਕਾਰ ਉਤੇ ਬੇ-ਵਿਸ਼ਵਾਸੀ ਦਾ ਮਤਾ (ਸ਼ੋਰ ਆਵਾਜ਼ਾਂ "ਬੇ ਵਸੀ ਦਾ ਮਤਾ") (ਵਿਘਨ) ਮੈਂ ਕਹਿੰਦਾ ਹਾਂ ਬੇ-ਵਸੀ ਤਾਂ ਤੁਹਾਡੀ ਹੋਵੇਗੀ । ਮੈਂ ਤਾਂ ਬੇ-ਵਿਸ਼ਵਾਸੀ ਦਾ ਮਤਾ ਕਿਹਾ ਹੈ । ਅਜ ਕਿਸੇ ਨੂੰ ਵੀ ਕੋਈ ਸ਼ਕ ਨਹੀਂ ਜੋ ਕੁਝ ਇਥੇ ਹੋਇਆ । ਸਭ ਤੋਂ ਪਹਿਲਾਂ ਵਿਕਟਮ ਉਸ ਦਾ ਕਾਨੂੰਨ ਹੈ । ਇਸ ਕਰਕੇ ਮੈਂ ਇਹ ਸਮਝਦਾ ਹਾਂ ਕਿ ਸਾਡਾ ਵਿਸ਼ਵਾਸ ਤਾਂ ਇਸ ਤੇ ਅਗੇ ਹੀ ਨਹੀਂ ਸੀ । ਇਨ੍ਹਾਂ ਨੂੰ ਹੁਣ ਪਬਲਿਕ ਦੇ ਵਿਸ਼ਵਾਸ ਤੋਂ ਵੀ ਹਥ ਧੋਣੇ ਪੈ ਜਾਣਗੇ । ਅਜ ਕੁਝ ਸ਼ਬਦ ਵਰਤੇ ਗਏ ਹਨ । ਸਿਰਦਾਰ ਕਪੂਰ ਸਿੰਘ ਹੋਰਾਂ ਇਨ੍ਹਾਂ ਲਫਜ਼ਾਂ ਨੂੰ ਪਾਰਲੀਮੈਂਟੇਰੀਅਨ ਲਫਜ ਕਿਹਾ ਹੈ । (ਇਸ ਵੇਲੇ ਸ੍ਰੀ ਡਿਪਟੀ ਸਪੀਕਰ ਕੁਰਸੀ ਤੇ ਬਿਰਾਜਮਾਨ ਹੋਏ) ਡਿਪਟੀ ਸਪੀਕਰ ਸਾਹਿਬ, ਲਫਜ਼ "ਬੂਤਰੇ" ਵਰਤੇ ਸਨ । ਆਮ ਤੌਰ ਤੇ ਬੂਤਰੇ ਦਾ ਮਤਲਬ ਇਹ ਹੁੰਦਾ ਹੈ, ਜਿਸ ਦੇ ਦਿਮਾਗ ਵਿਚ ਇਸ ਕਿਸਮ ਦਾ ਨਸ਼ਾ ਹੋਵੇ ਜਿਸ ਨੂੰ ਖੁਦਾ, ਜਸਟਿਸ, ਕਾਨੂੰਨ ਸਭ ਕੁਝ ਭੁਲ ਜਾਵੇ । ਇਸ ਸ਼ਬਦ ਦੇ ਪਾਤਰ ਇਹ ਸਰਕਾਰ ਹੈ । ਇਨ੍ਹਾਂ ਦੇ ਸਾਹਮਣੇ ਨਾਂ ਕੋਈ ਕਾਨੂੰਨ ਹੈ, ਨਾਂ ਜਸਟਸ ਹੈ, ਨਾਂ ਰਾਏ ਆਮਾ ਦਾ ਖਿਆਲ ਕਰਨਾ ਹੈ (ਸ਼ੋਰ) (ਵਿਘਨ)

ਜੋ ਕੁਝ ਫਿਰੋਜ਼ਪੁਰ ਸੈਂਟਰਲ ਜੇਲ੍ਹ ਵਿਚ ਹੋਇਆ, ਉਹ ਬਹੁਤ ਉਚੀ ਪੱਧਰ ਤੇ ਕੈਦੀਆਂ ਨਾਲ ਧਕਾ ਹੋਇਆ । ਇਹ ਪਬਲਕ ਦੀ ਰਾਏ ਆਮਾ ਬਾਹਰ ਵੀ ਸੀ । ਉਸ ਜ਼ੁਲਮ ਨੂੰ ਪਬਲਕ ਦੇ ਸਾਹਮਣੇ ਰਖਣ ਲਈ ਤਾਂ ਕਿ ਸਚਾਈ ਸਾਹਮਣੇ ਆ ਜਾਏ, ਸਾਡੇ ਕੋਲ ਇਕੋ ਤਰੀਕਾ ਸੀ ਜੁਡੀਸ਼ਲ ਇਨਕੁਆਇਰੀ ਬਾਈ ਹਾਈ ਕੋਰਟ ਜੱਜ । ਫੇਰ ਇਹ ਡਿਮਾਂਡ ਸਿਰਫ ਕਾਂਗਰਸ ਬੈਂਚਿਜ਼ ਤੋਂ ਨਹੀਂ ਆਈ ਸੀ ਬਲਕਿ ਸਾਰੀ ਆਪੋਜ਼ੀਸ਼ਨ ਤੋਂ ਆਈ ਸੀ ਔਰ ਉਸ ਚੀਜ਼ ਨੂੰ ਦਬਾਉਣ ਦੀ ਕੋਸ਼ਿਸ਼ ਕੀਤੀ ਗਈ ਕਿਉਂਕਿ ਉਹਦੇ ਵਿਚ ਸਰਕਾਰ ਦਾ ਜਿਹੜਾ ਮੁਆਹਦਾ ਹੋਇਆ ਹੋਇਆ ਸੀ ਅਫਸਰਾਂ ਨਾਲ; ਇਨ੍ਹਾਂ ਬੇ ਵਸ ਕੈਦੀਆਂ ਨੂੰ ਜੋ ਮਰਜ਼ੀ ਕਰ ਲਉ ਇਨ੍ਹਾਂ ਦੀਆਂ ਲਾਸ਼ਾਂ ਵੀ ਨਾ ਦਿਉ ਉਨ੍ਹਾਂ ਦੇ ਰਿਸ਼ਤੇਦਾਰ ਨੂੰ, ਗਰੀਬ ਰਿਸ਼ਤੇਦਾਰਾਂ ਨੂੰ । ਔਰ ਮੇਰੀ ਇਤਲਾਹ ਦੇ ਮੁਤਾਬਕ ਉਹ ਜਿਹੜੇ ਲੀਡਰ ਸੀ ਉਨ੍ਹਾਂ ਨੂੰ ਇਸ ਤਰ੍ਹਾਂ ਫਾਇਰਿੰਗ ਵਿਚ ਨਹੀਂ ਮਾਰਿਆ ਗਿਆ ਬਲਕਿ ਕਲਾ ਇਕਲਾ ਕਰਕੇ ਮਾਰਿਆ ਗਿਆ । ਇਹੋ ਜਿਹੀਆਂ ਗੱਲਾਂ ਕੰਨਾਂ ਤਕ ਅਪੜੀਆਂ । ਕੋਈ ਵੀ ਗਲ ਨਹੀਂ ਸੀ ਜੇ ਜੁਡੀਸ਼ੀਅਲ ਇਨਕੁਆਇਰੀ ਮੰਨ ਲੈਂਦੇ ਜੇ ਸਰਕਾਰ ਸਚੀ ਸੀ । ਔਰ ਇਸ ਤਰ੍ਹਾਂ ਨਾਲ ਇਹ ਸਰਕਾਰ ਬਰੀਉਲ ਜ਼ਿੰਮਾ ਹੋ ਜਾਂਦੀ ਲੇਕਿਨ ਇਨ੍ਹਾਂ ਨੂੰ ਇਹ ਗਲ ਨਾ ਮਨਜ਼ੂਰ ਸੀ । ਇਹੋ ਜਿਹਾ ਸ਼ਰਮਨਾਕ ਕੰਮ ਕਦੇ ਪੰਜਾਬ ਵਿਚ ਹੋਇਆ ਨਹੀਂ ਸੀ । ਉਹ ਇਕ ਔਨ ਦੀ ਸਪਰ ਆਫ ਦੀ ਮੋਮੈਂਟ ਨਹੀਂ ਸੀ ਬਲਕਿ ਉਹ ਪਰੀ-ਪਲੈਂਡ ਤਰੀਕੇ ਨਾਲ ਹੋਇਆ ਸੀ ਤਾਂ ਕਿ ਪਬਲਕ ਨੂੰ ਪਤਾ ਨਾ ਲਗ ਜਾਏ । ਕਤਲ ਦੇ ਕੈਦੀ ਵੀ ਕਈ ਕਿਸਮ ਦੇ ਹੁੰਦੇ ਹਨ ਜਿਵੇਂ ਕਿਸੇ ਨੇ ਆਪਣੀ ਭੈਣ ਨੂੰ, ਮਾਂ ਨੂੰ ਕਤਲ ਕੀਤਾ ਹੁੰਦਾ ਹੈ । ਇਸ ਵਿਚ ਕੁਝ ਆਫੀਸ਼ਲਜ਼ ਦੀ ਨਾ-ਅਹਿਲੀਅਤ ਸੀ । ਉਨ੍ਹਾਂ ਨੇ ਆਪਣੇ ਆਪ ਨੂੰ ਬਚਾਉਣ ਦੀ ਖਾਤਰ ਇਹ ਕੰਮ ਕੀਤਾ ਸੀ ਜਿਸ ਨੂੰ ਇਨ੍ਹਾਂ ਨੇ ਜ਼ਾਹਿਰ ਨਹੀਂ ਕਰਨਾ ।

[ਕੈਪਟਨ ਰਤਨ ਸਿੰਘ

ਹਾਊਸ ਵਿਚ ਇਹ ਅਸ਼ੋਰੈਂਸ ਦੇ ਕੇ ਕਿ ਟੀਚਰਜ਼ ਦਾ ਬਿਲ ਇਸੇ ਸੈਸ਼ਨ ਵਿਚ ਜ਼ਰੂਰ ਪੇਸ਼ ਕਰਾਂਗੇ, ਮੈਂ ਕਾਂਗਰਸ ਪਾਰਟੀ ਦੀ ਤਰਫੋਂ ਇਕ ਬਿਆਨ ਜਾਰੀ ਕੀਤਾ ਸੀ। ਉਹ ਬਿਆਨ ਇਹ ਸੀ ਕਿ ਅਗਰ ਇਸ ਸੈਸ਼ਨ ਵਿਚ ਇਸ ਸਰਕਾਰ ਨੇ ਆਪਣੀ ਅਸ਼ੋਰੈਂਸ ਪੂਰੀ ਕਰਨ ਦਾ ਕੋਈ ਯਤਨ ਨਾ ਕੀਤਾ ਗਿਆ ਤਾਂ ਸਾਨੂੰ ਉਨ੍ਹਾਂ ਤੇ ਨੋ-ਕਨਫੀਡੈਂਸ ਲਿਆਉਣੀ ਪਵੇਗੀ। ਅੱਜ ਦੀ ਸਵੇਰ ਦੀ ਸਿਟਿੰਗ ਵਿਚ ਬਾਵਜੂਦ ਇਹ ਚੀਜ਼ ਕਹਿਣ ਦੇ ਕਿ ਇਕ ਦਿਨ ਹੋਰ ਵਧਾ ਲਵੋ, ਅਸੀਂ ਇਥੇ ਤਕ ਵੀ ਕਿਹਾ ਸੀ ਕਿ ਅਸੀਂ ਅਲਾਊਂਸ ਖਰਚਾ ਵੀ ਨਹੀਂ ਲਵਾਂਗੇ, ਤੁਸੀਂ ਸੈਸ਼ਨ ਵਧਾ ਲਵੋ ਇਕ ਦਿਨ ਲਈ ਜਾਂ ਦੋ ਦਿਨ ਲਈ। ਜਿਹੜੀ ਅਸ਼ੋਰੈਂਸ ਟੀਚਰਜ਼ ਨਾਲ ਕੀਤੀ ਹੋਈ ਹੈ ਉਸਨੂੰ ਪੂਰਾ ਕਰਨ ਦਾ ਤਰੀਕਾ ਜੋ ਇਨ੍ਹਾਂ ਨੇ ਅਖਤਿਆਰ ਕੀਤਾ ਹੋਇਆ ਹੈ ਉਹ ਪਬਲਕ ਦੇ ਸਾਹਮਣੇ ਹੈ। ਇਕ ਦਿਨ ਹੋਰ ਸੈਸ਼ਨ ਨਹੀਂ ਵਧਾ ਸਕੇ। ਹੁਣ ਇਹ ਇਸ ਨੂੰ ਆਰਡੀਨੈਂਸ ਦੀ ਸ਼ਕਲ ਵਿਚ ਲਿਆਉਣਗੇ। ਦੇਖੋ ਇਹ ਕਿਸ ਤਰ੍ਹਾਂ ਕਰਦੇ ਹਨ। ਇਸ ਬਿਲ ਦੀ ਲੈਜਿਸਲੇਸ਼ਨ ਇਲ-ਕਨਸੀਵਡ ਹੈ। ਇਸ ਨਾਲ ਇਨ੍ਹਾਂ ਨੇ ਆਰਬੀਟਰੇਰੀ ਪਾਵਰਜ਼ ਲੈ ਲਈ ਹੈ।

ਅਕਲ ਜਦੋਂ ਇਨ੍ਹਾਂ ਨੂੰ ਆਉਂਦੀ ਹੈ ਹਮੇਸ਼ਾਂ ਮਗਰੋਂ ਆਉਂਦੀ ਹੈ। ਪੰਚਾਇਤ ਦੇ ਮੁਤੱਲਕ ਵੀ ਇਨ੍ਹਾਂ ਨੇ ਇਸ ਤਰ੍ਹਾਂ ਹੀ ਕੀਤਾ।

ਕੌਂਸਲ ਦੇ ਮੁਤੱਲਿਕ ਜੋ ਕੁਝ ਹੋਇਆ ਮੈਨੂੰ ਇਸ ਨਾਲ ਬਹੁਤ ਖੁਸ਼ੀ ਹੈ। ਲੋਕਾਂ ਨਾਲ ਹੋਈ ਹੋਈ ਕਮਿਟਮੈਂਟ ਨੂੰ ਫਾਈਨਲ ਕੀਤਾ ਭਾਵੇਂ ਇਨ੍ਹਾਂ ਨੇ ਇਸ ਵਿਚੋਂ ਨਿਕਲਣ ਦੀ ਹਰ ਮੁਮਕਿਨ ਕੋਸ਼ਿਸ਼ ਕੀਤੀ ਹੈ। ਇਸ ਸੰਬੰਧੀ ਕਦੀ ਇਨ੍ਹਾਂ ਨੇ ਸਾਡੇ ਬੰਦਿਆਂ ਨੂੰ, ਕਦੀ ਆਪਣਿਆਂ ਬੰਦਿਆਂ ਨੂੰ ਮਨਾਉਣ ਦੀ ਕੋਸ਼ਿਸ਼ ਕੀਤੀ ਹੈ। ਮੈਂ ਚੀਫ ਮਨਿਸਟਰ ਸਾਹਿਬ ਵਲੋਂ ਕੀਤੀ ਗਈ ਕਮਿਟਮੈਂਟ ਨੂੰ ਪੂਰਾ ਹੋਣ ਦੀ ਸਰਾਹਨਾ ਕਰਦਾ ਹਾਂ। ਪਰ ਇਹ ਕਿਸੇ ਆੜ ਵਿਚ ਇਸ ਬਿਲ ਤੋਂ ਬਾਹਰ ਨਿਕਲਣ ਵਿਚ ਕਾਮਯਾਬ ਨਹੀਂ ਹੋਏ।

ਇਨ੍ਹਾਂ ਨੇ ਡਿਸਟ੍ਰਕਟਿਵ ਪਾਸੇ ਬੀਜ ਬੋਇਆ ਹੈ। ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਸਰਕਾਰਾਂ ਆਉਂਦੀਆਂ ਜਾਂਦੀਆਂ ਹਨ। ਅਜ ਆਨਰੇਬਲ ਲੀਡਰ ਆਫ ਦੀ ਹਾਊਸ ਨੇ ਐਧਰ ਜੋ ਕੁਝ ਹੋਇਆ ਉਸਦਾ ਬਹੁਤ ਬੁਰਾ ਮਨਾਇਆ ਹੈ। ਪਰ ਮੈਂ ਪਿਛਲੇ ਸਤ ਸਾਲਾਂ ਤੋਂ ਦੇਖਦਾ ਆਇਆ ਹਾਂ, ਪਿਛਲਾ ਰਿਕਾਰਡ ਕਢਾ ਕੇ ਦੇਖ ਲਵੋ, ਜੋ ਕੁਝ ਇਨ੍ਹਾਂ ਵੇਲੇ ਹੁੰਦਾ ਸੀ ਅਜ ਉਸ ਨਾਲੋਂ 1/5 ਹਿੱਸਾ ਵੀ ਨਹੀਂ ਹੋਇਆ।

ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਚੇਅਰ ਹੈ, ਸਾਡਾ ਫਰਜ਼ ਹੈ ਕਿ ਅਸੀਂ ਇਸ ਦਾ ਇਹਤਰਾਮ ਕਰੀਏ। ਪਰ ਜਦੋਂ ਇਧਰੋਂ ਹੁਕਮ ਹੋ ਜਾਂਦਾ ਹੈ ਫੇਰ ਚੇਅਰ ਵਲੋਂ ਵੀ ਉਸੇ ਤਰ੍ਹਾਂ ਹੋਣ ਲਗ ਪੈਂਦਾ ਹੈ ਤਾਂ ਉਹ ਮੁਨਾਸਿਬ ਨਹੀਂ। ਮੈਂ ਅਰਜ਼ ਕਰਦਾ ਹਾਂ ਕਿ ਅਜ ਦੀ ਹਾਲਤ ਦੇਖ ਲਵੋ। ਇਕ ਦਿਨ ਮੋਸ਼ਨ ਮੂਵ ਹੋਈ ਚੇਅਰ ਤੋਂ ਕਿਹਾ ਗਿਆ 'ਮੋਸ਼ਨ ਮੂਵਡ' ਉਹ ਪਾਸ ਹੋਈ। ਫੇਰ ਡੇਢ ਦੋ ਘੰਟੇ ਦੇ ਬਾਦ ਉਹ ਮੋਸ਼ਨ ਮੂਵ ਹੋਈ।

Sir, I beg to move—

> "That this House expresses its want of confidence in the Ministry as a whole."

ਮੈਨੂੰ ਇਹ ਸਮਝ ਨਹੀਂ ਆਈ ਕਿ ਇਹ ਇਹੋ ਜਿਹੀਆਂ ਗਲਾਂ ਛੁਪਾ ਲੈਣਗੇ। ਅਸੈਂਬਲੀ ਰੂਲਜ਼ ਨੂੰ ਪੜ੍ਹ ਲਵੋ। ਲੇਕਿਨ ਮੇਰੇ ਖਿਆਲ ਦੇ ਮੁਤਾਬਿਕ ਰੂਲਜ਼ ਦੇ ਉਲਟ ਅਗਰ ਕੋਈ ਵੀ ਗਲ ਕੀਤੀ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਇਹ ਠੀਕ ਨਹੀਂ। ਇਣ ਕੀ, ਉਸਨੂੰ ਤਾਂ ਆਉਣ ਵਾਲਾ ਸਮਾਂ ਵੀ ਮੁਆਫ ਨਹੀਂ ਕਰੇਗਾ। ਕੋਈ

ਦੁਨੀਆਂ ਦੀ ਹਿਸਟਰੀ ਵਿਚ ਇਹੋ ਜਿਹੀ ਮਿਸਾਲ ਨਹੀਂ ਕਿ ਉਸੇ ਦਿਨ ਮੋਸ਼ਨ ਮੂ ਹੋਈ ਹੋਵੇ ਔਰ ਉਸੇ ਦਿਨ ਹੀ ਪਾਸ ਹੋ ਜਾਵੇ ਔਰ ਫਿਰ ਦੋ ਘੰਟੇ ਬਾਅਦ ਮੂਵ ਹੋ ਜਾਵੇ। ਮੈਂ ਇਸ ਕਰਕੇ ਕਹਿ ਰਿਹਾ ਹਾਂ ਕਿ ਲੀਡਰ ਆਫ ਦੀ ਹਾਊਸ ਨੇ ਕਿਹਾ ਕਿ ਦੁਬਾਰਾ ਮੂਵ ਕਰ ਦਿਉ । ਇਸ ਦੀ ਜ਼ਿਮੇਵਾਰੀ ਕਿਸ ਤੇ ਆਉਂਦੀ ਹੈ ? ਇਸ ਤੋਂ ਪਤਾ ਲੱਗਦਾ ਹੈ ਕਿ ਇਹ ਸਰਕਾਰ ਕਾਨੂੰਨ ਦੇ ਰਾਹੀਂ ਹਕੂਮਤ ਚਲਾਉਣਾ ਨਹੀਂ ਚਾਹੁੰਦੀ।

ਹੁਣ ਮੈਂ ਲਾਅ ਐਂਡ ਆਰਡਰ ਵੱਲ ਆਉਂਦਾ ਹਾਂ। ਮੈਂ ਲਾਅ ਐਂਡ ਆਰਡਰ ਦੀ ਕੀ ਗੱਲ ਦੱਸਾਂ ਜੋ ਅੱਜ ਹਾਲਤ ਹੋ ਰਹੀ ਹੈ। (ਵਿਘਨ) ਇਸ ਹਾਊਸ ਵਿਚ ਜੋ ਕਰਤੂਤਾਂ ਤੁਸੀਂ ਕੀਤੀਆਂ ਉਹ ਸਾਥੋਂ ਛੁਪੀਆਂ ਨਹੀਂ। ਮੈਂ ਡਿਪਟੀ ਸਪੀਕਰ ਸਾਹਿਬ, ਲਾਅ ਐਂਡ ਆਰਡਰ ਦੇ ਮੁਤੱਲਿਕ ਦੱਸ ਰਿਹਾ ਹਾਂ। ਲਾਅ ਐਂਡ ਆਰਡਰ ਦੇ ਮੁਤੱਲਿਕ ਕਈ ਗੱਲਾਂ ਤਾਂ ਅਖਬਾਰਾਂ ਵਿਚ ਆਉਂਦੀਆਂ ਹਨ, ਜਿਸ ਦਾ ਪਬਲਿਕ ਨੂੰ ਪਤਾ ਲੱਗ ਜਾਂਦਾ ਹੈ। ਕਈ ਗੱਲਾਂ ਐਸੀਆਂ ਹੁੰਦੀਆਂ ਹਨ ਜਿਹੜੀਆਂ ਅਖਬਾਰਾਂ ਵਿਚ ਨਹੀਂ ਆਉਂਦੀਆਂ। ਲਾਅ ਐਂਡ ਆਰਡਰ ਦੇ ਮੁਤੱਲਿਕ ਬਠਿੰਡਾ ਵਿਚ ਇਲੈਕਟਰਿਸਿਟੀ ਬੋਰਡ ਦੇ ਇੰਪਲਾਈਜ਼ ਨਾਲ ਕੀ ਹੋਇਆ ? ਇਕ ਮੈਂਬਰ ਅਫ਼ਸਰ ਨੂੰ ਨਾਲ ਲੈ ਕੇ ਇੰਪਲਾਈਜ਼ ਨੂੰ ਕੁੱਟੇ, ਫਿਰ ਉਥੇ 5 ਹਜ਼ਾਰ ਲੋਕ ਮੁਜ਼ਾਹਰਾ ਕਰਨ, ਅਖਬਾਰਾਂ ਵਿਚ ਇਹ ਗਲ ਆ ਜਾਵੇ। ਟਰੀਬਿਊਨ ਅਖਬਾਰ ਵਿਚ ਇਹ ਗੱਲ ਆ ਜਾਵੇ ਕਿ ਸਾਨੂੰ ਕੋਈ ਪਰੋਟੈਕਸ਼ਨ ਨਹੀਂ, ਸਾਡੀ ਲਾਈਫ਼ ਸੇਫ਼ ਨਹੀਂ। ਇਹ ਕਿੰਨੀ ਸ਼ਰਮਨਾਕ ਬਾਤ ਹੈ। ਇਸ ਤੋਂ ਵੱਧ ਸਰਕਾਰ ਦੇ ਮੂੰਹ ਤੇ ਹੋਰ ਚਪਤ ਕੀ ਆ ਸਕਦੀ ਹੈ ? ਮੈਂ ਸਮਝਦਾ ਹਾਂ ਕਿ ਜੇ ਇਨ੍ਹਾਂ ਨੂੰ ਥੋੜ੍ਹੀ ਜਿਹੀ ਵੀ ਸ਼ਰਮ ਹੋਵੇ ਤਾਂ ਚੁਲੂ ਭਰ ਪਾਣੀ ਵਿਚ, ਮੈਂ ਕੀ ਕਹਾਂ, (ਵਿਘਨ) ਮਰਨ। ਇਹ ਥਿੱਕ ਸਕਿੰਡ ਹਨ। (ਵਿਘਨ) ਮੈਂ ਬਠਿੰਡੇ ਬਾਰੇ ਦੱਸ ਰਿਹਾ ਸੀ। ਡਿਪਟੀ ਸਪੀਕਰ ਸਾਹਿਬ, ਜੋ ਕੁਝ ਬਠਿੰਡੇ ਵਿਚ ਹੋਇਆ, ਉਸ ਕਾਰਵਾਈ ਨੂੰ ਸਹੀ ਸਮਝ ਲਵੋ ਤਾਂ ਉਸ ਦੀ ਇਨਕੁਆਇਰੀ ਬਿਠਾ ਲਵੋ। (ਵਿਘਨ) ਐਸ਼ੋਰੈਂਸ ਦੇ ਦਿਤੀ ਕਿ ਉਨ੍ਹਾਂ ਨੂੰ ਪਰੋਟੈਕਸ਼ਨ ਦਿੱਤੀ ਗਈ।

ਅੱਜ ਮੈਂ ਤੁਹਾਡੀ ਤਵੱਜੋ ਸੰਗਰੂਰ ਦੇ ਬੜੇ ਸ਼ਰਮਨਾਕ ਵਾਕਿਆਤ ਵੱਲ ਦਿਵਾਉਂਦਾ ਹਾ। ਉਥੇ ਇਕ ਪੁਲਿਸ ਸਬ-ਇਨਸਪੈਕਟਰ ਸੀ, ਉਹ ਇਸ ਵੇਲੇ ਪਟਿਆਲਾ ਵਿਚ ਪੋਸਟਿਡ ਹੈ। ਸੰਗਰੂਰ ਵਿਚ ਇਕ ਲੜਕਾ ਅਤੇ ਇਕ ਲੜਕੀ ਇਲੋਪ ਕਰ ਲਏ ਗਏ। ਮਤਲਬ ਤਾਂ ਤੁਸੀਂ ਸਮਝ ਹੀ ਗਏ ਹੋਵੋਗੇ। ਗੁੰਡਿਆਂ ਨੇ ਮੁੰਡੇ ਨੂੰ ਤਾਂ ਫੜ ਕੇ ਬੰਨ੍ਹ ਦਿਤਾ ਅਤੇ ਉਸ ਲੜਕੀ ਨਾਲ ਜੋ ਹਾਲਤ ਕੀਤੀ, ਮੈਂ ਜੇ ਨਾ ਕਹਾਂ ਤਾਂ ਚੰਗਾ ਹੈ। ਉਸ ਤੋਂ ਬਾਅਦ ਜਦੋਂ ਉਸ ਲੜਕੀ ਦੇ ਬਾਪ ਨੂੰ ਪਤਾ ਲੱਗਾ ਤਾਂ ਉਸ ਨੂੰ ਗੁੱਸਾ ਆਇਆ। ਉਸ ਨੇ ਜਿਹੜੀ ਲੜਕੀ ਅਤੇ ਮੁੰਡਾ ਸੀ, ਉਨ੍ਹਾਂ ਨਾਲ ਹੀ ਕੁਝ ਕਰ ਲੈਂਦਾ, ਉਨ੍ਹਾਂ ਨੂੰ ਸਜ਼ਾ ਦੇ ਦਿੰਦਾ ਤਾਂ ਚੰਗਾ ਸੀ। (ਵਿਘਨ) ਮੈਂ ਤੁਹਾਡੇ ਕੋਲ ਉਨ੍ਹਾਂ ਦੇ ਨਾਮ ਵੀ ਦੱਸ ਸਕਦਾ ਹਾਂ। ਪੁਲਿਸ ਆਫ਼ੀਸ਼ੀਅਲਜ਼ ਅਤੇ ਆਫ਼ੀਸਰਜ਼ ਦੇ ਨਾਮ ਵੀ ਦੱਸ ਸਕਦਾ ਹਾਂ ਫਿਰ ਉਸ ਪੁਲਿਸ ਸਬ-ਇਨਸਪੈਕਟਰ ਨੇ ਸ਼ਹਿਰ ਦੇ ਗੁੰਡਿਆਂ ਨੂੰ ਬੁਲਾ ਕੇ ਉਸ ਲੜਕੇ ਦੇ ਬਾਪ, ਉਸ ਦੀ ਮਾਂ ਅਤੇ ਭੈਣ ਨੂੰ ਕੁੱਟਿਆ ਅਤੇ ਉਨ੍ਹਾਂ ਨਾਲ ਬੁਰਾ ਭਲਾ ਕੀਤੀ ਔਰ ਇਹ ਮਾਮਲਾ ਹੱਸ਼ ਅੱਪ ਕੀਤਾ ਗਿਆ। ਉਨ੍ਹਾਂ ਕੰਪਲੇਂਟ ਕੀਤੀ, ਪਰ ਉਨ੍ਹਾਂ ਦੀ ਕਿਸੇ ਨੇ ਸੁਣੀ ਨਹੀਂ। ਐਸ. ਪੀ. ਸੰਗਰੂਰ ਨੇ ਵਾਕਿਆ ਕੁਝ ਐਕਸ਼ਨ ਲਿਆ, ਲੇਕਿਨ ਜਿਹੜੇ ਗੁੰਡੇ ਸਨ ਉਨ੍ਹਾਂ ਨੂੰ ਕੁਝ ਨਹੀਂ ਕਿਹਾ ਗਿਆ, ਉਨ੍ਹਾਂ ਨੂੰ ਛੱਡ ਦਿੱਤਾ ਗਿਆ। ਕਿਉਂਕਿ ਇੱਜ਼ਤ ਹਰ ਇਕ ਨੂੰ ਪਿਆਰੀ ਹੈ। ਇਸ ਲਈ ਪੁਲਿਸ ਤੇ ਸਖ਼ਤ ਕਾਰਵਾਈ ਕਰਨੀ ਚਾਹੀਦੀ ਹੈ।

[ਕੈਪਟਨ ਰਤਨ ਸਿੰਘ

ਮੈਂ ਮੰਨਦਾ ਹਾਂ ਕਿ ਪਰੋਵੋਕੇਸ਼ਨ ਬੜੀ ਹੈ। ਅਗਰ ਮੁੰਡੇ ਨਾਲ ਕਰ ਲੈਂਦੇ ਤਾਂ ਠੀਕ ਸੀ ਪਰ ਉਸ ਦੇ ਮਾਂ ਅਤੇ ਭੈਣ ਨਾਲ ਜੋ ਸਲੂਕ ਕੀਤਾ ਗਿਆ, ਇਹ ਠੀਕ ਨਹੀਂ। ਇਹ ਬੜੀ ਸ਼ਰਮ ਦੀ ਗੱਲ ਹੈ। ਇਹ ਜਾਣ ਬੁੱਝ ਕੇ ਕਰਦੇ ਹਨ। ਇਸ ਲਈ ਪੁਲਿਸ ਕਰਮਚਾਰੀਆਂ ਨੂੰ ਹਦਾਇਤ ਕਰਨੀ ਚਾਹੀਦੀ ਹੈ ਕਿ ਜਾਣ ਬੁੱਝ ਕੇ ਅਜਿਹੀ ਲਾ-ਕਨੂੰਨੀ ਪੈਦਾ ਨਾ ਕਰਨ। ਜੇ ਉਹ ਕਰਦੇ ਹਨ ਤਾਂ ਉਨ੍ਹਾਂ ਨੂੰ ਜ਼ਰੂਰ ਇਧਰੋਂ (ਟਰੈਜ਼ਰੀ ਬੈਂਚਿਜ਼ ਵੱਲ ਉਂਗਲ ਕਰਕੇ) ਉਂਗਲ ਉਠਦੀ ਹੈ। (ਵਿਘਨ)

ਇਕ ਹੋਰ ਮਸਲਾ, ਡਿਪਟੀ ਸਪੀਕਰ ਸਾਹਿਬ, ਆਇਆ ਔਰ ਉਸ ਦੇ ਮੁਤੱਲਿਕ ਬੜੇ ਕਨਵਿੰਸਿੰਗ ਸਾਰਟ ਆਫ ਆਰਗੂਮੈਂਟ ਦਿੱਤੇ ਗਏ। ਇਨ੍ਹਾਂ ਨੇ ਸਾਢੇ 4 ਕਰੋੜ ਰੁਪਏ ਰਮਿਸ਼ਨ ਦਿੱਤੀ। ਔਰ ਜਿਨ੍ਹਾਂ ਹਾਲਾਤ ਵਿਚ ਹੋਇਆ ਮੈਨੂੰ ਸਮਝ ਨਹੀਂ ਆਉਂਦੀ ਕਿ ਕਿਸ ਤਰ੍ਹਾਂ ਹੋਇਆ। ਕਿਹੜੇ ਰੂਲ ਦੇ ਮੁਤਾਬਿਕ ਇਹ ਸਾਢੇ 4 ਕਰੋੜ ਰੁਪਿਆਂ ਦੀ ਰਮਿਸ਼ਨ ਦਿੱਤੀ। (ਵਿਘਨ) ਐਕਸਾਈਜ਼ ਕੰਟਰੈਕਟਰਜ਼ ਨੇ ਹਾਈਕੋਰਟ ਵਿਚ ਇਸ ਬਾਰੇ ਜਾ ਕੇ ਫੈਸਲਾ ਵੀ ਲਿਆ, ਜੋ ਕਿ ਉਨ੍ਹਾਂ ਦੇ ਖਿਲਾਫ ਹੋਇਆ।

ਐਕਸਾਈਜ਼ ਕੰਟਰੈਕਟਰਜ਼ ਨੂੰ ਰਮਿਸ਼ਨ ਦੇਣ ਦੀਆਂ ਦੋ ਤਿੰਨ ਵਜ੍ਹਾ ਹੋ ਸਕਦੀਆਂ ਹਨ। ਉਨ੍ਹਾਂ ਵਾਸਤੇ ਰੂਲਜ਼ ਪਰੋਵਾਈਡ ਹਨ। ਅੱਗ ਲੱਗ ਜਾਵੇ, ਨੁਕਸਾਨ ਹੋ ਜਾਵੇ, ਲੜਾਈ ਲੱਗ ਜਾਵੇ ਤਾਂ ਉਨ੍ਹਾਂ ਨੂੰ ਰਮਿਸ਼ਨ ਹੋ ਸਕਦੀ ਹੈ, ਅਕਾਰਡਿੰਗ ਟੂ ਦੀ ਐਕਸਾਈਜ਼ ਐਕਟ ਜਿਨ੍ਹਾਂ ਹਾਲਾਤ ਵਿਚ ਛੱਡਿਆ ਗਿਆ ਮੈਨੂੰ ਉਸ ਦੇ ਲਈ ਜ਼ਿਆਦਾ ਆਰਗੂਮੈਂਟ ਦੇਣ ਦੀ ਲੋੜ ਨਹੀਂ। (ਵਿਘਨ) ਇਨ੍ਹਾਂ ਦਾ ਜਿਹੜਾ ਮੈਮੋਰੈਂਡਮ ਸੀ ਉਹ ਖੁਦ ਇਨ੍ਹਾਂ ਨੂੰ ਵਿਚ ਫਸਾਂਦਾ ਹੈ। (ਵਿਘਨ) ਜਿਸ ਵੇਲੇ ਇਹ ਆਪੋਜ਼ੀਸ਼ਨ ਵਿਚ ਸਨ ਇਨ੍ਹਾਂ ਨੇ ਰਲ ਮਿਲ ਕੇ ਉਹ ਮੈਮੋਰੈਂਡਮ ਦਿੱਤਾ ਸੀ। ਉਸ ਦੇ ਵਿਚ ਸਾਫ਼ ਜ਼ਿਕਰ ਕੀਤਾ ਸੀ ਕਿ ਸਰਦਾਰ ਲਛਮਣ ਸਿੰਘ ਗਿੱਲ ਨੇ ਐਕਸਾਈਜ਼ ਕੰਟਰੈਕਟਰਜ਼ ਨੂੰ ਰਮਿਸ਼ਨ ਦੇਣੀ ਹੈ ਔਰ ਉਸ ਦੇ ਨਾਲ ਸੌਦਾ ਹੋ ਰਿਹਾ ਹੈ ਅਤੇ ਉਸ ਨੇ ਪੈਸੇ ਖਾਣੇ ਹਨ। (ਵਿਘਨ) ਉਸ ਨੇ ਪਤਾ ਨਹੀਂ ਇਸ ਮਸਲੇ ਵਿਚ ਰਮਿਸ਼ਨ ਕਿਉਂ ਨਹੀਂ ਦਿੱਤੀ? ਉਸ ਦੇ ਖਿਲਾਫ ਠੇਕੇਦਾਰ ਹਾਈ ਕੋਰਟ ਵਿਚ ਗਏ। ਹਾਈ ਕੋਰਟ ਨੇ ਉਨ੍ਹਾਂ ਦੀ ਰਿਟ ਰੱਦ ਕਰ ਦਿੱਤੀ। ਫਿਰ ਇਨ੍ਹਾਂ ਨੇ ਉਹ ਰਮਿਸ਼ਨ ਦੇ ਦਿੱਤੀ। ਸਬਸਟੈਂਸ਼ੀਅਲ ਐਵੀਡੈਂਸ ਇਨ੍ਹਾਂ ਨੇ ਖੁਦ ਕਰੀਏਟ ਕਰ ਲਿਆ। ਸਾਨੂੰ ਇਹ ਦੱਸਿਆ ਗਿਆ ਕਿ ਅਗਰ ਨਾ ਦਿੰਦੇ ਤਾਂ ਸ਼ਾਇਦ ਐਨੇ ਕਰੋੜ ਰੁਪਏ ਦਾ ਨੁਕਸਾਨ ਹੋ ਸਕਦਾ ਸੀ। ਲੇਕਿਨ ਇਨ੍ਹਾਂ ਨੇ ਕਦੇ ਕਨੂੰਨ ਨਹੀਂ ਪੜ੍ਹਿਆ। ਜੇ ਪੜ੍ਹਿਆ ਹੁੰਦਾ ਤਾਂ ਇਨ੍ਹਾਂ ਨੂੰ ਪਤਾ ਹੁੰਦਾ। (ਵਿਘਨ) ਪਰ ਸੀ. ਐਮ. ਸਾਹਿਬ ਨੇ ਤਾਂ ਕਾਨੂੰਨ ਪੜ੍ਹੇ ਹਨ, ਉਹ ਜੱਜ ਰਹੇ ਹਨ, ਇਸ ਲਈ ਮੈਨੂੰ ਉਨ੍ਹਾਂ ਤੇ ਬੜਾ ਗੁੱਸਾ ਆਉਂਦਾ ਹੈ। (ਵਿਘਨ)

ਮੈਂ, ਡਿਪਟੀ ਸਪੀਕਰ ਸਾਹਿਬ, ਦਸ ਰਿਹਾ ਸੀ ਕਿ ਇਨ੍ਹਾਂ ਬੜੀ ਗਲਤ ਗਲ ਕੀਤੀ ਹੈ। ਸ਼ੀਰਾ ਸਕੈਂਡਲ ਦੇ ਮੁਤਲਕ ਚੀਫ ਮਨਿਸਟਰ ਦਾ ਇਹ ਸਟੈਂਡ ਸੀ ਕਿ ਸਰਕਾਰ ਦੀ, ਐਕਸਾਈਜ਼ ਦੀ ਜਿਹੜੀ ਇਨਕਮ ਹੈ ਉਹ 15 ਕਰੋੜ ਤੋਂ 28 ਕਰੋੜ ਰੁਪਏ ਲੈ ਗਏ। ਇਹ ਸ਼ੀਰਾ ਮੈਨੂੰ ਮਹਿੰਗਾ ਖਰੀਦਣਾ ਪਿਆ। (ਵਿਘਨ) ਜੇ 170 ਰੁਪਏ ਕੁਇੰਟਲ ਤੇ ਨਾ ਖਰੀਦਦੇ ਤਾਂ ਸਰਕਾਰ ਨੂੰ ਘਾਟਾ ਪੈਂਦਾ। ਅਗਰ ਉਸ ਦੀਆਂ ਇਹ ਗੱਲਾਂ ਕੁਰੱਪਟ ਪ੍ਰੈਕਟਿਸ ਵਿਚ ਆ ਸਕਦੀਆਂ ਹਨ ਤਾਂ ਇਹ ਕਿਸ ਤਰ੍ਹਾਂ ਅੱਜ ਬਚਣ। ਜਿਸ ਤਰ੍ਹਾਂ ਦੀਆਂ ਕਾਰਵਾਈਆਂ ਕਰ ਰਹੇ ਹਨ (ਵਿਘਨ) ਹਰ ਕੰਮ ਵਿਚ ਹਿਸੇ ਦੀਆਂ ਵੰਡੀਆਂ ਹੋ ਰਹੀਆਂ ਹਨ। ਮੈਨੂੰ ਪਤਾ ਨਹੀਂ ਕੌਣ ਵਡਾ

ਹਿਸੇਦਾਰ ਹੈ । ਜਨਸੰਘ ਨੂੰ ਮੇਰਾ ਖਿਆਲ ਹੈ, ਹਿਸਾ ਨਹੀਂ ਮਿਲਦਾ (ਵਿਘਨ) ਜਨਸੰਘ ਨੂੰ ਹਿਸਾ ਮਿਲਦਾ ਹੈ ਕਿ ਨਹੀਂ ਮੈਂ ਇਸ ਬਹਿਸ ਵਿਚ ਨਹੀਂ ਪੈਣਾ ਚਾਹੁੰਦਾ ਲੇਕਿਨ ਮੈਂ ਕਹਾਂਗਾ ਕਿ ਹਿਸਾ ਜ਼ਰੂਰ ਵੰਡਿਆ ਜਾਂਦਾ ਹੈ । ਇਹ ਹਿਸਿਆਂ ਨੂੰ ਵੰਡਣ ਦਾ ਇਕ ਅਸਰ ਪਿਆ ਕਿ ਸਰਕਾਰ ਦਾ ਜਿਹੜਾ ਇਮੇਜ ਸੀ ਕਿ ਲਾ ਅਬਾਈਡਿੰਗ ਸਿਟੀਜ਼ਨਜ਼ ਨੂੰ ਪ੍ਰੋਟੈਕਸ਼ਨ ਦੇ ਸਕਦੇ ਹਨ, ਉਹ ਉਡ ਗਿਆ ਹੈ । (ਵਿਘਨ) ਲੁਧਿਆਣੇ ਵਿਚ ਮਕਾਨ ਗਿਰਾਏ ਗਏ ਹਨ, ਸਿਰਫ ਇਕ ਦੋ ਆਦਮੀਆਂ ਨੂੰ ਬਚਾਉਣ ਲਈ ਔਰ ਕਿਹਾ ਇਹ ਜਾਂਦਾ ਹੈ ਕਿ ਉਨ੍ਹਾਂ ਨੇ ਉਥੇ ਪ੍ਰੋਟੈਕਸ਼ਨ ਲਈ ......(ਵਿਘਨ)

ਤੁਸੀਂ ਤਾਂ ਆਉਂਦੇ ਹੀ ਇਨ੍ਹਾਂ ਚੀਜ਼ਾਂ ਵਿਚ ਫਸ ਗਏ ਹੋ, ਅਸੀਂ ਤਾਂ ਫਿਰ 20 ਸਾਲ ਕਟ ਗਏ ਹਾਂ । ਮੈਨੂੰ ਤਾਂ ਡਰ ਹੈ, ਜਿਸ ਤਰ੍ਹਾਂ ਆਏ ਹੋ ਉਸੇ ਤਰ੍ਹਾਂ ਨਾ ਚਲੇ ਜਾਇਉ । (ਵਿਘਨ)

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਸਰਕਾਰ ਡੀਫੈਕਸ਼ਨ ਨਹੀਂ ਕਰਦੀ । (ਵਿਘਨ) ਮੈਂ ਸਮਝਦਾ ਹਾਂ ਕਿ ਸਰਕਾਰ ਦੇ ਅਗੇਂਸਟ ਚਾਰਜਿਜ਼ ਲਗੇ ਹਨ ਕਿ ਇਨ੍ਹਾਂ ਨੇ ਆਫਿਸ਼ਲ ਨੂੰ ਪੁਲੀਟੀਕਲ ਪ੍ਰਪਜ਼ ਲਈ ਵਰਤਿਆ । (ਵਿਘਨ) ਮੈਂ ਕਹਿੰਦਾ ਹਾਂ ਅਗਰ ਕਾਂਗਰਸ ਪਾਰਟੀ ਨੇ ਵੀ ਕਿਸੇ ਆਫਿਸ਼ਲ ਨੂੰ ਕਿਸੇ ਪੁਲੀਟੀਕਲ ਪ੍ਰਪਜ਼ ਲਈ ਵਰਤਿਆ ਹੈ ਤਾਂ ਵੀ ਠੀਕ ਨਹੀਂ । ਮੈਂ ਉਨ੍ਹਾਂ ਵਿਚੋਂ ਹਾਂ, ਜਿਹੜਾ ਕਹਿੰਦਾ ਹਾਂ ਕਿ ਜੇ ਕੋਈ ਗਲਤੀ ਕਰਦਾ ਹੈ ਤਾਂ ਉਸ ਨੂੰ ਉਸ ਗਲਤੀ ਦਾ ਖਮਿਆਜ਼ਾ ਭੁਗਤਣਾ ਪਵੇ । (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਨੂੰ ਇਕ ਗਲ ਯਾਦ ਆ ਗਈ ਹੈ ਕਿ ਇਹ ਤਾਂ ਮੁਰਦਿਆਂ ਤੋਂ ਕਫਨ ਲਾਹੁਣ ਲਗ ਪਏ ਹਨ । ਇਸ ਲਈ ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਇਸ ਪਾਸੇ ਨਾ ਆਉਣ ਤਾਂ ਚੰਗਾ ਹੈ । ਇਹ ਕਹਿੰਦੇ ਹਨ ਸਰਕਾਰ ਡੀਫੈਕਸ਼ਨ ਨਹੀਂ ਕਰਦੀ । ਮੈਂ ਕਹਿੰਦਾ ਹਾਂ ਕਿ ਜਿਹੜੇ ਡਿਫੈਕਟਰਜ਼ ਸਨ ਉਸ ਵੇਲੇ ਉਥੇ ਦੋ ਮਨਿਸਟਰ ਹਾਜ਼ਰ ਸਨ ਔਰ ਇਕ ਬਜ਼ੁਰਗ ਨੇਤਾ ਜਿਸ ਨੂੰ ਇਹ ਆਪਣਾ ਲੀਡਰ ਮੰਨਦੇ ਹਨ ਉਹ ਦਮਦਮਾ ਸਾਹਿਬ ਵਿਚ ਡੀਫੈਕਟਰਜ਼ ਨੂੰ ਸਰੋਪੇ ਦੇਵੇ ਤਾਂ ਮੈਂ ਕਿਸ ਤਰ੍ਹਾਂ ਕਹਾਂ ਕਿ ਇਹ ਸਰਕਾਰ ਡੀਫੈਕਸ਼ਨ ਨਹੀਂ ਕਰਦੀ । (ਵਿਘਨ) ਕਈਆਂ ਨੂੰ ਇਨ੍ਹਾਂ ਨੇ ਫਾਇਦੇ ਪਹੁੰਚਾਏ ਔਰ ਕਈਆਂ ਨੂੰ ਲਾਲਚ ਦਿਤਾ ਕਿ ਤੇਰਾ ਯਾਰ, ਤੇਰਾ ਰਿਸ਼ਤੇਦਾਰ, ਜਿਹੜਾ ਹੈ ਉਸ ਨੂੰ ਨੌਕਰੀ ... (ਵਿਘਨ)

**ਇਕ ਅਵਾਜ਼ :** ਆਈ. ਜੀ. ਲਵਾ ਦਿਆਂਗੇ ।

**ਕੈਪਟਨ ਰਤਨ ਸਿੰਘ :** ਆਈ. ਜੀ. ਤਾਂ ਨਹੀਂ, ਖੈਰ, ਉਸ ਨੂੰ ਪ੍ਰੋਮੋਸ਼ਨ ਦਿਆਂਗੇ, ਐਕਸਟੈਨਸ਼ਨ ਦਿਤੀ ਜਾਵੇਗੀ, ਆਦਿ । ਡਿਪਟੀ ਸਪੀਕਰ ਸਾਹਿਬ, ਜਿਹੜਾ ਦੂਸਰਾ ਮੈਂਬਰ ਉਧਰ ਗਿਆ, ਮੈਨੂੰ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਕਿ ਮੈਂ ਤਾਂ ਉਨ੍ਹਾਂ ਨੂੰ ਆਉਣ ਨਹੀਂ ਦੇਣਾ ਚਾਹੁੰਦਾ । ਮੈਂ ਇਹ ਗਲ ਮੰਨ ਲੈਂਦਾ ਹਾਂ ਪਰ ਉਨ੍ਹਾਂ ਨੂੰ ਆਪਣੀ ਪਾਰਟੀ ਵਿਚ ਐਡਮਿਟ ਕਿਉਂ ਕਰਦੇ ਹਨ । ਜੇ ਇਹ ਕਿਸੇ ਮੈਂਬਰ ਨੂੰ ਐਡਮਿਟ ਕਰਦੇ ਹਨ ਤਾਂ ਮੈਂ ਕਿਸ ਤਰ੍ਹਾਂ ਇਹ ਸਮਝਾਂ ਕਿ ਸਰਦਾਰ ਗੁਰਨਾਮ ਸਿੰਘ ਦਾ ਉਸ ਵਿਚ ਹੱਥ ਨਹੀਂ । ਮੈਂ ਕਹਿੰਦਾ ਹਾਂ ਡੀਫੈਕਸ਼ਨ ਇਹ ਕਰਾਉਣ, ਜ਼ਰੂਰ ਕਰਾਉਣ ਮੈਨੂੰ ਖੁਸ਼ੀ ਹੈ ਕਿ ਉਸ ਨਾਲ ਸਾਡੀ ਜਿਹੜੀ ਗੰਦਗੀ ਹੈ ਉਹ ਸਾਫ਼ ਹੋ ਜਾਵੇਗੀ (ਵਿਘਨ) ਸਰਦਾਰ ਗੁਰਨਾਮ ਸਿੰਘ ਨੂੰ ਯਾਦ ਹੋਵੇਗਾ ਕਿ ਇਕ ਵਾਰੀ ਉਨ੍ਹਾਂ ਦੀ 12 ਦੀ ਸਟਰੈਨਥ ਰਹਿ ਗਈ ਸੀ । ਅੱਜ ਦੀ ਸਟਰੈਨਥ ਜਿਹੜੀ ਹੈ ਉਹ ਪ੍ਰਮਾਨੈਂਟ ਸਟਰੈਨਥ ਨਹੀਂ । (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿੰਦਾ ਹਾਂ ਕਿ ਡੀਫੈਕਸ਼ਨ ਜਿਹੜੀਆਂ ਹਨ ਇਹ ਡੈਮੋਕਰੇਸੀ ਦੀਆਂ ਬੁਨਿਆਦਾਂ ਤੇ ਕੁਲਹਾੜੀ ਹਨ । ਮੈਂ ਸਮਝਦਾ ਹਾਂ ਕਿ ਜੇ ਅਸੀਂ

[ਕੈਪਟਨ ਰਤਨ ਸਿੰਘ

ਡੈਮੋਕਰੇਸੀ ਨੂੰ ਕਾਇਮ ਰਖਣਾ ਹੈ ਤਾਂ ਇਹ ਜ਼ਰੂਰੀ ਹੈ ਕਿ : Defection should be rooted out of the democracy.

ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਲਾ ਐਂਡ ਆਰਡਰ ਦਾ ਕੰਮ ਹੈ ਇਹ ਠੀਕ ਨਹੀਂ...(ਵਿਘਨ) ਮੈਂ ਤਾਂ ਕਿਸੇ ਨੂੰ ਵੀ, ਡਿਪਟੀ ਸਪੀਕਰ ਸਾਹਿਬ, ਇਹ ਨਹੀਂ ਕਹਿਣਾ ਚਾਹੁੰਦਾ। ਡਿਫੈਕਸ਼ਨਜ਼ ਦੇ ਮੁਤੱਲਿਕ ਇਨ੍ਹਾਂ ਦਾ ਵਾਜ਼ੇ ਬਿਆਨ ਆਉਣਾ ਚਾਹੀਦਾ ਹੈ। ਇਸ ਵਿਚ ਕੋਈ ਫਰਕ ਨਹੀਂ ਪੈਂਦਾ ਹੈ। ਮੈਂ ਸਮਝਦਾ ਹਾਂ ਕਿ ਇੰਡੀਆ ਵਿਚ ਉਹ ਸਟੇਜ ਆ ਗਈ ਹੈ ਕਿ ਇਕੱਲੀ ਇਕੱਲੀ ਪਾਰਟੀ ਕਿਤੇ ਵੀ ਰੂਲ ਨਹੀਂ ਕਰ ਸਕਦੀ। ਹਿਸਟਰੀ ਵਿਚ ਹਰ ਇਕ ਚੀਜ਼ ਦਾ ਇਕ ਟਾਈਮ ਹੁੰਦਾ ਹੈ। ਉਹ ਟਾਈਮ ਆ ਚੁਕਾ ਹੈ। ਹਿਸਟਰੀ ਇਕ ਪਾਵਰਫੁਲ ਚੀਜ਼ ਹੈ, ਉਸ ਨੂੰ ਕੋਈ ਜੁਠਲਾ ਨਹੀਂ ਸਕਦਾ। ਮੈਂ ਸਮਝਦਾ ਹਾਂ ਕਿ ਇਕ ਮੈਂਬਰ ਨੂੰ, ਕੋਈ ਇਲੈਕਟਿਡ ਮੈਂਬਰ ਹੋਵੇ, ਜੇ ਉਹ ਆਪਣਾ ਇਮਾਨ ਵੇਚਣਾ ਚਾਹੁੰਦਾ ਹੈ, ਉਸ ਨੂੰ ਇਜਾਜ਼ਤ ਨਹੀਂ ਦੇਣੀ ਚਾਹੀਦੀ। ਉਸ ਨੂੰ ਚੰਗੇ ਰਾਹ ਤੇ ਲਿਆਉਣਾ ਚਾਹੀਦਾ ਹੈ। ਪਤਾ ਨਹੀਂ ਵਿਚੋਂ ਵਿਚ ਕੀ ਕੁਝ ਕੀਤਾ ਗਿਆ ਹੈ ? ਕੋਈ ਪਹਿਲੀ ਕਿਸ਼ਤ ਕਹਿੰਦਾ ਹੈ, ਕੋਈ ਦੂਜੀ ਕਿਸ਼ਤ ਕਹਿੰਦਾ ਹੈ। ਜੋ ਮੈਂਬਰ ਇਸ ਤਰ੍ਹਾਂ ਕਹਿੰਦੇ ਹਨ, ਉਸ ਦਾ ਖਮਿਆਜ਼ਾ ਉਨ੍ਹਾਂ ਨੂੰ ਆਪ ਭੁਗਤਣਾ ਪਏਗਾ। ਮੈਂ ਉਨ੍ਹਾਂ ਨੂੰ ਕੁਝ ਨਹੀਂ ਕਹਿੰਦਾ। (ਵਿਘਨ)

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਇਥੇ ਇਕ ਜ਼ਰੂਰੀ ਮਸਲੇ ਵਲ ਆਉਂਦਾ ਹਾਂ। ਸਰਕਾਰ ਨੇ ਆਉਂਦੇ ਹੀ ਬੜੀਆਂ ਤਬਦੀਲੀਆਂ ਕੀਤੀਆਂ। ਠੀਕ ਹੈ, ਕਰਨੀਆਂ ਚਾਹੀਦੀਆਂ ਹਨ, ਉਨ੍ਹਾਂ ਦੇ ਆਪਣੇ ਅਸੂਲ ਦੇ ਮੁਤਾਬਿਕ। ਲੇਕਿਨ ਚੀਫ਼ ਮਨਿਸਟਰ ਨੂੰ ਆਪਣਾ ਪਰਸਨਲ ਸਟਾਫ਼ ਚੁਣਨ ਵੇਲੇ ਬੜੀ ਇਤਿਹਾਤ ਨਾਲ ਕੰਮ ਕਰਨਾ ਚਾਹੀਦਾ ਸੀ। ਉਨ੍ਹਾਂ ਦੇ ਬਾਰੇ ਜੋ ਅਖ਼ਬਾਰ ਵਿਚ ਛਪਿਆ ਹੈ, ਪਤਾ ਨਹੀਂ, ਉਹ ਕਿਥੋਂ ਤਕ ਦਰੁਸਤ ਹੈ। ਮੈਂ ਉਨ੍ਹਾਂ ਦੇ ਦਫ਼ਤਰ ਗਿਆ ਨਹੀਂ; ਕਹਿੰਦੇ ਹਨ ਕਿ ਦੋ ਪੁਲੀਟੀਕਲ ਸੈਕਟਰੀ ਬੈਠਦੇ ਹਨ। ਸ਼ਾਇਦ ਅਖ਼ਬਾਰਾਂ ਵਿਚ ਵੀ ਦੋ ਛਪੇ ਹਨ। ਉਨ੍ਹਾਂ ਦੇ ਖਿਲਾਫ਼ ਕ੍ਰਿਮੀਨਲ ਕੇਸਿਜ਼ ਸਨ। ਉਨ੍ਹਾਂ ਕ੍ਰਿਮੀਨਲ ਕੇਸਿਜ਼ ਦੇ ਮੁਤੱਲਿਕ ਸਰਦਾਰ ਗੁਰਨਾਮ ਸਿੰਘ ਨੂੰ ਵੀ ਪਤਾ ਸੀ। ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਐਪਵਾਇੰਟ ਨਹੀਂ ਸੀ ਕਰਨਾ ਚਾਹੀਦਾ, ਜਦ ਤਕ ਉਹ ਕ੍ਰਿਮੀਨਲ ਕੇਸ, ਜੋ ਉਨ੍ਹਾਂ ਆਦਮੀਆਂ ਦੇ ਖਿਲਾਫ਼ ਸਨ, ਉਹ ਵਿਦਡਰਾ ਨਾ ਹੋ ਜਾਂਦੇ। ਯਾਨੀ ਜਿਨ੍ਹਾਂ ਦੇ ਖਿਲਾਫ਼ ਕ੍ਰਿਮੀਨਲ ਕੇਸ ਹੋਣ, ਉਨ੍ਹਾਂ ਦਾ ਚੀਫ਼ ਮਨਿਸਟਰ ਦੇ ਸਟਾਫ਼ ਵਿਚ ਆ ਜਾਣਾ, ਇਸ ਤੋਂ ਪਤਾ ਲਗਦਾ ਹੈ ਕਿ ਕ੍ਰਿਮੀਨਲਜ਼ ਨੂੰ ਪ੍ਰੋਟੈਕਸ਼ਨ ਦਿੰਦੇ ਹਨ। ਅਗਰ ਉਨ੍ਹਾਂ ਦੇ ਕੇਸ ਵਿਦਡਰਾ ਹੋ ਜਾਂਦੇ ਅਤੇ ਫਿਰ ਉਨ੍ਹਾਂ ਨੂੰ ਇਹ ਐਪਵਾਇੰਟ ਕਰਦੇ ਤਾਂ ਮੈਂ ਇਹ ਨਾ ਕਹਿੰਦਾ। ਪਿਛਲੀ ਵਾਰੀ ਬਾਬੂ ਬਚਨ ਸਿੰਘ ਨੂੰ ਇਨ੍ਹਾਂ ਨੇ ਰਖਿਆ ਸੀ। ਉਹ ਪੁਲੀਟੀਕਲ ਆਦਮੀ ਸੀ, ਉਸ ਦੀਆਂ ਬੜੀਆਂ ਕੁਰਬਾਨੀਆਂ ਸਨ, ਕਿਸੇ ਨੇ ਇਨ੍ਹਾਂ ਨੂੰ ਪੁਆਇੰਟ ਆਊਟ ਨਹੀਂ ਸੀ ਕੀਤਾ ... (ਵਿਘਨ) ... ਲੇਕਿਨ ਇਨ੍ਹਾਂ ਨੇ ਜਿਹੜਾ ਹੁਣ ਕੀਤਾ ਹੈ ਪਤਾ ਨਹੀਂ ਕਿਸ ਪ੍ਰੈਸ਼ਰ ਥਲੇ ਕੀਤਾ, ਪਤਾ ਨਹੀਂ ਕੀ ਕੀ ਮਜ਼ਬੂਰੀਆਂ ਸਨ, ਪਰ ਫੈਕਟ ਇਹ ਹੈ ਕਿ ਇਨ੍ਹਾਂ ਨੇ ਐਪਵਾਇੰਟ ਕੀਤਾ ਵੈਨ ਦੀ ਕੇਸਿਜ਼ ਵਰ ਸਟਿਲ ਪੈਂਡਿੰਗ। ਇਹ ਇਨ੍ਹਾਂ ਨੇ ਬੜੀ ਨਾ ਮੁਨਾਸਬ ਗਲ ਕੀਤੀ। ਸਰਦਾਰ ਆਤਮਾ ਸਿੰਘ ਜੀ ਬੜੇ ਖੁਸ਼ ਫਿਰਦੇ ਹਨ, ਮੈਂ ਉਨ੍ਹਾਂ ਦੀ ਖੁਸ਼ੀ ਵਿਚ ਕੋਈ ...... ਵਿਚ ...... ਮੈਂ ਕੁਝ ਨਹੀਂ ਕਹਿੰਦਾ। ਇਕ ਗਲ ਮੈਂ ਜ਼ਰੂਰ ਕਹਿੰਦਾ ਹਾਂ ਕਿ 10 ਏਕੜ ਦਾ ਮਾਮਲਾ ਮਾਫ਼ ਕਰਦੇ ਹੋਏ, ਇਥੇ ਰੈਜ਼ੋਲਿਊਸ਼ਨ ਵੀ ਆਇਆ 10 ਸਟੈਂਡਰਡ ਏਕੜ ਦਾ, ਉਹ ਵੀ ਉਨ੍ਹਾਂ ਨੇ ਵਾਪਸ

ਕਰ ਦਿਤਾ । ਜੇ ਉਹ ਰੈਜ਼ੋਲਿਊਸ਼ਨ ਪਾਸ ਹੋ ਜਾਂਦਾ ..... (ਵਿਘਨ)...... ਪਹਿਲਾਂ ਉਸ ਦੀ ਅਮੈਂਡਮੈਂਟ 10 ਏਕੜ ਦੀ ਆਈ ਫਿਰ 10 ਸਟੈਂਡਰਡ ਏਕੜ ਦੀ ......(ਵਿਘਨ)...... ਮੈਂ ਸਮਝਦਾ ਹਾਂ ਇਹ ਕਿਸੇ ਵੀ ਚੀਜ਼ ਤੇ ਰਹਿ ਨਹੀਂ ਸਕਦੇ । ਕਿਉਂਕਿ ਇਹ ਵਾਇਦੇ ਕਰ ਲੈਂਦੇ ਹਨ । ਮੈਂ ਕਹਿੰਦਾ ਹਾਂ ਕਿ ਵਾਇਦੇ ਕਰਕੇ ਮੁਨਕਿਰ ਨਹੀਂ ਹੋਣਾ ਚਾਹੀਦਾ । ਸਰਦਾਰ ਗੁਰਨਾਮ ਸਿੰਘ ਜੀ ਮੈਂ ਬੇ-ਪ੍ਰਤੀਤੀ ਦੀ ਮੋਸ਼ਨ ਦਿਤੀ ਹੈ । ਇਹ ਦਰੁਸਤ ਹੈ ਕਿ ਉਨ੍ਹਾਂ ਨੇ ਆਪਣੀ ਪਾਰਟੀ ਨੂੰ ਥੋੜ੍ਹੀ ਜਿਹੀ ਤਾਕਤ ਦਸੀ । ਉਨ੍ਹਾਂ ਨੇ ਆਪਣੀ ਪਾਰਟੀ ਨੂੰ ਕਿਹਾ ਕਿ ਜੇ ਕੌਂਸਲ ਅਬਾਲਿਸ਼ ਕਰਨ ਵਿਚ ਸਾਥ ਨਾ ਦਿਤਾ ਤਾਂ ਮੈਂ ਅਸਤੀਫਾ ਦੇ ਦਿਆਂਗਾ । ਇਹ ਉਨ੍ਹਾਂ ਦੇ ਕਰੈਡਿਟ ਵਿਚ ਜਾਂਦੀ ਹੈ । ਲੇਕਿਨ ਥੋੜ੍ਹੀ ਜਿਹੀ ਤਾਕਤ ਵਿਚ ...... (ਵਿਘਨ)... ਮੈਂ ਅਗੇ ਵੀ ਇਨ੍ਹਾਂ ਨੂੰ ਵਾਰਨਿੰਗ ਦਿਤੀ ਸੀ .. ... (ਵਿਘਨ) ..... ਮੈਂ ਅੱਜ ਵੀ ਉਨ੍ਹਾਂ ਨੂੰ ਕਹਿੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਇਸ ਸਰਕਾਰ ਨੇ ਚਾਰ ਪੰਜ ਚੀਜ਼ਾਂ ਐਸੀਆਂ ਕੀਤੀਆਂ ਹਨ, ਜਿਨ੍ਹਾਂ ਕਰਕੇ ਇਨ੍ਹਾਂ ਦੇ ਖਿਲਾਫ ਬੇ-ਵਿਸ਼ਵਾਸੀ ਦਾ ਮਤਾ ਪੇਸ਼ ਹੋਇਆ ।

ਕੌਂਸਲ ਤੋੜਨ ਦੇ ਵਿਚ ਅਸੀਂ ਇਨ੍ਹਾਂ ਦਾ ਸਾਥ ਦਿਤਾ ਹੈ । ਡਾਇਰੈਕਟਲੀ ਨਹੀਂ ਇਨਡਾਇਰੈਕਟਲੀ ਦਿਤਾ ਹੈ । ...... (ਵਿਘਨ) ...... ਅਸੀਂ ਰੁਕਾਵਟ ਨਹੀਂ ਸੀ ਪਾਉਣਾ ਚਾਹੁੰਦੇ । (ਵਿਘਨ) ਅਸੀਂ ਆਲ ਇੰਡੀਆ ਪਾਰਟੀ ਹਾਂ , ਛਪੜ ਦੇ ਡਡੂ ਨਹੀਂ । ਤੁਹਾਨੂੰ ਸਿਰਫ ਇਥੇ ਇਤਨਾ ਹੀ ਸੋਚਣਾ ਪੈਂਦਾ ਹੈ, ਅਸੀਂ ਸਾਰੇ ਮੁਲਕ ਦਾ ਸੋਚਣਾ ਹੈ । (ਵਿਘਨ) ਉਹ ਮਗਰਮਛ ਇਨ੍ਹਾਂ ਡਡੂਆਂ ਨੂੰ ਖਾਣ ਲਈ । (ਵਿਘਨ)

ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਜਿਹੜੀਆਂ ਦੋ ਚੀਜ਼ਾਂ ਕੀਤੀਆਂ ਹਨ ਉਨ੍ਹਾਂ ਵਿਚ ਇਕ ਤਾਂ ਹੈ, ਜਿਹੜਾ ਇਨ੍ਹਾਂ ਨੇ ਆਪਣੀ ਪਾਰਟੀ ਵਿਚ ਇਲਹਾਕ ਕੀਤਾ ਸੀ । (ਵਿਘਨ)

ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿੰਦਾ ਹਾਂ ਕਿ ਇਨ੍ਹਾਂ ਵਿਚ ਔਰ ਇਨ੍ਹਾਂ ਦੀ ਦੂਸਰੀ ਪਾਰਟੀ ਦੇ ਵਿਚ ਕਸ਼ਮਕਸ਼ ਹੈ, ਸਚਰ ਫ਼ਾਰਮੂਲੇ ਦੇ ਮੁਤਅੱਲਕ । ਮੈਨੂੰ ਇਹ ਖੁਸ਼ੀ ਹੈ ਕਿ ਕੋਈ ਨਾ ਕੋਈ ਲਾਈਨ ਇਹ ਜ਼ੋਰ ਪਾ ਕੇ ਲਿਆ ਰਹੇ ਹਨ । ਮੈਂ ਕਹਿੰਦਾ ਹਾਂ ਕਿ ਇਹ ਲੈ ਆਉਣ ਤਾਂਕਿ ਪਬਲਿਕ ਦੇ ਮਾਈਂਡ ਵਿਚੋਂ ਇਕ ਗਲ ਹਮੇਸ਼ਾਂ ਵਾਸਤੇ ਖ਼ਤਮ ਹੋ ਜਾਵੇ ਅਤੇ ਵੇਖੀਏ ਇਹ ਉਸ ਤੇ ਕਾਇਮ ਰਹਿੰਦੇ ਹਨ ਜਾਂ ਨਹੀਂ । ਉਨ੍ਹਾਂ ਨੇ ਸੱਚਰ ਫਾਰਮੂਲੇ ਦੇ ਮੁਤਅੱਲਿਕ ਇਸ ਹਾਊਸ ਵਿਚ ਕੋਈ ਜਾਣਕਾਰੀ ਸਾਫ ਸ਼ਬਦਾਂ ਵਿਚ ਨਹੀਂ ਦਿਤੀ । ਇਹ ਇਕ ਅਹਿਮ ਮਸਲੇ ਨੂੰ ਸਾਈਡ ਟ੍ਰੈਕ ਕਰਦੇ ਰਹੇ ਹਨ । ਇਨ੍ਹਾਂ ਦੇ ਮੈਂਬਰਾਂ ਦੇ ਬੜੇ ਬਿਆਨ ਆਉਂਦੇ ਰਹੇ ਹਨ । ਇਨ੍ਹਾਂ ਦੇ ਇਕ ਆਨਰੇਬਲ ਮੈਂਬਰ ਦੇ ਬਿਆਨ ਦੂਸਰੇ ਪਾਸੇ ਆਉਂਦੇ ਰਹੇ ਹਨ । ਜੇ ਉਹ ਆਰਡੀਨਰੀ ਮੈਂਬਰ ਹੁੰਦਾ, ਮੈਂ ਉਸ ਦੀ ਰਾਏ ਦੀ ਬਹੁਤ ਕਦਰ ਨਾ ਕਰਦਾ । ਉਹ ਬੜਾ ਇਨ੍ਹਾਂ ਦਾ ਪੁਲੀਟੀਕਲ ਆਦਮੀ ਹੈ ਅਤੇ ਸੀਨੀਅਰ ਵਾਈਸ ਪ੍ਰੈਜ਼ੀਡੈਂਟ ਹੈ ਇਨ੍ਹਾਂ ਦੇ ਦਲ ਦਾ । ਉਨ੍ਹਾਂ ਨੇ ਕਿਹਾ, ਮੈਨੂੰ ਬੜੀ ਖੁਸ਼ੀ ਹੋਈ ਹੈ, ਜੋ ਕੁਝ ਵਿਸਾਖੀ ਵਾਲੇ ਦਿਨ, ਅੰਮ੍ਰਿਤਸਰ ਵਿਚ ਕਿਹਾ, ਮੈਂ ਵੀ ਉਥੇ ਸੀ । ਮੈਂ ਉਨ੍ਹਾਂ ਦੇ ਲਫ਼ਜ਼ਾਂ ਨੂੰ ਸੁਣਿਆ ਉਹ ਸਟ੍ਰਾਂਗ ਸੈਂਟਰ ਤੇ ਵਨ ਇੰਡੀਆ ਕਹਿੰਦੇ ਹਨ । ਅਗਰ ਇਹ ਇਸ ਤਰ੍ਹਾਂ ਸਭ ਕੁਝ ਚਾਹੁੰਦੇ ਹਨ ਤਾਂ ਉਨ੍ਹਾਂ ਦਾ ਆਫੀਸ਼ਲ ਰੈਜ਼ੋਲਿਊਸ਼ਨ ਆ ਜਾਏ ।

ਪਰ ਜਿਹੜੀ ਪਾਰਟੀ ਉਨ੍ਹਾਂ ਦੇ ਨਾਲ ਹੈ ਉਹ ਉਨ੍ਹਾਂ ਨਾਲ ਇਸ ਵਿਚਾਰ ਵਿਚ ਸਹਿਮਤ ਨਹੀਂ । ਸਿਖ ਹੋਮਲੈਂਡ ਦੀ ਮੰਗ ਤੁਹਾਡੀ ਪਾਰਟੀ ਦੇ ਨਿਸ਼ਾਨਿਆਂ ਨਾਲ ਮੇਲ ਨਹੀਂ ਖਾਂਦੀ । ਫਿਰ ਕਿਉਂ ਨਹੀਂ ਇਸ ਬਾਰੇ ਤੁਹਾਡੇ ਸਪੱਸ਼ਟ ਵਿਚਾਰ ਸਭ ਦੇ ਸਾਹਮਣੇ ਆਉਂਦੇ ? ਤੁਸੀਂ ਇਹ ਕਿਉਂ ਨਹੀਂ ਕਹਿੰਦੇ ਕਿ ਅਸੀਂ ਜੋ ਕੁਝ ਹੈ ਇਸ ਤੋਂ ਵਧ ਕੁਝ ਨਹੀਂ ਮੰਗਦੇ । ਅਸੀਂ ਪੰਜਾਬ

[ਕੈਪਟਨ ਰਤਨ ਸਿੰਘ

ਨੂੰ ਮਜ਼ਬੂਤ ਕਰਨਾ ਚਾਹੁੰਦੇ ਹਾਂ, ਪੰਜਾਬ ਨੂੰ ਮਜ਼ਹਬ ਦੇ ਨਾਂ ਤੇ ਨਹੀਂ, ਜ਼ਬਾਨ ਦੇ ਅਧਾਰ ਤੇ ਅਗੇ ਲੈ ਜਾਣਾ ਚਾਹੁੰਦੇ ਹਾਂ । ਮੈਂ ਆਪ ਦੇ ਨਾਲ ਸਹਿਮਤ ਹਾਂ । (ਵਿਘਨ)

**ਸਿਰਦਾਰ ਕਪੂਰ ਸਿੰਘ** : ਡਿਪਟੀ ਸਪੀਕਰ ਸਾਹਿਬ, ਮਾਨਯੋਗ ਕਾਂਗਰਸ ਦਲ ਦੇ ਉਪ ਨੇਤਾ ਨੇ ਸਿਖ ਹੋਮਲੈਂਡ ਦੀ ਗਲ ਨੂੰ ਖਾਮਖਾਹ ਇਸ ਮਤੇ ਦੀ ਬਹਿਸ ਵਿਚ ਪਾ ਦਿਤਾ ਹੈ । ਇਹ ਕਹਿਣ ਦਾ ਯਤਨ ਕਰ ਰਹੇ ਹਨ ਕਿ ਹੋਮਲੈਂਡ ਦੀ ਮੰਗ ਸ਼ਰੋਮਣੀ ਅਕਾਲੀ ਦਲ ਦੇ ਸਿਆਸੀ ਨਿਸ਼ਾਨਿਆਂ ਨਾਲ ਕਿਸੇ ਤਰ੍ਹਾਂ ਵੀ ਮੇਲ ਨਹੀਂ ਖਾਂਦੀ। ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਕਦੇ ਵੀ ਸ਼ਰੋਮਣੀ ਅਕਾਲੀ ਦਲ ਦੇ ਬੁਨਿਆਦੀ ਸਿਆਸੀ ਨਿਸ਼ਾਨਿਆਂ ਵਲ ਧਿਆਨ ਨਹੀਂ ਕੀਤਾ ।

**Mr. Deputy Speaker** : It is no point of order.

**Sirdar Kapur Singh** : I am not on a point of order.

**Captain Rattan Singh** : Then I do not give way.

**Mr. Deputy Speaker** : If the hon. Member Sirdar Kapur Singh is not on a point of order, he should please resume his seat.

**Sirdar Kapur Singh** : Now he (Capt. Rattan Singh) has given me the floor of the House. He has already yielded the floor.

**Mr. Deputy Speaker** : If the hon. Member is not on a point of order, he should please resume his seat.

**Sirdar Kapur Singh** : Sir, I can intervene. I may now be shown the courtesy to make my point clear. The hon. Member has asserted that the demand for the Sikh Homeland is not in conformity with the ideas which the Leader of the House expressed recently at Amritsar on the Basaikhi occasion. The Leader of the House appears to have said at Amritsar that his party is for a strong Centre and an integrated country. This is precisely the aim of the Sikh Homeland. The hon. Member should understand what the content of the Sikh Homeland is ?

**Mr. Deputy Speaker** : This is no point of order.

(Interruption in the House)

**Sirdar Kapur Singh** : Sir, I was not on a point of order. I intervened.

**ਕੈਪਟਨ ਰਤਨ ਸਿੰਘ** : ਮੈਂ ਸਿਰਦਾਰ ਕਪੂਰ ਸਿੰਘ ਹੋਰਾਂ ਦਾ ਧੰਨਵਾਦੀ ਹਾਂ ਉਨ੍ਹਾਂ ਨੇ ਗਲ ਦਸ ਦਿਤੀ ਹੈ, ਮੈਨੂੰ ਬੜੀ ਖੁਸ਼ੀ ਹੈ । ਇਸੇ ਕਰਕੇ ਮੈਂ ਚਾਹੁੰਦਾ ਹਾਂ ਕਿ ਸਰਕਾਰ ਆਪਣੀ ਵਾਜ਼ਿਹ ਪਾਲਸੀ ਡੀਕਲੇਅਰ ਕਰੇ । ਜੋ ਕਨਸੈਪਸ਼ਨ ਇਨ੍ਹਾਂ ਦੀ ਪਾਰਟੀ ਦੇ ਸੀਨੀਅਰ ਵਾਈਸ ਪ੍ਰੈਜ਼ੀਡੈਂਟ ਦੀ ਹੈ ਕੀ ਸਰਕਾਰ ਉਸ ਨਾਲ ਸਹਿਮਤ ਹੈ ? ਪਬਲਿਕ ਵਿਚ ਇਹ ਗਲ ਕਲੀਅਰ ਹੋਣੀ ਚਾਹੀਦੀ ਹੈ ।

**Sirdar Kapur Singh** : The hon. Member should speak with precision.

**Captain Rattan Singh** : I am speaking on a No-confidence Motion. A suspicion has arisen in the minds of the people about Akali Dal............... (Interruptions)

**Sirdar Kapur Singh** : My hon. Friend does not understand that the Akali Legislature Party is one thing and the Shromani Akali Dal is another. They are not identical.

**ਕੈਪਟਨ ਰਤਨ ਸਿੰਘ** : ਇਨ੍ਹਾਂ ਨੇ ਮੇਰਾ ਮਕਸਦ ਪੂਰਾ ਕਰ ਦਿਤਾ ਹੈ । ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ । ਮੈਂ ਸਮਝਦਾ ਹਾਂ ਕਿ ਲੈਜਿਸਲੇਚਰ ਵਿਚ ਅਕਾਲੀ ਪਾਰਟੀ ਦੇ ਲੀਡਰ ਅਤੇ ਅਕਾਲੀ ਪਾਰਟੀ ਜੋ ਜਮਾਤ ਹੈ, ਉਸਦਾ ਜੋ ਲੀਡਰ ਹੈ ਉਨ੍ਹਾਂ ਦੇ ਬੁਨਿਆਦੀ ਅਸੂਲਾਂ ਵਿਚ ਫ਼ਰਕ ਨਹੀਂ ਹੋ ਸਕਦਾ । ਅਗਰ ਕੋਈ ਮੁਤਫਿਕ ਨਾ ਹੋਵੇ, ਇਹ ਨਾ ਹੋਣ ਤਾਂ ਇਹ ਅਸਤੀਫਾ ਦੇ ਦੇਣ, ਉਹ ਨਾ ਹੋਣ ਤਾਂ ਉਹ ਅਸਤੀਫਾ ਦੇ ਦੇਣ । ਇਨ੍ਹਾਂ ਨੇ ਲੋਕਾਂ ਦੇ ਮਾਈਂਡ ਵਿਚ, ਜੋ ਡਾਊਟ ਹੈ ਉਸ ਨੂੰ ਕਲੀਅਰ ਨਹੀਂ, ਡੀਪਨ ਕੀਤਾ ਹੈ ।

**ਸਿਰਦਾਰ ਕਪੂਰ ਸਿੰਘ** : ਸਾਨੂੰ ਅਸਤੀਫਾ ਦੇਣ ਦੀ ਜ਼ਰੂਰਤ ਨਹੀਂ...(ਵਿਘਨ) ਅਸਤੀਫਾ ਕਪਤਾਨ ਸਾਹਿਬ ਹੀ ਦੇਣਗੇ । (ਵਿਘਨ)

**ਕੈਪਟਨ ਰਤਨ ਸਿੰਘ** : ਇਕ ਗਲ ਮੈਂ ਮੰਨਦਾ ਹਾਂ ਅਤੇ ਮੇਰੇ ਦਿਲ ਵਿਚ ਅਜਿਹਾ ਕੋਈ ਸ਼ਕ ਨਹੀਂ ਹੈ ਕਿ ਮੈਂ ਸਭ ਤੋਂ ਵਧ ਇੰਟੈਲੀਜੈਂਟ ਹਾਂ ਜਿਹਾ ਕਿ ਸਿਰਦਾਰ ਕਪੂਰ ਸਿੰਘ ਨੂੰ ਸ਼ਕ ਹੋਇਆ ਹੈ । ਮੈਂ ਤਾਂ ਇਕ ਆਰਡਨਰੀ ਮੈਂਬਰ ਹਾਂ ਦੂਜਿਆਂ ਹੀ ਵਰਗਾ । ਮੈਂ ਸਰਕਾਰ ਤੋਂ ਮੁਤਾਲਬਾ ਕਰਦਾ ਹਾਂ ਕਿ ਉਹ ਆਪਣਾ ਪੁਲੀਟੀਕਲ ਕ੍ਰੀਡ ਦਸੇ । ਜਿਥੇ ਤਕ ਮੈਂ ਸਮਝਦਾ ਹਾਂ ਸਿਖਾਂ ਦਾ ਤਾਂ ਜਨਮ ਹੀ ਖਾਸ ਤੌਰ ਤੇ ਪੈਟ੍ਰਿਆਟਿਜ਼ਮ ਤੇ ਮਬਨੀ ਹੈ । ਇਸ ਲਈ ਇਹ ਕੋਈ ਅਨਪੈਟ੍ਰੀਆਟਿਕ ਗਲ ਨਹੀਂ ਕਰ ਸਕਦੇ । ਉਨ੍ਹਾਂ ਵਿਚ ਅਗਰ ਕੋਈ ਸੱਜਣ ਅਜਿਹਾ ਹੈ, ਜਿਸ ਬਾਰੇ ਉਸ ਦੀ ਪੈਟ੍ਰਿਆਟਿਜ਼ਮ ਤੇ ਸ਼ਕ ਕੀਤਾ ਜਾਂਦਾ ਹੈ ਕਿ ਉਹ ਹਿੰਦੁਸਤਾਨ ਤੋਂ ਅਡ ਹੋਣਾ ਚਾਹੁੰਦਾ ਹੈ ਤਾਂ ਉਸ ਦਾ ਫਰਜ਼ ਹੈ ਕਿ ਗਲ ਕਲੀਅਰ ਕਰੇ । ਇਨ੍ਹਾਂ ਬਾਰੇ ਮੈਂ ਇਹ ਗਲ ਨਹੀਂ ਮੰਨਦਾ ਅਤੇ ਇਸੇ ਕਰਕੇ ਚਾਹੁੰਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਇਸ ਹਾਊਸ ਵਿਚ ਇਕ ਪ੍ਰੀਪੇਅਰਡ ਸਟੇਟਮੈਂਟ ਦੇਣ ਕਿ ਅਕਾਲੀ ਪਾਰਟੀ ਦੀ ਬੁਨਿਆਦੀ ਪਾਲਸੀ ਇਹ ਹੈ ਕਿ ਉਹ ਹਿੰਦੁਸਤਾਨ ਨੂੰ ਇਕ ਸਮਝਦੀ ਹੈ ਅਤੇ ਇਕ ਰਖੇਗੀ ਅਤੇ ਉਸੇ ਵਿਚ ਆਪਣੇ ਸੂਬੇ ਨੂੰ ਮਜ਼ਬੂਤ ਕਰਨ ਲਈ ਉਨ੍ਹਾਂ ਨੂੰ ਸੈਂਟਰ ਨਾਲ ਸ਼ਿਕਾਇਤ ਵੀ ਹੋ ਸਕਦੀ ਹੈ ਅਤੇ ਮੰਗ ਵੀ ਕਰ ਸਕਦੀ ਹੈ, ਉਹ ਜਾਇਜ਼ ਹੈ । ਮਗਰ ਇਨ੍ਹਾਂ ਨੇ ਡਾਊਟਸ ਜ਼ਰੂਰ ਕ੍ਰੀਏਟ ਕਰ ਦਿਤੀ ਹੈ । ਮੈਂ ਸਰਦਾਰ ਗੁਰਨਾਮ ਸਿੰਘ ਹੋਰਾਂ ਨੂੰ ਵਿਸਾਖੀ ਵਾਲੇ ਦਿਨ ਦੀ ਤਕਰੀਰ ਲਈ ਵਧਾਈ ਦਿਤੀ ਸੀ ਮਗਰ ਉਹ ਗੱਲ ਹਾਊਸ ਤੋਂ ਬਾਹਰ ਦੀ ਹੈ, ਇਸ ਲਈ ਮੈਂ ਚਾਹੁੰਦਾ ਹਾਂ ਕਿ ਉਹ ਹਾਊਸ ਵਿਚ ਇਸ ਬਾਰੇ ਬਿਆਨ ਦੇਣ । (ਵਿਘਨ) ਮੈਂ ਉਨ੍ਹਾਂ ਨੂੰ ਗਾਈਡ ਨਹੀਂ ਕਰ ਸਕਦਾ, ਪਰ ਐਸ਼ੋਰੈਂਸ ਮੰਗ ਸਕਦਾ ਹਾਂ, ਇਹ ਵਿਦਿਨ ਮਾਈ ਰਾਈਟਸ ਹੈ । ਉਹ ਬਿਆਨ ਦੇਣ ਜਾਂ ਨਾ ਦੇਣ...........

**ਸਿਰਦਾਰ ਕਪੂਰ ਸਿੰਘ** : ਇਹ ਘੜੀ ਮੁੜੀ ਕਹੀ ਜਾ ਰਹੇ ਹਨ ਕਿ ਸਰਦਾਰ ਗੁਰਨਾਮ ਸਿੰਘ ਬਿਆਨ ਦੇਣ, ਇਹ ਬਿਆਨ ਦੇਣ, ਉਹ ਬਿਆਨ ਦੇਣ । ਉਹ ਬਿਆਨ ਕਿਉਂ ਦੇਣ ? ਇਹੀ ਆਪਣਾ ਦਿਮਾਗ ਕਿਉਂ ਨਹੀਂ ਸਾਫ ਕਰ ਲੈਂਦੇ । (ਤਾੜੀਆਂ)

**ਕੈਪਟਨ ਰਤਨ ਸਿੰਘ** : ਮੇਰਾ ਦਿਮਾਗ ਬਿਲਕੁਲ ਸਾਫ ਹੈ, ਦਿਮਾਗੀ ਖਰਾਬੀ ਮੇਰੇ ਵਿਚ ਨਹੀਂ ਹੈ । (ਵਿਘਨ) ਮੈਨੂੰ ਖੁਸ਼ੀ ਹੈ ਕਿ ਸਰਦਾਰ ਕਪੂਰ ਸਿੰਘ ਹੋਰਾਂ ਨੇ ਮੇਰੀ ਮਦਦ ਕਰ

[ਕੈਪਟਨ ਰਤਨ ਸਿੰਘ

ਦਿਤੀ ਹੈ ਭਾਵੇਂ ਇਨ੍ਹਾਂ ਨੂੰ ਇਸ ਗਲ ਦਾ ਪਤਾ ਨਹੀਂ ਕਿ ਇਹ ਮੇਰੀ ਮਦਦ ਕਰਦੇ ਹਨ। ਮੈਂ ਇਨ੍ਹਾਂ ਦਾ ਸ਼ੁਕਰੀਆ ਇਥੇ ਵੀ ਅਤੇ ਬਾਹਰ ਵੀ ਕਰਾਂਗਾ । (ਵਿਘਨ) ਤੁਸੀਂ ਸਾਨੂੰ ਫਰੀਦਾਬਾਦ ਨਹੀਂ ਜਾਣ ਦਿਤਾ ਅਸੀਂ ਵੀ ਆਪ ਨੂੰ ਸਾਰੀ ਰਾਤ ਬੈਠਾਵਾਂਗੇ। ਹਾਲੇ ਤਾਂ ਬਹੁਤ ਮੈਂਬਰਾਂ ਨੇ ਬੋਲਣਾ ਹੈ ।

**ਸ੍ਰੀ ਡਿਪਟੀ ਸਪੀਕਰ** : ਮੈਂ ਆਪ ਨੂੰ ਰੀਮਾਈਂਡ ਕਰਾ ਦੇਵਾਂ ਕਿ ਸਿਟਿੰਗ ਢਾਈ ਵਜੇ ਤੋਂ 6 ਵਜੇ ਤਕ ਹੈ । (I may remind the hon. Member that the time of the sitting has already been fixed from 2.30 P. M. to 6 P. M.)

**ਕੈਪਟਨ ਰਤਨ ਸਿੰਘ** : ਜਦੋਂ ਅਸੀਂ ਕਹਿ ਰਹੇ ਸਾਂ ਕਿ ਇਹ ਬਹਿਸ ਕਿਸੇ ਹੋਰ ਦਿਨ ਰਖ ਲਵੋ ਤਾਂ ਉਸ ਵੇਲੇ ਇਨ੍ਹਾਂ ਨੇ ਕਿਹਾ ਕਿ ਅਗਰ ਰਾਤ ਤਕ ਵੀ ਬੈਠਣਾ ਪਵੇਗਾ ਤਾਂ ਬੈਠਾਂਗੇ । ਹੁਣ ਤਾਂ ਰਾਤ ਤਕ ਬੈਠਣਾ ਹੀ ਪਵੇਗਾ । ਹਾਲੇ ਤਾਂ 30 ਮੈਂਬਰਾਂ ਨੇ ਇਸ ਤੇ ਬੋਲਣਾ ਹੈ । ਆਪ ਨੇ ਸਾਨੂੰ ਅਜ ਫਰੀਦਾਬਾਦ ਨਹੀਂ ਜਾਣ ਦਿਤਾ ਇਸ ਲਈ ਅਸੀਂ ਇਸ ਤੇ ਵਕਤ ਤਾਂ ਲਾਵਾਂਗੇ ।

**ਕਾਮਰੇਡ ਸੱਤਪਾਲ ਡਾਂਗ** : ਆਨ ਏ ਪੁਆਇੰਟ ਆਫ ਆਰਡਰ, ਸਰ । ਇਨ੍ਹਾਂ ਨੇ ਕਿਹਾ ਹੈ ਕਿ ਸਿਟਿੰਗ ਰਾਤ ਤਕ ਚਲਣੀ ਚਾਹੀਦੀ ਹੈ। ਇਸ ਗਲ ਦਾ ਫੈਸਲਾ ਹੋ ਜਾਣਾ ਚਾਹੀਦਾ ਹੈ ਕਿ ਕਿੰਨੀ ਰਾਤ ਤਕ ਚਲੇਗੀ । ਰਾਤ ਦੇ 12 ਵਜੇ ਤਕ ਜਾਂ ਇਕ ਵਜੇ ਤਕ, ਇਸ ਦਾ ਫੈਸਲਾ ਹੋ ਜਾਵੇ ਅਤੇ ਉਸ ਮੁਤਾਬਿਕ ਟਾਈਮ ਡੀਵਾਈਡ ਕਰ ਲਿਆ ਜਾਵੇ ।

**ਸ੍ਰੀ ਡਿਪਟੀ ਸਪੀਕਰ** : ਆਪ ਬੋਲ ਲਉ, ਫਿਰ ਟਾਈਮ ਦਾ ਫੈਸਲਾ ਕਰ ਲੈਂਦੇ ਹਾਂ । (Let the hon. Member finish his speech, then we will decide about the fixation of time.)

**ਕੈਪਟਨ ਰਤਨ ਸਿੰਘ**:—ਡਿਪਟੀ ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਅਗਰ ਪਾਰਟੀ ਇਨ ਪਾਵਰ ਦੇ ਪੁਲੀਟੀਕਲ ਕ੍ਰੀਡ ਬਾਰੇ ਸ਼ਕ ਹੋ ਜਾਵੇ ਤਾਂ ਉਸ ਨੂੰ ਕਲੀਅਰ ਕਰਨਾ ਉਸ ਪੁਲੀਟੀਕਲ ਪਾਰਟੀ ਦਾ ਫਰਜ਼ ਬਣ ਜਾਂਦਾ ਹੈ । ਮੈਂ ਕਹਿ ਰਿਹਾ ਸੀ ਕਿ ਇਨ੍ਹਾਂ ਨੇ ਦੋ ਤਿੰਨ ਕੰਮ ਕੀਤੇ, ਜੋ ਇਹ ਹਨ, ਇਕ ਤਾਂ ਇਨ੍ਹਾਂ ਨੇ ਪੁਲੀਟੀਕਲ ਹੋਰਾਈਜ਼ਨ ਨੂੰ ਕਲਾਊਡੀ ਕੀਤਾ, ਦੂਜੇ ਪੁਲੀਟੀਕਲ ਕੁਰਪਸ਼ਨ ਨੂੰ ਵਧਾਇਆ, ਤੀਜੇ ਇਨ੍ਹਾਂ ਨੇ ਡੀਫੈਕਸ਼ਨਜ਼ ਨੂੰ ਇੰਜਨੀਅਰ ਕੀਤਾ ।

ਇਨ੍ਹਾਂ ਨੇ ਗਰੀਬਾਂ ਮਸੂਮਾਂ ਤੇ law abiding citizens ਨੂੰ ਪ੍ਰੋਟੈਕਸ਼ਨ ਨਹੀਂ ਦਿਤੀ । ਇਨ੍ਹਾਂ ਪ੍ਰੋਟੈਕਸ਼ਨ ਤਾਂ ਕੀ ਦੇਣੀ ਸੀ, ਧਮਕੀਆਂ ਦਿਤੀਆਂ ਅਤੇ ਝੂਠੇ ਕੇਸ ਬਣਾਏ । ਮੈਂ ਆਪ ਕੋਈ 15 ਚਿਠੀਆਂ ਇਨ੍ਹਾਂ ਨੂੰ ਲਿਖੀਆਂ 12/3 ਨੂੰ 13/3 ਨੂੰ ਅਤੇ ਇਸੇ ਤਰ੍ਹਾਂ ਇਸ ਤੋਂ ਬਾਦ ਵੀ ਭੇਜੀਆਂ ਪਰ ਕਿਸੇ ਦਾ ਜਵਾਬ ਨਹੀਂ ਦਿਤਾ ਗਿਆ । ਅਨਐਕਨਾਲਜਮੈਂਟਾ ਪਈਆਂ ਹਨ । ਇਕ ਜਵਾਬ ਮੈਨੂੰ ਡਿਪਟੀ ਸਪੀਕਰ ਸਾਹਿਬ, ਮਿਲਿਆਂ ਕਿ ਤੁਹਾਡੀ ਚਿਠੀ ਆਈ. ਜੀ. ਨੂੰ ਭੇਜ ਦਿਤੀ ਗਈ ਹੈ ਟਿਪਣੀ ਲਈ । ਉਥੇ ਟਿਪਣੀ ਵਾਲਾ ਵੀ ਕੋਈ ਨਹੀਂ ਤੇ ਟਿਪਣੀ ਕਿਸ ਦੇਣੀ ਹੈ । ਇਸ ਲਈ ਇਹ ਐਲੀਗੇਸ਼ਨ ਵੀ ਇਸ ਸਰਕਾਰ ਤੇ ਲਗਾਇਆ ਜਾ ਸਕਦਾ ਹੈ ਕਿ ਕਿਸੇ ਚਿਠੀ ਦਾ ਜਵਾਬ ਮਹੀਨਾ ਦੋ ਮਹੀਨਿਆਂ ਤਕ ਨਹੀਂ ਦਿਤਾ ਜਾਂਦਾ । ਮੈਂ ਕਾਂਗਰਸ ਵਰਕਰਾਂ ਦੀ ਹਰਾਸਮੈਂਟ, ਜਿਹੜੀ ਇਸ ਸਰਕਾਰ ਵਲੋਂ ਕੀਤੀ ਜਾ ਰਹੀ ਹੈ

ਉਸ ਦੇ ਬਾਰੇ ਵਿਚ ਵੀ ਚਿਠੀਆਂ ਲਿਖੀਆਂ ਅਤੇ ਸਰਕਾਰ ਦਾ ਧਿਆਨ ਦਿਵਾਇਆ ਪਰ ਇਨ੍ਹਾਂ ਨੇ ਕੋਈ ਜਵਾਬ ਨਹੀਂ ਦਿਤਾ। ਇਸ ਲਈ ਡਿਪਟੀ ਸਪੀਕਰ ਸਾਹਿਬ, ਮੈਂ ਤਵੱਕ ਕਰਦਾ ਹਾਂ ਕਿ ਜਿਹੜੇ ਅਸੀਂ ਕੇਸਿਜ਼ ਕਾਂਗਰਸ ਵਰਕਰਾਂ ਦੇ ਹਰਾਸਮੈਂਟ ਦੇ ਪੇਸ਼ ਕੀਤੇ ਹਨ, ਉਨ੍ਹਾਂ ਦੀ ਪੜਤਾਲ ਕੀਤੀ ਜਾਵੇ। ਇਕ ਗਲ ਜਿਹੜੀ ਇਥੇ ਦੋ ਤਿੰਨ ਵੇਰ ਹਾਊਸ ਵਿਚ ਪਹਿਲਾਂ ਹੀ ਆ ਚੁਕੀ ਹੈ, ਉਹ ਹੈ, ਕਾਂਗਰਸ ਕਮੇਟੀ ਅਰਬਨ ਅੰਮ੍ਰਿਤਸਰ ਦੇ ਜਨਰਲ ਸੈਕਟਰੀ ਦੀ। ਉਸ ਦੇ ਮੁਤਅੱਲਿਕ ਪਰਸੋਂ ਵੀ ਦਸਿਆ ਗਿਆ ਸੀ ਕਿ ਉਸ ਦੇ ਖਿਲਾਫ਼ ਕਿਸ ਤਰ੍ਹਾਂ ਕੇਸ ਕਨਕਾਕਟ ਕੀਤੇ ਜਾਂਦੇ ਹਨ ਕਿ ਉਸ ਨੇ ਇਕ ਬਟੂਆ ਖੋਹਿਆ ਜਿਸ ਵਿਚ 90 ਰੁਪਏ ਸਨ ਅਤੇ ਨਾਲ ਹੀ ਉਸ ਨੇ ਛੁਰਾ ਦਿਖਾਇਆ। ਇਹ ਅੰਮ੍ਰਿਤਸਰ ਦਾ ਕੇਸ ਹੈ ਅਤੇ ਫਿਰ ਉਸ ਨੂੰ ਇਸ ਤਰ੍ਹਾਂ ਦੇ ਕੇਸ ਵਿਚ ਅਰੈਸਟ ਕਰ ਲਿਆ ਗਿਆ। ਉਸ ਦੇ ਪੁਤਰ ਨੂੰ ਵੀ ਅਰੈਸਟ ਕਰ ਲਿਆ ਗਿਆ। (ਵਿਘਨ) (ਜੈਇੰਦਰ ਸਿੰਘ ਵਾਲੀ ਗਲ ਤਾਂ ਨਹੀਂ) (ਸ਼ੋਰ) ਫਿਰ, ਡਿਪਟੀ ਸਪੀਕਰ ਸਾਹਿਬ, ਹੈਰਾਨੀ ਦੀ ਗਲ ਹੈ ਕਿ ਇਸ ਚੀਜ਼ ਦਾ ਨੋਟਿਸ ਸਰਕਾਰ ਪਾਸ 15, 20 ਦਿਨ ਪਹਿਲਾਂ ਤੋਂ ਹੈ। ਸਰਕਾਰ ਨੂੰ ਇਕ ਚਿਠੀ ਵਿਚ ਇਹ ਲਿਖਿਆ ਗਿਆ ਕਿ ਪੋਲੀਟੀਕਲ ਬਿਨਾ ਤੇ ਇਸ ਜਨਰਲ ਸੈਕਟਰੀ ਨੂੰ ਤੰਗ ਕੀਤਾ ਜਾ ਰਿਹਾ ਹੈ ਅਤੇ ਇਥੇ ਹੀ ਬਸ ਨਹੀਂ। ਇਸ ਗਲ ਨੂੰ ਗਿਆਨੀ ਗੁਰਮੁਖ ਸਿੰਘ ਮੁਸਾਫਰ ਨੇ ਡੀ. ਸੀ. ਅੰਮ੍ਰਿਤਸਰ ਨੂੰ ਦਸਿਆ। ਚਿਠੀ ਲਿਖੀ ਸਰਦਾਰ ਗੁਰਨਾਮ ਸਿੰਘ ਚੀਫ ਮਨਿਸਟਰ ਨੂੰ, ਫਿਰ ਇਸ ਹਾਊਸ ਵਿਚ ਦਸਿਆ ਪਰ ਇਨ੍ਹਾਂ ਗਲਾਂ ਦੇ ਬਾਵਜੂਦ, ਡਿਪਟੀ ਸਪੀਕਰ ਸਾਹਿਬ, ਉਸ ਜਨਰਲ ਸੈਕਟਰੀ ਨੂੰ ਇਕ ਟਰਮਪਡ ਅਪ ਕੇਸ ਵਿਚ ਅੰਦਰ ਕਰ ਦਿਤਾ। ਇਹ ਹੈ, ਲਾ ਐਂਡ ਆਰਡਰ ਦੀ ਹਾਲਤ। ਜੇਕਰ ਇਹ ਇਸ ਤਰ੍ਹਾਂ ਪੋਲੀਟੀਕਲ ਅਪੋਨੈਂਟਸ ਨੂੰ ਇਸ ਤਰ੍ਹਾਂ ਦੇ ਕੇਸਾਂ ਵਿਚ ਅੰਦਰ ਕਰ ਦੇਣਗੇ ਤਾਂ ਇਸ ਨਾਲ ਤੁਸੀਂ ਅੰਦਾਜ਼ਾ ਲਗਾਉ ਕਿ ਸਰਕਾਰ ਕਿਸ ਤਰ੍ਹਾਂ ਆਪਣੇ ਆਪ ਨੂੰ ਪਬਲਿਕ ਵਿਚ ਹਰਮਨ ਪਿਆਰਾ ਕਹਿ ਸਕਦੀ ਹੈ? ਸਾਨੂੰ ਇਨ੍ਹਾਂ ਦੇ ਹਰਮਨ ਪਿਆਰਾ ਬਣਨ ਤੇ ਇਤਰਾਜ਼ ਨਹੀਂ ਪਰ ਇਸ ਤਰ੍ਹਾਂ ਪੋਲੀਟੀਕਲ ਮੁਖਾਲਫਾਂ ਨੂੰ ਤੰਗ ਕਰਕੇ ਨਹੀਂ ਅਤੇ ਨਾ ਹੀ ਕਿਸੇ ਨੂੰ ਪ੍ਰੈਸ਼ਰਾਇਜ਼ ਕਰਕੇ। ਇਹ ਤਾਂ ਇਨ੍ਹਾਂ ਲਈ ਬੂਮਰੈਂਗ ਬਣਾਇਆ ਜਾ ਸਕਦਾ ਹੈ। ਇਸ ਤਰ੍ਹਾਂ ਦੀਆਂ ਜਿਹੜੀਆਂ ਇਹ ਗਲਾਂ ਕਰ ਰਹੇ ਹਨ ਇਨ੍ਹਾਂ ਦਾ ਖਮਿਆਜ਼ਾ ਇਨ੍ਹਾਂ ਨੂੰ ਆਪ ਭੁਗਤਣਾ ਪਵੇਗਾ। (ਵਿਘਨ) ਡਿਪਟੀ ਸਪੀਕਰ ਸਾਹਿਬ, ਇਕ ਗਲ ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਅਜ ਇਨ੍ਹਾਂ ਨੇ ਇਹ ਆਪਣੀ ਮੈਜਾਰਟੀ ਦੀ ਤਾਦਾਦ ਤੇ ਜੋ ਕੁਝ ਇਸ ਹਾਊਸ ਵਿਚ ਕੀਤਾ ਹੈ ਅਤੇ ਹਰ ਜਾਇਜ਼ ਗਲ ਨੂੰ ਸਟੀਮਰੋਲ ਕਰ ਦਿਤਾ ਹੈ, ਮੈਂ ਸਮਝਦਾ ਹਾਂ ਕਿ ਡੈਮੋਕਰੇਸੀ ਵਿਚ ਇਸ ਤਰ੍ਹਾਂ ਨਹੀਂ ਕੀਤਾ ਜਾਣਾ ਚਾਹੀਦਾ ਅਤੇ ਕਿਸੇ ਨੂੰ ਮਜਬੂਰ ਕਰਨਾ ਇਕ ਕੁਰਪਟ ਪ੍ਰੈਕਟਿਸ ਹੈ। ਇਸ ਨੂੰ ਬੰਦ ਕਰਨਾ ਚਾਹੀਦਾ ਹੈ। ਮੈਜਾਰਟੀ ਵਿਚ ਲਚਕ ਹੋਣੀ ਚਾਹੀਦੀ ਹੈ, ਜੋ ਕਿ ਜਾਇਜ਼ ਮੰਗ ਨੂੰ ਪਰਵਾਨ ਕਰ ਲਏ, ਹਰ ਚੰਗੀ ਗਲ ਦਾ ਜਿਹੜੀ ਸਵਾਗਤ ਕਰੇ, ਪਰ ਇਥੇ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਜਿਹੜੇ ਇਨ੍ਹਾਂ ਨੇ ਸ਼ਬਦ ਵਰਤੇ ਹਨ ਕਿ ਆਪਣੇ ਇਕ ਮੈਂਬਰ ਨੂੰ ਕਿਹਾ ਹੈ ਕਿ ਤੁਹਾਡੀ ਗਲ ਤਾਂ ਮੰਨ ਲਵਾਂਗੇ ਪਰ ਇਨਾਂ ਦੀ ਨਹੀਂ ਮੰਨਣੀ ਕਿਉਂਕਿ ਇਹ ਇਧਰ ਬੈਠੇ ਨੇ। ਮੈਂ ਤਾਂ ਇਹ ਕਹਾਂਗਾ ਕਿ ਹਰ ਚੰਗੀ ਗਲ ਨੂੰ ਭਾਵੇਂ ਉਹ ਤੁਹਾਡੇ ਵਲੋਂ ਆਵੇ ਜਾਂ ਸਾਡੇ ਵਲੋਂ ਆਵੇ ਮੰਨ ਲੈਣਾ ਚਾਹੀਦਾ ਹੈ? (ਵਿਘਨ) ਇਹ ਇਕ ਬੀਮਾਰ ਮਨ ਦੀ ਸੋਚ ਹੈ ਕਿ ਕਿਸ ਨੇ ਕਾਂਗਰਸ ਨੂੰ ਕਮਜ਼ੋਰ ਕੀਤਾ ਹੈ। ਇਸ ਤਰ੍ਹਾਂ ਕਰਨ ਨਾਲ ਕਾਂਗ੍ਰਸ ਕਮਜ਼ੋਰ ਨਹੀਂ ਹੋ ਰਹੀ ਇਹ ਤਾਂ ਸਗੋਂ ਕਾਂਗਰਸ ਨੂੰ ਮਜਬੂਤ ਕੀਤਾ ਜਾ ਰਿਹਾ ਹੈ। ਜਿਹੜੀ ਪਾਲਿਸੀ ਕਾਂਗਰਸ ਦੀ ਹੈ ਉਹ ਅਗੇ ਤੋਂ ਸਗੋਂ ਤ੍ਰਕੜੇ ਹੋਕੇ ਚਲਾਣਾ ਚਾਹੁੰਦੇ ਹਾਂ ਪਰ ਤੁਸੀਂ ਜਿਸ ਪਾਲਿਸੀ ਨੂੰ ਅਪਣਾ ਲਿਆ ਹੈ ਡੀਫੈਕਸ਼ਨ ਮੰਨ ਕੇ ਅਤੇ ਤਕੜੇ ਹੋ ਕੇ ਇਸਪਾਸੇ ਲਗੇ ਹੋ, ਇਸ ਗਲ ਦਾ ਖਮਿਆਜ਼ਾ ਭੁਗਤਣਾ ਪਏਗਾ।

[ਕੈਪਟਨ ਰਤਨ ਸਿੰਘ

ਫਿਰ ਇਥੇ ਕੋਈ ਗਲ ਕੀਤੀ ਜਾਵੇ ਤਾਂ ਕਹਿੰਦੇ ਹਨ ਕਿ ਇਸ ਨੂੰ ਜਾਣ ਬੁਝ ਕੇ ਨਹੀਂ ਕੀਤਾ ਗਿਆ ਪਰ ਮੈਂ ਕਹਿੰਦਾ ਹਾਂ ਕਿ ਕੋਈ ਗਲ ਅਪੋਜ਼ੀਸ਼ਨ ਦੀ ਵੀ ਮੰਨ ਲੈਣੀ ਚਾਹੀਦੀ ਹੈ ਅਤੇ ਜੇਕਰ ਮੰਨ ਲੈਂਦੇ ਤਾਂ ਮੁਨਾਸਿਬ ਸੀ। ਹਾਂ ਜਿਹੜੀ ਗਲ ਅਪੋਜ਼ੀਸ਼ਨ ਦੀ ਹੋਵੇ ਤੇ ਮੁਨਾਸਿਬ ਨਾ ਹੋਵੇ ਉਸ ਨੂੰ ਭਾਵੇਂ ਨਾ ਮੰਨੋ । ਜੇਕਰ ਮੁਨਾਸਿਬ ਨੂੰ ਵੀ ਨਾ ਮੰਨੋ ਤਾਂ ਤੁਸੀਂ ਡੈਮੋਕਰੇਸੀ ਨੂੰ ਮਜ਼ਬੂਤ ਨਹੀ ਕਰਦੇ ਸਗੋਂ ਕਮਜ਼ੋਰ ਕਰਦੇ ਹੋ । ਹਰ ਮੈਂਬਰ ਦਾ ਹਕ ਹੈ ਅਤੇ ਇਕ ਰਾਈਟ ਹੈ ਅਤੇ ਸਰਟਨ ਡਿਊਟੀਜ਼ ਹਨ, ਇਸ ਲਈ ਜਿਹੜੇ ਮੈਂਬਰ ਚੰਗੀ ਸਲਾਹ ਦੇਣ ਉਹ ਮੰਨ ਲੈਣੀ ਚਾਹੀਦੀ ਹੈ। ਉਨ੍ਹਾਂ ਨੂੰ ਸੁਟ ਨਹੀਂ ਦੇਣਾ ਚਾਹੀਦਾ ਉਹ ਫਾਇਦੇਮੰਦ ਹੋ ਸਕਦੀਆਂ ਹਨ ।

ਜਿਹੜਾ ਫਿਰੋਜ਼ਪੁਰ ਜੇਲ੍ਹ ਦਾ ਵਾਕਿਆ ਹੈ, ਇਸ ਦੇ ਬਾਰੇ ਵਿਚ ਕਈ ਵੇਰ ਮੰਗ ਕੀਤੀ ਗਈ ਹੈ ਕਿ ਜੁਡੀਸ਼ਲ ਇਨਕੁਆਇਰੀ ਕੀਤੀ ਜਾਣੀ ਚਾਹੀਦੀ ਹੈ ਪਰ ਨਹੀਂ ਕੀਤੀ ਗਈ। ਇਹ ਇਕੱਲੀ ਹੀ ਮਿਸਾਲ ਕਾਫੀ ਹੈ ਤੁਹਾਡੀ ਸਰਕਾਰ ਬਾਰੇ ਕੁਝ ਕਹਿਣ ਲਈ ਕਿ ਸਰਕਾਰ ਨੂੰ ਨਹੀਂ ਰਹਿਣਾ ਚਾਹੀਦਾ । ਇਥੇ ਇਹ ਕਿਹਾ ਗਿਆ ਕਿ ਜੇਕਰ ਮੈਂ (ਚੀਫ ਮਨਿਸਟਰ) ਕਮਿਸ਼ਨਰ ਦੀ ਇਨਕੁਆਇਰੀ ਤੋਂ ਸੈਟਿਸਫਾਇਡ ਨਾ ਹੋਇਆ ਤਾਂ ਜੁਡੀਸ਼ਲ ਇਨਕੁਆਇਰੀ ਕਰਾ ਦਿਤੀ ਜਾਵੇਗੀ ਪਰ ਇਹ ਵੀ ਤਾਂ ਨਹੀਂ ਪਤਾ ਕਿ ਇਨਕੁਆਇਰੀ ਹੋ ਵੀ ਰਹੀ ਹੈ ਜਾਂ ਨਹੀਂ। ਪਤਾ ਨਹੀਂ ਕਮਿਸ਼ਨਰ ਇਨਕੁਆਇਰੀ ਕਰ ਚੁਕਾ ਹੈ ਜਾਂ ਵਿਚੇ ਹੀ ਖਤਮ ਕਰ ਦਿਤੀ ਗਈ ਹੈ। ਹਾਊਸ ਨੂੰ ਇਸ ਬਾਰੇ ਵੀ ਹਨੇਰੇ ਵਿਚ ਰਖਿਆ ਜਾ ਰਿਹਾ ਹੈ। ਪਬਲਿਕ ਮਾਈਂਡ ਇਸ ਗਲ ਤੇ ਐਜੀਟੇਟ ਹੋ ਰਿਹਾ ਹੈ। ਇਹ ਪਬਲਿਕ ਦੇ ਸਾਹਮਣੇ ਸਚਾਈ ਪੇਸ਼ ਕਰਨ ਤੋਂ ਸੰਕੋਚ ਕਰਦੇ ਹਨ। ਪਰ ਜਦ ਇਸ ਮਨਿਸਟਰੀ ਦਾ ਨਾਮ ਲੈ ਕੇ ਬਦਮਾਸ਼ ਆਦਮੀਆਂ ਨੂੰ ਪ੍ਰੋਟੈਕਟ ਕਰਨ ਦੀ ਗਲ ਲੋਕ ਆਖਦੇ ਹਨ ਤਾਂ ਇਹ ਮਹਿਸੂਸ ਹੁੰਦਾ ਹੈ ਕਿ ਇਹ ਸਰਕਾਰ ਰਹਿਣ ਦੇ ਲਾਇਕ ਨਹੀਂ ਭਾਵੇਂ ਇਸ ਸਾਰੇ ਵਿਚ ਚੀਫ ਮਿਨਿਸਟਰ ਦਾ ਹਥ ਨਾ ਵੀ ਹੋਵੇ। ਇਸ ਲਈ ਮੈਂ ਕਹਾਂਗਾ ਕਿ ਸਚਾਈ ਸਾਹਮਣੇ ਲਿਆ ਕੇ ਰਖ ਦੇਣੀ ਚਾਹੀਦੀ ਹੈ ਤਾਂਕਿ ਕੋਈ ਉਂਗਲ ਨਾ ਉਠਾ ਸਕੇ।

ਇਕ ਚੀਜ਼ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਿਹੜੀਆਂ ਗਲਾਂ ਕੀਤੀਆਂ ਹਨ ਕਿ ਗਿੱਲ ਵਿਚ ਬੁਰੀਆਂ ਸਨ ਇਹ ਸਮਝਦੇ ਵੀ ਹਨ ਕਿ ਬੁਰੀਆਂ ਸਨ ਤਾਂ ਫਿਰ ਇਹ ਆਪ ਵੀ ਉਸੇ ਤਰ੍ਹਾਂ ਦੀਆਂ ਗਲਾਂ ਕਿਉਂ ਕਰਦੇ ਹਨ ? ਜੇਕਰ ਗਿਲ ਸਰਕਾਰ ਨੇ ਕੋਈ ਮਾੜੇ ਕੰਮ ਕੀਤੇ ਤਾਂ ਤੁਸੀਂ ਉਸ ਨੂੰ ਮਾੜਾ ਕਹਿੰਦੇ ਹੋ ਤੇ ਜੇਕਰ ਤੁਸੀਂ ਵੀ ਉਸੇ ਤਰ੍ਹਾਂ ਦੇ ਮਾੜੇ ਕੰਮ ਕਰੋਗੇ ਤਾਂ ਤੁਹਾਨੂੰ ਕਿਸ ਤਰ੍ਹਾਂ ਪਬਲਿਕ ਚੰਗਾ ਆਖ ਸਕਦੀ ਹੈ, ਮਾੜਾ ਹੀ ਕਹੇਗੀ। (ਵਿਘਨ) (ਸ਼ੋਰ) ਗਿਲ ਵੀ ਤਾਂ ਤੁਹਾਡੇ ਵਿਚੋਂ ਸੀ। ਤੁਸੀਂ ਸਾਂਭ ਨਾ ਸਕੇ 9 ਮਹੀਨੇ ਤਕ ਤੁਹਾਡੇ ਨਾਲ ਰਿਹਾ, ਫਿਰ ਨਿਕਲ ਗਿਆ । ਜੇਕਰ ਗਿਲ ਮਾੜਾ ਸੀ ਤਾਂ ਤੁਹਾਡੀ ਸੰਸਥਾ ਵਿਚ ਨੌ ਸਾਲ ਤਕ ਰਿਹਾ, ਤੁਸੀਂ ਹਟਾਇਆ ਕਿਉਂ ਨਾ ? ਅਸੀਂ ਉਸ ਨੂੰ ਨਾਲ ਰਖ ਕੇ ਵੇਖਿਆ ਤੇ ਫਿਰ ਹਟਾਇਆ ਵੀ। ਅਸੀਂ (ਵਿਘਨ) (ਸ਼ੋਰ) ਤੁਸੀਂ ਨਹੀਂ ਸੀ ਹਟਾਇਆ। 9 ਮਹੀਨੇ ਤੁਹਾਡੇ ਨਾਲ ਉਸ ਰਾਜ ਕੀਤਾ ਤੇ ਫਿਰ ਨੌ ਮਹੀਨੇ ਖਤਮ ਹੋਏ ਤਾਂ ਬਾਹਰ ਆ ਗਿਆ (ਹਾਸਾ) ਇਥੇ ਡਰ ਹੈ ਕਿ ਜੇਕਰ ਤੁਸੀਂ ਇਸੇ ਤਰ੍ਹਾਂ ਕੰਮ ਕਰਦੇ ਰਹੇ ਤਾਂ ਤੁਸੀਂ ਇਸ ਤੋਂ ਵੀ ਛੇਤੀ ਬਾਹਰ ਨਾ ਆ ਜਾਓ (ਵਿਘਨ : ਨੌਵਾਂ ਮਹੀਨਾ ਮਾੜਾ ਹੈ) (ਹਾਸਾ)

ਇਸ ਲਈ ਮੈਂ ਸਮਝਦਾ ਹਾਂ ਕਿ ਜਿਹੜਾ ਬੇਪ੍ਰਤੀਤੀ ਦਾ ਮਤਾ ਅਸੀਂ ਇਸ ਸਰਕਾਰ ਦੇ ਸਾਹਮਣੇ ਪੇਸ਼ ਕੀਤਾ ਹੈ, ਇਸ ਨੂੰ ਲਾਈਟਲੀ ਨਹੀਂ ਲੈਣਾ ਚਾਹੀਦਾ । ਇਸ ਤੇ ਸੰਜੀਦਗੀ ਨਾਲ ਸੋਚਣ ਦੀ ਲੋੜ ਹੈ ਕਿ ਇਹ ਕਿਉਂ ਲਿਆਂਦੀ ਗਈ ਹੈ। ਤੁਸੀਂ ਮਰਿਯਾਦਾ ਦੀ ਉਲੰਘਣ ਕਰਕੇ ਸਾਨੂੰ

ਇਕ ਗਲ ਮੈਂ ਹੋਰ ਅਰਜ਼ ਕਰਨੀ ਹੈ । ਉਹ ਹੈ ਪ੍ਰੋਸੀਕਿਊਸ਼ਨ ਏਜੰਸੀ ਨੂੰ ਪੁਲੀਸ ਤੋਂ ਵਖਰਾ ਕਰਨਾ । ਪਿਛਲੀ ਫਰੰਟ ਸਰਕਾਰ ਨੇ ਇਹ ਫੈਸਲਾ ਕੀਤਾ ਸੀ ਪਰ ਗਿਲ ਸਰਕਾਰ ਨੇ ਇਸ ਫੈਸਲੇ ਨੂੰ ਖ਼ਤਮ ਕਰ ਦਿਤਾ ਸੀ । ਇਹ ਫੈਸਲਾ ਲਾਗੂ ਹੋਣਾ ਚਾਹੀਦਾ ਹੈ । ਇਸ ਉੱਤੇ ਕੁਝ ਪੁਲੀਸ ਦੇ ਅਧਿਕਾਰੀਆਂ ਦੇ ਕਹਿਣ ਤੇ ਰੀ-ਕੰਸਿਡਰੇਸ਼ਨ ਨਹੀਂ ਹੋਣੀ ਚਾਹੀਦੀ । ਇਹ ਏਜੰਸੀ ਪੁਲੀਸ ਤੋਂ ਜ਼ਰੂਰ ਵਖਰੀ ਕਰਨੀ ਚਾਹੀਦੀ ਹੈ ।

ਫਿਰ ਡਿਪਟੀ ਸਪੀਕਰ ਸਾਹਿਬ, ਮੈਨੂੰ ਖੁਸ਼ੀ ਹੈ ਕਿ ਪੇ-ਕਮਿਸ਼ਨ ਰਿਪੋਰਟ ਵਿਚ ਕੁਝ ਕਨਸੈਸਨਜ਼ ਦਿਤੀਆਂ ਗਈਆਂ ਹਨ । ਮੈਂ ਅਰਜ਼ ਕਰਦਾ ਹਾਂ ਅਤੇ ਗੌਰਮਿੰਟ ਨੂੰ ਕਹਾਂਗਾ ਕਿ ਇਸ ਰਿਪੋਰਟ ਨਾਲ ਜਿਹੜੀਆਂ ਅਨਾਮਲੀਜ਼ ਹੋਈਆਂ ਹਨ; ਉਨ੍ਹਾਂ ਨੂੰ ਦੂਰ ਕਰਨ ਲਈ ਐਮ. ਐਲ. ਏਜ਼. ਨੂੰ ਪੁੱਛਿਆ ਜਾਵੇ, ਕਰਮਚਾਰੀਆਂ ਦੇ ਨੁਮਾਇੰਦਿਆਂ ਨੂੰ ਪੁਛ ਲਿਆ ਜਾਵੇ । ਮੈਨੂੰ ਇਹ ਤਸਲੀ ਨਹੀਂ ਕਿ ਆਈ. ਏ. ਐਸ. ਅਫਸਰ ਕਰਮਚਾਰੀਆਂ ਨੂੰ ਇਨਸਾਫ ਦੇ ਸਕਣਗੇ । ਉਹ ਤਾਂ ਇਹ ਸਮਝਦੇ ਹਨ ਕਿ ਵਡੇ ਤੋਂ ਵਡਾ ਡਾਕਟਰ ਵੀ ਉਨ੍ਹਾਂ ਤੋਂ ਜ਼ਿਆਦਾ ਤਨਖਾਹ ਨਹੀਂ ਲੈ ਸਕਦਾ । ਸਰਕਾਰ ਨੇ ਜਿਹੜੀ ਐਸ਼ੋਰੈਂਸ ਦਿਤੀ ਹੈ, ਉਹ ਆਈ. ਏ. ਐਸ. ਅਫ਼ਸਰ ਪੂਰੀ ਨਹੀਂ ਕਰ ਸਕਦੇ । ਇਸ ਲਈ ਉਨ੍ਹਾਂ ਤੋਂ ਪੁਛਣ ਦੀ ਬਜਾਏ ਕਰਮਚਾਰੀਆਂ ਦੇ ਨੁਮਾਇੰਦਿਆਂ ਨੂੰ ਕਨਫੀਡੈਂਸ ਵਿਚ ਲਿਆ ਜਾਵੇ ।

ਫਿਰ ਮੈਂ ਚੀਫ਼ ਮਨਿਸਟਰ ਦੇ ਨੋਟਿਸ ਵਿਚ ਇਹ ਗਲ ਵੀ ਲਿਆਉਣੀ ਚਾਹੁੰਦਾ ਹਾਂ ਕਿ ਸਾਲਾਂ ਦੇ ਇਤਿਹਾਸ ਵਿਚ ਇਹ ਪਹਿਲੀ ਵਾਰ ਹੈ ਕਿ ਬਜਟ ਸਪੀਚ ਵਿਚ ਲੇਬਰ ਬਾਰੇ ਕੋਈ ਇਕ ਲਫਜ਼ ਵੀ ਨਹੀਂ ਕਿਹਾ ਗਿਆ । ਜਦੋਂ ਕਿ ਫਾਈਨੈਂਸ ਮਨਿਸਟਰ ਹੀ ਲੇਬਰ ਮਨਿਸਟਰ ਹੋਣ ਤਾਂ ਮੈਂ ਇਹ ਮੰਨਣ ਲਈ ਤਿਆਰ ਨਹੀਂ ਕਿ ਇਤਫਾਕਨ ਰਹਿ ਗਿਆ ਹੈ । ਸਰਕਾਰ ਨੇ ਮਿਨੀਮਮ ਵੇਜਿਜ਼ ਕਮੇਟੀ ਦੀਆਂ ਸਿਫਾਰਸ਼ਾਂ ਤੇ ਅਮਲ ਨਹੀਂ ਕਰਵਾਇਆ । ਇਸ ਨਾਲ ਮਜ਼ਦੂਰਾਂ ਨੂੰ ਬਹੁਤ ਨੁਕਸਾਨ ਹੋ ਰਿਹਾ ਹੈ ਅਤੇ ਇਸ ਨਾਲ ਇੰਪਲਾਇਰਜ਼ ਨੂੰ ਲਖਾਂ ਰੁਪਏ ਦਾ ਫਾਇਦਾ ਪਹੁੰਚਾਇਆ ਜਾ ਰਿਹਾ ਹੈ । ਇਸ ਲਈ ਮੈਂ ਚੀਫ ਮਨਿਸਟਰ ਸਾਹਿਬ ਨੂੰ ਇਹ ਅਰਜ਼ ਕਰਾਂਗਾ ਕਿ ਉਹ ਸਪਸ਼ਟ ਕਰਨ ਕਿ ਇਸ ਸੂਬੇ ਵਿਚ ਕਿਹੜੀ ਲੇਬਰ ਪਾਲਸੀ ਚਲਣੀ ਹੈ ?

ਇਸ ਤੋਂ ਅਗੇ, ਡਿਪਟੀ ਸਪੀਕਰ ਸਾਹਿਬ, ਮੈਂ ਫੂਡ ਦੇ ਜ਼ੋਨਾਂ ਦਾ ਮਸਲਾ ਲੈਂਦਾ ਹਾਂ ਜਿਸ ਵਿਚ ਕਿ ਸੈਂਟਰ ਦੀ ਕਾਂਗਰਸ ਸਰਕਾਰ ਨੇ ਪੰਜਾਬ ਨਾਲ ਬਹੁਤ ਧਕਾ ਕੀਤਾ ਹੈ । ਮੈਨੂੰ ਅਫਸੋਸ ਹੈ ਕਿ ਰਾਏ ਆਮਾ ਦੇ ਦੌਰਾਨ ਇਹ ਸਰਕਾਰ ਚੁਪ ਰਹੀ । ਕੇਵਲ ਕਮਿਊਨਿਸਟ ਪਾਰਟੀ ਸੀ, ਜਿਸ ਨੇ ਕਿਹਾ ਸੀ ਕਿ ਕੇਵਲ ਹਿਮਾਚਲ ਨੂੰ ਮਿਲਾ ਕੇ ਪੰਜਾਬ ਦਾ ਫੂਡ ਜ਼ੋਨ ਬਣਾ ਦਿਤਾ ਜਾਵੇ । ਇਸ ਦੇ ਨਾਲ ਹੀ ਮੈਂ ਗੰਨੇ ਦੀਆਂ ਕੀਮਤਾਂ ਦਾ ਜ਼ਿਕਰ ਕਰਾਂਗਾ । ਸਰਕਾਰ ਨੇ ਇਹ ਐਸ਼ੋਰੈਂਸ ਦਿਤੀ ਸੀ ਕਿ ਗੰਨੇ ਦੀ ਕੀਮਤ 10 ਰੁਪਏ ਕਵਿੰਟਲ ਦਿਤੀ ਜਾਵੇਗੀ ਪਰ ਮੈਨੂੰ ਅਫ਼ਸੋਸ ਹੈ ਕਿ ਇਸ ਦੀ ਕੀਮਤ ਹੁਣ 7/8 ਰੁਪਏ ਕਵਿੰਟਲ ਦਿਤੀ ਜਾ ਰਹੀ ਹੈ । ਇਸ ਤਰੀਕੇ ਨਾਲ ਕਿਸਾਨਾਂ ਨੂੰ ਬਹੁਤ ਨੁਕਸਾਨ ਹੋ ਰਿਹਾ ਹੈ ਅਤੇ ਸ਼ੂਗਰ ਮਿਲਾਂ ਨੂੰ ਲਖਾਂ ਰੁਪਏ ਦਾ ਫਾਇਦਾ ਹੋ ਸਕਦਾ ਹੈ ।

ਇਸ ਤੋਂ ਅਗੇ ਡਿਪਟੀ ਸਪੀਕਰ ਸਾਹਿਬ, ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰਨ ਦਾ ਸਵਾਲ ਹੈ । ਇਸ ਬਾਰੇ ਸਰਕਾਰ ਕਹਿੰਦੀ ਹੈ ਕਿ ਅਸੀਂ ਪ੍ਰੋਗਰੈਸਿਵ ਨੈਸ਼ਨੇਲਾਈਜੇਸਨ ਕਰ ਰਹੇ ਹਾਂ । ਡਿਪਟੀ ਸਪੀਕਰ ਸਾਹਿਬ, ਸ਼ਬਦ ਪ੍ਰੋਗ੍ਰੈਸਿਵ ਬੜਾ ਲਚਕਦਾਰ ਹੈ । ਚੀਫ਼ ਮਨਿਸਟਰ ਸਾਹਿਬ ਨੇ ਇਹ ਤਰਜਮਾ ਕੀਤਾ ਹੈ ਕਿ ਇਸ ਦੇ ਮਤਲਬ ਹਨ, ਹੌਲੀ ਹੌਲੀ । ਡਿਪਟੀ ਸਪੀਕਰ ਸਾਹਿਬ, ਮੇਰੀ ਪਾਰਟੀ ਦੀ ਪੂਰੀ ਕੋਸ਼ਿਸ਼ ਦੇ ਬਾਵਜੂਦ ਵੀ ਇਨ੍ਹਾਂ ਨੇ ਸਾਨੂੰ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼

[ਕਾਮਰੇਡ ਸੱਤਪਾਲ ਡਾਂਗ

ਕਰਨ ਦੀ ਕੋਈ ਐਸ਼ੋਰੈਂਸ ਨਹੀਂ ਦਿਤੀ। ਸਰਕਾਰ ਨੂੰ ਚਾਹੀਦਾ ਹੈ ਕਿ ਪੈਪਸੂ ਵਿਚ ਜਿਥੇ ਕਿ 50% ਦਾ ਐਗਰੀਮੈਂਟ ਨਹੀਂ ਹੈ ਅਤੇ ਪੰਜਾਬ ਜਿਥੇ ਕਿ ਇਹ ਮੁਆਇਦਾ ਛੇਤੀ ਹੀ ਖਤਮ ਹੋਣ ਵਾਲਾ ਹੈ, ਰੂਟ ਪਰਮਿਟ ਪ੍ਰਾਈਵੇਟ ਟਰਾਂਸਪੋਰਟਾਂ ਨੂੰ ਨਾ ਦੇਵੇ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਟੈਕਸਾਂ ਬਾਰੇ ਗਲ ਕਰਦਾ ਹਾਂ। ਸਰਕਾਰ ਨੂੰ ਟੈਕਸਾਂ ਵਿਚ ਰਿਲੀਫ ਦੇਣੀ ਚਾਹੀਦੀ ਸੀ ਅਤੇ ਦੇ ਸਕਦੀ ਸੀ। ਪਰ ਕੇਵਲ ਪ੍ਰਾਪਰਟੀ ਟੈਕਸ ਬਾਰੇ ਜ਼ਿਕਰ ਕੀਤਾ ਗਿਆ ਹੈ ਕਿ ਇਸ ਨੂੰ ਚਾਰ ਸਾਲਾਂ ਵਿਚ ਖਤਮ ਕਰ ਦਿਤਾ ਜਾਵੇਗਾ। ਪਰ ਸੈਕਟਰੀ ਦੇ ਮੈਮੋਰੰਡਮ ਵਿਚ ਤਿੰਨ ਪੁਜ਼ੀਸ਼ਨਾਂ ਦਸੀਆਂ ਗਈਆਂ ਹਨ। ਸਰਕਾਰ ਇਸ ਬਾਰੇ ਵੀ ਅਜੇ ਕੋਈ ਫੈਸਲਾ ਨਹੀਂ ਕਰ ਸਕੀ। ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਹਾਊਸ ਟੈਕਸ ਦਾ ਰੇਟ ਵਧਾ ਦਿਤਾ ਜਾਵੇ ਅਤੇ ਸਲਾਂਟਿੰਗ ਕਰ ਦਿਤਾ ਜਾਵੇ। ਇਸ ਦਾ ਮਤਲਬ ਇਹ ਹੋਵੇਗਾ ਕਿ ਜਿਸ ਕੋਲ ਜਿਤਨੇ ਜ਼ਿਆਦਾ ਮਕਾਨ ਹੋਣ ਉਸ ਤੇ ਉਤਨਾ ਹੀ ਵਧੇਰੇ ਟੈਕਸ ਲਗੇ। ਇਸ ਦੇ ਨਾਲ ਹੀ ਮੈਂ ਇਹ ਅਰਜ਼ ਵੀ ਕਰਦਾ ਹਾਂ ਕਿ ਕੋਈ ਲਾਂਗ ਟਰਮ ਦੀ ਇਕਨਾਮਿਕ ਪਾਲਿਸੀ ਨਹੀਂ ਦਸੀ ਗਈ। ਸਰਕਾਰ ਨੂੰ ਇਸ ਬਾਰੇ ਕੋਈ ਕਲੀਅਰ ਪਾਲਿਸੀ ਦਸਣੀ ਚਾਹੀਦੀ ਹੈ।

ਇਸ ਦੇ ਨਾਲ ਹੀ ਮੈਂ ਸਰਕਾਰ ਨੂੰ ਕਹਾਂਗਾ ਕਿ ਹੁਣ ਉਸ ਨੂੰ ਕਾਂਗਰਸ ਦੀਆਂ ਟਰੈਡੀਸ਼ਨਾਂ ਬਰੇਕ ਕਰ ਦੇਣੀਆਂ ਚਾਹੀਦੀਆਂ ਹਨ। ਲਾਅ ਐਂਡ ਆਰਡਰ ਸਟੇਟ ਵਿਚ ਠੀਕ ਹੈ। ਜੇ ਕਿਤੇ ਕੋਈ ਇਕ ਦੋ ਘਟਨਾਵਾਂ ਹੋ ਜਾਣ ਤਾਂ ਕੋਈ ਗਲ ਨਹੀਂ। ਉਸ ਨਾਲ ਲਾਅ ਐਂਡ ਆਰਡਰ ਦੀ ਪੁਜ਼ੀਸ਼ਨ ਸਾਰੀ ਸਟੇਟ ਦੀ ਖਰਾਬ ਨਹੀਂ ਹੋ ਜਾਂਦੀ। ਮੈਂ ਸਰਕਾਰ ਨੂੰ ਕਹਾਂਗਾ ਕਿ ਉਹ ਪੰਜਾਬ ਵਿਚ ਬਿਊਰੋਕਰੇਸੀ ਨਾ ਚਲਣ ਦੇਵੇ। ਬਿਊਰੋਕਰੇਸੀ ਕਰ ਕੇ ਕੁਰਪਸ਼ਨ ਬਹੁਤ ਜ਼ਿਆਦਾ ਹੈ। ਬਿਊਰੋਕਰੇਸੀ ਕਰਕੇ ਹੀ ਲਾ ਐਂਡ ਆਰਡਰ ਖਰਾਬ ਹੋ ਜਾਂਦਾ ਹੈ। ਜਦ ਤਕ ਇਹ ਸਿਸਟਮ ਖਤਮ ਨਹੀਂ ਕੀਤਾ ਜਾਂਦਾ ਕੁਰਪਸ਼ਨ ਬੰਦ ਨਹੀਂ ਕੀਤੀ ਜਾ ਸਕਦੀ। ਮੈਂ ਬੇਨਤੀ ਕਰਦਾ ਹਾਂ ਕਿ ਜ਼ਿਲੇ ਦੀ ਪਧਰ ਤੇ ਅਤੇ ਬਲਾਕਾਂ ਦੀ ਪਧਰ ਤੇ ਲੋਕਾਂ ਦੇ ਰੀਪ੍ਰੈਜ਼ੈਂਟੇਟਿਵਜ਼ ਦੀਆਂ ਕਮੇਟੀਆਂ ਬਣਾ ਦਿਤੀਆਂ ਜਾਣ। ਇਸ ਨਾਲ ਕੰਮ ਠੀਕ ਤਰ੍ਹਾਂ ਚਲੇਗਾ ਕੁਰਪਸ਼ਨ ਘਟੇਗੀ ਅਤੇ ਈਮਾਨਦਾਰ ਅਫਸਰ ਟਾਪ ਤੇ ਆਉਣਗੇ, ਬੇਈਮਾਨ ਅਫਸਰ ਡੀ-ਮਾਰੇਲਾਈਜ਼ ਹੋਣਗੇ। ਬਿਊਰੋਕਰੇਸੀ ਬੇਈਮਾਨ ਅਫਸਰਾਂ ਨੂੰ ਟਾਪ ਤੇ ਲਿਆਉਂਦੀ ਹੈ।

ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਹ ਮੇਰੇ ਤੇ ਹੀ ਰੀਲਾਈ ਨਾ ਕਰਨ ਬਲਕਿ ਉਨ੍ਹਾਂ ਦੀ ਆਪਣੀ ਪਰਸਨਲ ਨੌਲਿਜ ਕਾਫੀ ਹੋਵੇਗੀ, ਇਹ ਉਸ ਤੇ ਰੀਲਾਈ ਕਰਨ। ਪੁਲਿਸ ਦੀ ਜ਼ਿਆਦਤੀ ਦੇ ਸੰਬੰਧ ਵਿਚ ਕਿਸੇ ਕਾਲ ਅਟੈਨਸ਼ਨ ਮੋਸ਼ਨ ਦੇ ਸਵਾਲ ਦੇ ਜਵਾਬ ਵਿਚ ਇਨ੍ਹਾਂ ਨੇ ਫੈਕਟਸ ਬਿਲਕੁਲ ਉਲਟ ਦਸੇ। ਇਹਦਾ ਭਾਵ ਜੇ ਉਨ੍ਹਾਂ ਦੀ ਅਪਣੀ ਪਰਸਨਲ ਨੌਲਿਜ ਹੋਵੇ ਤਾਂ ਉਸਦਾ ਜਵਾਬ ਬੁਨਿਆਦੀ ਪੱਧਰ ਨੂੰ ਮੁਖ ਰਖਦੇ ਹੋਏ ਦੇਣਾ ਚਾਹੀਦਾ ਸੀ।

ਆਖਿਰ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਸਦਨ ਨੂੰ ਪਤਾ ਹੈ, ਸਾਡੇ ਕਾਫੀ ਡਿਫਰੈਂਸਿਜ਼ ਹਨ। ਇਸ ਵੇਲੇ ਅਕਾਲੀ ਜਨ-ਸੰਘ ਕੁਲੀਸ਼ਨ ਹੈ। ਅਸੀਂ ਇਨ੍ਹਾਂ ਨੂੰ ਕੰਡੀਸ਼ਨਲ ਸਪੋਰਟ ਦਿੰਦੇ ਹਾਂ। ਸਾਡੇ ਮਿਨੀਮਮ ਪਰੋਗਰਾਮ ਦੇ ਮੁਕਾਬਲੇ ਵਿਚ ਜਨ-ਸੰਘ ਦਾ ਆਲ ਇੰਡੀਆ ਪਰੋਗਰਾਮ ਹੈ। ਜਨ-ਸੰਘ ਦੀ ਇਕਨੌਮਿਕ ਪਾਲਿਸੀ ਆਲ ਇੰਡੀਆ ਸਕੇਲ ਉਤੇ ਹੋਣ ਕਰਕੇ ਰੀਐਕਸ਼ਨਰੀ ਨਹੀਂ। ਡਿਫੈਕਸ਼ਨਜ਼ ਹੋਈਆਂ, ਮੈਂ ਤਾਂ ਕਹਿ ਚੁਕਾ ਹਾਂ ਕਿ ਇਹ ਅਕਾਲੀਆਂ ਲਈ ਅਛਾ ਨਹੀਂ (ਵਿਘਨ)

**Mr. Deputy Speaker** : Please wind up your arguments.

**ਕਾਮਰੇਡ ਸੱਤਪਾਲ ਡਾਂਗ** : ਚੀਫ ਮਨਿਸਟਰ ਸਾਹਿਬ ਨੇ ਆਪਣੀ ਤਕਰੀਰ ਵਿਚ ਕਿਹਾ ਸੀ ਕਿ ਸਕੂਲਾਂ ਵਿਚ ਰਿਲੀਜਸ ਇਨਸਟਰੱਕਸ਼ਨਜ਼ ਜਾਰੀ ਕਰਨੀ ਹੈ। ਇਹ ਬੜਾ ਬੁਨਿਆਦੀ ਸਵਾਲ ਹੈ। ਸੈਕੂਲਰਿਜ਼ਮ ਦਾ ਫੰਡਾਮੈਂਟਲ ਪਰਿੰਸੀਪਲ ਹੈ ਕਿ ਰਿਲੀਜਨ ਐਜੂਕੇਸ਼ਨ ਤੋਂ ਅੱਡ ਹੋਣੀ ਚਾਹੀਦੀ ਹੈ। ਜਿਸ ਦਿਨ ਸਕੂਲਾਂ ਵਿਚ ਰਿਲੀਜਸ ਐਜੂਕੇਸ਼ਨ ਲਿਆਂਦੀ ਗਈ, ਇਹ ਝਗੜੇ ਦਾ ਕਾਰਨ ਬਣ ਜਾਏਗੀ। ਸੈਕੂਲਰ ਕਰੈਕਟਰ ਅਸੈਂਬਲੀ ਦਾ, ਸਰਕਾਰ ਦਾ ਕਾਇਮ ਰਹਿਣਾ ਚਾਹੀਦਾ ਹੈ। ਸਰਕਾਰ ਦੀਆਂ ਲਿਮੀਟੇਸ਼ਨਜ਼ ਨੂੰ ਅਸੀਂ ਸਮਝਦੇ ਹਾਂ।

ਸਿਰਦਾਰ ਕਪੂਰ ਸਿੰਘ ਮੇਰੇ ਨਾਲ ਨਾਰਾਜ਼ ਹੋ ਜਾਂਦੇ ਹਨ। ਇਹ ਜੋ ਬਾਰ ਬਾਰ ਸਿਖ ਹੋਮਲੈਂਡ, ਹਿੰਦੂ ਰਾਸ਼ਟਰ, ਸ਼ੰਕਰਾਅਚਾਰੀਆ, ਛੂਤ ਛਾਤ ਦੇ ਸਵਾਲ ਰੋਜ਼ ਉਠਾਉਂਦੇ ਹਨ, ਇਹ ਠੀਕ ਨਹੀਂ। ਇਕ ਹੋਰ ਗਲ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਜੋ ਦੋ ਨੈਗੇਟਿਵ, ਸਿਖ ਹੋਮਲੈਂਡ ਔਰ ਹਿੰਦੂ ਰਾਸ਼ਟਰ ਮਿਲ ਗਏ ਹਨ, ਇਸ ਦਾ ਵੀ ਚੰਗਾ ਨਤੀਜਾ ਨਹੀਂ ਨਿਕਲਣਾ।

ਡਿਪਟੀ ਸਪੀਕਰ ਸਾਹਿਬ, ਨੋ-ਕਨਫੀਡੈਂਸ ਮੋਸ਼ਨ ਡਿਫੀਟ ਹੋਣੀ ਚਾਹੀਦੀ ਹੈ। ਇਸ ਮਨਿਸਟਰੀ ਨੂੰ ਹਾਲੇ ਮੌਕਾ ਹੋਰ ਮਿਲਣਾ ਚਾਹੀਦਾ ਹੈ ਤਾਕਿ ਲੋਕ ਇਨ੍ਹਾਂ ਦੀ ਪਰਫਾਰਮੈਂਸ ਤੋਂ ਇਨ੍ਹਾਂ ਦੇ ਕੰਮਾ ਬਾਰੇ ਜੱਜਮੈਂਟ ਕਰ ਸਕਣ। ਇਹ ਮੋਸ਼ਨ ਹਾਲੇ ਨਹੀਂ ਆਉਣੀ ਚਾਹੀਦੀ ਸੀ।

**ਸਰਦਾਰ ਕਿਰਪਾਲ ਸਿੰਘ** : (ਅੰਮ੍ਰਿਤਸਰ ਦੱਖਣ) ਡਿਪਟੀ ਸਪੀਕਰ ਸਾਹਿਬ, ਮੈਂ ਇਹ ਜੋ ਨੋ-ਕਨਫੀਡੈਂਸ ਮੋਸ਼ਨ ਆਈ ਹੈ, ਇਸ ਦੀ ਮੁਖਾਲਫਤ ਕਰਨ ਵਾਸਤੇ ਖੜਾ ਹੋਇਆ ਹਾਂ। (ਸ਼ੋਰ) ਇਨ੍ਹਾਂ ਦਾ ਜਨ-ਸੰਘ ਨਾਲ ਅਲਹਾਕ ਹੋ ਗਿਆ ਹੈ। ਜਿਹੜੇ ਮੇਨ ਪੁਆਇੰਟਸ (ਥੰਪਿੰਗ) ਹਨ ਉਸ ਦੇ ਮੁਤਲਕ ਤਿੰਨ ਚਾਰ ਗਲਾ ਬੜੀਆਂ ਜ਼ੋਰ ਨਾਲ ਮੂਵਰ ਨੇ ਕਹੀਆਂ ਹਨ। ਫਿਰੋਜ਼ਪੁਰ ਕਾਂਡ ਦੀ ਜੁਡੀਸ਼ਲ ਇਨਕੁਆਰੀ, ਡਿਫੈਕਸ਼ਨ ਦਾ ਸਵਾਲ, ਪੁਲਿਟੀਕਲ ਕੁਰਪਸ਼ਨ ਦਾ ਸਵਾਲ। ਇਹ ਤਿੰਨੇ ਗਲਾਂ ਤੇ ਬਹੁਤ ਜ਼ਿਆਦਾ ਸਟਰੈਸ ਕੀਤਾ ਹੈ ਔਰ ਅਗਰ ਮੈਂ ਇਹ ਕਹਾ :

"ਈਂ ਗੁਨਾ ਹੀਸਤ ਕੇ ਦਰ ਸ਼ਹਿਰੇ ਸ਼ਮਾਂ ਨੀਜ਼ ਕੁਨੰਦ"

ਇਹ ਉਹ ਗੁਨਾਹ ਹੈ ਜਿਹੜਾ ਕਿ ਤੁਹਾਡੇ ਘਰੋਂ ਤੁਰਿਆ। ਇਹ ਰਾਹ ਇਸ ਕਿਸਮ ਦਾ ਹੈ ਇਸਨੂੰ ਕੋਈ ਵੀ ਅਪਨਾਏ ਉਹ ਉਸ ਗੁਮਨਾਮੀ ਔਰ ਜ਼ਿੱਲਤ ਦੇ ਗੜ੍ਹੇ ਵਿਚ ਜਾ ਗਿਰਦਾ ਹੈ, ਜਿਥੇ ਕਿ ਤੁਸੀਂ ਧੱਕੇ ਜਾ ਰਹੇ ਹੋ। ਸਾਡੀ ਜ਼ਿਮੇਂਵਾਰੀ ਬੜੀ ਅਜੀਬ ਹੈ। ਇਹ ਜਿਹੜਾ ਇਸ ਰਾਹ ਤੇ ਜਾਣ ਦੀ ਕੋਸ਼ਿਸ਼ ਕਰਨ ਉਹਨਾਂ ਨੂੰ ਥੋੜ੍ਹਾ ਬਹੁਤਾ ਬੇਨਤੀ ਕਰਨਾ, ਇਸ ਦੇ ਹਸ਼ਰ ਤੋਂ ਉਨ੍ਹਾਂ ਨੂੰ ਵਾਕਿਫ਼ ਕਰਾਉਣਾ ਤਾਕਿ ਕੋਈ ਉਸ ਰਾਹ ਤੇ ਨਾ ਚਲੇ। ਜਿਥੋਂ ਤਕ ਪੁਲਿਟੀਕਲ ਕੁਰਪਸ਼ਨ ਦਾ ਸਵਾਲ ਹੈ, ਇਹ ਤਾਂ ਤੁਹਾਡੇ ਆਪਣੇ ਟੱਬਰ ਵਿਚੋਂ ਨਿਕਲੀ ਹੋਈ ਹੈ।

ਡਿਫੈਕਸ਼ਨ ਦਾ ਸਵਾਲ, ਇਹ ਤਾ ਇਸ ਦੇਸ਼ ਦੀ ਬਿਮਾਰੀ ਵਿਚ ਸਾਰਿਆ ਤੋਂ ਪਹਿਲਾ ਹਿਸਾ ਤੁਹਾਡੇ ਘਰੋਂ ਪਿਆ। ਲੋਕਾਂ ਨੂੰ ਮੁਖਤਿਲਫ ਢੰਗਾਂ ਨਾਲ ਇਸ ਗਲ ਤੇ ਮਜਬੂਰ ਕੀਤਾ ਸੀ ਔਰ ਲੋਕ ਪਾਰਟੀਆਂ ਛਡ ਕੇ ਆਉਂਦੇ ਰਹੇ। ਇਹ ਗਲ ਤੁਸੀਂ ਹੁਣ ਨਹੀਂ ਕਹਿ ਸਕਦੇ। ਹਿੰਦੁਸਤਾਨ ਦੀ ਆਜ਼ਾਦੀ ਤੋਂ ਬਾਦ ਇਸ ਮੁਲਕ ਦੀ ਵਾਗਡੋਰ ਕਾਂਗਰਸ ਦੇ ਹਥ ਵਿਚ ਆਈ। ਉਹਦਾ ਹਸ਼ਰ ਇਹ ਹੋਇਆ :

[ਸਰਦਾਰ ਕਿਰਪਾਲ ਸਿੰਘ

"ਥਪੇੜੇ ਮੌਜੇ ਤੂਫਾਂ ਕੇ ਕਿਨਾਰੋਂ ਤਕ ਬਹਾ ਲਾਏ,

ਭਰੋਸਾ ਥਾ ਕਿਨਾਰੋਂ ਪਰ ਕਿਨਾਰੇ ਹਮ ਕੋ ਲੇ ਡੂਬੇ।"

ਇਹ ਇਸ ਤਰ੍ਹਾਂ ਲੈ ਕੇ ਡੁਬ ਗਏ। ਹਿੰਦੁਸਤਾਨ ਦੀ ਸਰਕਾਰ ਕਰੰਸੀ ਦੀ ਕੀਮਤ ਮੁੜ ਮੁੜ ਘਟਾਉਣ ਦੀ ਪਾਲਸੀ ਦੇ ਸਦਕੇ, ਇੰਟਰਨਲ ਤੇ ਐਕਸਟਰਨਲ ਗੈਮਗੋ ਪਾਲਿਸੀ ਦੇ ਸਦਕੇ ਔਰ ਹੋਰ ਅਜਿਹੀਆਂ ਪਾਲਸੀਆਂ ਦੇ ਸਦਕੇ, ਅੱਜ ਹਿੰਦੁਸਤਾਨ ਦਾ ਆਦਮੀ ਸਾਰੀ ਦੁਨੀਆਂ ਵਿਚ ਦੁਰਕਾਰਿਆ ਜਾਣ ਲਗ ਪਿਆ ਹੈ। ਇਸ ਪੰਜਾਬ ਵਿਚ ਵੀਹ ਵਰ੍ਹੇ ਤੁਸੀਂ ਹਕੂਮਤ ਕੀਤੀ ਹੈ। ਜਿੰਨੀ ਕੁਰਪਸ਼ਨ ਸਮਗਲਿੰਗ, ਸੁਪਰੀਮ ਕੋਰਟ ਤਕ ਗਏ ਹੋਏ ਮੁਕੱਦਮੇ ਨਾਲ ਸਬੰਧਤ ਗਲਾਂ ਔਰ ਹੋਰ ਇਹੋ ਜਿਹੀਆ ਗਲਾ ਇਹ ਸਾਰਾ ਤੁਹਾਡੇ ਸਾਰੇ ਕੰਮਾਂ ਦਾ ਸਰਟੀ-ਫੀਕੇਟ ਹੈ। ਇਹ ਸਾਰੀਆ ਨੂੰ ਧੋਣ ਲਈ ਤੁਹਾਨੂੰ ਪਤਾ ਨਹੀਂ ਕਿੰਨਾਂ ਤਪ ਕਰਨਾ ਪਵੇਗਾ ਹਾਲੇ ਤੁਸੀਂ ਤਪ ਦੇ ਰਸਤੇ ਤੇ ਤੁਰੇ ਨਹੀਂ। ਨੋ-ਕਾਨਫੀਡੈਂਸ ਮੋਸ਼ਨ ਪੇਸ਼ ਕਰਨ ਲਈ ਬੜੀ ਜ਼ਰੂਰੀ ਗਲ ਹੈ ਕਿ ਪਹਿਲਾਂ ਤੁਸੀਂ ਕੁਝ ਨੇਕੀ ਦੇ ਰਾਹ ਤੇ ਰਹੇ ਹੋਵੋ ਪਰ ਤੁਸੀਂ ਕਦੇ ਵੀ ਉਸ ਰਾਹ ਤੇ ਨਹੀਂ ਰਹੇ। ਤੁਸੀਂ ਨੋ-ਕਾਨਫੀਡੈਂਸ ਲਿਆ ਰਹੇ ਹੋ। ਪਰ ਇਹ ਲਿਆਉਣ ਦੀ ਕੋਈ ਗਲ ਨਹੀਂ। ਇਹ ਨੋ ਕਾਨਫੀਡੈਂਸ ਇਸ ਕਰਕੇ ਲਿਆ ਰਹੇ ਹਨ ਕਿਉਂਕਿ ਸਾਰਾ ਵਕਤ ਇਨ੍ਹਾਂ ਨੇ ਹਕੂਮਤ ਕੀਤੀ ਹੈ। ਬਗੈਰ ਹਕੂਮਤ ਦੇ ਰਹਿਣ ਦੀ ਜਾਚ ਨਹੀਂ ਔਰ ਹੁਣ ਰਹਿਣਾ ਪੈ ਰਿਹਾ ਬਗੈਰ ਹਕੂਮਤ ਦੇ।

"ਜਬ ਦੀਆ ਰੰਜ ਬੁਤੋਂ ਨੇ ਤੋ ਖੁਦਾ ਯਾਦ ਆਇਆ"

ਅੱਜ ਤੁਹਾਨੂੰ ਇਸ ਕਰਕੇ ਖੁਦਾ ਯਾਦ ਆ ਰਿਹਾ ਹੈ ਕਿਉਂਕਿ ਤੁਹਾਨੂੰ ਆਪਣੇ ਬਣਾਏ ਬੁਤਾਂ ਕੋਲੋਂ ਰੰਜ ਮਿਲ ਰਿਹਾ ਹੈ। ਆਇਆ ਰਾਮ, ਗਿਆ ਰਾਮ ਵਾਲੀ ਕਹਾਣੀ ਚਲ ਰਹੀ ਹੈ। ਡਿਫੈਕਟਰਜ਼ ਦੇ ਬਾਰੇ ਮੇਰੀ ਇਹ ਰਾਏ ਹੈ ਕਿ ਕੋਈ ਕਾਲੀ ਪੱਗ ਵਾਲਾ ਚਿੱਟੀ ਪੱਗ ਬੰਨ੍ਹਕੇ ਜਾਂ ਚਿੱਟੀ ਪੱਗ ਵਾਲਾ ਕਾਲੀ ਪੱਗ ਬੰਨ੍ਹਕੇ, ਬੜਾ ਵਧੀਆ ਇਨਸਾਨ ਨਹੀਂ ਹੋ ਜਾਂਦਾ। ਵੋਟਰਾਂ ਨਾਲ ਉਹ ਵਾਇਦਾ ਨਹੀਂ ਨਿਭਾਉਂਦਾ ਅਤੇ ਉਹ ਘਟੀਆ ਗਲਾਂ ਕਰਦੇ ਹਨ। (ਥੰਪਿੰਗ) ਉਹ ਘਟੀਆ ਕਰੈਕਟਰ ਦੀ ਮਿਸਾਲ ਪੇਸ਼ ਕਰਦੇ ਹਨ। ਇਹ ਸਾਰੇ ਹਿੰਦੁਸਤਾਨ ਵਾਸਤੇ ਹੈ। ਤੁਹਾਨੂੰ ਸਭ ਤੋਂ ਪਹਿਲਾਂ ਸਰਟੀਫੀਕੇਟ ਮਿਲਣਾ ਚਾਹੀਦਾ ਹੈ। ਤੁਸੀਂ ਇਹ ਰਸਮ ਪੈਦਾ ਕੀਤੀ ਹੈ। ਇਸ ਵਾਸਤੇ ਮੈਂ ਇਹ ਗਲ ਕਹਿ ਰਿਹਾ ਹਾਂ, ਜਿਸਦਾ ਸਾਰਿਆਂ ਨੂੰ ਪਤਾ ਹੈ ਔਰ ਕਾਂਗਰਸ ਵਾਲਿਆਂ ਨੂੰ ਉਚੇਚੇ ਤੌਰ ਤੇ ਪਤਾ ਹੈ ਕਿ ਇਹ ਬਿਮਾਰੀ ਤੁਹਾਡੇ ਕੋਲੋਂ ਸ਼ੁਰੂ ਹੋਈ ਹੈ। ਔਰ ਜੇ ਹੁਣ ਇਹ ਗਲ ਤੁਹਾਡੇ ਤੇ ਆਉਣ ਲਗੀ ਹੈ ਤਾਂ ਹੁਣ ਕਿਉਂ ਤਰਿਬਕਦੇ ਹੋ। ਬਾਕੀ ਰਹੀ ਗਲ ਤੁਸੀਂ ਕੋਈ ਬੇਹਤਰ ਕੰਮ ਵੀ ਕੀਤਾ ਹੈ ਤਾਂ ਉਹਦੀ ਗਲ ਕਰੋ। ਜੋ ਤੁਸੀਂ ਅਛੇ ਕੰਮ ਕੀਤੇ ਹਨ, ਵੀਹ ਵਰ੍ਹਿਆਂ ਵਿਚ ਉਹਦੀ ਗਲ ਕਰੋ।

ਬਾਕੀ ਰਹੀ ਟੀਚਰਾਂ ਦੀ ਗਲ। ਇਹ ਦੁਹਰਾਉਣ ਵਾਲੀ ਗਲ ਹੋਵੇਗੀ। ਡਾਂਗ ਸਾਹਿਬ ਨੂੰ ਪਹਿਲਾ ਵਕਤ ਮਿਲ ਜਾਂਦਾ ਹੈ। ਉਨ੍ਹਾਂ ਨੂੰ ਸਾਰੀਆ ਗਲਾਂ ਖਾ ਜਾਣ ਦੀ ਆਦਤ ਹੈ। ਦੁਹਰਾਈ ਹੋਈ ਗਲ ਦਾ ਕੋਈ ਮੁਲ ਨਹੀਂ। (ਸ਼ੋਰ)

ਜੁਡੀਸ਼ੀਅਲ ਇਨਕੁਆਇਰੀ ਦੇ ਬਾਰੇ ਵਿਚ ਮੈਂ ਪੁਛਣਾ ਚਾਹੁੰਦਾ ਹਾਂ ਕਿ ਤੁਸੀਂ ਕਿੰਨੀਆਂ ਕੁ ਅਜਿਹੀਆਂ ਜੁਡੀਸ਼ੀਅਲ ਇਨਕੁਆਇਰੀਆਂ ਕਰਾਈਆਂ ਹਨ। ਜਿੰਨੀਆਂ ਗੋਲੀਆਂ ਤੁਸੀਂ ਚਲਾਈਆਂ ਹਨ ਉਨੀਆਂ ਸ਼ਾਇਦ ਕਿਸੇ ਨੇ ਨਾ ਚਲਾਈਆਂ ਹੋਣ।

"ਸ਼ਹੀਦੋਂ ਕੇ ਖ਼ੂਨੀ ਕਫਨ ਬਿਕ ਗਏ ਗੁਲਾਬੋ ਗੁਲੋ ਨਸਤਰਨ ਬਿਕ ਗਏ
ਹਿਆ ਬਾਖਤਾ ਟੋਲੀਆਂ ਦੇ ਗਏ, ਗਏ ਔਰ ਹਮੇਂ ਗੋਲੀਆਂ ਦੇ ਗਏ"

ਅਸੀਂ ਤਾਂ ਉਨ੍ਹਾਂ ਸ਼ਹੀਦਾਂ ਨੂੰ ਯਾਦ ਕਰਕੇ ਕਹਾਂਗੇ ਕਿ ਇਹ ਗੋਲੀਆਂ ਚਲਾਉਣ ਵਾਲੇ ਤੁਸੀਂ ਕਿਥੋਂ ਸਾਨੂੰ ਦੇ ਗਏ ਹੋ ? ਇਸ ਕਰਕੇ ਤੁਹਾਨੂੰ ਇਹ ਕਹਿਣਾ ਨਹੀਂ ਚਾਹੀਦਾ ਜਿਹੜੇ ਕਿ ਇਸ ਰਾਹ ਵਿਚੋਂ ਲੰਘੇ ਹੋ । ਜਿਹੜੇ ਅੱਜ ਰਾਜ ਕਰਦੇ ਹਨ, ਮੈਂ ਉਨ੍ਹਾਂ ਨੂੰ ਵੀ ਕਹਾਂਗਾ ਕਿ ਬੜੀ ਜਦੋਜਹਿਦ ਦੇ ਬਾਅਦ 20 ਸਾਲਾਂ ਦੇ ਬਾਅਦ ਤੁਹਾਨੂੰ ਇਹ ਮੌਕਾ ਮਿਲਿਆ ਹੈ ਤਾਂ ਕਿ ਤੁਸੀਂ ਪੰਜਾਬ ਦੀ ਸੇਵਾ ਕਰ ਸਕੋ । ਇਨ੍ਹਾਂ ਨੇ ਚਾਰ ਚੰਗੇ ਕੰਮ ਕੀਤੇ ਹਨ । ਇਨ੍ਹਾਂ ਵਿਚੋਂ ਇਕ ਤਾਂ ਕਲ੍ਹ ਹੀ ਚੰਗਾ ਕੰਮ ਕੀਤਾ ਹੈ ਜਿਹੜਾ ਕਿ ਅਪਰ ਹਾਊਸ ਨੂੰ ਤੋੜਨ ਬਾਰੇ ਹੈ। ਲੇਕਿਨ ਮੈਂ ਇਹ ਜ਼ਰੂਰ ਕਹਾਂਗਾ ਕਿ ਸੈਂਟਰ ਗੌਰਮਿੰਟ ਦੇ ਮੁਲਾਜ਼ਮ, ਰੇਡਵੇਜ਼ ਦੇ ਮੁਜ਼ਲਾਮ ਜਿਨ੍ਹਾਂ ਦੇ ਖਿਲਾਫ ਹਾਲੇ ਮੁਕਦਮੇ ਵਾਪਸ ਨਹੀਂ ਲਏ ਗਏ ਅਤੇ ਪੇ-ਕਮਿਸ਼ਨ ਦੇ ਮੁਤੱਲਿਕ ਰਹਿ ਗਈਆਂ ਤਰੁਟੀਆਂ ਬਾਰੇ ਫਿਰ ਕੋਈ ਫੈਸਲਾ ਕਰਨ ਦਾ ਵਾਅਦਾ ਕਰਨ । ਇਸ ਤੋਂ ਇਲਾਵਾ ਕੱਲ੍ਹ ਹੀ ਇਨ੍ਹਾਂ ਨੇ ਅਪਰ ਹਾਊਸ ਨੂੰ ਖਤਮ ਕਰਨ ਬਾਰੇ ਇਕ ਬੜਾ ਚੰਗਾ ਕਦਮ ਉਠਾਇਆ ਹੈ । ਇਹ ਕੁਝ ਤਾਕਤ ਨਾਲ ਹੀ ਹੋ ਸਕਦਾ ਹੈ। ਲੇਕਿਨ ਕੁਝ ਖਦਸ਼ਾਤ ਵੀ ਹਨ । ਇਸ ਕਿਸ਼ਤੀ (ਸਰਕਾਰ) ਵਿਚ ਜਿਹੜੇ ਜਨਸੰਘੀ ਭਰਾ ਹਨ ਕਿਤੇ ਉਹ ਇਸ ਕਿਸ਼ਤੀ ਨੂੰ ਰਸਤੇ ਵਿਚ ਹੀ ਨਾ ਡਬੋ ਦੇਣ । ਇਸ ਲਈ ਇਨ੍ਹਾਂ ਦਾ ਭਾਰ ਘਟਾਉਣਾ ਚਾਹੀਦਾ ਹੈ । (ਪ੍ਰਸ਼ੰਸਾ) ਜਿਹੜੀ ਗਲ ਕਾਂਗਰਸ ਨੂੰ ਕਹੀ ਜਾ ਰਹੀ ਸੀ; ਉਹ ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ, ਜਿਨ੍ਹਾਂ ਨੇ ਟਕੇ ਦਾ ਰੰਗ ਲਵਾ ਕੇ ਕਾਲੀ ਪੱਗ ਬੰਨ ਲਈ ਔਰ (ਵਿਘਨ) ਉਨ੍ਹਾਂ ਦੇ ਗੁਜ਼ਰੇ ਵੇਲੇ ਦੀਆਂ ਕਹਾਣੀਆਂ ਹਨ ਇਹ ਤਾਂ ਬਜ਼ਾਰਾਂ ਦੀਆਂ ਗਲੀਆਂ ਅਤੇ ਕੂਚਿਆਂ ਵਿਚ ਪਹੁੰਚ ਗਈਆਂ ਹਨ । (ਵਿਘਨ) । ਪ੍ਰਮਾਤਮਾ ਕਰੇ ਇਨ੍ਹਾਂ ਨੂੰ ਨੇਕਨਾਮੀ ਮਿਲੇ ।

ਇਸ ਸਰਕਾਰ ਨੇ ਐਨੀ ਦੇਰ ਦੇ ਬਾਅਦ ਅਪਰ ਹਾਊਸ ਖਤਮ ਕਰਨ ਵਾਸਤੇ ਜਿਹੜਾ ਕਦਮ ਉਠਾਇਆ ਹੈ, ਇਹ ਬੜਾ ਸਲਾਘਾਯੋਗ ਹੈ । ਇਸ ਦੇ ਨਾਲੋਂ ਹੋਰ ਕੋਈ ਸੁਅਰਾਤ ਚੰਗੀ ਨਹੀਂ । ਪਰ ਇਸ ਦੇ ਨਾਲ ਹੀ ਇਹ ਕਿਸਤੀ ਦੇ ਚਲਾਉਣ ਵਾਲਿਆਂ ਨੂੰ ਖਬਰਦਾਰ ਕਰਨਾ ਜ਼ਰੂਰੀ ਹੈ ।

ਧਿਆਨ ਰੱਖਿਓ ਜਨਸੰਘੀ ਵੱਟੇ ਇਸ ਕਿਸ਼ਤੀ ਨੂੰ ਲੈ ਕੇ ਨਾ ਦੱਬ ਜਾਣ ਇਨ੍ਹਾਂ ਦੇ ਇਹ ਕੋਝੇ ਕੰਮ ਵਿਚ ਵਜ਼ਾਰਤ ਦੀ ਬਦਨਾਮੀ ਦਾ ਬੜਾ ਵਡਾ ਸਬੱਬ ਬਣਾ ਰਹੇ ਹਨ । ਅੰਮ੍ਰਿਤਸਰ ਵਿਚ ਇਤਨੇ ਝੂਠੇ ਕੇਸ ਬਣਾਉਂਦੇ ਹਨ ਕਿ ਸ਼ੁਮਾਰ ਨਹੀਂ (ਵਿਘਨ) ਮੈਂ ਇਹ ਹਕੀਕਤ ਦੱਸ ਰਿਹਾ ਹਾਂ । ਸਹਿਰਾਂ ਦੀ ਜਨਤਾ ਨੂੰ ਸੰਘੀਆਂ ਦੀ ਗੁਲਾਮੀ ਵਿਚ ਦੇ ਕੇ ਬੜਾ ਧੱਕਾ ਕੀਤਾ ਗਿਆ ਹੈ, ਮੈਂ ਕਹਾਂਗਾ ਕਿ ਤੁਸੀਂ ਸਹਿਰਾਂ ਤੇ ਇੰਨੇ ਜ਼ੁਲਮ ਨਾ ਕਰੋ, ਇਹ ਬਰਦਾਸ਼ਤ ਨਹੀਂ ਕੀਤੇ ਜਾਣਗੇ । ਸੋ ਮੈਂ ਅਰਜ਼ ਕਰਦਾ ਹਾਂ ਤੁਸੀਂ ਇਸ ਭੁਕਾਨੇ (ਜਨਸੰਘ) ਵਿਚ ਕਿਤੇ ਜ਼ਿਆਦਾ ਫੂਕ ਨ ਭਰ ਦੇਣਾ ਤਾਂ ਕਿ ਕਿਤੇ ਫੁੱਟ ਨਾ ਜਾਵੇ । (ਤਾੜੀਆਂ) ਬਾਕੀ ਬਹੁਤ ਸਾਰੀਆਂ ਗੱਲਾਂ ਡਾਂਗ ਸਾਹਿਬ ਨੇ ਕਹਿ ਦਿੱਤੀਆਂ ਹਨ । ਇਸ ਲਈ ਮੈਂ ਉਨ੍ਹਾਂ ਨੂੰ ਦੁਹਰਾਉਣਾ ਨਹੀਂ ਚਾਹੁੰਦਾ ।

ਡਾਂਗ ਸਾਹਿਬ ਨੇ ਇਕ ਗੱਲ ਧਰਮ ਦੇ ਬਾਰੇ ਕਹੀ ਹੈ । ਮੈਂ ਇਕ ਸੋਸ਼ਲਿਸਟ ਹੋਣ ਦੇ ਨਾਤੇ ਸਮਝਦਾ ਹਾਂ ਕਿ ਧਰਮ ਦਾ ਮਤਲਬ ਯੂਨੀਵਰਸਲ ਸਚਾਈ ਹੈ । ਧਰਮ, ਫਿਰਕਾਪ੍ਰੱਸਤੀ ਨੂੰ ਨਹੀਂ ਕਹਿੰਦੇ । ਸਾਰਿਆਂ ਮਹਾਂ ਪੁਰਸ਼ਾਂ ਦੀਆਂ ਜ਼ਿੰਦਗੀਆਂ ਤੋਂ ਲੋਕਾਂ ਨੂੰ ਵਾਕਫ ਕਰਾਉਣਾ

[ਸਰਦਾਰ ਕਿਰਪਾਲ ਸਿੰਘ]

ਅਤੇ ਉਨ੍ਹਾਂ ਦੇ ਰਾਹ ਤੇ ਚਲਣਾ, ਲੋਕ ਭਲਾਈ ਦੀਆਂ ਗਲਾਂ ਦਸਣਾ, ਕੁਰਬਾਨੀ ਵਾਲੀਆਂ ਗੱਲਾਂ ਦੱਸਣਾ, ਭਾਵ ਕਿ ਧਰਮ ਇਕ ਬਹੁਤ ਉਚੀ ਚੀਜ਼ ਹੈ। ਜਿਸ ਨੂੰ ਇਨ੍ਹਾਂ ਗਲਾਂ ਦਾ ਪਤਾ ਨਹੀਂ, ਉਸ ਦੇ ਕੋਲੋਂ ਜ਼ਿੰਦਗੀ ਦਾ ਸਵਾਲ ਹੱਲ ਨਹੀਂ ਹੋਇਆ। ਸੋ ਧਰਮ ਦਾ ਮਤਲਬ ਫਿਰਕਾ-ਪ੍ਰਸਤੀ ਨਹੀਂ ਹੈ। ਇਸ ਲਈ ਸਕੂਲਾਂ ਦੇ ਵਿਚ ਅਗਰ ਧਾਰਮਿਕ ਵਿਦਿਆ ਦੇਣ ਦਾ ਕੋਈ ਪ੍ਰਬੰਧ ਹੋ ਜਾਵੇ ਤਾਂ ਬਹੁਤ ਠੀਕ ਹੈ।

ਅੰਤ ਵਿਚ ਮੈਂ ਕਹਾਂਗਾ ਕਿ ਇਹ ਜੋ ਨੋ-ਕਨਫੀਡੈਂਸ ਮੋਸ਼ਨ ਦਿੱਤੀ ਹੈ, ਜਿਹੜੇ ਇਤਰਾਜ਼ ਕੀਤੇ ਹਨ, ਉਹ ਸਭ ਨਿਰਮੂਲ ਹਨ, ਉਨ੍ਹਾਂ ਨੂੰ ਕਥਨ ਕਰਨਾ ਬਿਲਕੁਲ ਬੇਮਾਇਨੀ ਹੈ। (ਵਿਘਨ) ਇਹ ਮੈਂ ਐਵੇਂ ਨਹੀਂ ਕਹਿ ਰਿਹਾ। ਕੱਲ੍ਹ ਨੂੰ ਇਧਰ merit ਨੂੰ discuss ਕਰਨ ਵਾਲੇ ਉਧਰ ਬੈਠੇ ਹੋਣ ਮੈਂ ਫਿਰ ਵੀ ਇਸੇ ਤਰ੍ਹਾਂ ਮੈਰਿਟ ਨੂੰ ਵੀ ਡਿਸਕਸ ਕਰਾਂਗਾ। ਸੋ ਸਾਨੂੰ ਕਿਸੇ ਦਾ ਲਿਹਾਜ਼ ਨਹੀਂ ਹੈ। ਲੇਕਿਨ ਜੋ 20 ਸਾਲਾਂ ਵਿਚ ਹੋ ਚੁਕਿਆ ਹੈ, ਉਸ ਤੋਂ ਸਾਰੇ ਚੰਗੀ ਤਰ੍ਹਾਂ ਜਾਣੂ ਹਨ। ਪਰ ਇਤਨਾ ਜ਼ਰੂਰ ਹੈ ਕਿ ਇਨ੍ਹਾਂ ਕੋਲੋਂ ਤਜਰਬਾ ਹਾਸਿਲ ਹੋ ਗਿਆ ਹੈ। ਪਰ ਜੇ ਤੁਹਾਡੇ ਨਾਲੋਂ ਵੀ ਜ਼ਿਆਦਾ ਕੁਰੱਪਸ਼ਨ ਹੋਈ, ਜ਼ਿਆਦਾ ਬੇਇਨਸਾਫੀਆਂ ਹੋਈਆਂ ਔਰ ਲੋਕ ਭਲਾਈ ਨਾ ਹੋਈ ਤਾਂ ਅਸੀਂ ਜ਼ਰੂਰ ਕੰਡੈਮ ਕਰਾਂਗੇ। ਸੋ ਇਸ ਵੇਲੇ ਇਨ੍ਹਾਂ ਨੂੰ ਮੌਕਾ ਦੇਣਾ ਚਾਹੀਦਾ ਹੈ। ਇਹ ਵਕਤ ਇਕ ਐਸਾ ਹੈ ਕਿ ਕਾਂਗਰਸ ਪਾਰਟੀ ਦੇ ਲੀਡਰ ਇਸ ਨੂੰ ਮਹਿਸੂਸ ਕਰਨ ਅਤੇ ਉਹ ਇਸ ਦੇ ਉਤੇ ਬੋਲਣ ਤੋਂ ਸੰਕੋਚ ਕਰਨ ਅਤੇ ਇਸ ਨੂੰ ਛੇਤੀ ਖਤਮ ਕਰਨ ਕਿਉਂਕਿ ਅਸੀਂ ਵੀ ਆਪਣੇ ਘਰਾਂ ਨੂੰ ਜਾਣਾ ਹੈ। (ਹਾਸਾ) ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ ਅਤੇ ਨੋ-ਕਾਨਫੀਡੈਂਸ ਮੋਸ਼ਨ ਦੀ ਮੁਖਾਲਫਿਤ ਕਰਦਾ ਹਾਂ।

**ਚੌਧਰੀ ਜਗਤ ਰਾਮ** (ਬੰਗਾ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਸ਼ੁਕਰੀਆ ਕਰਦਾ ਹਾਂ ਜਿਹੜਾ ਤੁਸੀਂ ਬੇ-ਪਰਤੀਤੀ ਦੇ ਮਤੇ ਉਤੇ ਬੋਲਣ ਲਈ ਮੈਨੂੰ ਟਾਈਮ ਦਿੱਤਾ ਹੈ। ਇਹ ਜਿਹੜਾ ਸਾਡੇ ਲੀਡਰ ਸਾਹਿਬ ਨੇ ਬੇ-ਪ੍ਰਤੀਤੀ ਦਾ ਮਤਾ ਪੇਸ਼ ਕੀਤਾ ਹੈ, ਮੈਂ ਤਾਂ ਸਮਝਿਆ ਕਿ ਸਾਡੇ ਮੁੱਖ ਮੰਤਰੀ ਸਾਹਿਬ ਬੜੇ ਸਿਆਣੇ ਹਨ, ਉਹ ਹਾਈ ਕੋਰਟ ਦੇ ਜੱਜ ਰਹੇ ਹਨ ਅਤੇ ਉਹ ਇਸ ਬੇਪ੍ਰਤੀਤੀ ਦੇ ਮਤੇ ਨੂੰ ਸੁਣ ਕੇ ਕਹਿ ਦਿੰਦੇ ਕਿ ਇਹ ਗੱਲ ਠੀਕ ਹੈ ਔਰ ਅਸੀਂ ਛੱਡ ਕੇ ਚੱਲੇ ਹਾਂ (ਤਾੜੀਆਂ) (ਵਿਘਨ) ਪਰ ਇਹ ਇਸ ਤਰ੍ਹਾਂ ਨਹੀਂ ਮੰਨਣ ਲੱਗੇ। ਮੈਂ ਅਰਜ਼ ਕਰਦਾ ਹਾਂ ਕਿ ਮੈਂ ਮੁੱਖ ਮੰਤਰੀ ਸਾਹਿਬ ਨੂੰ ਆਪਣੇ ਵੱਲੋਂ ਇਕ ਕਾਲ ਅਟੈਨਸ਼ਨ ਮੋਸ਼ਨ ਦੇ ਰਾਹੀਂ ਵੀ ਦੱਸਿਆ ਸੀ ਕਿ ਲਾਅ ਐਂਡ ਆਰਡਰ ਦੀ ਕੀ ਪੁਜ਼ੀਸ਼ਨ ਹੈ ? ਪਰ ਉਨ੍ਹਾਂ ਦਾ ਜੁਆਬ ਇਸ ਢੰਗ ਨਾਲ ਆਉਂਦਾ ਹੈ ਕਿ ਸਪੀਕਰ ਸਾਹਿਬ, ਕਹਿ ਦਿੰਦੇ ਹਨ ਕਿ ਇਹ ਮੰਨ ਲਈ ਗਈ ਹੈ ਅਤੇ ਸਰਕਾਰ ਜੁਆਬ ਦੇਵੇ, ਪਰ ਮੈਂ ਕਹਿੰਦਾ ਹਾਂ ਕਿ ਹੁੰਦਾ ਕੁਝ ਨਹੀਂ।

ਲਾਅ ਐਂਡ ਆਰਡਰ ਦੇ ਮੁਤੱਲਕ ਮੈਂ ਅਰਜ਼ ਕਰਦਾ ਹਾਂ ਕਿ ਮੇਰੇ ਹਲਕੇ ਬੰਗੇ ਵਿਚ ਇਕ ਆਦਮੀ ਔਰ ਔਰਤ ਨੂੰ ਗਲਾ ਘੁਟਕੇ ਮਾਰ ਦਿੱਤਾ ਗਿਆ। ਉਨ੍ਹਾਂ ਦੇ ਪਾਸ ਜੋ ਕੋਈ ਪੈਸੇ ਸਨ ਉਹ ਲੈ ਕੇ ਦੌੜ ਗਏ। ਇਹ ਹੀ ਨਹੀਂ ਇਹੋ ਜਿਹੇ ਵੀ ਬਹੁਤ ਸਾਰੇ ਕੇਸ ਹੋਏ ਹਨ। ਇਹ ਹੀ ਨਹੀਂ ਅਖਬਾਰਾਂ ਵਿਚ ਵੀ ਆਉਂਦਾ ਹੈ ਕਿ ਹੁਸ਼ਿਆਰਪੁਰ ਵਿਚ ਇਤਨੇ ਅੱਤਿਆਚਾਰ ਹੁੰਦੇ ਹਨ, ਐਨੀ ਬੇਪ੍ਰਤੀਤੀ ਹੋਈ ਹੈ ਕਿ ਜਿਸ ਦਾ ਕੋਈ ਹਿਸਾਬ ਨਹੀਂ।

ਦੂਸਰੀ ਗੱਲ ਇਹ ਹੈ ਕਿ ਇਥੇ ਡਾਂਗ ਸਾਹਿਬ ਬੜਾ ਰੌਲਾ ਪਾਉਂਦੇ ਰਹੇ ਕਿ ਜੇਲ੍ਹ ਵਿਚ ਕੀ ਕੁਝ ਹੋਇਆ। ਮੈਂ ਡਾਂਗ ਸਾਹਿਬ ਅਤੇ ਸਰਦਾਰ ਕਿਪਾਲ ਸਿੰਘ ਨੂੰ ਸਮਝਦਾ ਹਾਂ ਕਿ ਜਿਵੇਂ

ਕੁਝ ਬੰਦੇ ਜਿਥੇ ਦੋ ਦਰਿਆ ਮਿਲਦੇ ਹਨ, ਉਥੇ ਵਿਚਕਾਰ ਘੁੰਮਣ ਘੇਰੀ ਵਿਚ ਫਸ ਜਾਂਦੇ ਹਨ ਅਤੇ ਇੱਕ ਦੂਜੇ ਦੀਆਂ ਗੱਲਾਂ ਕਰਦੇ ਹਨ। ਜਿਵੇਂ ਕਿ ਪਾਣੀ ਇਧਰੋਂ ਉਧਰ ਤੇ ਉਧਰੋਂ ਇਧਰ ਆਉਂਦਾ ਹੈ ਅਤੇ ਉਹ ਇਕ ਦੂਜੇ ਦੀਆਂ ਗੱਲਾਂ ਕਰਦੇ ਹਨ। ਠੀਕ ਇਸੇ ਤਰ੍ਹਾਂ ਹੀ ਇਹ ਇਕ ਦੂਜੇ ਦੀਆਂ ਗੱਲਾਂ ਕਹਿ ਦਿੰਦੇ ਹਨ। (ਹਾਸਾ)

ਕਦੀ ਕੁਝ ਕਹਿ ਜਾਂਦੇ ਨੇ ਕਦੀ ਕੁਝ ਕਹੀ ਜਾਂਦੇ ਨੇ। ਹਰ ਵਕਤ ਇਸ ਢੰਗ ਦੀਆਂ ਗਲਾਂ ਕਰਦੇ ਨੇ ਕਿ ਕਾਂਗਰਸ ਰਾਜ ਮਾੜਾ ਸੀ। ਇਧਰ ਉਧਰ ਵਲ ਇਸ਼ਾਰਾ ਕਰਕੇ ਗਲਾਂ ਕੀਤੀਆਂ ਜਾਂਦੀਆਂ ਹਨ। ਪਰਸੋਂ ਇਥੇ ਇਹ ਗਲ ਕਹੀ ਗਈ ਕਿ 20 ਸਾਲ ਵਿਚ ਕਾਂਗਰਸ ਰਾਜ ਨੇ ਕੁਝ ਨਹੀਂ ਕੀਤਾ, ਕਾਂਗਰਸ ਰਾਜ ਨੇ ਇਹ ਕਰ ਦਿਤਾ, ਉਹ ਕਰ ਦਿਤਾ ਅਤੇ ਜਿਹੜੇ ਇਸ ਤਰ੍ਹਾਂ ਦਾ ਇਤਰਾਜ਼ ਕਰਨ ਵਾਲੇ ਸਨ ਉਨ੍ਹਾਂ ਦੀ ਆਪਣੀ ਇਹ ਹਾਲਤ ਹੈ ਕਿ ਉਹ ਆਪ 4 ਟੋਟਰੂਆਂ ਤੋਂ ਵਧ ਇਸ ਅਸੈਂਬਲੀ ਵਿਚ ਨਾ ਆ ਸਕੇ ਅਤੇ ਚੌਧਰੀ ਬਲਬੀਰ ਸਿੰਘ ਵਰਗੇ ਵਾਈ ਟੋਟਰੂਆਂ ਤੋਂ ਅਗੇ ਨਹੀਂ ਲੰਘ ਸਕੇ। (ਵਿਘਨ) (ਸ਼ੋਰ)

ਇਹ ਗਲ ਇਨ੍ਹਾਂ ਨੂੰ ਉਸ ਸਮੇਂ ਯਾਦ ਨਾ ਆਈ ਜਦ ਕਿ 17 ਮਨਿਸਟਰਾਂ ਦੀ ਸਰਕਾਰ ਸੀ ਅਤੇ ਫਿਰ ਇਨ੍ਹਾਂ ਦੀ ਹਮਾਇਤ ਕਰਕੇ ਸਰਕਾਰ ਬਣਾਈ ਸੀ ਉਸ ਸਮੇਂ ਵੀ ਖਿਆਲ ਨਾ ਆਇਆ। ਜਦ ਇਹ ਸਰਕਾਰ ਦੀ ਹਮਾਇਤ ਕਰਦੇ ਸਨ ਤਾਂ ਖਿਆਲ ਨਾ ਆਇਆ ਅਤੇ ਜਦ ਅਸੀਂ ਕੀਤੀ ਤਾਂ ਖਿਆਲ ਆ ਗਿਆ ਇਤਰਾਜ਼ ਕਰਨ ਦਾ। ਫਿਰ ਜਦ ਇਨ੍ਹਾਂ ਦੇ ਬਜ਼ੁਰਗਾਂ ਪਾਸ ਗਿੱਲ ਸੀ ਤਾਂ ਉਸ ਦੀ ਸਰਕਾਰ ਚੰਗੀ ਸੀ ਪਰ ਜਦ ਗਿੱਲ ਇਨ੍ਹਾਂ ਬਜ਼ੁਰਗਾਂ ਦੇ ਪਾਸ ਤੋਂ ਚਲਿਆ ਗਿਆ ਤਾਂ ਗਿੱਲ ਮਾੜਾ ਹੋ ਗਿਆ ਅਤੇ ਕਾਂਗਰਸ ਵੀ ਮਾੜੀ ਬਣ ਗਈ। ਇਹ ਹਥ ਪੈਰ ਮਾਰਦੇ ਰਹੇ ਪਰ ਕੁਝ ਨਾ ਬਣ ਸਕਿਆ। ਫਿਰ ਮਹਾਤਮਾ ਗਾਂਧੀ ਦਾ ਨਾਮ ਲੈ ਕੇ ਹਵਾਲਾ ਦੇਣਾ ਸ਼ੁਰੂ ਕਰ ਦਿਤਾ। ਜਦ ਸੰਤ ਬਾਬਾ ਫਤਿਹ ਸਿੰਘ ਹੋਰਾਂ ਦਾ ਗਿਲ ਤੇ ਢੋਥ ਸੀ ਤਾਂ ਉਹ ਖਰਾ ਸੀ ਪਰ ਜਦ ਢੋਥ ਨਾ ਰਿਹਾ ਤਾਂ ਇਹ ਗਲ ਕਹਿਣ ਲਗ ਪਏ। ਇਨ੍ਹਾਂ ਨੇ ਗਿੱਲ ਨੂੰ ਨੌਂ ਸਾਲ ਬੁਕਲ ਵਿਚ ਰੱਖਿਆ। ਇਨ੍ਹਾਂ ਦੇ ਨਾਲ ਰਿਹਾ ਪਰ ਇਨ੍ਹਾਂ ਨੂੰ ਪਤਾ ਨਾ ਲਗਾ, ਰਾਮ ਲਛਮਣ ਇੱਕਠੇ ਰਹੇ ਪਰ ਸਾਨੂੰ ਗਿੱਲ ਦਾ ਨੌਂ ਮਹੀਨਿਆਂ ਵਿਚ ਹੀ ਪਤਾ ਲਗ ਗਿਆ ਤੇ ਅਸੀਂ ਕਢ ਕੇ ਬਾਹਰ ਮਾਰਿਆ। (ਹਾਸਾ) (ਬਾਜਵਾ ਸਾਹਿਬ ਵੱਲੋਂ ਵਿਘਨ)

ਅਗੇ ਹੋਰ ਸੁਣੋ, ਬਾਜਵਾ ਸਾਹਿਬ, ਹੁਣੇ ਸਰਦਾਰ ਕਿਰਪਾਲ ਸਿੰਘ ਹੋਰਾਂ ਤੁਹਾਡੇ ਨਾਲ ਕੀ ਕੀਤੀ ਹੈ। ਤੁਹਾਡਾ ਤਾਂ ਕਿਸੇ ਅਸੂਲ ਨਾਲ ਪਿਆਰ ਨਹੀਂ ਤੁਸੀਂ ਤਾਂ ਕਿਹਾ ਹੋਇਆ ਹੈ ਕਿ ਵੋਟ ਪੂਰਾ ਕਰਵਾ ਲਿਆ ਕਰੋ (ਹਾਸਾ) ਨੌਂ ਮਹੀਨੇ ਵਾਲੀ ਗਲ ਬਜ਼ੁਰਗਾਂ ਨੂੰ ਨਹੀਂ ਸੀ ਕਰਨੀ ਚਾਹੀਦੀ ਪਰ ਬੁੱਢੇ ਵ੍ਹੇਰੇ ਵੀ ਕਦੀ ਚਾਅ ਆ ਜਾਂਦਾ ਹੈ (ਹਾਸਾ) ਅਸੀਂ ਤਾਂ ਨੌਂ ਮਹੀਨਿਆਂ ਵਿਚ ਬਾਹਰ ਕਢ ਦਿਤਾ ਪਰ ਤੁਹਾਡੀ ਸਰਕਾਰ ਦੀ ਇੰਨੀ ਵੀ ਆਸ ਨਹੀਂ ਡਰ ਹੈ ਕਿ ਇਹ ਸਰਕਾਰ ਕਿਤੇ ਸੱਤਾਂ ਮਹੀਨਿਆਂ ਵਿਚ ਹੀ ਬਾਹਰ ਨਾ ਆ ਜਾਵੇ। ਨੌਂ ਮਹੀਨੇ ਬੀਤ ਜਾਣ ਤੇ ਤਾਂ ਕੋਈ ਖਾਸ ਗਲ ਨਹੀਂ ਹੁੰਦੀ, ਪਰ ਸਤ ਮਹੀਨੇ ਵਿਚ ਕਾਫੀ ਨੁਕਸਾਨ ਵੀ ਹੋ ਸਕਦਾ ਹੈ। (ਵਿਘਨ)

ਮੈਂ ਅਰਜ਼ ਕਰਦਾ ਹਾਂ ਕਿ ਸਿਵਾਏ ਇਕ ਗਲ ਦੇ ਕਿ ਇਹ ਦੂਸ਼ਨ ਲਗਾਂਦੇ ਹਨ ਕਿ ਕਾਂਗਰਸ 20 ਸਾਲ ਵਿਚ ਕੁਝ ਨਾ ਕਰ ਸਕੀ ਹੋਰ ਕੋਈ ਗੱਲ ਇਨ੍ਹਾਂ ਨੂੰ ਕਰਨੀ ਹੀ ਨਹੀਂ ਆਉਂਦੀ। ਇਹ ਕਹਿੰਦੇ ਨੇ ਕਿ ਇਸ ਸਰਕਾਰ ਨੂੰ ਤਾਂ ਡੇਢ ਮਹੀਨਾ ਅਜੇ

[ਚੌਧਰੀ ਜਗਤ ਰਾਮ
ਨਹੀਂ ਹੋਇਆ ਪਰ ਮੈਂ ਕਹਿੰਦਾ ਹਾਂ ਕਿ ਇਹ ਤਾਂ ਸਪੀਕਰ ਸਾਹਿਬ ਨੇ ਸਹਿਯੋਗ ਦਿਤਾ ਅਤੇ ਬਾਕੀਆਂ ਨੇ ਕੁਆਪ੍ਰੇਸ਼ਨ ਦਿਤੀ ਤਾਂ ਤੁਸੀਂ ਐਨਾਂ ਚਿਰ ਵੀ ਚਲ ਸਕੇ ਹੋ, ਨਹੀਂ ਤਾਂ ਇਹ ਵੀ ਚਲ ਨਹੀਂ ਸੀ ਸਕਦੇ। ਮੈਂ ਸੀ. ਐਮ. ਸਾਹਿਬ ਨੂੰ ਕਿਹਾ ਸੀ ਕਿ ਖਿੜੇ ਮਥੇ ਰਿਹਾ ਕਰੋ ਅਤੇ ਕੋਈ ਚੰਗੀ ਗਲ ਆਵੇ ਤਾਂ ਉਸ ਨੂੰ ਮੰਨ ਲੈਣਾ ਚਾਹੀਦਾ ਹੈ ਭਾਵੇਂ ਉਹ ਕਿਸੇ ਪਾਸੇ ਤੋਂ ਆਵੇ। ਵਾਹਿਗੁਰੂ ਨੇ ਨਿਆਮਤ ਦਿਤੀ ਹੈ ਇਸ ਨੂੰ ਸਬਰ ਨਾਲ ਝਲੋ ਪਰ ਇਨ੍ਹਾਂ ਗਲ ਨਹੀਂ ਮੰਨੀ। ਇਸ ਲਈ ਇਹ ਸਰਕਾਰ ਰਹਿਣ ਦੇ ਵਿਚ ਬਿਲਕੁਲ ਨਹੀਂ। ਮੈਂ ਸੀ. ਐਮ. ਸਾਹਿਬ ਨੂੰ ਆਪ ਮਿਲਿਆ ਅਤੇ ਕਿਹਾ, 10 ਚਿਠੀਆਂ ਭੇਜੀਆਂ ਕਿ ਬੰਗੇ ਵਿਚ ਕੀ ਕੁਝ ਹੋਇਆ ਪਰ ਕੋਈ ਧਿਆਨ ਨਹੀਂ ਦਿਤਾ ਗਿਆ। ਗਿਲ ਦੀ ਸਰਕਾਰ ਨੂੰ ਇਹ ਕਹਿੰਦੇ ਹਨ ਪਰ ਮੈਂ ਤਾਂ ਉਸ ਵਕਤ ਮੈਂਬਰ ਨਹੀਂ ਸਾਂ, ਤੁਸੀਂ ਸਾਉ। ਹਰਭਜ ਰਾਮ ਨੂੰ ਤੁਸੀਂ ਕੀ ਕੁਝ ਨਹੀਂ ਕੀਤਾ ਉਸ ਦੀ ਸਰਕਾਰ ਨੂੰ ਲੋੜ ਸੀ ਉਹ ਉਨ੍ਹਾਂ ਕੁਰਸੀਆਂ ਤੇ ਚਲਾ ਗਿਆ ਪਰ ਹੁਣ ਤਾਂ ਉਹ ਮੈਂਬਰ ਵੀ ਨਹੀਂ ਪਰ ਉਹ ਦੁਹਾਈ ਪਾਉਂਦਾ ਰਿਹਾ ਕਿ ਮੇਰੀ ਜਾਨ ਨੂੰ ਖਤਰਾ ਹੈ; ਪੁਲਿਸ ਦੇ ਸਿਪਾਹੀ ਭੇਜ ਦਿਤੇ ਗਏ। ਹਾਜਰੀ ਤਾਂ ਥਾਣੇ ਵਿਚ ਲਗਦੀ ਸੀ ਪਰ ਰਾਤ ਦਿਨ ਉਸ ਕੋਲ ਰਹਿੰਦੇ ਸਨ। ਕੀ ਸਰਕਾਰ ਸੁਤੀ ਪਈ ਹੈ ਜਾਂ ਇਸ ਨੂੰ ਪਤਾ ਨਹੀਂ ਲਗਦਾ ਕਿ ਉਸ ਨੂੰ ਆਪਣੀ ਹਿਫਾਜਤ ਲਈ ਕੀ ਖਤਰਾ ਹੈ, ਦਸ ਦੇਵੇ। ਖ਼ਤਰਾ ਇਹ ਹੈ ਕਿ ਕੁਝ ਕੇਸ ਉਸ ਦੇ ਖਿਲਾਫ ਰਜਿਸਟਰ ਹੋਏ ਹੋਏ ਹਨ। ਕੀ ਇਹ ਹੈ ਸਰਕਾਰ ਦੀ ਲਾ ਐਂਡ ਆਰਡਰ ਦੀ ਹਾਲਤ ?

ਇਥੇ ਵੈਦ ਕਰਤਾਰ ਸਿੰਘ ਜੀ ਬੈਠੇ ਹਨ। ਉਹ ਗੁਰੂ ਸਾਹਿਬ ਦਾ ਹੁਕਮ ਮੰਨਣ ਵਾਲੇ ਹਨ, ਪਰ ਕਿੰਨੇ ਦੁਖ ਦੀ ਗਲ ਹੈ ਕਿ ਇਸ ਸਰਕਾਰ ਵਿਚ ਇਕ ਆਦਿਧਰਮੀ ਬੀਬੀ ਮਥਾ ਟੇਕਣ ਗਈ ਤਾਂ ਉਸ ਨੂੰ ਗੁਰੂ ਗ੍ਰੰਥ ਸਾਹਿਬ ਦੇ ਅਗੇ ਮਥਾ ਨਹੀਂ ਟੇਕਣ ਦਿਤਾ ਗਿਆ ਅਤੇ ਇਹ ਕਹਿ ਦਿੱਤਾ ਗਿਆ ਕਿ ਆਦਿ ਧਰਮੀਆਂ ਲਈ ਜੁਦਾ ਜਗ੍ਹਾ ਹੈ। ਮੇਰੇ ਪਾਸ ਇਸ ਵਾਕੇ ਦੀ ਅਖਬਾਰ ਦੀ ਕਟਿੰਗ ਵੀ ਹੈ। ਉਸ ਲੜਕੀ ਨੇ ਪੰਚਾਇਤ ਕੋਲ ਦੱਸਿਆ ਪਰ ਪਰਵਾਹ ਨਹੀਂ ਕੀਤੀ ਗਈ। ਇਸ ਸੰਬੰਧ ਵਿਚ ਮੋਸ਼ਨ ਵੀ ਲਿਆਂਦੀ ਗਈ ਸੀ। ਇਹ ਹਾਲਤ ਕੀਤੀ ਜਾਂਦੀ ਹੈ ਇਸ ਸਰਕਾਰ ਦੀ ਇਹ ਜਿੰਮੇਵਾਰੀ ਹੈ। ਇਥੇ ਸ਼ੰਕਰਾਚਾਰੀਆ ਦੀ ਗਲ ਕੀਤੀ ਗਈ ਤਾਂ ਟੰਡਨ ਸਾਹਿਬ ਨੇ ਸ਼ੰਕਰਚਾਰੀਆ ਦੀ ਗਲ ਦੀ ਨਿੰਦਾ ਕੀਤੀ ਸੀ ਪਰ ਇਸ ਕੇਸ ਵਿਚ ਇਹ ਬਿਲਕੁਲ ਕੁਝ ਨਹੀਂ ਕਹਿ ਸਕੇ ਕਿਉਂਕਿ ਪੋਲੀਟੀਕਲ ਖਿਆਲ ਇਨ੍ਹਾਂ ਦੇ ਸਾਹਮਣੇ ਸੀ ਪਰ ਇਨਾਂ ਨੂੰ ਪਤਾ ਹੈ ਕਿ ਭਗਤ ਰਵੀ ਦਾਸ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਹੈ ਅਤੇ ਉਨ੍ਹਾਂ ਦੇ ਸ਼ਲੋਕ ਹਨ :

"ਐਸੀ ਐਸੀ ਲਾਲ ਤੁਝ ਬਿਨ ਕਵਨ ਕਰੇ।"
ਗਰੀਬ ਨਿਵਾਜ ਗੁੱਸਈਆਂ ਮੇਰੇ ਮਾਥੇ ਛਤਰ ਧਰੇ।"

ਤੁਸੀਂ ਜੇਕਰ ਸਮਾਜ ਦੇ ਠੇਕੇਦਾਰ ਹੋ ਤਾ ਇਸ ਤਰ੍ਹਾਂ ਦੀਆਂ ਗਲਾਂ ਪੰਜਾਬ ਵਿਚ ਨਹੀਂ ਹੋਣੀਆਂ ਚਾਹੀਦੀਆਂ ਜਿਨ੍ਹਾਂ ਵਲ ਤੁਸੀਂ ਕੋਈ ਧਿਆਨ ਨਹੀਂ ਦਿਤਾ। ਤੁਸੀਂ ਇਸ ਪਾਸੇ ਫੌਰੀ ਤੌਰ ਤੇ ਧਿਆਨ ਨਹੀਂ ਦਿਤਾ। ਤੁਸੀਂ ਸਾਨੂੰ ਕਹਿੰਦੇ ਹੋ ਕਿ ਕਾਂਗਰਸ 20 ਸਾਲ ਵਿਚ ਕਸੂਰਵਾਰ ਜਿੰਨੀ ਹੋਈ ਹੈ ਉਤਨੀ ਇਹ ਸਰਕਾਰ ਨਹੀਂ, ਪਰ ਮੈਂ ਤਾਂ ਸਮਝਦਾ ਹਾਂ ਕਿ ਕਈ ਗਲਾਂ ਵਿਚ ਤਾਂ ਇਹ ਕਾਂਗਰਸ ਸਰਕਾਰ ਤੋਂ ਵੀ ਵਧ ਗਏ ਹਨ ਅਤੇ ਇਤਨੀਆਂ ਵਧੀਕੀਆਂ ਕਿਤੇ ਨਹੀਂ ਕੀਤੀਆਂ ਗਈਆਂ ਇਸ ਲਈ ਇਹ ਸਰਕਾਰ ਰਹਿਣ ਨਹੀਂ ਦਿਤੀ ਜਾਣੀ ਚਾਹੀਦੀ। ਤੁਹਾਨੂੰ ਹਕ ਸੀ ਸਰਕਾਰ ਚਲਾਉਣ ਦਾ ਜੇਕਰ ਚਲਾ ਸਕੇ ਤਾਂ, ਪਰ ਤੁਸੀਂ ਪਬਲਿਕ ਨੂੰ ਇਨਸਾਫ ਨਹੀਂ ਦੇ ਸਕੇ। (ਵਿਘਨ)

**ਸਿਰਦਾਰ ਕਪੂਰ ਸਿੰਘ :** ਫਿਰ ਇਸ ਨੋ-ਕਾਨਫੀਡੈਂਸ ਨੂੰ ਉਨਾਂ ਚਿਰ ਰੋਕ ਲਉ ਜਿੰਨਾ ਚਿਰ ਤੁਸੀਂ ਰਾਜ ਕੀਤਾ ਸੀ ਤਾਂਕਿ ਇਹ ਸਰਕਾਰ ਕੰਮ ਕਰ ਸਕੇ।) (ਹਾਸਾ) (ਬਾਜਵਾ ਸਾਹਿਬ ਵਲੋਂ ਵਿਘਨ) ਇਸ ਤਰ੍ਹਾਂ ਕਿਸੇ ਗਲ ਤੇ ਫ਼ਖਰ ਨਹੀਂ ਕਰਨਾ ਚਾਹੀਦਾ। ਇਹ ਠੀਕ ਹੈ ਸਾਨੂੰ ਖੁਸ਼ੀ ਹੈ ਅਤੇ ਚੀਫ ਮਨਿਸਟਰ ਲਈ ਦਿਲ ਵਿਚ ਬਹੁਤ ਇਜ਼ਤ ਹੈ (ਹੀਅਰ, ਹੀਅਰ) ਇਕ ਸੁਲਝੇ ਹੋਏ ਇਨਸਾਨ ਹਨ। ਇਹ ਜਦ ਇਸ ਅਪੋਜ਼ੀਸ਼ਨ ਦੀਆਂ ਸੀਟਾਂ ਤੇ ਸੀ ਤਾਂ ਸਰਦਾਰ ਪ੍ਰਤਾਪ ਸਿੰਘ ਨੂੰ ਪਾਣੀ ਪੀ ਪੀ ਕੇ ਕੋਸਦੇ ਸਨ ਪਰ ਤੁਸੀਂ ਕੀ ਕੀਤਾ ਬਾਜਵਾ ਸਾਹਿਬ; ਕਿ ਪਰਤਾਪ ਸਿੰਘ ਵੇਲੇ ਤਾਂ ਉਸ ਨੂੰ ਤੇ ਉਸ ਦੇ ਪਰਵਾਰ ਦੀ ਨਿੰਦਾ ਕਰਦੇ ਸਨ ਪਰ ਅਜ ਉਸ ਪਰਤਾਪ ਸਿੰਘ ਦੇ ਹੀਰੇ ਪੁੱਤਰ ਇਨ੍ਹਾਂ ਨੇ ਬੁੱਕਲ ਵਿਚ ਵਾੜ ਲਏ ਹਨ (ਵਿਘਨ) ਪੰਜਾਬੀ ਸੂਬਾ ਬਣਨ ਤੋਂ ਬਾਦ ਇਨ੍ਹਾਂ ਇਹ ਪੋਜ਼ੀਸ਼ਨ ਲਈ ਸੀ ਕਿ ਪੰਜਾਬੀ ਰੋਹਤਕ ਤਕ ਲਾਗੂ ਰਹੇਗੀ, ਭਾਖੜਾ ਅਤੇ ਪੰਜਾਬੀ ਬੋਲਦੇ ਇਲਾਕੇ, ਜਿਹੜੇ ਉਧਰ ਰਹਿ ਗਏ ਹਨ ਇਧਰ ਆਉਣੇ ਚਾਹੀਦੇ ਹਨ। ਪਰ ਇਸ ਸੰਬੰਧ ਵਿਚ ਇਹ ਸਰਕਾਰ ਕੋਈ ਕਦਮ ਨਹੀਂ ਲੈ ਸਕੀ। ਇਸ ਲਈ ਇਹ ਸਰਕਾਰ ਫਿਟ ਨਹੀਂ ਰਾਜ ਕਰਨ ਦੇ। ਇਨ੍ਹਾਂ ਦੀਆਂ ਗੱਲਾਂ ਅੱਜ ਵੀ ਯਾਦ ਆਉਂਦੀਆਂ ਹਨ ਜਿਨ੍ਹਾਂ ਤੇ ਅਮਲ ਨਹੀਂ ਕੀਤਾ ਗਿਆ। ਤੁਸੀਂ ਆਪ ਹੀ ਸੋਚ ਲਉ ਕਿ ਕੀ ਇਨ੍ਹਾਂ ਹਾਲਾਤ ਵਿਚ ਇਹ ਸਰਕਾਰ ਫਿਟ ਹੈ ਚਲਾਉਣ ਦੇ ?

ਫਿਰ ਇਹ ਕਿਹਾ ਜਾਂਦਾ ਹੈ ਕਿ ਕਾਂਗਰਸ ਅੱਜ ਅਪੋਜ਼ੀਸ਼ਨ ਵਿਚ ਬੈਠੀ ਹੈ ਤਾਂ ਇਸ ਨੂੰ ਜੁਅਰਤ ਨਾਲ ਬੈਠਣਾ ਚਾਹੀਦਾ ਹੈ। ਇਨ੍ਹਾਂ ਨੂੰ ਜਾਂਚ ਨਹੀਂ। ਇਸ ਲਈ ਇਹ ਸਰਕਾਰ ਤੇ ਇਤਰਾਜ਼ ਕਰਦੇ ਹਨ। ਪਰ ਮੈਂ ਇਨਾਂ ਨੂੰ ਕਹਾਂਗਾ ਕਿ ਅਸੀਂ 20 ਸਾਲ ਰਾਜ ਕੀਤਾ ਹੈ ਸਾਡੇ ਤੋਂ ਰਾਜ ਕਰਨਾ ਵੀ ਸਿਖ ਲਉ ਕਿ ਕਿਸ ਤਰ੍ਹਾਂ ਕੀਤਾ ਜਾਣਾ ਚਾਹੀਦਾ ਹੈ (ਵਿਘਨ) (ਹਾਸਾ) ਜੇਕਰ ਸਾਨੂੰ ਅਪੋਜ਼ੀਸ਼ਨ ਵਿਚ ਬੈਠਣ ਦੀ ਜਾਚ ਨਹੀਂ ਤਾਂ ਤੁਹਾਨੂੰ ਰਾਜ ਕਰਨ ਦੀ ਜਾਚ ਵੀ ਨਹੀ। ਇਸ ਲਈ ਮੈਂ ਕਹਾਂਗਾ ਕਿ ਜਿਨੀਆਂ ਬੁਰਾਈਆਂ ਇਸ ਸਰਕਾਰ ਵਿਚ ਹਨ, ਜਿਨ੍ਹਾਂ ਵਿਚੋਂ ਕੁਝ ਦਾ ਮੈਂ ਹਵਾਲਾ ਦਿਤਾ ਹੈ ਉਨ੍ਹਾਂ ਨੂੰ ਸਾਹਮਣੇ ਰਖ ਕੇ ਇਹ ਜਿਹੜਾ ਇਸ ਸਰਕਾਰ ਦੇ ਵਿਰੁਧ ਬੇਪ੍ਰਤੀਤੀ ਦਾ ਮਤਾ ਰਖਿਆ ਗਿਆ ਹੈ ਇਸ ਨੂੰ ਛੇਤੀ ਤੋਂ ਛੇਤੀ ਪਾਸ ਕਰ ਦੇਣਾ ਚਾਹੀਦਾ ਹੈ ਤਾਕਿ ਘਰਾਂ ਨੂੰ ਚਲੀਏ। ਦੇਰ ਨਹੀਂ ਲਾਉਣੀ ਚਾਹੀਦੀ। ਇੰਨਾ ਕਹਿ ਕੇ ਮੈਂ ਆਪ ਪਾਸੋਂ ਖਿਮਾ ਮੰਗਦਾ ਹਾਂ।

**ਸਰਦਾਰ ਗੁਰਮੀਤ ਸਿੰਘ** (ਮਲੋਟ) : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਕਪਤਾਨ ਸਾਹਿਬ ਨੇ ਅਤੇ ਉਨ੍ਹਾਂ ਦੀ ਪਾਰਟੀ ਨੇ ਅਦਮ-ਇਤਮਾਦ ਦਾ ਮਤਾ ਲਿਆਂਦਾ ਹੈ। ਪਰ ਮਹਿਸੂਸ ਹੁੰਦਾ ਹੈ ਕਿ ਇਹੋ ਜਿਹੇ ਅਦਮ—ਇਤਮਾਦ ਦੇ ਮਤੇ ਦਾ ਸੁਆਲ ਹੀ ਨਹੀਂ ਪੈਦਾ ਹੁੰਦਾ ਸੀ ਕਿਉਂਕਿ ਉਸ ਦੇ ਸਿਲਸਿਲੇ ਵਿਚ ਉਨ੍ਹਾਂ ਦੀ ਪਾਰਟੀ ਦੇ ਕਿਸੇ ਮੈਂਬਰ ਨੇ ਵੀ ਰੈਲੇਵੈਂਟ ਗਲ ਨਹੀਂ ਕੀਤੀ। ਚੌਧਰੀ ਜਗਤ ਰਾਮ ਹੋਣੀ ਬੜੇ ਬੇਤਾਬ ਹਨ, ਜੋ ਕਹਿੰਦੇ ਹਨ ਕਿ ਅਸੀਂ 20 ਸਾਲ ਰਾਜ ਕੀਤਾ ਅਤੇ ਸਾਨੂੰ ਵਲ ਹੈ ਰਾਜ ਕਰਨ ਦਾ ...... (ਵਿਘਨ) ਦੋ ਮਹੀਨੇ ਚੁਪ ਰਹੇ, ਖਿਆਲ ਆ ਗਿਆ ਜਾਣ ਲਗਿਆਂ ਅਦਮ-ਇਤਮਾਦ ਦਾ। ਬਿਲਾ ਵਜ੍ਹਾ ਮੁਖਾਲਫ਼ਤ ਕਰਨੀ ਚੰਗੀ ਗਲ ਨਹੀਂ ਹੁੰਦੀ। ਪਰ ਇਨ੍ਹਾਂ ਨੇ ਤਾਂ ਚੰਗੀ ਗਲ ਨੂੰ ਚੰਗਾ ਨਹੀਂ ਕਹਿਣਾ। ਇਨ੍ਹਾਂ ਨੇ ਦੇਖਿਆ ਕਿ ਜੋ ਸਰਕਾਰ ਨੇ ਚੰਗੇ ਕੰਮ ਕੀਤੇ ਹਨ, ਲੋਕਾਂ ਦੀ ਭਲਾਈ ਦੇ ਕੰਮ ਕੀਤੇ ਹਨ; ਇਹ ਜਨਤਾ ਵਿਚ ਭਲਾਈ ਦੇ ਕੰਮ ਕਰਕੇ ਕਿਉਂ ਜਾਣ ਇਸ ਕਰਕੇ ਕਪਤਾਨ ਸਾਹਿਬ ਨੇ ਅਦਮ-ਇਤਮਾਦ ਦਾ ਮਤਾ ਲਿਆਂਦਾ। ਇਹ ਇਸ ਲਈ ਲਿਆਂਦਾ ਕਿਉਂ ਜੋ ਕੌਂਸਲ ਨੂੰ ਖਤਮ ਕੀਤਾ ਜੋ ਕਿ ਇਨ੍ਹਾਂ ਦਾ ਇਕ ਸਫੈਦ ਹਾਥੀ ਪਾਲਿਆ ਹੋਇਆ ਸੀ ਉਸਨੂੰ ਧੂਹ ਕੇ ਬਾਹਰ ਸਿਟਿਆ। ਜਦੋਂ ਕੌਂਸਲ ਦਾ ਮਤਾ ਆਇਆ ਤਾਂ ਇਹ ਬਾਹਰ ਚਲੇ ਗਏ, ਹੋਰ

[ਸਰਦਾਰ ਗੁਰਮੀਤ ਸਿੰਘ]

ਤਾਂ ਕੁਝ ਨਾ ਹੋਇਆ ਬੈਠ ਕੇ ਅਦਮ-ਇਤਮਾਦ ਦਾ ਡਰਾਫਟ ਕਰ ਲਿਆ। (ਇਸ ਵੇਲੇ ਸ੍ਰੀ ਸਪੀਕਰ ਕੁਰਸੀ ਤੇ ਬਰਾਜਮਾਨ ਹੋਏ) ਸਪੀਕਰ ਸਾਹਿਬ ਤਾਰੀਖ ਵਿਚ ਪੜ੍ਹਦੇ ਹੁੰਦੇ ਸੀ ਜੰਗ ਦੇ 2 ਵਜੂਹਾਤ ਹੁੰਦੇ ਹਨ, ਇਕ ਦੇਰੀ ਅਤੇ ਦੂਜਾ ਫੋਰੀ। ਦੇਰੀ ਦੀ ਵਜ੍ਹਾ ਇਹ ਸੀ ਕਿ ਪ੍ਰਮਿਟ ਕੋਟੇ ਵਾਲੀ ਕੁਰਪਟ ਸਰਕਾਰ ਤੋਂ ਰਾਜ ਖੁਸ ਗਿਆ। ਉਸ ਪਾਰਟੀ ਨੇ ਗਿਲ ਦੇ ਡਿਫੈਕਸ਼ਨ ਤੇ ਉਸ ਕੁਰਪਟ ਗਿਲ ਸਰਕਾਰ ਦੀ ਮਦਦ ਕੀਤੀ ਸੀ, ਪਰ ਮਸਲਾ ਫਿਰ ਹਲ ਨਾ ਹੋਇਆ ਤੇ ਹੁਣ ਇਹ ਫਿਰ ਰਾਜ ਵਾਪਸ ਲੈਣ ਦੀਆਂ ਉਬਾਸੀਆਂ ਲੈਂਦੇ ਹਨ। ਲੇਕਿਨ ਜਿਹੜੀ ਫੋਰੀ ਵਜ੍ਹਾ ਸੀ ਉਹ ਜਿਹੜਾ ਕੌਂਸਲ ਨੂੰ ਖਤਮ ਕਰਨ ਦਾ ਰੈਜ਼ੋਲਿਊਸ਼ਨ ਪਾਸ ਕੀਤਾ ਅਕਾਲੀ ਜਨਸੰਘ ਸਰਕਾਰ ਨੇ ਔਰ ਇਹ ਬਾਹਰ ਰਹੇ ਅਤੇ ਉਸ ਦਾ ਕਰੈਡਿਟ ਇਨ੍ਹਾਂ ਨੂੰ ਨਹੀਂ ਮਿਲਿਆ। ਇਨ੍ਹਾਂ ਨੇ ਸੋਚਿਆ ਕਿ ਜਨਤਾ ਇਹਨਾਂ ਨੂੰ ਇਹ credit ਦੇਵੇਗੀ ਇਸ ਲਈ ਅਦਮ-ਇਤਮਾਦ ਦਾ ਮਤਾ ਲਿਆਉਣ ਦਾ ਯਤਨ ਕੀਤਾ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਿਛਲੀ ਵਾਰੀ ਫਰੰਟ ਦੀ ਸਰਕਾਰ ਵਿਚ ਜਦੋਂ ਅਕਾਲੀ ਦਲ, ਜਨਸੰਘ, ਕਮਿਊਨਿਸਟ ਅਤੇ ਦੂਜੇ ਭਰਾ ਵੀ ਸਨ ਉਨ੍ਹਾਂ ਨੇ ਸਰਕਾਰੀ ਟੀਚਰਾਂ ਦੀਆਂ ਤਨਖਾਹਾਂ ਵਧਾਈਆਂ ਤੇ ਕਰੋੜਾਂ ਰੁਪਏ ਦਿਤੇ ਸੀ, ਪਰ ਪ੍ਰਾਈਵੇਟ ਟੀਚਰਜ਼ ਦਾ ਕੁਝ ਨਾ ਬਣਿਆ। ਪ੍ਰਾਈਵੇਟ ਟੀਚਰਾਂ ਨੂੰ ਸਕੂਲਾਂ ਦੀ ਮੈਨੇਜਮੈਂਟਾਂ ਬੜਾ ਖਰਾਬ ਕਰਦੀਆਂ ਹਨ ਅਤੇ ਉਨ੍ਹਾਂ ਦੀ ਕੋਈ ਸਿਕਿਉਰਟੀ ਆਫ ਸਰਵਿਸ ਨਹੀਂ ਸੀ। ਯੂਨਾਈਟਿਡ ਫਰੰਟ ਦੀ ਸਰਕਾਰ ਨੇ ਇਕ ਕਮੇਟੀ ਬਣਾਈ, ਉਸ ਕਮੇਟੀ ਵਿਚ ਸਾਰੀਆਂ ਪਾਰਟੀਆਂ ਦੇ ਨੁਮਾਇੰਦੇ ਸਨ। ਗਲਬਾਤ ਚਲਦੀ ਰਹੀ। ਅੰਤ ਵਿਚ ਇਸ ਸਰਕਾਰ ਨੇ ਉਨ੍ਹਾਂ ਦੀ ਸਿਕਿਉਰਟੀ ਆਫ ਸਰਵਿਸ ਲਈ ਇਕ ਬਿਲ ਡਰਾਫਟ ਕੀਤਾ ਅਤੇ ਉਹ ਅਜੰਡੇ ਤੇ ਆ ਗਿਆ ਵਜ਼ੀਰ ਸਾਹਿਬ ਬਿਲ ਪੇਸ਼ ਕਰਨ ਲਗੇ, ਤਾਂ ਇਨ੍ਹਾਂ ਨੇ ਸੋਚਿਆ ਕਿ ਇਹ ਕਿਤੇ ਪਾਸ ਨਾ ਹੋ ਜਾਏ ਇਸ ਦਾ ਕਰੈਡਿਟ ਫਰੰਟ ਦੀ ਸਰਕਾਰ ਨਾ ਲੈ ਜਾਏ, ਰੂਲ ਆਊਟ ਕਰਾ ਦਿਤਾ।

'ਮਾਂ ਨਾਲੋਂ ਹੇਜਲੀ ਫਫੇ ਕੁਟੇ'

ਹੁਣ ਇਨ੍ਹਾਂ ਨੂੰ ਟੀਚਰਾਂ ਦੀ ਹਮਦਰਦੀ ਵੱਧ ਰਹੀ ਹੈ। ਇਨ੍ਹਾਂ ਨੂੰ ਚੰਗਾ ਲਗਦਾ ਹੈ ਕਿ ਮੈਨੇਜਮੈਂਟ ਗਰੀਬ ਟੀਚਰਜ਼ ਸਟਾਫ਼ ਦੇ ਬਚਿਆਂ ਦੇ ਮੂਹੋਂ ਰੋਜ਼ੀ ਖੋਹ ਲਏ। ਉਨ੍ਹਾਂ ਨੂੰ ਉਹ ਮੈਨੇਜਮੈਂਟ ਜਿਹੜਾ ਦੁਖੀ ਕਰਦੇ ਹਨ ਉਸ ਨੂੰ ਕਾਇਮ ਰਖਣ ਲਈ ਇਨ੍ਹਾਂ ਨੇ ਗਲਤ ਰੌਲਾ ਪਾ ਕੇ ਵਕਤ ਜ਼ਾਇਆ ਕਰ ਦਿਤਾ ਅਤੇ ਬਜਾਏ ਇਸ ਦੇ ਕਿ ਉਸ ਅਹਿਮ ਬਿਲ ਨੂੰ ਪਾਸ ਕਰਾਉਣ ਲਈ ਕੋਈ ਉਪਰਾਲਾ ਕਰਦੀ ਉਨ੍ਹਾਂ ਗਰੀਬ ਟੀਚਰਾਂ ਦੀ ਸਿਕਿਓਰਿਟੀ ਲਈ, ਇਨ੍ਹਾਂ ਨੇ ਪਾਸ ਨਹੀਂ ਹੋਣ ਦਿਤਾ। ਇਹ ਨਹੀਂ ਚਾਹੁੰਦੇ ਸੀ ਕਿ ਗਰੀਬ ਟੀਚਰਾਂ ਦੀ ਸਿਕਿਉਰਟੀ ਆਫ ਸਰਵਿਸ ਕਰਨੀ ਚਾਹੀਦੀ ਹੈ ਇਹ ਉਨ੍ਹਾਂ ਨੂੰ ਉਸੇ ਹਾਲਤ ਵਿਚ ਰੱਖਣਾ ਚਾਹੁੰਦੇ ਹਨ। ਸਪੀਕਰ ਸਾਹਿਬ, ਅਦਮ-ਇਤਮਾਦ ਇਸ ਲਈ ਲਿਆਂਦਾ ਕਿ ਇਸ ਸਰਕਾਰ ਦੇ ਖਿਲਾਫ਼ ਕਿਉਂਕਿ ਸਾਡੀ ਪਾਰਟੀ ਨੇ ਸਫੈਦ ਹਾਥੀ, ਕੌਂਸਲ ਦਾ ਜਿਹੜਾ ਚੋਰ ਦਰਵਾਜ਼ਾ ਸੀ, ਜਮਹੂਰੀਅਤ ਦਾ ਗਲਾ ਘੁਟਣ ਵਾਲਾ ਸੀ, ਉਸ ਦਾ ਚਕਨਾ ਚੂਰ ਕਰ ਦਿਤਾ। ਡਾਗ ਸਾਹਿਬ ਤੋਂ ਦਸ ਹਜ਼ਾਰ ਵੋਟਾਂ ਤੇ ਹਾਰੇ ਹੋਏ ਸਰਦਾਰ ਗੁਰਮੁਖ ਸਿੰਘ ਮੁਸਾਫਿਰ ਨੂੰ ਚੋਰ ਦਰਵਾਜ਼ੇ ਰਾਹੀਂ 4, 6 ਮਹੀਨੇ ਲਈ ਮੁੱਖ ਮੰਤਰੀ ਬਣਾ ਦਿਤਾ। ਮੁਰਾਰ ਜੀ ਡਿਸਾਈ ਨੂੰ ਜਦੋਂ ਕਿਥੇ ਹੋਰ ਕੋਈ ਥਾਂ ਨਾ ਮਿਲੀ ਤਾਂ ਉਸਨੂੰ ਉਸੇ ਜ਼ਰੀਏ ਬੰਬਈ ਦਾ ਚੀਫ ਮਨਿਸਟਰ ਬਣਾ ਦਿੱਤਾ। ਜਿਹੜਾ ਸਾਰੀ ਦੁਨੀਆਂ ਦਾ ਗਲ ਘੁਟਣ ਵਾਲਾ ਹੈ ਉਸ ਹਾਊਸ ਨੂੰ ਅਕਾਲੀ ਜਨਸੰਘ ਵਾਲਿਆਂ ਨੇ ਮਿਲ ਕੇ ਤੋੜ ਦਿਤਾ ਹੈ। ਇਹ ਸੋਚਿਆ ਕਿ ਨਾ ਹੋਗਾ ਬਾਂਸ ਨਾ

ਬਜੇਗੀ ਬੰਸਰੀ । ਨਾ ਇਹ ਕੌਂਸਲ ਹੋਵੇਗੀ ਤੇ ਨਾ ਹੀ ਕੋਈ ਐਸੇ ਕੰਮ ਕਰਨ ਦੀ ਕੋਈ ਜੁਅਰੱਤ ਕਰ ਸਕੇਗਾ । ਸਪੀਕਰ ਸਾਹਿਬ, ਉਹ ਅਨਾਥ ਆਸ਼ਰਮ, ਬਿਰਧ ਆਸ਼ਰਮ ਅਤੇ ਗਊਸ਼ਾਲਾ ਜੋ ਡਿਫੀਟਿਡ ਮੈਂਬਰਾਂ ਲਈ ਇਨ੍ਹਾਂ ਨੇ ਬਣਾਈ ਹੋਈ ਸੀ ਉਹ ਹਾਊਸ ਅੱਜ ਅਸੀਂ ਖ਼ਤਮ ਕਰ ਦਿਤਾ ਹੈ, ਸਭ ਤੋਂ ਵਡੀ ਕੁਰਬਾਨੀ ਮੇਰੀ ਪਾਰਟੀ ਦੀ ਹੈ । ਸਰਦਾਰ ਸੋਹਣ ਸਿੰਘ ਬਾਸੀ ਜੀ ਜਿਹੜੇ ਹੁਣੇ ਹੁਣੇ 69 ਵੋਟਾਂ ਤੇ ਜਿਤ ਕੇ ਮੈਂਬਰ ਬਣੇ ਹਨ ਨੇ ਕਾਮਯਾਬ ਹੋਣ ਤੋਂ ਬਾਦ ਹੋਈ ਅਕਾਲੀ ਮੀਟਿੰਗ ਵਿਚ ਕਿਹਾ ਕਿ ਇਸ ਹਾਊਸ ਨੂੰ ਤੋੜ ਦਿਤਾ ਜਾਏ । ਇਸ ਗਲ ਤੋਂ ਮੈਂ ਉਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਉਨ੍ਹਾਂ ਨੇ ਨਿਜੀ ਮੁਫ਼ਾਦ ਨੂੰ ਜਨਤਾ ਦੇ ਮੁਫ਼ਾਦ ਲਈ ਕੁਰਬਾਨ ਕਰ ਦਿਤਾ ।

ਸਪੀਕਰ ਸਾਹਿਬ, ਕਪਤਾਨ ਸਾਹਿਬ ਨੇ ਇਸ ਲਈ ਇਹ ਮਤਾ ਲਿਆਂਦਾ ਕਿ ਹਰੀਜਨਾਂ ਲਈ, ਗਰੀਬ ਜਾਤੀਆਂ ਲਈ ਇਨ੍ਹਾਂ ਭਰਾਵਾਂ ਲਈ ਕਪਤਾਨ ਸਾਹਿਬ ਦੀ ਪਾਰਟੀ ਨੇ ਪੈਸਾ ਇਕਠਾ ਕੀਤਾ, ਗਰੀਬ ਕਿਸਾਨਾਂ ਤੇ ਟੈਕਸ ਲਗਾ ਕੇ ਪੈਸਾ ਪੈਸਾ ਉਗਰਾਹਿਆ ਲੇਕਿਨ ਉਹ ਕਲਿਆਣ ਫ਼ੰਡ ਖਰਚ ਨਾ ਕੀਤਾ ਗਿਆ । ਸਾਡੀ ਸਰਕਾਰ ਨੇ ਗੁਰਨਾਮ ਸਿੰਘ ਜੀ ਅਤੇ ਟੰਡਨ ਸਾਹਿਬ ਦੀ ਸਰਕਾਰ ਨੇ ਪਹਿਲੀ ਵਾਰੀ ਗਰੀਬ ਹਰੀਜਨਾਂ ਨੂੰ ਬਰਾਬਰ ਦਾ ਦਰਜਾ ਤੇ ਸਟੈਂਡਰ ਦੇਣ ਵਾਸਤੇ ਉਨ੍ਹਾਂ ਵਿਚੋਂ ਇਨਫੀਰੀਅਰਟੀ ਕੰਪਲੈਕਸ ਕਢਣ ਵਾਸਤੇ ਉਨ੍ਹਾਂ ਦੇ ਬਰਾਤ ਘਰ ਆਦਿ ਬਣਾਉਣ ਵਾਸਤੇ 25 ਲਖ ਰੁਪਏ ਟੋਕਨ ਗਰਾਂਟ ਵਜੋਂ ਦੇਣ ਦਾ ਐਲਾਨ ਕੀਤਾ ਹੈ । ਸਪੀਕਰ ਸਾਹਿਬ, ਇਹ ਰੌਲਾ ਪਾਉਂਦੇ ਰਹੇ ਹਨ ਕਿ ਅਸੀਂ ਹਰੀਜਨਾਂ ਨੂੰ ਜ਼ਮੀਨ ਦੇ ਦਿਆਂਗੇ, ਜ਼ਮੀਨ ਦੇ ਮਾਲਕ ਬਣਾ ਦਿਆਂਗੇ, ਮਕਾਨ ਦੇ ਦਿਆਂਗੇ, ਲੇਕਿਨ ਕੀਤਾ ਕੁਝ ਨਹੀਂ । ਇਹ ਫ਼ਰੰਟ ਦੀ ਸਰਕਾਰ ਨੇ ਉਨ੍ਹਾਂ ਲਈ 25 ਲਖ ਰੁਪਿਆ ਦਿਤਾ ਤੇ ਕਪਤਾਨ ਸਾਹਿਬ ਤੋਂ ਜਰਿਆ ਨਹੀਂ ਗਿਆ ਕਿਉਂਕਿ ਉਨ੍ਹਾਂ ਨੇ ਸੋਚਿਆ ਕਿ ਅਸੀਂ ਝੂਠੇ ਵਾਹਿਦੇ ਕੀਤੇ ਸੀ ਔਰ ਕੋਈ ਪੂਰਾ ਨਹੀਂ ਕਰ ਸਕੇ । ਇਹ ਚਾਹੁੰਦੇ ਸੀ ਇਨ੍ਹਾਂ ਹਰੀਜਨਾਂ ਨੂੰ ਅਸੀਂ ਲਾਰੇ ਲਾਉਂਦੇ ਰਹੀਏ ਅਤੇ ਇਹ ਰੋਂਦੇ ਚਿਲਾਂਦੇ ਰਹਿਣ । ਹੁਣ ਜਦੋਂ ਉਨ੍ਹਾਂ ਦੇ ਇਸ ਸ਼ਿਕੰਜੇ ਵਿਚੋਂ ਕਢਣ ਦੇ ਯਤਨ ਕੀਤੇ ਜਾ ਰਹੇ ਹਨ (ਵਿਘਨ) ਤਾਂ ਇਹ ਅਦਮ-ਇਤਮਾਦ ਦਾ ਮਤਾ ਲੈ ਆਏ ਹਨ ।

ਸਪੀਕਰ ਸਾਹਿਬ, ਕਪਤਾਨ ਸਾਹਿਬ ਇਸ ਲਈ ਅਦਮ ਇਤਮਾਦ ਦਾ ਮਤਾ ਲੈ ਆਏ ਹਨ, ਕਪਤਾਨ ਸਾਹਿਬ ਜ਼ਰਾ ਧਿਆਨ ਨਾਲ ਸੁਣ ਲੈਣ, ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਅਰਜ਼ ਕਰਾਂਗਾ ਕਿ ਹਰੀਜਨਾਂ ਦੇ ਵਜ਼ੀਫ਼ਿਆਂ ਲਈ ਉਨ੍ਹਾਂ ਦੀ ਸਰਕਾਰ ਨੇ ਤਿੰਨਾਂ ਪਲਾਨਾਂ ਵਿਚ ਇਕ ਲਖ ਰੁਪਏ ਰਖੇ ਸਨ ਤਾਂ ਸਾਡੀ ਸਰਕਾਰ ਨੇ ਇਸ ਸਾਲ 1·69 ਲਖ ਹਰੀਜਨਾਂ ਦੇ ਵਜ਼ੀਫ਼ਿਆਂ ਲਈ ਰਖਿਆ ਹੈ । ਇਸ ਲਈ ਇਹ ਸਰਕਾਰ ਨਹੀਂ ਰਹਿਣੀ ਚਾਹੀਦੀ ਇਨ੍ਹਾਂ ਦੇ ਵਿਚਾਰ ਵਿਚ । ਸਪੀਕਰ ਸਾਹਿਬ, ਇਸ ਸਰਕਾਰ ਨੇ Students Coaching Centres ਲਈ ਰਕਮ ਰਖੀ ਹੈ, ਹਰੀਜਨ ਬੱਚਿਆਂ ਦੀ ਪੜ੍ਹਾਈ ਲਈ । ਗਰੀਬ ਹਰੀਜਨ ਪਾਸ ਨਹੀਂ ਹੋ ਸਕਦੇ ਉਹ ਗਰੀਬ ਘਰਾਂ ਵਿਚ ਪਲੇ ਹੁੰਦੇ ਹਨ, ਸੋਸ਼ਲ ਮਾਮਲਿਆਂ ਵਿਚ ਡਿਵੈਲਪ ਨਹੀਂ ਹੁੰਦੇ ਉਨ੍ਹਾਂ ਦਾ ਪੱਧਰ ਉਚਾ ਕਰਨ ਲਈ ਇਹ ਸਕੀਮ ਬਣਾਈ ਸੀ (ਵਿਘਨ) ਸਪੀਕਰ ਸਾਹਿਬ, ਪਹਿਲੀਆਂ ਤਿੰਨਾਂ ਪਲਾਨਾਂ ਵਿਚ ਕੋਈ ਪੈਸਾ ਨਹੀਂ ਸੀ ਰਖਿਆ ਗਿਆ । ਇਸ ਪਲਾਨ ਵਿਚ ਪਿਛਲੇ ਸਾਲ ਫ਼ਰੰਟ ਦੀ ਸਰਕਾਰ ਨੇ 50 ਹਜ਼ਾਰ ਰੁਪਏ ਰਖੇ ਸਨ ਅਤੇ ਇਸ ਸਿਲਸਿਲੇ ਵਿਚ ਅਸੀਂ ਹੁਣ 10 ਲਖ ਰੁਪਏ ਹਰੀਜਨਾਂ ਦੇ ਬਚਿਆਂ ਨੂੰ ਨੌਕਰੀਆਂ

[ਸਰਦਾਰ ਗੁਰਮੀਤ ਸਿੰਘ

ਦੇ ਯੋਗ ਬਣਾਉਣ ਲਈ ਰਖੇ ਹਨ। ਇਸ ਲਈ ਕਪਤਾਨ ਸਾਹਿਬ ਦੇ ਵਿਚਾਰ ਕੀ ਠੀਕ ਹੋ ਸਕਦੇ ਹਨ ? ਕਿਉਂਕਿ ਹਰੀਜਨ ਬਚਿਆਂ ਨੂੰ ਉਚਾ ਚੁਕਣ ਲਈ ਅਤੇ ਨੌਕਰੀਆਂ ਲਈ ਉਹ ਸੈਂਟਰ ਸਹਾਈ ਹੋ ਸਕੇਗਾ।

ਸਪੀਕਰ ਸਾਹਿਬ, ਇਨ੍ਹਾਂ ਦੀ ਸਰਕਾਰ ਨੇ ਹਾਉਸਿੰਗ ਗ੍ਰਾਂਟਸ ਲਈ ਪਿਛਲੀਆਂ ਤਿੰਨਾਂ ਪਲਾਨਾਂ ਵਿਚ ਪੰਜ ਸਾਢੇ ਪੰਜ ਲਖ ਰੁਪਿਆ ਰਖਿਆ ਸੀ ਅਸੀਂ ਇਸ ਸਾਲ ਤਿੰਨ ਲਖ ਰੁਪਏ ਇਕੱਲੀ ਪਲਾਨ ਵਿਚ ਰਖੇ ਹਨ।

ਸਪੀਕਰ ਸਾਹਿਬ, ਇਸ ਲਈ ਇਸ ਸਰਕਾਰ ਦੇ ਵਿਰੁਧ ਅਦਮ-ਇਤਮਾਦ ਦਾ ਮਤਾ ਲਿਆਂਦਾ ਹੈ ਕਪਤਾਨ ਸਾਹਿਬ ਨੇ, ਕਿਉਂਕਿ Director Welfare ਹਰੀਜਨ ਆਈ. ਏ. ਐਸ. ਲਗਾ ਦਿਤਾ ਹੈ ਤਾਂਕਿ ਉਹ ਹਰੀਜਨਾਂ ਦੇ ਇੰਟਰੈਸਟ ਵਾਚ ਕਰ ਸਕੇ ਅਤੇ ਉਨ੍ਹਾਂ ਦੀ ਫ਼ੈਸਿਲਿਟੀਜ਼ ਲਈ ਜਾਰੀ ਸਕੀਮਾਂ ਨੂੰ ਇੰਪਲੀਮੈਂਟ ਕਰਵਾ ਸਕੇ।

ਇਸ ਦੇ ਨਾਲ ਨਾਲ ਸਾਡੀ ਸਰਕਾਰ ਨੇ ਐਲਾਨ ਕੀਤਾ ਹੈ ਕਿ ਆਈ. ਟੀ. ਆਈ. ਵਿਚ ਜਿਹੜੇ 45 ਰੁਪਏ ਬਤੌਰ ਵਜ਼ੀਫ਼ੇ ਦੇ ਸਰਕਾਰ ਵਲੋਂ ਗਰੀਬ ਹਰੀਜਨ ਬਚਿਆਂ ਨੂੰ ਦਿਤੇ ਜਾਂਦੇ ਹਨ, ਉਹ ਬੰਦ ਨਹੀਂ ਕੀਤੇ ਜਾਣਗੇ। ਇਹੋ ਕਾਰਨ ਹਨ ਜੋ ਸਰਕਾਰ ਨੇ ਉਦਮ ਕੀਤੇ ਹਨ ਹਰੀਜਨਾਂ ਦੀ ਭਲਾਈ ਲਈ, ਕਪਤਾਨ ਸਾਹਿਬ ਤੋਂ ਬਰਦਾਸ਼ਤ ਨਾ ਹੋਇਆ, ਕਿਉਂਕਿ ਇਸ ਸਰਕਾਰ ਨੇ ਜਿਹੜਾ ਫੈਸਲਾ ਕੀਤਾ ਹੈ ਕਿ ਹਰੀਜਨ ਬਚੇ ਅਗਰ ਜੇ. ਬੀ. ਟੀ. ਵਿਚ ਸਿਧੇ ਕੰਪੀਟੀਸ਼ਨ ਵਿਚ ਦਾਖਲ ਨਾ ਹੋ ਸਕਣ, ਉਹ ਬਰਾਬਰ ਦੀ ਇੰਟਰਵਿਊ ਨਹੀਂ ਦੇ ਸਕਦੇ, ਕਿਉਂਕਿ ਚੰਗੀ ਪੜ੍ਹਾਈ ਨਹੀਂ ਕੀਤੀ ਹੁੰਦੀ ਕਿਉਂਕਿ ਘਰ ਵਾਲੇ ਖ਼ਰਚ ਨਹੀਂ ਦੇ ਸਕਦੇ। ਆਪਣੇ ਬਚਿਆਂ ਨੂੰ ਕਿਸੇ ਚੰਗੇ ਮਾਡਰਨ ਸਕੂਲ ਵਿਚ ਦਾਖਲ ਕਰਾਉਣ ਲਈ ਉਹ ਵਿਦਿਆ ਦੇ ਖੇਤਰ ਵਿਚ ਮਹਿਰੂਮ ਨਾ ਰਹਿ ਜਾਣ ਇਸ ਲਈ 5 ਫੀ ਸਦੀ ਉਨ੍ਹਾਂ ਦੇ ਨੰਬਰ ਜੇ ਘੱਟ ਵੀ ਹੋਣ ਤਾਂ ਵੀ ਉਨ੍ਹਾਂ ਨੂੰ ਦਾਖਲੇ ਵਿਚ ਪ੍ਰੋਟੈਕਸ਼ਨ ਦਿਤੀ ਜਾਏ। ਜੋ ਚੰਗਾ ਕੰਮ ਇਹ ਸਰਕਾਰ ਕਰ ਰਹੀ ਸੀ ਉਸ ਦਾ ਇਹ ਧੰਨਵਾਦ ਕਰ ਕੇ ਇਹ ਅਦਮ ਇਤਮਾਦ ਦੀ ਤਹਿਰੀਕ ਲੈ ਆਏ ਹਨ। ਆਪ ਚੌਧਰੀ ਸੁੰਦਰ ਸਿੰਘ ਦੀਆਂ ਸਪੀਚਾਂ ਕਢਵਾ ਕੇ ਦੇਖ ਲਉ ਉਨ੍ਹਾਂ ਨੇ ਕਈ ਵਾਰ ਕਿਹਾ ਹੈ ਇਨ੍ਹਾਂ ਦੀ ਆਪਣੀ ਸਰਕਾਰ ਤਾਂ ਹਰੀਜਨਾਂ ਨੂੰ ਲਾਰੇ ਹੀ ਲਾਉਂਦੀ ਰਹੀ ਹੈ ਅਤੇ ਉਨ੍ਹਾਂ ਨੇ ਸਾਡੇ ਬਾਰੇ ਕਿਹਾ ਹੈ ਕਿ ਹੁਣ ਤੁਸੀਂ ਨਾ ਇਸ ਤਰ੍ਹਾਂ ਕਰਨਾ। ਇਨ੍ਹਾਂ ਦਾ ਇਹ ਫਿਕਰਾ ਬੜਾ ਸਿਗਨੀਫੀਕੈਂਟ ਹੈ ਕਿ ਇਹ ਹਰੀਜਨਾਂ ਨਾਲ ਠਗੀ ਹੀ ਕਰਦੇ ਰਹੇ ਹਨ, ਆਪ ਨਾ ਕਰਨਾ। ਹੁਣ ਇਹ ਅਦਮ-ਇਤਮਾਦ ਦੀ ਤਹਿਰੀਕ ਲੈ ਆਏ ਹਨ ਸਿਰਫ ਫੀਰੋਜ਼ਪੁਰ ਅਤੇ ਕੋਟਕਪੂਰੇ ਦੀਆਂ ਗਲਾਂ ਨੂੰ ਲੈਕੇ। ਮਹਿਕਮੇ ਦੀ ਇੰਟਰਨਲ ਪਾਲਿਟਿਕਸ ਨੂੰ ਅਗੇ ਲਾਕੇ ਇਹ ਹੜਤਾਲਾਂ ਕਰਵਾ ਰਹੇ ਹਨ। ਇਸ ਵਿਚ ਕੋਈ ਸ਼ਕ ਨਹੀਂ ਹੈ ਕਿ ਅਗਰ ਕਿਸੇ ਨੇ ਕਿਸੇ ਕਿਸਮ ਦੀ ਜ਼ਿਆਦਤੀ ਕੀਤੀ ਹੈ ਤਾਂ ਉਸ ਨੂੰ ਸਜ਼ਾ ਮਿਲਣੀ ਚਾਹੀਦੀ ਹੈ, ਐਸੇ ਆਦਮੀਆਂ ਨੂੰ ਪਕੜਿਆ ਜਾਣਾ ਚਾਹੀਦਾ ਹੈ। ਮਗਰ ਉਸ ਮਹਿਕਮਾਨਾ ਗੜਬੜ ਨੂੰ ਪੁਲਿਟੀਕਲ ਇਸ਼ੂ ਬਣਾ ਕੇ ਸਵਾਦ ਲੈਣ ਦੀ ਇਨ੍ਹਾਂ ਦੀ ਕੋਸ਼ਿਸ਼ ਹੈ। ਇਲੈਕਟ੍ਰਿਸਿਟੀ ਬੋਰਡ ਵਿਚ ਦੀ ਪਾਰਟੀਬਾਜ਼ੀ ਅਤੇ ਉਸ ਦੇ ਮੈਂਬਰਾਂ ਵਲੋਂ ਕੀਤੀਆਂ ਜਾਣ ਵਾਲੀਆਂ ਗਲਤ ਗਲਾਂ ਨੂੰ ਉਛਾਲ ਕੇ ਇਨ੍ਹਾਂ ਨੇ ਸਰਕਾਰ ਦੇ ਖਿਲਾਫ ਅਦਮ-ਇਤਮਾਦ ਲੈ ਆਂਦੀ ਹੈ ਨਾ ਕਿ ਇਸ ਬਿਨਾ ਤੇ ਕਿ ਪੰਜਾਬ ਵਿਚ ਕਤਲ ਜਾਂ ਡਾਕੇ ਵਧ ਗਏ ਹਨ। ਇਹ ਗਲ ਫੈਕਟਸ ਅਤੇ ਫਿਗਰਜ਼ ਤੋਂ ਸਾਬਤ ਹੁੰਦੀ ਹੈ ਕਿ ਪੰਜਾਬ ਵਿਚ ਲਾ ਐਂਡ ਆਰਡਰ ਦੀ ਹਾਲਤ ਅਗੇ ਨਾਲੋਂ

ਚੰਗੀ ਹੈ । ਅਗਰ ਕਿਸੇ ਤਰ੍ਹਾਂ ਇਹ ਹਾਲਤ ਖਰਾਬ ਹੋ ਜਾਵੇ ਤਾਂ ਇਹ ਅਕਾਲੀ ਅਤੇ ਜਨਸੰਘ ਪਾਰਟੀਆਂ ਦੀ ਹਕੂਮਤ ਇਕ ਮਿੰਟ ਵੀ ਨਹੀਂ ਰਹੇਗੀ । ਮਗਰ ਅੰਕੜੇ ਦਸਦੇ ਹਨ ਕਿ ਕਤਲ ਘਟੇ ਹਨ, ਚੋਰੀਆਂ ਘਟੀਆਂ ਹਨ, ਬਰਗਲਰੀਆ ਘਟੀਆਂ ਹਨ । ਇਹ ਗਲ ਚੀਫ ਮਨਿਸਟਰ ਸਾਹਿਬ ਫਿਗਰਜ਼ ਦੇ ਕੇ ਸਾਬਤ ਕਰ ਚੁਕੇ ਹਨ ਜਨਰਲ ਐਡਮਿਨਿਸਟਰੇਸ਼ਨ ਦੀ ਬਹਿਸ ਦੇ ਦੌਰਾਨ । ਉਹ ਦਸ ਚੁਕੇ ਹਨ ਕਿ ਲਾ ਐਂਡ ਆਰਡਰ ਦੀ ਹਾਲਤ ਚੰਗੀ ਹੋਈ ਹੈ । ਇਨ੍ਹਾਂ ਦੀ ਗਲ ਤਾਂ ਹੈ ਕਿ 'ਤਾਲੋਂ ਖੁੰਜੀ ਡੂਮਣੀ ਗਾਵੇ ਤਾਲ ਬਤਾਲ' । ਇਕ ਫਿਰੋਜ਼ਪੁਰ ਦੀ ਗਲ ਨੂੰ ਲੈ ਕੇ ਰੌਲਾ ਪਾਉਣ ਲਗੇ ਹੋਏ ਹਨ, ਹੋਰ ਇਨ੍ਹਾਂ ਪਾਸ ਕੋਈ ਗਲ ਹੈ ਨਹੀਂ । ਜਿਨ੍ਹਾਂ ਨੂੰ ਖੁਦ ਇਨ੍ਹਾਂ ਨੇ ਲੜਾਇਆ ਸੀ ਅਜ ਉਨ੍ਹਾਂ ਲਈ ਹੰਝੂ ਵਹਾਉਣੇ ਸ਼ੁਰੂ ਕਰ ਦਿਤੇ ਹਨ । ਇਸ ਸਰਕਾਰ ਨੇ 6 ਜ਼ਿਲ੍ਹਿਆਂ ਦੇ ਸੀਨੀਅਰ ਮੋਸਟ ਅਫਸਰ, ਕਮਿਸ਼ਨਰ ਜਲੰਧਰ ਡਿਵੀਯਨ ਤੋਂ ਇਨਕਵਾਇਰੀ ਕਰਵਾਈ ਹੈ । ਉਸ ਦੀ ਰੀਪੋਰਟ ਦਾ ਇੰਤਜ਼ਾਰ ਹੈ । ਅਗਰ ਉਸ ਤੋਂ ਪਤਾ ਲਗਾ ਕਿ ਕਿਸੇ ਤੇ ਜ਼ਿਆਦਤੀ ਹੋਈ ਹੈ ਤਾਂ ਪੂਰੀ ਕਾਰਵਾਈ ਕੀਤੀ ਜਾਵੇਗੀ ਅਤੇ ਮੁਜਰਮਾਂ ਨੂੰ ਪੂਰੀ ਸਜ਼ਾ ਦਿਤੀ ਜਾਵੇਗੀ । ਉਸੇ ਇਕ ਗਲ ਨੂੰ ਲੈ ਕੇ ਪਿਟੀ ਜਾਣਾ ਹੋਰ ਕੁਝ ਨਹੀਂ ਸਵਾਏ ਇਸ ਗਲ ਦੇ ਕਿ ਇਸ ਤਹਿਰੀਕ ਨੂੰ ਲਿਆ ਕੇ ਸਰਕਾਰ ਨੂੰ ਪਬਲਿਕ ਵਿਚ ਬਦਨਾਮ ਕਰਨ ਦੀ ਇਕ ਕੋਝੀ ਜਿਹੀ ਕੋਸ਼ਿਸ਼ ਹੈ । ਵੈਸੇ ਤਾਂ ਆਪ ਨੂੰ ਆਪਣੀ ਗਿਣਤੀ ਦਾ ਪਤਾ ਹੈ ਅਤੇ ਆਪ ਨੂੰ ਵਿਸ਼ਵਾਸ ਹੈ ਕਿ ਆਪ ਇਸ ਸਰਕਾਰ ਨੂੰ ਢਾਹ ਨਹੀਂ ਸਕਦੇ । ਆਪ ਤਾਂ ਇਸ ਇੰਤਜ਼ਾਰ ਵਿਚ ਹੋ 15-20 ਮੈਂਬਰ ਇਧਰੋਂ ਟੁਟ ਕੇ ਉਧਰ ਚਲੇ ਜਾਣ, ਕਿ ਸ਼ਾਇਦ ਪਿਛਲੀ ਵਾਰੀ ਵਾਗੂ ਮੀਂਹ ਵਰ੍ਹ ਪਏ । ਪਰ ਇਨ੍ਹਾਂ ਨੂੰ ਹੁਣ ਤਕ ਇਸ ਗਲ ਦਾ ਚੰਗੀ ਤਰ੍ਹਾਂ ਪਤਾ ਲਗ ਜਾਣਾ ਚਾਹੀਦਾ ਸੀ ਕਿ ਨਾ 9 ਮਣ ਤੇਲ ਹੋਵੇਗਾ ਤੇ ਨਾ ਰਾਧਾ ਨਚੇਗੀ । ਲਾ ਐਂਡ ਆਰਡਰ ਦੀ ਹਾਲਤ ਨੂੰ ਖਰਾਬ ਸਿਧ ਕਰਨ ਲਈ ਇਨ੍ਹਾਂ ਪਾਸ ਅੰਕੜੇ ਤਾਂ ਹੈ ਨਹੀਂ ਇਕ ਆਦਿ ਧਰਮੀ ਦੇ ਕੇਸ ਦੀ ਗਲ ਕੀਤੀ ਹੈ । ਪਰ ਅਜਿਹੀਆਂ ਗਲਾਂ ਤਾਂ ਹਰ ਸਾਲ ਹੁੰਦੀਆਂ ਹਨ, ਹਰ ਸਰਕਾਰ ਦੇ ਸਮੇਂ ਵਿਚ ਹੁੰਦੀਆਂ ਹਨ । ਇਨ੍ਹਾਂ ਦੀ ਆਪਣੀ ਸਰਕਾਰ ਵਿਚ ਕੀ ਕੁਝ ਨਹੀਂ ਹੁੰਦਾ ਰਿਹਾ ? ਅਜ ਇਨ੍ਹਾਂ ਦੇ ਰਾਜ ਵਿਚ ਨਿਹੱਥੇ ਅਤੇ ਬੇਕਸੂਰ ਹਜ਼ਾਰਾਂ ਲੋਕਾਂ ਨੂੰ ਤੇਲੰਗਾਨਾ ਦੀ ਮੰਗ ਕਰਨ ਤੇ ਗੋਲੀਆਂ ਨਾਲ ਉਡਾਇਆ ਜਾ ਰਿਹਾ ਹੈ । ਇਹ ਸਭ ਕੁਝ ਹਿੰਦ ਸਰਕਾਰ ਦੇ ਇਸ਼ਾਰੇ ਤੇ ਹੋ ਰਿਹਾ ਹੈ । (ਘੰਟੀ) ਬਸ ਜੀ ਮੈਂ 2-3 ਮਿੰਟਾਂ ਵਿਚ ਖਤਮ ਕਰ ਦਿੰਦਾ ਹਾਂ ।

ਇਹ ਇਸ ਲਈ ਅਦਮ-ਇਤਮਾਦ ਦੀ ਤਹਿਰੀਕ ਲਿਆਏ ਹਨ ਕਿਉਂਕਿ ਇਹ ਸਰਕਾਰ ਕਿਸਾਨ ਦੀਆਂ ਤਕਲੀਫਾਂ ਦੂਰ ਕਰਨ ਦੇ ਯਤਨ ਕਰ ਰਹੀ ਹੈ । ਇਹ ਇਸ ਲਈ ਇਹ ਮੋਸ਼ਨ ਲਿਆਏ ਹਨ ਕਿਉਂਕਿ ਚੀਫ ਮਨਿਸਟਰ ਸਾਹਿਬ ਨੇ ਦਿੱਲੀ ਜਾ ਕੇ ਮੁੱਖ ਮੰਤਰੀਆਂ ਦੀ ਕਾਨਫਰੈਂਸ ਵਿਚ ਡਟ ਕੇ ਸਟੈਂਡ ਲਿਆ ਕਿ ਕਿਸਾਨਾਂ ਨੂੰ ਪੂਰਾ ਭਾ ਦਿਤਾ ਜਾਵੇ । ਇਨ੍ਹਾਂ ਨੇ ਕਿਹਾ ਕਿ ਅਗਰ ਇਸ ਭਾ ਤੋਂ ਘਟ ਦਿਉਗੇ ਤਾਂ ਕਿਸਾਨ ਕਣਕ ਪੈਦਾ ਨਹੀਂ ਕਰਨਗੇ । ਇਨ੍ਹਾਂ ਨੇ ਐਗਰੀਕਲਚਰਲ ਵੈਲਥ ਟੈਕਸ ਦਾ ਵਿਰੋਧ ਕੀਤਾ, ਟੈਕਸਾਂ ਦਾ ਜੋ ਕਿਸਾਨਾਂ ਤੇ ਲਾਏ ਜਾ ਰਹੇ ਹਨ, ਵਿਰੋਧ ਕੀਤਾ । ਇਨ੍ਹਾਂ ਨੇ ਕਿਹਾ ਕਿਸਾਨ ਦੀ ਜ਼ਰੂਰਤ ਦੀਆਂ ਚੀਜ਼ਾਂ ਸਸਤੀਆਂ ਮਿਲਣੀਆਂ ਚਾਹੀਦੀਆਂ ਹਨ । ਇਨ੍ਹਾਂ ਨੇ ਕਿਹਾ ਕਿ ਸਾਲਸੀ ਬਾਰੇ ਜੋ ਪੰਜਾਬ ਨਾਲ ਫਰਾਡ ਹੋ ਰਿਹਾ ਹੈ ਉਹ ਖਤਮ ਹੋਣਾ ਚਾਹੀਦਾ ਹੈ । ਚੰਡੀਗੜ੍ਹ ਅਤੇ ਭਾਖੜੇ ਉਤੇ ਪੰਜਾਬ ਦਾ ਹੱਕ ਹੈ ਕਿਸੇ ਦੂਜੇ ਤੀਜੇ ਦਾ ਹਕ ਨਹੀਂ ਹੋ ਸਕਦਾ । ਇਸ ਲਈ ਇਨ੍ਹਾਂ ਨੇ ਕਿਹਾ, ਕਿ ਸਾਲਸੀ ਦਾ ਛੇਤੀ ਫੈਸਲਾ ਕੀਤਾ ਜਾਵੇ । ਪੰਜਾਬ ਨੂੰ ਜੋ ਘਟ ਪਾਣੀ ਮਿਲਿਆ ਹੈ ਉਸ ਦਾ ਫੈਸਲਾ ਕਰੋ । ਪੰਜਾਬ ਸਰਕਾਰ ਚੂੰਕਿ ਪੰਜਾਬ ਦੀ ਜਨਤਾ ਦੀ ਭਲਾਈ ਲਈ ਕੰਮ ਕਰ ਰਹੀ

[ਸਿਰਦਾਰ ਗੁਰਮੀਤ ਸਿੰਘ

ਹੈ। ਇਹ ਆਪਣੇ ਦਿੱਲੀ ਵਾਲੇ ਆਕਾਵਾਂ ਨੂੰ ਖੁਸ਼ ਕਰਨ ਲਈ, ਆਪਣੇ ਅੰਨ ਦਾਤਾਵਾਂ ਨੂੰ ਖੁਸ਼ ਕਰਨ ਲਈ ਇਹ ਅਦਮ-ਇਤਮਾਦ ਦੀ ਤਹਿਰੀਕ ਲੈ ਆਏ ਹਨ। ਪਰ ਜਿਨ੍ਹਾਂ ਬੈਂਚਾਂ ਤੇ ਇਹ ਬੈਠੇ ਹਨ, ਇਨ੍ਹਾਂ ਤੇ ਬੈਠ ਕੇ ਇਹ ਕਰ ਵੀ ਕੀ ਸਕਦੇ ਹਨ ? ਸਿਵਾਏ ਇਸ ਦੇ ਕਿ ਸਰਕਾਰ ਨੂੰ ਗਾਲ੍ਹਾਂ ਕਢਣ, ਸਰਕਾਰ ਦੀ ਤਾਰੀਫ ਦਾ ਮਤਾ ਤਾਂ ਇਹ ਲਿਆਉਣੋਂ ਰਹੇ। ਹਾਂ ਇਹ ਗਲ ਜ਼ਰੂਰ ਹੈ ਕਿ ਇਹ ਦੋ ਮਹੀਨੇ ਉਕ ਗਏ।

ਕਮਬਖਤ ਕੋ ਖ਼ੁਦਾ ਕਿਸ ਵਕਤ ਯਾਦ ਆਇਆ।

ਇਨ੍ਹਾਂ ਨੂੰ ਆਸ ਲਾਹ ਦੇਣੀ ਚਾਹੀਦੀ ਹੈ ਕਿ ਇਨ੍ਹਾਂ ਗਲਾਂ ਨਾਲ ਇਹ ਇਧਰ ਆ ਬੈਠਣਗੇ। ਮੁੰਡੇ ਨੇ ਮਾਂ ਨੂੰ ਪੁਛਿਆ ਸੀ ਕਿ ਅਜ ਕਲ ਲੰਬਰਦਾਰ ਕੌਣ ਹੈ ? ਮਾਂ ਨੇ ਉੱਤਰ ਦਿਤਾ ਪਿਆਰਾ ਸਿੰਘ। ਮੁੰਡੇ ਨੇ ਕਿਹਾ ਅਗਰ ਉਹ ਮਰ ਜਾਏ ਤਾਂ ਲੰਬਰਦਾਰ ਕੌਣ ਬਣੇਗਾ ਤਾਂ ਮਾਂ ਨੇ ਕਿਹਾ ਚੰਨਣ ਸਿੰਘ ਬਣੇਗਾ। ਮੁੰਡੇ ਨੇ ਫਿਰ ਪੁਛਿਆ ਕਿ ਅਗਰ ਚੰਨਣ ਸਿੰਘ ਭੀ ਮਰ ਜਾਏ ਤਾਂ ਕੌਣ ਬਣੇਗਾ ਤਾਂ ਮਾਂ ਨੇ ਉਤਰ ਦਿਤਾ ਕਿ ਵਧਾਵਾ ਰਾਮ ਬਣੇਗਾ, ਪਰ ਪੁਤਰ ਕਿੰਨੇ ਹੀ ਮਰ ਜਾਣ ਤੇਰੀ ਵਾਰੀ ਨਹੀਂ ਆਉਣੀ। ਇਸੇ ਤਰ੍ਹਾਂ ਕੈਪਟਨ ਸਾਹਿਬ ਨੂੰ ਕਹਿੰਦਾ ਹਾਂ ਕਿ ਗੁਰਮਖੋ ਹੁਣ ਤੁਹਾਡੀ ਵਾਰੀ ਨਹੀਂ ਆਉਣੀ। ਇਸ ਗਲ ਨੂੰ ਛਡ ਦਿਉ ਅਤੇ ਇਸ ਸਰਕਾਰ ਨੂੰ ਲੋਕਾਂ ਦੀ ਭਲਾਈ ਦੇ ਕੰਮ ਕਰਨ ਦਿਉ। ਇਹ ਸਰਕਾਰ ਕਿਸਾਨਾਂ ਦੇ ਭਲੇ ਲਈ ਕੰਮ ਕਰ ਰਹੀ ਹੈ, ਕੈਪਟਨ ਸਾਹਿਬ ਆਪ ਤਾਂ ਚੰਗੇ ਇਨਸਾਨ ਹੋ, ਆਪ ਨੂੰ ਇਨ੍ਹਾਂ ਗਲਾਂ ਦਾ ਪਤਾ ਹੈ। ਸਰਕਾਰ ਨੇ 4 ਲਖ ਰੁਪਿਆ ਕਸਟਮਰੀ ਸਪਰੇ ਲਈ, 22 ਲਖ ਰੁਪਿਆ ਪੁਲਾਂ ਲਈ ਮਨਜ਼ੂਰ ਕੀਤਾ ਹੈ ਅਤੇ ਇਹ ਰੁਪਿਆ 10 ਸਾਲਾਂ ਵਿਚ ਪਹਿਲੀ ਵਾਰ ਰਖਿਆ ਗਿਆ ਹੈ ਅਤੇ ਲੋਕਾਂ ਦੀ ਤਕਲੀਫ ਦੂਰ ਕੀਤੀ ਗਈ ਹੈ। 15 ਲਖ ਰੁਪਿਆ ਕਿਸਾਨਾਂ ਦੀ ਤਰੱਕੀ ਲਈ ਹਵਾਈ ਸਪਰੇ ਕਰਾਉਣ ਲਈ ਰਖਿਆ ਹੈ। ਫਿਰ ਇਨ੍ਹਾਂ ਨੇ ਸ਼੍ਰੋਮਣੀ ਅਕਾਲੀ ਦਲ ਬਾਰੇ ਗਲਾਂ ਕੀਤੀਆਂ। ਮੈਂ ਅਰਜ਼ ਕਰਾਂ ਕਿ ਮੈਂ 1946 ਤੋਂ ਸ਼੍ਰੋਮਣੀ ਅਕਾਲੀ ਦਲ ਦਾ ਸਿਪਾਹੀ ਹਾਂ। ਇਹ ਦੇਸ਼ ਭਗਤਾਂ ਦੀ ਜਮਾਤ ਹੈ, ਜਿਸ ਨੇ ਗੁਰੂ ਕਾ ਬਾਗ ਅਤੇ ਜੈਤੋ ਦੇ ਮੋਰਚੇ ਮਾਰੇ। ਇਹ ਬਹਾਦਰਾਂ ਦੀ ਜਮਾਤ ਹੈ ਜਿਸ ਨੇ ਪੰਜਾਬੀ ਸੂਬਾ ਬਣਵਾਇਆ। ਇਹ ਜੋ ਹੁਣ ਇਨ੍ਹਾਂ ਦੀ ਸਰਕਾਰ ਆਈ ਹੈ ਇਹ ਅਸਲ ਮਾਹਨਿਆਂ ਵਿਚ ਜਨਤਾ ਦੀ ਸਰਕਾਰ ਹੈ। ਅਜਿਹੀ ਜਮਾਤ ਦਾ ਨਾਮ ਲੈਕੇ ਅਗਰ ਇਹ ਪਰਤਾਪ ਮਾਰਕਾ ਅਤੇ ਵੀਰ ਭਾਰਤ ਮਾਰਕਾ ਸਜਨ, ਜਿਨ੍ਹਾਂ ਨੇ ਦੇਸ਼ ਦੀ ਫਿਰਕੂ ਵੰਡ ਕਰਾਈ ਅਗਰ ਇਸ ਤਰ੍ਹਾਂ ਦੀਆਂ ਗਲਾਂ ਕਰਨ ਤਾਂ ਇਹ ਠੀਕ ਨਹੀਂ। ਸ਼੍ਰੋਮਣੀ ਅਕਾਲੀ ਦਲ ਨੇ ਹੋਮਲੈਂਡ ਦੀ ਹਮਾਇਤ ਨਹੀਂ ਕੀਤੀ। ਸੰਤ ਬਾਬਾ ਫਤਹਿ ਸਿੰਘ ਹੋਰਾਂ ਨੇ ਹੋਮਲੈਂਡ ਦਾ ਮਤਾ ਪਾਸ ਨਹੀਂ ਕੀਤਾ। ਸਿਰਦਾਰ ਕਪੂਰ ਸਿੰਘ ਇਕ ਵਿਦਵਾਨ ਆਦਮੀ ਹਨ। ਉਨ੍ਹਾਂ ਨੇ ਇਕ ਆਲਮ ਦੇ ਤੌਰ ਤੇ, ਇਕ ਥਯੂਰੀ ਦੇ ਤੌਰ ਤੇ ਆਪਣੀ ਵਿਚਾਰਧਾਰਾ, ਆਪਣਾ ਨਜ਼ਰੀਆ ਕੌਮ ਅਗੇ ਰਖਿਆ ਹੈ, ਨੈਸ਼ਨਲ ਅਤੇ ਇੰਟਰਨੈਸ਼ਨਲ ਸਤਹ ਤੇ ਪੈਗਾਮ ਦਿਤਾ ਹੈ। ਸ਼੍ਰੋਮਣੀ ਅਕਾਲੀ ਦਲ ਨੇ ਉਸ ਦੀ ਤਾਈਦ ਨਹੀਂ ਕੀਤੀ। ਇਸ ਕਰਕੇ ਇਨ੍ਹਾਂ ਨੂੰ ਹੋਮਲੈਂਡ ਦਾ ਫੋਬੀਆ ਹੀ ਹੈ। ਸਿਰਦਾਰ ਕਪੂਰ ਸਿੰਘ ਹੋਰਾਂ ਨੂੰ ਇਨ੍ਹਾਂ ਦਾ ਸ਼ੁਕਰ ਗੁਜ਼ਾਰ ਹੋਣਾ ਚਾਹੀਦਾ ਹੈ ਕਿ ਇਹ ਉਨ੍ਹਾਂ ਦਾ ਪਰਚਾਰ ਕਰਦੇ ਹਨ, ਇਨ੍ਹਾਂ ਸਜਣਾਂ ਨੇ ਸਾਰੇ ਦੇਸ਼ ਵਿਚ ਪਰਚਾਰ ਕਰ ਦਿਤਾ ਹੈ ਕਿ ਹਾਏ ਹੋਮਲੈਂਡ ਦਾ ਸਿਖਾਂ ਨੂੰ ਬਹੁਤ ਫਾਇਦਾ ਹੋਵੇਗਾ। ਸਿਰਦਾਰ ਕਪੂਰ ਸਿੰਘ ਹੋਰਾਂ ਨੂੰ ਖੁਸ਼ ਹੋਣਾ ਚਾਹੀਦਾ ਹੈ, ਇਹ ਸਜਣ ਉਨ੍ਹਾਂ ਦੇ ਹੋਮਲੈਂਡ ਮੂਵਮੈਂਟ ਦਾ ਪਰਚਾਰ ਕਰ ਰਹੇ ਹਨ।......

**ਸਿਰਦਾਰ ਕਪੂਰ ਸਿੰਘ :** ਸਿਖ ਹੋਮਲੈਂਡ ਦਾ ਸਾਰੇ ਦੇਸ਼ ਨੂੰ ਬੜਾ ਲਾਭ ਹੋਵੇਗਾ ।

**ਸਰਦਾਰ ਗੁਰਮੀਤ ਸਿੰਘ :** ਹਰ ਆਦਮੀ ਦੇ ਆਪਣੇ ਵਿਚਾਰ ਹੁੰਦੇ ਹਨ । ਹਰ ਆਦਮੀ ਉਨ੍ਹਾਂ ਦੇ ਵਿਚਾਰ ਸੁਣਨ ਤੋਂ ਬਾਅਦ ਆਪਣੇ ਜ਼ਾਤੀ ਕਨਵਿਕਸ਼ਨਜ਼ ਬਣਾਏਗਾ । ਇਸ ਵਿਚਾਰ ਨੂੰ ਮਾੜਾ ਚੰਗਾ ਕਹਿਣ ਦੀ ਬਜਾਏ ਇਨ੍ਹਾਂ ਨੂੰ ਇਸ ਗਲ ਨੂੰ ਵੇਖਣਾ ਚਾਹੀਦਾ ਹੈ ਕਿ ਸ਼੍ਰੋਮਣੀ ਅਕਾਲੀ ਦਲ ਨੇ ਇਸ ਦਾ ਫੈਸਲਾ ਨਹੀਂ ਕੀਤਾ, ਇਸ ਦੀ ਪ੍ਰੋੜਤਾ ਨਹੀਂ ਕੀਤੀ । ਅਕਾਲੀ ਕਾਨਫਰੰਸ ਜਿਸ ਵਿਚ 5 ਲਖ ਲੋਕ ਇਕਠੇ ਹੋਏ ਸਨ, ਨੇ ਕਿਹਾ ਕਿ ਹਿੰਦੁਸਤਾਨ ਦੇ ਗਵਰਨਰਾਂ ਦੀਆਂ ਤਾਕਤਾਂ ਘਟ ਹੋਣੀਆਂ ਚਾਹੀਦੀਆਂ ਹਨ, ਹਿੰਦੁਸਤਾਨ ਦਾ ਵਿਧਾਨ ਤਬਦੀਲ ਕਰਨਾ ਚਾਹੀਦਾ ਹੈ । ਸ਼੍ਰੋਮਣੀ ਅਕਾਲੀ ਦਲ ਬਹਾਦਰਾਂ ਦੀ ਜਮਾਤ ਹੈ, ਸੰਤ ਹੋਰਾਂ ਦੀ ਜਮਾਤ ਹੈ । ਇਸ ਲਈ ਸਿਖ ਹੋਮਲੈਂਡ ਦਾ ਫੋਬੀਆ ਇਨ੍ਹਾਂ ਨੂੰ ਮਨ ਵਿਚ ਨਹੀਂ ਲਿਆਉਣਾ ਚਾਹੀਦਾ ।

**ਸਰਦਾਰ ਸੰਤੋਖ ਸਿੰਘ ਰੰਧਾਵਾ :** ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਸਪੀਕਰ ਸਾਹਿਬ, ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਅਗਰ ਸੰਤ ਫਤਹਿ ਸਿੰਘ ਹੋਰੀਂ ਅਕਾਲੀ ਦਲ ਦੇ ਪਰਧਾਨ ਹਨ ਤਾਂ ਕੀ ਸਿਰਦਾਰ ਕਪੂਰ ਸਿੰਘ ਅਕਾਲੀ ਦਲ ਦੇ ਸੀਨੀਅਰ ਮੀਤ ਪਰਧਾਨ ਨਹੀਂ ਹਨ ?

**Mr. Speaker :** It is no point of order.

**ਸਰਦਾਰ ਗੁਰਮੀਤ ਸਿੰਘ :** ਹਿੰਦੁਸਤਾਨ ਦੀ ਜੋ ਕਾਂਗਰਸ ਜਮਾਤ ਸੀ, ਉਸ ਵਿਚ ਮਹਾਤਮਾ ਗਾਂਧੀ ਦੇ ਹੋਰ ਵਿਚਾਰ ਸਨ, ਜਵਾਹਰ ਲਾਲ ਨਹਿਰੂ ਅਤੇ ਸਰਦਾਰ ਪਟੇਲ ਦੇ ਹੋਰ ਵਿਚਾਰ ਸਨ, ਸੁਭਾਸ਼ ਚੰਦਰ ਬੋਸ ਤਸ਼ਦਦ ਦੀ ਮਦਦ ਨਾਲ ਭਾਰਤ ਨੂੰ ਆਜ਼ਾਦ ਕਰਾਉਣ ਦੇ ਵਿਚਾਰ ਰਖਦੇ ਸਨ । ਇਸ ਤਰ੍ਹਾਂ ਕਈ ਖਿਆਲਾਂ ਦੇ ਆਦਮੀ ਹਰ ਪਾਰਟੀ ਵਿਚ ਰਹਿ ਸਕਦੇ ਹਨ । ਸ਼੍ਰੋਮਣੀ ਅਕਾਲੀ ਦਲ ਕੇਸ ਗੜ੍ਹ ਸਾਹਿਬ ਅਤੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਵਿਚਾਰਾਂ ਵਾਲੀ ਇਕ ਜਮਹੂਰੀ ਜਮਾਤ ਹੈ, ਇਸ ਵਿਚ ਸਾਰੇ ਜੁਦਾ ਜੁਦਾ ਵਿਚਾਰਾਂ ਦੀ ਰੰਗਤ ਵਾਲੇ ਰਹਿ ਸਕਦੇ ਹਨ ।

ਆਖਿਰ ਵਿਚ ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਡਾਂਗ ਸਾਹਿਬ ਨੇ ਚੀਫ਼ ਮਨਿਸਟਰ ਸਾਹਿਬ ਨੂੰ ਆਖਿਆ ਹੈ ਕਿ ਧਰਮ ਦੀ ਵਿਦਿਆ ਸਕੂਲਾਂ ਵਿਚ ਨਹੀਂ ਦਿਤੀ ਜਾਣੀ ਚਾਹੀਦੀ । ਮੈਂ ਅਰਜ਼ ਕਰਾਂਗਾ ਕਿ ਮੋਰਲ ਵਿਦਿਆ, ਗੀਤਾ, ਸ੍ਰੀ ਗੁਰੂ ਗਰੰਥ ਸਾਹਿਬ ਦਾ ਉਪਦੇਸ਼ ਦੇਣਾ ਕੋਈ ਮਾੜੀ ਗਲ ਨਹੀਂ । ਜਿਸ ਗੁਰੂ ਗਰੰਥ ਸਾਹਿਬ ਵਿਚ ਲਿਖਿਆ ਹੈ :

ਅਵਲ ਅਲਾ ਨੂਰ ਉਪਾਇਆ, ਕੁਦਰਤ ਦੇ ਸਭ ਬੰਦੇ ।
ਏਕ ਨੂਰ ਤੇ ਸਭ ਜਗ ਉਪਜਿਆ, ਕੌਣ ਭਲੇ ਕੌਣ ਮੰਦੇ ।

ਸਭੇ ਸਾਂਝੀਵਾਲ ਸਦਾਇਨ, ਕੋਈ ਨਾ ਦਿਸੇ ਬਾਹਰਾ ਜੀਉ ।

ਅਗਰ ਇਸ ਬਾਣੀ ਦਾ ਉਪਦੇਸ਼ ਜਾਂ ਬਹਾਦਰਾਂ ਦੇ ਸਾਕੇ ਸਕੂਲਾਂ ਵਿਚ ਬਚਿਆਂ ਨੂੰ ਦਸੇ ਨਹੀਂ ਜਾਣਗੇ ਤਾਂ ਉਨ੍ਹਾਂ ਵਿਚ ਉਹ ਸਪਿਰਟ ਪੈਦਾ ਨਹੀਂ ਹੋ ਸਕੇਗੀ, ਜਿਹੜੀ ਕਿ ਇਕ ਬਹਾਦਰ, ਸੂਰਬੀਰ ਕੌਮ ਵਿਚ ਹੋਣੀ ਚਾਹੀਦੀ ਹੈ । (ਵਿਘਨ) ਗੁਰੂ ਸਾਹਿਬ ਨੇ ਚੰਡੀ ਦੀ ਵਾਰ ਆਪਣੀ ਫੌਜ ਨੂੰ ਸੁਣਾਈ । ਮੈਂ ਸਮਝਦਾ ਹਾਂ ਕਿ ਅਗਰ ਬਹਾਦਰਾਂ ਦੇ ਕਿੱਸੇ, ਗੁਰੂ ਮਹਾਰਾਜ ਦੀਆਂ ਸਾਖੀਆਂ ਸਕੂਲਾਂ ਵਿਚ ਬਚਿਆਂ ਨੂੰ ਅਸੀਂ ਨਹੀਂ ਦਸਦੇ ਤਾਂ ਸਾਡੀ ਕੌਮ, ਸਾਡਾ ਦੇਸ਼ ਬਲਵਾਨ ਨਹੀਂ ਬਣ ਸਕਦਾ । ਡਾਂਗ ਸਾਹਿਬ, ਕਾਮਰੇਡ ਬਾਬੂ ਸਿੰਘ ਬੜੇ ਸਿਆਣੇ ਸਜਣ ਹਨ, ਜੋ ਉਨ੍ਹਾਂ

[ਸਰਦਾਰ ਗੁਰਮੀਤ ਸਿੰਘ

ਦੇ ਐਸੇ ਵਿਚਾਰ ਹਨ, ਮੈਨੂੰ ਇਹ ਗਲ ਸਮਝ ਨਹੀਂ ਆ ਸਕੀ (ਵਿਘਨ) ਮੈਨਨ ਸਾਹਿਬ ਨੇ ਕਿਹਾ ਮਜ਼ਹਬ ਜਿਹੜਾ ਹੈ ਉਹ ਇਕ ਅਫ਼ੀਮ ਹੈ। ਰਬ ਨੂੰ ਨਾ ਮੰਨਣ ਵਾਲੇ ਔਰ ਸਿਰਫ ਜ਼ਿੰਦਾਬਾਦ ਕਹਿਣ ਵਾਲੇ ਵਿਚਾਰ ਇਨ੍ਹਾਂ ਦਾ ਮਜ਼ਹਬ ਹੈ। (ਵਿਘਨ) (ਸ਼ੋਰ) ਪੰਜਾਬ ਦੀ ਧਰਤੀ ਬਹਾਦਰਾਂ ਦੀ ਧਰਤੀ ਹੈ। ਬਹਾਦਰਾਂ ਦੀਆਂ ਸਾਖੀਆਂ ਸ਼ਹੀਦ ਬਾਬਾ ਦੀਪ ਸਿੰਘ, ਫੂਲਾ ਸਿੰਘ, ਸ਼ਿਵਾ ਜੀ, ਸਰਦਾਰ ਹਰੀ ਸਿੰਘ ਨਲੂਆ, ਲਾਲਾ ਲਾਜਪਤ ਰਾਏ, ਸ਼ਹੀਦ ਭਗਤ ਸਿੰਘ ਆਦਿ ਦੀ ਬਹਾਦਰੀ ਦੇ ਕਿੱਸੇ ਗੁਰੂ ਨਾਨਕ ਦੇਵ ਜੀ, ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦੇ ਸ਼ੁਭ ਵਿਖਿਆਨ ਜੇ ਸਕੂਲਾਂ ਵਿਚ ਬਚਿਆਂ ਨੂੰ ਨਾ ਸਿਖਾਏ ਜਾਣ ਤਾਂ ਮੈਂ ਸਮਝਦਾ ਹਾਂ ਕਿ ਅਸੀਂ ਆਪਣੇ ਫਰਜ਼ ਤੋਂ ਕੋਤਾਹੀ ਕਰਾਂਗੇ ਔਰ ਇਹ ਦੇਸ਼ ਧਰੋਹੀ ਦੇ ਬਰਾਬਰ ਹੋਵੇਗਾ। ਇਸ ਲਈ ਜੋ ਚੀਫ ਮਨਿਸਟਰ ਸਾਹਿਬ ਨੇ ਦਸਿਆ ਹੈ, ਉਨ੍ਹਾਂ ਦੇ ਬੜੇ ਸ਼ੁਭ ਵਿਚਾਰ ਹਨ। ਸਕੂਲਾਂ ਵਿਚ ਮਾਰਲ ਵਿਦਿਆ ਦੇਣੀ ਕੋਈ ਮਾੜੀ ਗਲ ਨਹੀਂ। (ਵਿਘਨ) (ਘੰਟੀ) ਸੈਕੂਲੇਰਿਜ਼ਮ ਦੇ ਅਰਥ ਇਨ੍ਹਾਂ ਨੇ ਕਢੇ ਹਨ ਨਾਸਤਕਤਾ, ਖੁਦਾ ਨੂੰ ਨਾ ਮੰਨੋ, ਕਿਸੇ ਧਰਮ ਨੂੰ ਨਾ ਮੰਨੋ। (ਵਿਘਨ) ਮੈਂ ਅਰਜ਼ ਕਰਾਂਗਾ ਕਿ ਮਾਰਲ ਵਿਦਿਆ ਬਚਿਆਂ ਨੂੰ ਜ਼ਰੂਰ ਦਿਤੀ ਜਾਣੀ ਚਾਹੀਦੀ ਹੈ।

ਇੰਨੇ ਲਫਜ਼ ਕਹਿ ਕੇ, ਸਪੀਕਰ ਸਾਹਿਬ, ਮੈਂ ਕੈਪਟਨ ਸਾਹਿਬ ਨੇ ਜੋ ਮਤਾ ਇਥੇ ਲਿਆਂਦਾ ਹੈ ਉਸ ਦੀ ਵਿਰੋਧਤਾ ਕਰਦਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਅਰਜ਼ ਕਰਾਂਗਾ ਕਿ ਪ੍ਰਾਈਵੇਟ ਟੀਚਰਾਂ ਨੂੰ ਸਿਕਿਉਰਟੀ ਆਫ ਸਰਵਿਸ ਦੇਣ ਲਈ, ਹਰਜੀਨਾਂ ਨੂੰ ਤੱਰਕੀ ਦੇਣ ਲਈ, ਲੋਕਾਂ ਨੂੰ ਸਹੂਲਤਾਂ ਦੇਣ ਲਈ, ਕੌਂਸਲ ਨੂੰ ਤੋੜਨ ਲਈ ਜਾਂ ਖਤਮ ਕਰਨ ਲਈ ਜੇ ਇਹ ਸਰਕਾਰ ਕੋਈ ਕਦਮ ਉਠਾਉਂਦੀ ਹੈ ਤਾਂ ਇਨ੍ਹਾਂ ਨੂੰ ਇਨ੍ਹਾਂ ਗੱਲਾਂ ਦਾ ਸਾੜਾ ਮਹਿਸੂਸ ਨਹੀਂ ਕਰਨਾ ਚਾਹੀਦਾ। ਸਗੋਂ ਬਹਾਦਰਾਂ ਵਾਂਗ ਜੇਰੇ ਨਾਲ, ਹੌਸਲੇ ਨਾਲ ਇਨ੍ਹਾਂ ਗਲਾਂ ਨੂੰ ਸਹਿਣ, ਚੰਗੀਆਂ ਗਲਾਂ ਨੂੰ ਚੰਗਾ ਕਹਿਣ, ਮਾੜੀਆਂ ਗਲਾਂ ਨੂੰ ਬੇਸ਼ਕ ਮਾੜਾ ਕਹਿਣ। (ਵਿਘਨ) ਇੰਨਾ ਕਹਿ ਕੇ ਸਪੀਕਰ ਸਾਹਿਬ, ਮੈਂ ਧੰਨਵਾਦ ਕਰਦਾ ਹਾਂ।

---

## PERSONAL EXPLANATION

**ਕਾਮਰੇਡ ਬਾਬੂ ਸਿੰਘ ਮਾਸਟਰ :** ਆਨ ਏ ਪੁਆਇੰਟ ਆਫ ਪ੍ਰਸਨਲ ਐਕਸਪਲਾਨੇਸ਼ਨ, ਸਰ। ਸਪੀਕਰ ਸਾਹਿਬ, ਮੇਰਾ ਨਾਮ ਇਥੇ ਲਿਆ ਗਿਆ ਹੈ, ਇਸ ਦੇ ਬਾਰੇ ਮੈਂ ਸਪੱਸ਼ਟੀਕਰਨ ਕਰਨਾ ਚਾਹੁੰਦਾ ਹਾਂ। (ਵਿਘਨ) ਡਾਂਗ ਸਾਹਿਬ ਨੇ ਜੋ ਕੁਝ ਕਿਹਾ ਹੈ ਉਹ ਬਿਲਕੁਲ ਠੀਕ ਕਿਹਾ ਹੈ। ਪਿਛੇ ਜਿਹੇ ਲੁਧਿਆਣੇ ਵਿਚ ਸਾਡੇ ਵਜ਼ੀਰ ਸਾਹਿਬਾਨ ਨੇ ਮੰਦਰ ਵਿਚ ਦਫਤਰ ਲਾਇਆ (ਵਿਘਨ) ਮੈਨੂੰ ਬੜਾ ਦੁਖ ਹੈ ਕਿ ਅੱਜ ਵੀ ਅਕਾਲੀ ਪਾਰਟੀ ਦੇ ਇਕ ਮੈਂਬਰ ਨੇ ਮਹਾਤਮਾ ਗਾਂਧੀ ਦੀ ਫੋਟੋ ਇਥੋਂ ਚੁਕਣ ਵਾਸਤੇ ਸਵਾਲ ਕੀਤਾ ਸੀ। (ਵਿਘਨ) ਇਸ ਲਈ ਜੇ ਇਸ ਤਰ੍ਹਾਂ ਦਾ ਧਰਮ ਸਿਆਸਤ ਵਿਚ ਲਿਆਉਣਾ ਹੈ ਜਾਂ ਲਿਆਉਣ ਦੀ ਸਲਾਹ ਹੈ ਤਾਂ ਇਹ ਗਲ ਠੀਕ ਨਹੀਂ ਹੈ।

## No-Confidence Motion Under Rule 65 (Resumption of Discussion)

**ਸ੍ਰੀ ਗਿਆਨ ਚੰਦ ਖਰਬੰਦਾ :** (ਅੰਮ੍ਰਿਤਸਰ ਪੂਰਬ) ਸਪੀਕਰ ਸਾਹਿਬ, ਮੈਂ ਅਦਮ-ਇਤਮਾਦ ਦੇ ਮਤੇ ਦੀ ਸਪੋਰਟ ਕਰਨ ਵਾਸਤੇ ਖੜਾ ਹੋਇਆ ਹਾਂ ਜਿਹੜਾ ਮੇਰੇ ਡਿਪਟੀ ਲੀਡਰ ਆਫ ਦੀ ਪਾਰਟੀ ਨੇ ਪੇਸ਼ ਕੀਤਾ ਹੈ।

**ਸ੍ਰੀ ਸਪੀਕਰ :** ਕੈਪਟਨ ਰਤਨ ਸਿੰਘ ਜੀ, ਕਿਤਨਾ ਟਾਈਮ ਤੁਹਾਡੀ ਪਾਰਟੀ

ਹੋਰ ਲਵੇਗੀ ? (ਵਿਘਨ) (Addressing Captain Rattan Singh : How much more time will your party need ?) (Interruption)

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਅੱਜ ਤਾਂ ਕੋਈ ਟਾਈਮ ਨਹੀਂ, ਖੁਲ੍ਹੇ ਗਫੇ ਹੋਣੇ ਚਾਹੀਦੇ ਹਨ । (ਵਿਘਨ)

**ਮੁੱਖ ਮੰਤਰੀ** : ਸਪੀਕਰ, ਸਾਹਿਬ ਬੇਸ਼ਕ ਟਾਈਮ ਵਧਾ ਦਿਉ ਮਗਰ ਦੱਸ ਦਿਉ ਕਿ ਕਿਤਨਾ ਵਧਾਉਣਾ ਹੈ (ਵਿਘਨ) ਲਿਮਿਟ ਮੁਕੱਰਰ ਕਰ ਦਿਉ ।

**ਸ੍ਰੀ ਸਪੀਕਰ** : ਇਕ ਘੰਟਾ ਹੋਰ ਟਾਈਮ ਹਾਊਸ ਦਾ ਵਧਾ ਦਿਤਾ ਜਾਂਦਾ ਹੈ ਔਰ ਇਹ ਸੱਤ ਵਜੇ ਤਕ ਕੀਤਾ ਜਾਂਦਾ ਹੈ । (The time of the House is extended by one hour i. e. upto 7. 00 P.M.)

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਸੱਤ ਵਜੇ ਤਕ ਕਾਫੀ ਨਹੀਂ ਹੋਵੇਗਾ (ਵਿਘਨ) ਮੇਰੀ ਅਰਜ਼ ਹੈ ਕਿ ਚੀਫ ਮਨਿਸਟਰ ਸਾਹਿਬ ਨੇ ਵੀ ਬੋਲਣਾ ਹੈ (ਵਿਘਨ)

**ਸ੍ਰੀ ਸਪੀਕਰ** : ਮੇਰਾ ਖ਼ਿਆਲ ਹੈ ਕਿ 7 ਵਜੇ ਤਕ ਠੀਕ ਹੈ । (ਵਿਘਨ) (I think that it is sufficient to extend the time of the sitting upto 7.00 P.M.)

**ਸ੍ਰੀ ਗਿਆਨ ਚੰਦ ਖਰਬੰਦਾ** : ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਜਿਹੜਾ ਰੈਜ਼ੋਲਿਊਸ਼ਨ ਸਾਡੇ ਡਿਪਟੀ ਲੀਡਰ ਆਫ ਦੀ ਪਾਰਟੀ ਨੇ ਪੇਸ਼ ਕੀਤਾ ਹੈ ਮੈਂ ਉਸ ਦੀ ਹਮਾਇਤ ਕਰਨ ਲਈ ਖੜਾ ਹੋਇਆ ਹਾਂ । ਅੱਜ ਗੌਰਮਿੰਟ ਜਾਗੀਰਦਾਰਾਨਾ ਨਿਜ਼ਾਮ ਪੈਦਾ ਕਰ ਰਹੀ ਹੈ । ਜਿਹੜੀ ਇੰਤਕਾਮੀਆਂ ਸਪਿਰਟ ਨਾਲ ਇਹ ਗੌਰਮਿੰਟ ਕੰਮ ਕਰ ਰਹੀ ਹੈ ਔਰ ਇਸ ਦੇ ਲਾ ਐਂਡ ਆਰਡਰ ਦਾ ਖਾਕਾ, ਨਕਸ਼ਾ ਸਾਡੇ ਡਿਪਟੀ ਲੀਡਰ ਸਾਹਿਬ ਨੇ ਪੇਸ਼ ਕੀਤਾ ਹੈ । ਕਿਸ ਤਰ੍ਹਾਂ ਜੈਤੋਂ ਦੇ ਵਿਚ ਸਰਕਾਰੀ ਮੁਲਾਜ਼ਮਾਂ ਤੇ ਹਮਲਾ ਕੀਤਾ ਗਿਆ ਔਰ ਹਾਲੀ ਤਕ ਉਸ ਦਾ ਕੋਈ ਇਨਸਾਫ ਨਹੀਂ ਮਿਲਿਆ । ਫਿਰੋਜ਼ਪੁਰ ਜੇਲ੍ਹ ਦੇ ਕਾਂਡ ਮੁੱਤਲਕ ਸਾਡੇ ਤੋਂ ਜ਼ਿਆਦਾ ਡਾਂਗ ਸਾਹਿਬ ਨੇ ਦਸਿਆ ਹੈ ਜਿਨ੍ਹਾਂ ਨੇ ਕਿ ਇਸ ਰੈਜ਼ੋਲਿਊਸ਼ਨ ਦੀ ਮੁਖਾਲਫਤ ਕੀਤੀ ਹੈ ਔਰ ਗੌਰਮਿੰਟ ਦੀ ਹਮਾਇਤ ਕੀਤੀ ਹੈ । ਮੈਂ ਇਸ ਸਿਲਸਿਲੇ ਵਿਚ ਅੰਮ੍ਰਿਤਸਰ ਦਾ ਜ਼ਿਕਰ ਕਰਾਂਗਾ । ਇਥੇ ਬਾਰ ਬਾਰ ਕਿਹਾ ਗਿਆ ਹੈ ਕਿ ਕਾਂਗਰਸ ਦੀ ਮਨਿਸਟਰੀ ਖਰਾਬੀਆਂ ਕਰ ਗਈ । ਪਰ ਜ਼ਰਾ ਕਿਰਪਾ ਕਰਕੇ ਆਪਣੇ ਵਲ ਵੀ ਨਿਗਾਹ ਮਾਰ ਲੈਂਦੇ ਕਿ ਇਸ ਵੇਲੇ ਕੀ ਹੋ ਰਿਹਾ ਹੈ । ਅੰਮ੍ਰਿਤਸਰ ਇਕ ਸ਼ਿਕਾਇਤ ਕਰਨ ਵਾਲੇ ਪੰਡਿਤ ਵਿਦਿਆ ਸਾਗਰ ਦਾ ਬਦਲਾ ਲੈਣ ਵਾਸਤੇ ਜੋ ਕੁਝ ਕੀਤਾ ਹੈ ਉਸਦੀ ਮੁਜ਼ੱਮਤ ਜਿੰਨੀ ਕੀਤੀ ਜਾਏ ਉਤਨੀ ਥੋੜ੍ਹੀ ਹੈ । ਕਈ ਵਾਰੀ ਇਥੇ ਵਿਧਾਨ ਸਭਾ ਵਿਚ ਔਰ ਕਈ ਵਾਰੀ ਡੀ. ਸੀ. ਦੇ ਪਾਸ, ਮੀਟਿੰਗਾਂ ਵਿਚ ਇਹ ਸਵਾਲ ਉਠਾਇਆ ਗਿਆ ਪਰ ਇਨਸਾਫ ਤਾਂ ਕੀ ਮਿਲਣਾ ਸੀ ਡਿਸਟ੍ਰਿਕਟ ਕਾਂਗਰਸ ਵਰਕਿੰਗ ਕਮੇਟੀ, ਸ਼ਹਿਰ ਦੇ ਜਨਰਲ ਸੈਕਟਰੀ, ਪੰਡਿਤ ਵਿਦਿਆ ਸਾਗਰ, ਉਸ ਦੇ ਦੋ ਪੁਤਰਾਂ ਤੇ ਦੋ ਸਾਥੀਆਂ ਨੂੰ ਫੜ ਲਿਆ ਗਿਆ ਔਰ ਕਿਹਾ ਕਿ 90 ਰੁਪਏ ਖੋਹ ਲੈ ਗਿਆ ਔਰ ਇਸ ਨੇ ਚਾਕੂ ਮਾਰਨ ਦੀ ਕੋਸ਼ਿਸ਼ ਕੀਤੀ ਹੈ । 27 ਤਾਰੀਖ਼ ਨੂੰ ਉਸ ਦੇ ਲੜਕੇ ਦੀ ਸ਼ਾਦੀ ਹੈ, ਕੀ 90 ਰੁਪਏ ਉਸ ਨੇ ਸ਼ਾਦੀ ਵਾਸਤੇ ਖੋਹਣੇ ਸੀ ? ਬੜੇ ਦੁਖ ਨਾਲ ਇਹ ਗਲ ਕਹਿਣੀ ਪੈਂਦੀ ਹੈ, ਮੁਕੱਦਮਾ ਬਣਾਉਣ ਤੋਂ ਪਹਿਲਾਂ ਕੁਝ ਤਾਂ ਇਹ ਗਲ ਸੋਚਦੇ । ਕਾਂਗਰਸ ਵਰਕਿੰਗ ਕਮੇਟੀ ਤੋਂ ਬਦਲਾ ਲਿਆ ਗਿਆ ਹੈ । (ਵਿਘਨ)

[ਸ੍ਰੀ ਗਿਆਨ ਚੰਦ ਖਰਬੰਦਾ

ਕੱਟੜਾ ਸ਼ੇਰ ਸਿੰਘ ਅੰਮ੍ਰਿਤਸਰ ਕਾਂਗਰਸੀ ਟਿੰਬਰ ਮਰਚੈਂਟ ਦਾ ਲਾਇਸੈਂਸ ਕੈਂਸਲ ਕੀਤਾ ਗਿਆ ਹੈ। ਜਿਸ ਦਿਨ ਤੋਂ ਇਹ ਲਾਇਸੈਂਸ ਕੈਂਸਲ ਕੀਤਾ ਗਿਆ ਹੈ ਉਸ ਤੋਂ ਤਿੰਨ ਦਿਨ ਪਹਿਲਾਂ ਇਕ ਹੋਰ ਪਾਰਟੀ ਨੂੰ ਲਾਇਸੈਂਸ ਇਸ਼ੂ ਕੀਤਾ ਗਿਆ ਔਰ ਇਹ ਲਾਇਸੈਂਸ ਉਸ ਇਲਾਕੇ ਵਿਚ ਇਸ਼ੂ ਕੀਤਾ ਗਿਆ ਹੈ।

ਲੋਕ ਪੁਛਦੇ ਹਨ ਕਿ ਉਨ੍ਹਾਂ ਨੂੰ ਇਹ ਦਸਿਆ ਜਾਵੇ ਕਿ ਆਖਿਰ ਅੰਮ੍ਰਿਤਸਰ ਕਾਂਗਰਸ ਕਮੇਟੀ ਨੇ ਕੀ ਗੁਨਾਹ ਕੀਤਾ ਹੈ।

ਲਾ ਐਂਡ ਆਰਡਰ ਦੇ ਮੁਤਅਲਿਕ ਮੈਂ ਅਰਜ਼ ਕਰਾਂਗਾ, ਮੇਰੇ ਤੋਂ ਪਹਿਲਾਂ ਸੈਣੀ ਜੀ ਨੇ ਹਾਊਸ ਅਗੇ ਜਲੰਧਰ ਸ਼ਹਿਰ ਦੇ ਵਾਕਿਆਤ ਰੱਖੇ ਹਨ, ਮੈਂ ਦੁਹਰਾਉਣਾ ਨਹੀਂ ਚਾਹੁੰਦਾ। ਪਿੰਡਾਂ ਵਿਚ ਜਿਸ ਤਰ੍ਹਾਂ ਦੀਆਂ ਗਲਾਂ ਹਰੀਜਨਾਂ ਨਾਲ ਹੋ ਰਹੀਆਂ ਹਨ ਉਹ ਕਿਸੇ ਤੋਂ ਭੁਲੀਆਂ ਹੋਈਆਂ ਨਹੀਂ ਹਨ। ਬੇਗੁਨਾਹਾਂ ਅਤੇ ਬੇਕਸੂਰ ਲੋਕਾਂ ਤੇ ਵਾਰ ਕੀਤੇ ਜਾਂਦੇ ਹਨ, ਉਨ੍ਹਾਂ ਲੋਕਾਂ ਦਾ ਜਿਨ੍ਹਾਂ ਨੇ ਕਾਂਗਰਸ ਨੂੰ ਵੋਟ ਪਾਏ, ਇਹੋ ਕਸੂਰ ਸਮਝ ਲਉ ਜਾਂ ਗਲਤੀ ਹੋਈ ਸਮਝੋ, ਉਨ੍ਹਾਂ ਤੇ ਬਦਲੇ ਦੀ ਸਪਿਰਟ ਨਾਲ ਮੁਕਦਮੇ ਚਲਾਉਣੇ, ਝੂਠੇ ਮੁਕਦਮੇ ਬਣਾਉਣ ਅਤੇ ਨਾਜਾਇਜ਼ ਤਰੀਕਿਆਂ ਨਾਲ ਉਲਝਾਉਣਾ ਕਿਤਨੀ ਭੈੜੀ ਗੱਲ ਹੈ।

ਵਪਾਰੀਆਂ ਦੇ ਮੁਤਾਲਿਕ ਵੀ ਮੈਂ ਅਰਜ਼ ਕਰਾਂ ਕਿ ਪਿਛਲੀ ਯੂਨਾਈਟਿਡ ਫਰੰਟ ਦੀ ਸਰਕਾਰ ਨੇ ਵਪਾਰੀਆਂ ਦੇ ਲੀਡਰਾਂ ਨਾਲ ਗੱਲ ਬਾਤ ਕੀਤੀ। ਵਜ਼ੀਰ ਸਾਹਿਬ ਨੇ ਦਿਲਾਸਾ ਦਿੱਤਾ ਕਿ ਸੇਲਜ਼ ਟੈਕਸ ਦੇ ਵਿਚ ਜਿਹੜੀ ਡਿਸਪੈਰਟੀ (Disparity) ਹੈ ਦਿੱਲੀ ਦਾ ਰੇਟ ਹੋਰ ਹੈ ਪੰਜਾਬ ਦਾ ਹੋਰ ਉਹ ਫਰਕ ਦੂਰ ਕੀਤਾ ਜਾਵੇਗਾ, ਇਨ੍ਹਾਂ ਦੀਆਂ ਦੁਖ ਤਕਲੀਫਾਂ ਦੂਰ ਕੀਤੀਆਂ ਜਾਣ-ਗੀਆਂ। ਪਰ ਯੂਨਾਈਟਿਡ ਫਰੰਟ ਮਨਿਸਟਰੀ ਹੀ ਟੁੱਟ ਗਈ। ਮੌਜੂਦਾ ਸਰਕਾਰ ਦੇ ਫਾਈਨੈਂਸ ਮਨਿਸਟਰ ਨੇ ਹੁਣ ਜਦੋਂ ਆਪਣਾ ਬਜਟ ਭਾਸ਼ਨ ਪੜ੍ਹਿਆ ਕਿ ਰਿਪੋਰਟ ਕਰਨੇ ਦੀ ਮਿਆਦ 6 ਮਹੀਨੇ ਲਈ ਵਧਾ ਦਿੱਤੀ ਹੈ। ਉਨ੍ਹਾਂ ਨੇ ਕਿਹਾ ਹੈ ਕਿ ਵਪਾਰੀਆਂ ਦੇ ਮੁਤਅੱਲਿਕ ਆਉਂਦੇ ਛੇ ਮਹੀਨੇ ਤਾਈਂ ਜਿਹੜੀਆਂ ਵੀ ਦਿਕਤਾਂ ਹਨ, ਉਹ ਦੂਰ ਕੀਤੀਆਂ ਜਾਣਗੀਆਂ। ਮੈਂ ਪੁਛਦਾਂ ਹਾਂ ਕਿ ਛੇ ਮਹੀਨੇ ਤਾਈਂ ਇਹ ਵਪਾਰੀ ਜਿਉਂਦਾ ਵੀ ਰਹੇਗਾ। ਛੇ ਮਹੀਨੇ ਤੱਕ ਇਹ ਗਵਰਨਮੈਂਟ ਰਿਪੋਰਟ ਕਰਨ ਦਾ ਇਕਰਾਰ ਕਰਦੀ ਹੈ। ਪੰਜਾਬ ਅਤੇ ਦਿੱਲੀ ਦੇ ਸੇਲਜ਼ ਟੈਕਸ ਵਿਚ 3% ਦਾ ਫਰਕ ਹੈ। ਜੇ ਪੰਜਾਬ ਦਾ ਵਪਾਰੀ ਜ਼ਿੰਦਾ ਰਹੇਗਾ ਤਦ ਹੀ ਪੰਜਾਬ ਦੀ ਇੰਡਸਟਰੀ ਜ਼ਿੰਦਾ ਰਹਿ ਸਕਦੀ ਹੈ। ਕਹਿੰਦੇ ਹਨ ਅਸੀਂ ਇੰਡਸਟਰੀ ਤੇ ਇਤਨਾ ਪੈਸਾ ਲਾਇਆ ਹੈ ਮੈਂ ਪੁਛਦਾ ਹਾਂ ਕਿਤਨਾ ਰੁਪਿਆ 1966 ਤੋਂ ਲੈ ਕੇ ਇਸ ਸਮੇਂ ਤਕ ਸਰਹਦੀ ਜ਼ਿਲਿਆਂ ਦੇ ਵਪਾਰੀਆਂ ਨੂੰ ਇੰਡਸਟਰੀ ਲਈ ਲੋਨ ਦਿਤਾ ਹੈ, ਉਨ੍ਹਾਂ ਨੂੰ 1966 ਤੋਂ ਲੈ ਕੇ ਹੁਣ ਤਕ ਕਿਤਨਾ ਕੁ ਸੇਲਜ਼ ਟੈਕਸ ਮੁਆਫ ਕੀਤਾ ਹੈ (ਘੰਟੀ ਦੀ ਆਵਾਜ਼) ਮੈਨੂੰ ਅਫ਼ਸੋਸ ਹੈ ਕਿ ਇਹ ਇਤਨਾ ਅਹਿਮ ਸਵਾਲ ਹੈ ਜਿਸ ਤੇ ਪੂਰੇ ਵਿਚਾਰ ਦੇਣ ਦਾ ਮੌਕਾ ਵੀ ਨਹੀਂ ਦਿਤਾ ਜਾ ਰਿਹਾ, ਇਥੇ ਗੈਰ ਸਰਕਾਰੀ ਰੈਜ਼ੋਲਿਊਸ਼ਨ ਤੇ ਵੀ $2\frac{1}{2}$-3 ਦਿਨ ਤਕ ਦੀ ਬਹਿਸ ਹੁੰਦੀ ਰਹੀ ਹੈ ਪਰ ਪਾਸ-ਕੋਈ ਨਹੀਂ ਹੋ ਸਕਿਆ ਮੈਨੂੰ ਪੂਰਾ ਵਕਤ ਤਾਂ ਮਿਲਣਾ ਚਾਹੀਦਾ ਹੈ। ਮੈਂ ਸਾਰੀਆਂ ਗਲਾਂ ਖੋਲ੍ਹ ਕੇ ਦੱਸਣਾ ਚਾਹੁੰਦਾ ਹਾਂ ਕਿ ਕਿਸ ਤਰਾਂ ਰਾਏ ਆਮ੍ਹਾ ਦਾ ਖੂਨ ਕੀਤਾ ਜਾਂਦਾ ਹੈ।

ਭਾਸ਼ਾ ਦੇ ਮਸਲੇ ਤੇ ਮੈਂ ਅਰਜ਼ ਕਰਾਂ ਕਿ ਸਰਕਾਰ ਦੀ ਪਾਲਿਸੀ ਦਾ ਅਜੇ ਤਕ ਕੋਈ ਪਤਾ ਨਹੀਂ ਚਲਦਾ। ਇਕ ਮਨਿਸਟਰ ਕੁਝ ਬਿਆਨ ਦਿੰਦਾ ਹੈ ਅਤੇ ਦੂਸਰਾ ਕੁਝ ਦਿੰਦਾ ਹੈ ਜਿਹੜੇ ਲੋਕ ਕਿਹਾ ਕਰਦੇ ਸਨ ਕਿ ਅਸੀਂ ੳ, ਅ, ਨਹੀਂ ਪੜ੍ਹਾਂਗੇ ਅੱਜ ਉਹ ਉਸੇ ਹਕੂਮਤ

ਦੇ ਪਾਰਟਨਰ ਬਣ ਕੇ ਪੰਜਾਬੀ ਭਾਸ਼ਾ ਦੇ ਸਵਾਲ ਦੇ ਮੁਦਈ ਬਣੇ ਫਿਰਦੇ ਹਨ। ਜਿਨ੍ਹਾਂ ਦੀ ਆਪਣੀ ਪਾਲਿਸੀ ਭਾਸ਼ਾ ਦੇ ਮੁਤਅਲਿਕ ਹੁਣ ਕੋਈ ਨਹੀਂ ਹੈ, ਇਸ ਲਈ ਜਿਹੜਾ ਕਾਂਗਰਸ ਹਕੂਮਤ ਵੇਲੇ ਸਚਰ ਫਾਰਮੂਲਾ ਬਣਾਇਆ ਗਿਆ ਸੀ ਉਹ ਹੁਣ ਵੀ ਕਾਇਮ ਰਹਿਣਾ ਚਾਹੀਦਾ ਹੈ।

ਪਿਛਲੇ ਸਾਲ ਪਰਾਪਰਟੀ ਟੈਕਸ ਖਤਮ ਕਰਨ ਦਾ ਜਿਸ ਢੰਗ ਨਾਲ ਐਲਾਨ ਕੀਤਾ ਗਿਆ ਕਿ ਗਰੀਬ ਉਸ ਕਾਰਨ ਅਪੀਲ ਵੀ ਨਾ ਕਰ ਸਕੇ ਤੇ ਘਾਟੇ ਵਿਚ ਰਹੇ। ਪਰਾਪਰਟੀ ਟੈਕਸ ਇਤਨਾ ਵਧਿਆ ਹੋਇਆ ਹੈ, ਕਿ ਗਰੀਬ ਤਾਂ ਦੇ ਵੀ ਨਹੀਂ ਸਕਦਾ, ਇਸ ਚੀਜ਼ ਦਾ ਇਕ ਪਾਸੇ ਡਿਕਲੇਅਰ ਹੋਣਾ ਚਾਹੀਦਾ ਹੈ ਕਿ ਰੀਲੀਫ ਦੇਣਾ ਵੀ ਹੈ ਜਾਂ ਨਹੀਂ ਦੇਣਾ। ਜੇ ਦੇਣਾ ਹੈ ਤਾਂ ਕਿਤਨਾ ਕੁ ਦੇਣਾ ਹੈ ਤੇ ਕਦੋਂ ਤਕ। ਲੋਕਾਂ ਦਾ ਧਿਆਨ ਬੜੀ ਦੇਰ ਤੋਂ ਇਧਰ ਹੈ। ਸਰਕਾਰ ਨੂੰ ਹੋਰ ਦੇਰ ਕਰਨੀ ਨਹੀਂ ਚਾਹੀਦੀ।

ਅੱਜ ਸਾਰਾ ਹਾਊਸ ਜਾਣਦਾ ਹੈ, ਕਿਸ ਤਰੀਕੇ ਨਾਲ ਟੀਚਰਜ਼ ਦੇ ਬਿਲ ਨੂੰ ਦਬਾਇਆ ਗਿਆ ਹੈ। ਕੀ ਜ਼ਰੂਰਤ ਪਈ ਸੀ ਟੀਚਰਜ਼ ਬਿਲ ਦੇ ਉਪਰੋਂ ਦੀ ਇਕ ਅਡਹਾਕ ਕਮੇਟੀ ਦਾ ਗੈਰ ਸਰਕਾਰੀ ਰੈਜ਼ੋਲਿਊਸ਼ਨ ਲਿਆਉਣ ਦੀ। ਇਹ ਖਾਹ ਮਖਾਹ ਦੀ ਤਜਵੀਜ਼ ਇਸ ਬਿਲ ਦੇ ਪਾਸ ਹੋਣ ਦੇ ਰੋਕਣ ਲਈ ਲਾਈ ਗਈ ਹੈ।

ਸੈਂਟਰ ਅਤੇ ਸਟੇਟਸ ਦੇ ਸਬੰਧ ਪੱਕੇ ਕਰਨ ਹਿਤ ਜੋ ਤਕਰੀਰ ਚੀਫ ਮਨਿਸਟਰ ਨੇ ਜਲਿਆਂ ਵਾਲੇ ਬਾਗ ਅੰਮ੍ਰਿਤਸਰ ਵਿਖੇ ਕੀਤੀ ਤੇ ਜੋ ਸਪਿਰਟ ਉਸ ਵਿਚ ਵਿਖਾਈ ਗਈ ਸੀ ਕਿ ਸੈਂਟਰ ਅਤੇ ਪੰਜਾਬ ਦੇ ਤਅਲਕਾਤ ਅਸੀਂ ਮਜ਼ਬੂਤ ਕਰਾਂਗੇ, ਪਰ ਇਹ ਮਜ਼ਬੂਤ ਕਰਨ ਦੀ ਬਜਾਏ ਐਸੀਆਂ ਗਲਾਂ ਕਰ ਰਹੇ ਹਨ ਕਿ ਇਹ ਕਮਜ਼ੋਰ ਹੋਣ।

ਆਖਿਰ ਵਿਚ ਮੈਂ ਇਸ ਬੇ-ਪ੍ਰਤੀਤੀ ਦੇ ਰੈਜ਼ੋਲਿਊਸ਼ਨ ਨੂੰ ਸਪੋਰਟ ਕਰਦਾ ਹੋਇਆ ਆਪਣੀ ਸੀਟ ਲੈਂਦਾ ਹਾਂ।

**ਸਰਦਾਰ ਬਸੰਤ ਸਿੰਘ** (ਡਕਾਲਾ) ਮੈਂ ਇਸ ਮੋਸ਼ਨ ਦੇ ਮੂਵਰ, ਜਿਹੜੇ ਕਿ ਕਾਂਗਰਸ ਪਾਰਟੀ ਦੇ ਡਿਪਟੀ ਲੀਡਰ ਹਨ, ਦੀ ਤਕਰੀਰ ਨੂੰ ਆਬਜੈਕਟਿਵਲੀ ਬੜੇ ਧਿਆਨ ਨਾਲ ਸੁਣਿਆ ਹੈ। ਕੁਝ ਇਕ ਆਰਗੂਮੈਂਟਸ ਜੋ ਇਸ ਮੋਸ਼ਨ ਦੀ ਸਪੋਰਟ ਵਿਚ ਮੂਵਰ ਵਲੋਂ ਦਿਤੀਆਂ ਗਈਆਂ ਹਨ ਉਨ੍ਹਾਂ ਵਿਚ ਉਰਿਜਨੈਲਿਟੀ ਸ਼ੋ ਨਹੀਂ ਹੋ ਸਕੀ ਜਿਨ੍ਹਾਂ ਰਾਹੀਂ ਕਿ ਉਸ ਮੈਟਰ ਨੂੰ ਨੋ-ਕਾਨਫੀਡੈਂਸ ਦਾ ਬੇਸਿਜ਼ ਮੰਨਿਆ ਜਾ ਸਕੇ। ਮੈਨੂੰ ਅਫਸੋਸ ਹੈ ਕਿ ਇਹ ਮੋਸ਼ਨ, ਇਲ-ਕੰਸੀਵਡ ਇਲ-ਟਾਈਮਡ ਅਤੇ ਡੀਵਾਇਡ ਆਫ ਗਰੇਸ ਹੈ। ਇਹ ਹਾਊਸ ਲਗਾਤਾਰ 1½ ਮਹੀਨੇ ਤੋਂ ਚਲਦਾ ਆ ਰਿਹਾ ਹੈ, ਇਹ ਆਰਗੂਮੈਂਟਸ ਦੇ ਫਾਰ ਐਂਡ ਅਗੇਂਸਟ ਕਿਸੇ ਨਾ ਕਿਸੇ ਸ਼ਕਲ ਵਿਚ ਜੇ ਆ ਜਾਂਦੀਆਂ ਤਾਂ ਵੀ ਮੰਨਿਆਂ ਜਾ ਸਕਦਾ ਸੀ ਪਰ ਅਜ ਕੋਈ ਨਵੇਂ ਹਾਲਾਤ ਪੈਦਾ ਨਹੀਂ ਹੋਏ, ਜਿਸ ਨਾਲ ਨੋ-ਕਾਨਫੀਡੈਂਸ ਮੋਸ਼ਨ ਨੂੰ ਕਿਸੇ ਫੈਮੀਲੀਅਰ ਗਰਾਊਂਡਜ਼ ਦੇ ਬੇਸਿਜ਼ ਤੇ ਸਪੋਰਟ ਕੀਤਾ ਜਾਂਦਾ। ਮੈਂ ਆਬਜੈਕਟਿਵਲੀ ਕਹਿੰਦਾ ਹਾਂ ਕਿ ਇਹ ਜੋ ਗਰਾਊਂਡਜ਼ ਦਿਤੀਆਂ ਗਈਆਂ, ਟਰਾਡਨ ਗਰਾਊਂਡਜ਼ ਸੀ, ਜਿਨ੍ਹਾਂ ਨਾਲ ਇਸ ਮੋਸ਼ਨ ਦਾ ਕੁਝ ਨਹੀਂ ਬਣਦਾ। ਡਿਫੈਕਸ਼ਨਜ ਦੇ ਮੁਤਾਲਿਕ ਬੜਾ ਰੌਲਾ ਪਾਇਆ ਗਿਆ। ਵਕਤ ਬੜਾ ਥੋੜ੍ਹਾ ਹੈ ਨਹੀਂ ਤਾਂ ਮੈਂ ਸਾਰੀ ਡੀਟੇਲ ਬਿਆਨ ਕਰਦਾ, ਪਰ ਫੇਰ ਵੀ ਮੁਖਤਸਿਰ ਜਿਹਾ ਬਿਆਨ

[ਸਰਦਾਰ ਬਸੰਤ ਸਿੰਘ]
ਕਰਦਾ ਹਾਂ ਕਿ ਡਿਫੈਕਸ਼ਨਜ਼ ਦੀ ਮਰਜ਼ ਪਿਛਲੇ 22 ਸਾਲ ਤੋਂ ਕਾਂਗਰਸ ਦੇ ਝੰਡੇ ਥਲੇ ਪੈਦਾ ਹੋਈ ਅਤੇ ਹੁਣ ਵੀ ਇਸੇ ਫਲੈਗ ਦੇ ਥਲੇ ਦਿੱਲੀ ਜੰਤ੍ਰ-ਮੰਤ੍ਰ ਰੋਡ ਤੇ ਪਰਵਰਿਸ਼ ਪਾ ਰਹੀ ਹੈ।

ਮੈਨੂੰ ਨੈਸ਼ਨਲ ਲੈਵਲ ਤੇ ਇਨ੍ਹਾਂ ਦੀਆਂ ਦੋ ਮੀਟਿੰਗਾਂ ਅਟੈਂਡ ਕਰਨ ਦਾ ਮੌਕਾ ਮਿਲਿਆ ਹੈ। ਮੈਂ ਹੀ ਜਾਣਦਾ ਹਾਂ ਕਿ ਕਿਸ ਤਰ੍ਹਾਂ ਦੇ ਵਾਕਿਆਤ ਹਨ ਡਿਫੈਕਸ਼ਨ ਦੇ ਮੁਤੱਲਿਕ। ਵਕਤ ਇਜ਼ਾਜ਼ਤ ਨਹੀਂ ਦਿੰਦਾ ਕਿ ਮੈਂ ਇਸ ਸਿਲਸਲੇ ਵਿਚੋਂ ਖੁਲ੍ਹ ਕੇ ਗਲ ਕਰਾਂ ਪਰ ਸਾਡੇ ਸਾਹਮਣੇ ਵਾਕਿਆਤ ਹਨ ਕਿਸ ਤਰ੍ਹਾਂ ਬੈਕ ਡੋਰ ਰਾਹੀਂ ਸਾਨੂੰ ਮਿਲੋ ਹੋਰਾਂ ਨੂੰ ਬੈਕਡੋਰ ਰਾਹੀਂ ਚੀਫ ਮਨਿਸਟਰ ਲਿਆਂਦਾ ਗਿਆ ਫੇਰ ਗਵਰਨਰ ਲਾਇਆ। ਕਈ ਮੈਂਬਰਜ਼ ਡੀਫੈਕਟ ਹੋ ਕੇ ਇਧਰੋਂ ਉਧਰ ਤੇ ਓਧਰੋਂ ਇਧਰ ਇਨ੍ਹਾਂ ਦੇ ਅਹਿਦ ਵਿਚ ਆਏ, ਮੈਂ ਕਿਸੇ ਨੂੰ ਚੰਗਾ ਜਾਂ ਮੰਦਾ ਨਹੀਂ ਕਹਿੰਦਾ ਪਰ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਤਰੀਕੇ ਨਾਲ ਮਸਲੇ ਹਲ ਨਹੀਂ ਹੁੰਦੇ, ਜਦੋਂ ਤਕ ਕੋਈ ਨਵਾਂ ਰਸਤਾ ਇਖਤਿਆਰ ਨਹੀਂ ਕੀਤਾ ਜਾਂਦਾ। ਨੇਸ਼ਨ ਨੇ 20-22 ਸਾਲ ਤਕ ਕਾਂਗਰਸ ਗਵਰਨਮੈਂਟ ਨੂੰ ਬਾਕਾਇਦਾ ਡੈਮੋਕਰੈਟਿਕ ਸੈਟਅੱਪ ਨੂੰ ਚਲਾਉਣ ਦਾ ਮੌਕਾ ਦਿਤਾ ਅਤੇ ਇਹ ਸਾਈਕਲ, ਇੰਡੀਪੈਂਡੈਂਟਲੀ ਕਾਂਗਰਸ ਪਾਰਟੀ ਨੇ ਜਾਰੀ ਰਖਿਆ। ਇਸ ਅਰਸੇ ਦੇ ਮੁਤਾਲਿਕ ਹਰ ਸ਼ਖਸ਼ ਦੀ ਮੁਖਤਲਿਫ ਅਤੇ ਇੰਡੀਪੈਂਡੈਂਟ ਰਾਏ ਹੈ। ਜਿਥੋਂ ਤਕ ਮੇਰੇ ਆਪਣੇ ਵਿਚਾਰ ਹਨ, ਮੈਂ ਅਰਜ਼ ਕਰਾਂਗਾ ਕਿ ਝੂਠੇ ਪਰਚਾਰ ਨਾਲ ਇਸ ਪੀਰੀਅਡ ਨੂੰ ਸਰਮੋਨਾਈਡ ਕੀਤਾ ਗਿਆ ਹੈ। ਇਸ ਤਰ੍ਹਾਂ ਕੋਈ ਗਲ ਝੂਠੇ ਪਰਚਾਰ ਨਾਲ ਮੁਕਦੀ ਨਹੀਂ। ਮੈਂ ਇਕ ਮਿਸਾਲ ਅਰਜ਼ ਕਰਾਂ ਡਿਫੈਕਸ਼ਨਜ਼ ਦੇ ਮੁਤਾਲਿਕ ਉਹ ਆਪਣੇ ਅਹਿਦ ਨੂੰ ਸਾਹਮਣੇ ਰੱਖ ਕੇ ਜ਼ਰਾ ਝਾਤੀ ਮਾਰਨ। ਮੈਂ ਇਹ ਗੱਲ ਕਹਿ ਕੇ ਮੌਜੂਦਾ ਚੀਫ ਮਨਿਸਟਰ ਦੀ ਤਾਰੀਫ ਨਹੀਂ ਕਰਦਾ ਸਗੋਂ ਇਸ ਚੀਜ਼ ਦੀ ਅਸਲੀਅਤ ਬਿਆਨ ਕਰਦਾ ਹਾਂ ਜਦੋਂ ਚੀਫ ਮਨਿਸਟਰ ਨੇ ਕਿਹਾ ਕਿ ਮੈਂ ਕਿਸੇ ਵੀ ਡਿਫੈਕਸ਼ਨਿਸਟ ਨੂੰ ਔਹਦਾ ਨਹੀਂ ਦੇਣਾ। ਮੈਂ ਕਾਂਗਰਸ ਵਾਲਿਆਂ ਨੂੰ ਇਹੋ ਰਾਏ ਦੇਵਾਂਗਾ ਕਿ ਉਹ ਵੀ ਜ਼ਰਾ ਆਪਣੇ ਅੰਦਰ ਝਾਤੀ ਮਾਰਨ। ਉਹ ਸਹੀ ਵਾਕਿਆਤ ਦੀ ਤਰਜਮਾਨੀ ਕਰਦੇ ਹੋਏ, ਆਪਣੀ ਫਰਜ਼ ਸ਼ਨਾਸੀ ਕਰਨ। ਮੈਂ ਬਲੇਮ ਕਿਸੇ ਇਕ ਪਾਸੇ ਨੂੰ ਨਹੀਂ ਕਰ ਰਿਹਾ, ਇਹ ਮੈਂ ਸਾਰਿਆਂ ਨੂੰ ਹੀ ਦੇ ਰਿਹਾ ਹਾਂ, ਜਿਹੜੇ ਡਿਫੈਕਸ਼ਨ ਦੇ ਸਪੋਰਟਰ ਹਨ।

ਇਥੇ ਲਾ ਐਂਡ ਆਰਡਰ ਦੀਆਂ ਵੀ ਕੁਝ ਗੱਲਾਂ ਕਹੀਆਂ ਗਈਆਂ। ਇਹ ਇਕ ਬਹੁਤ ਹੀ ਵਾਈਡ ਟਰਮ ਹੈ ਪਰ ਇਹ ਮੌਜੂਦਾ ਹਾਲਾਤ ਵਿਚ ਲਾ-ਐਂਡ ਆਰਡਰ ਦੇ ਬਰੇਕ ਡਾਊਨ ਵਾਲੀ ਟਰਮ ਐਪਲਾਈ ਹੁੰਦੀ ਨਹੀਂ ਭਾਵੇਂ ਤੁਸੀਂ ਨੰਬਰ ਆਫ ਡੈਕੁਆਇਟਸ ਨੂੰ ਕੰਪੇਅਰ ਕਰ ਲਓ ਪਿਛਲੇ ਪੀਰੀਅਡ ਨਾਲ ਐਬਡਕਸ਼ਨਜ਼ ਲੈ ਲਓ, ਥੈਫਟਸ ਲੈ ਲਓ, ਸਰਕਾਰੀ ਮੁਲਾਜ਼ਮਾਂ ਵਲੋਂ ਕੋਈ ਐਜੀਟੇਸ਼ਨ ਲੈ ਲਓ, ਇਨ੍ਹਾਂ ਨਾਲ ਲਾ ਐਂਡ ਆਰਡਰ ਖਤਮ ਹੋਣ ਵਾਲੀ ਗੱਲ ਕੋਈ ਜਾਪਦੀ ਨਹੀਂ। ਮੈਂ ਕਾਂਗਰਸ ਰੂਲ ਦੇ ਪਿਛਲੇ 20 ਸਾਲ ਦੇ ਅਹਿਦ ਨਾਲ ਜ਼ਰਾ ਲਾ ਐਂਡ ਆਰਡਰ ਕੰਪੇਅਰ ਕਰਕੇ ਵਿਖਾਉਂਦਾ ਹਾਂ। ਉਸ ਵੇਲੇ ਕੀ ਹਾਲਤ ਸੀ ਕਿ ਉਸ ਵੇਲੇ ਕੋਈ ਨਵੀਂ ਘੋੜੀ, ਨਵੀਂ ਸਾਈਕਲ ਜਾਂ ਨਵੀਂ ਵਿਆਹੀ ਜਨਾਨੀ ਲੈ ਕੇ ਸਟੇਸ਼ਨ ਤਕ ਪਹੁੰਚ ਨਹੀਂ ਸੀ ਸਕਦਾ।

ਮੈਂ ਇਸ ਦੀ ਡੀਟੇਲ ਵਿਚ ਨਹੀਂ ਜਾਣਾ ਚਾਹੁੰਦਾ। ਪਰ ਮੈਂ ਹੁਣ ਵੀ ਇਹ ਕਹਿੰਦਾ ਹਾਂ ਕਿ ਫਿਗਰਜ਼ ਦੇਖ ਲਓ, ਆਂਕੜੇ ਦੇਖ ਲਉ, ਹੁਣ ਕਰਾਈਮਜ਼ ਪਹਿਲਾਂ ਨਾਲੋਂ ਘਟ ਹੋਏ ਹਨ। ਪੰਜਾਬ ਵਿਚ ਕਰਾਈਮਜ ਸਾਰੇ ਕੰਟਰੀ ਨਾਲੋਂ ਘਟ ਹੋਏ ਹਨ। ਇਕ ਦੋ ਕੇਸ ਹੋ ਜਾਣ ਤਾਂ ਇਹ ਕੋਈ ਵਡੀ ਗਲ ਨਹੀਂ ਹੈ।

ਫਿਰ ਇਥੇ ਸਦਰ ਫਾਰਮੂਲੇ ਦੀ ਗਲ ਆਖੀ ਗਈ ਹੈ। ਇਸ ਬਾਰੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਬਾਰੇ ਜੋ ਝਗੜਾ ਹੈ, ਜੋ ਕੰਟਰੋਵਰਸੀ ਹੈ, ਉਹ ਖਤਮ ਹੋ ਰਹੀ ਹੈ। ਕਾਂਗਰਸ ਪਾਰਟੀ ਨੇ ਵੀ ਪੰਜਾਬ ਵਿਚ ਲੈਂਗੂਏਜ਼ ਦਾ ਝਗੜਾ ਪਾਇਆ ਹੋਇਆ ਸੀ। ਕਦੇ ਹਿੰਦੀ ਦਾ ਮੋਰਚਾ ਲਗਦਾ ਸੀ ਅਤੇ ਕਦੇ 57 ਹਜ਼ਾਰ ਜੇਲ੍ਹਾਂ ਵਿਚ ਜਾਂਦੇ ਸਨ। ਇਹ ਕੰਟਰੋਵਰਸੀ ਹੁਣ ਖਤਮ ਹੋ ਗਈ ਹੈ। ਹੋ ਸਕਦਾ ਹੈ ਕਿ ਕਿਧਰੇ ਰਗੜ ਦੇ ਨਾਲ ਕੋਈ ਚਿੰਗਾੜੀ ਦਿਸਣ ਲਗ ਪੈਂਦੀ ਹੈ ਪਰ ਵੈਸੇ ਹੁਣ ਇਹ ਝਗੜਾ ਖਤਮ ਹੋ ਗਿਆ ਹੈ। ਪਿਛਲੇ 22 ਸਾਲਾਂ ਵਿਚ ਇਹ ਝਗੜਾ ਕਾਂਗਰਸ ਦਾ ਪਾਇਆ ਹੋਇਆ ਸੀ ਹੁਣ ਪੰਜਾਬੀ ਹੀ ਪੰਜਾਬ ਦੀ ਰਾਜਭਾਸ਼ਾ ਹੈ।

ਫਿਰ ਸਪੀਕਰ ਸਾਹਿਬ, ਫਿਰੋਜ਼ਪੁਰ ਜੇਲ ਦੇ ਮੁਤੱਲਕ ਜ਼ਿਕਰ ਇਥੇ ਕੀਤਾ ਗਿਆ ਹੈ। ਇਹ ਕਹਿੰਦੇ ਹਨ ਕਿ ਜੁਡੀਸ਼ਲ ਇਨਕੁਆਇਰੀ ਕਰਾਉ। ਇਸ ਬਾਰੇ ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਚੀਫ ਮਨਿਸਟਰ ਨੇ ਇਥੇ ਹਾਊਸ ਵਿਚ ਇਹ ਗਲ ਆਖੀ ਹੈ ਕਿ ਉਹ ਕਮਿਸ਼ਨਰ ਤੋਂ ਇਨਕੁਆਰੀ ਕਰਵਾ ਰਹੇ ਹਨ ਅਤੇ ਜੇ ਉਹ ਉਸ ਤੋਂ ਸੈਟਿਸਫਾਈ ਨਾ ਹੋਵੇ ਤਾਂ ਜੁਡੀਸ਼ਲ ਇਨਕੁਆਰੀ ਕਰਵਾਉਣਗੇ। ਇਸ ਦੇ ਨਾਲ ਹੀ ਸਪੀਕਰ ਸਾਹਿਬ ਮੈਂ ਇਹ ਅਰਜ਼ ਕਰਦਾ ਹਾਂ, ਇਹ ਐਗਜ਼ੇਕਿਟਵ ਦਾ ਹਕ ਹੈ ਕਿ ਉਹ ਕੋਈ ਗਲ ਐਡਮਨਿਟਰੇਸ਼ਨ ਦੇ ਪੁਆਇੰਟ ਆਫ਼ ਵਿਯੂ ਤੋਂ ਮੰਨਣ ਤੋਂ ਇਨਕਾਰ ਕਰ ਸਕਦੀ ਹੈ। ਇਹ ਕਦੇ ਕਹਿੰਦੇ ਹਨ ਕਿ ਉਥੇ ਗੋਲੀਆਂ ਬਹੁਤ ਚਲੀਆਂ, ਕਦੇ ਕਹਿੰਦੇ ਹਨ ਕਿ ਉਥੇ ਲਾਸ਼ਾਂ ਵਾਰਸਾਂ ਦੇ ਹਵਾਲੇ ਨਹੀਂ ਕੀਤੀਆਂ ਗਈਆਂ ਮੈਂ ਇਹ ਅਰਜ਼ ਕਰਦਾ ਹਾਂ ਕਿ ਇਨ੍ਹਾਂ ਨੂੰ ਉਨ੍ਹਾਂ ਬੀਰੀਵਡ ਫੈਮਲੀਜ਼ ਨਾਲ ਕੋਈ ਹਮਦਰਦੀ ਨਹੀਂ ਬਲਕਿ ਇਹ ਤਾਂ ਕੇਵਲ ਗੌਰਮਿੰਟ ਨੂੰ ਬਦਨਾਮ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਇਹ ਜਿਸ ਕਿਸਮ ਦੀਆਂ ਮੰਗਾਂ ਕਰਦੇ ਹਨ ਕੋਈ ਵੀ ਸਰਕਾਰ ਇਨ੍ਹਾਂ ਨੂੰ ਮਨਜ਼ੂਰ ਨਹੀਂ ਕਰ ਸਕਦੀ। ਜਦੋਂ ਚੀਫ ਮਨਿਸਟਰ ਸਾਹਿਬ ਇਹ ਕਹਿੰਦੇ ਹਨ ਕਿ ਜੇ ਮੈਂ ਸੈਟਿਸਫਾਈ ਨਾ ਹੋਇਆ ਤਾਂ ਮੈਂ ਜੁਡੀਸ਼ਲ ਇਨਕੁਆਇਰੀ ਕਰਵਾ ਦੇਵਾਂਗਾਂ ਤਾਂ ਮੈਂ ਸਮਝਦਾ ਹਾਂ ਕਿ ਇਹ ਗਲ ਇਥੇ ਹੀ ਮੁਕ ਜਾਣੀ ਚਾਹੀਦੀ ਹੈ।

ਇਹ ਸਰਕਾਰ ਇਥੇ ਮੈਜਾਰਿਟੀ ਨਾਲ ਆਈ ਹੈ। ਲੋਕਾਂ ਨੇ ਆਪਣੀਆਂ ਵੋਟਾਂ ਦੇ ਕੇ ਉਨ੍ਹਾਂ ਨੂੰ ਇਥੇ ਭੇਜਿਆ ਹੈ। ਲੋਕਾਂ ਦੀਆਂ ਸ਼ੁਭ ਕਾਮਨਾ ਇਸ ਦੇ ਨਾਲ ਹਨ। ਮੈਂ ਉਨ੍ਹਾਂ ਦੋਸਤਾਂ ਨੂੰ ਅਰਜ਼ ਕਰਾਂਗਾ, ਜਿਹੜੇ ਕਿ ਮੋਸ਼ਨ ਲੈ ਕੇ ਆਏ ਹਨ ਕਿ ਆਪੋਜ਼ੀਸ਼ਨ ਦਾ ਰੋਲ ਬੜਾ ਅਹਿਮ ਹੈ। ਪਾਰਲੀਮੈਂਟਰੀ ਡੈਮੋਕ੍ਰੇਸੀ ਵਿਚ ਤਾਂ "it is the opposition which governs" ਸੋ ਇਨ੍ਹਾਂ ਨੂੰ ਸਟੇਟ ਦੀ ਉਨਤੀ ਵਿਚ ਬੜੀ ਸੰਜੀਦਗੀ ਨਾਲ ਔਰ ਪੁਖਤਗੀ ਨਾਲ ਕੰਟਰੀਬਿਊਸ਼ਨ ਕਰਨਾ ਚਾਹੀਦਾ ਹੈ। ਮੈਂ ਇਨ੍ਹਾਂ ਸੱਜਣਾਂ ਨੂੰ ਕਹਾਂਗਾ ਕਿ ਕੋਈ ਲੋੜ ਨਹੀਂ ਇਤਨੀ ਜਲਦੀ ਕਰਨ ਦੀ, ਕੋਈ ਲੋੜ ਨਹੀਂ ਕਾਹਲੇ ਪੈਣ ਦੀ, ਉਨ੍ਹਾਂ ਨੂੰ ਕੁਝ ਸਮਾਂ ਦਿਉ, ਸਾਲ ਦੋ ਸਾਲ ਦਾ ਸਮਾਂ ਦਿਉ, ਉਨ੍ਹਾਂ ਵਿਚ ਜੇ ਕੋਈ ਨੁਕਸ ਹੋਏ ਤਾਂ ਪਤਾ ਲਗ ਜਾਏਗਾ। ਤੁਸੀਂ 20-22 ਸਾਲ ਤਕ ਇਨ੍ਹਾਂ ਬੈਂਚਾਂ ਤੇ ਬੈਠੇ ਰਹੇ ਹੋ। ਹੁਣ ਇਨ੍ਹਾਂ ਨੂੰ ਬੈਠਣ ਦਾ ਮੌਕਾ ਮਿਲਿਆ ਹੈ ਤਾਂ ਕੋਈ ਗਲ ਨਹੀਂ ਇਨ੍ਹਾਂ ਨੂੰ ਕੁਝ ਦੇਰ ਲਈ ਮੌਕਾ ਦਿਉ।

ਫਿਰ ਸਪੀਕਰ ਸਾਹਿਬ, ਮੈਂ ਫੂਡ ਜ਼ੋਨ ਦੇ ਮੁਤੱਲਕ ਕੁਝ ਕਹਿਣਾ ਚਾਹੁੰਦਾ ਹਾਂ। ਇਹ ਜ਼ੋਨ ਸੈਂਟਰ ਦੀ ਕਾਂਗਰਸੀ ਸਰਕਾਰ ਨੇ ਵਡਾ ਕੀਤਾ ਹੈ। ਵੈਸੇ ਮੈਂ ਇਹ ਸਮਝਦਾ ਹਾਂ ਕਿ ਸਾਰੇ ਦੇਸ਼ ਦਾ ਇਕ ਹੀ ਫੂਡ ਜ਼ੋਨ ਹੋਣਾ ਚਾਹੀਦਾ ਸੀ। ਪਰ ਜਿਸ ਤਰੀਕੇ ਨਾਲ ਹੁਣ ਜ਼ੋਨ ਬਣਾਏ

[ਸਰਦਾਰ ਬਸੰਤ ਸਿੰਘ]
ਗਏ ਹਨ ਇਨ੍ਹਾਂ, ਦੇ ਨਾਲ ਜ਼ਖੀਰਾਬਾਜ਼ੀ ਵਧੇਗੀ ਕਿਸਾਨ ਨੂੰ ਨੁਕਸਾਨ ਹੋਵੇਗਾ, ਛੋਟੇ ਜ਼ਿਮੀਦਾਰ ਨੂੰ ਨੁਕਸਾਨ ਹੋਵੇਗਾ । ਇਸ ਵਿਚ ਕੋਈ ਸ਼ਕ ਨਹੀਂ ਕਿ ਪੰਜਾਬ ਵਿਚ ਪੈਦਾਵਾਰ ਵਧ ਰਹੀ ਹੈ । ਅਗੇ ਜਿਸ ਚੀਜ਼ ਦਾ ਘਾਟਾ ਹੁੰਦਾ ਸੀ ਹੁਣ ਉਹੀ ਚੀਜ਼ ਵਧ ਗਈ ਹੈ । (ਘੰਟੀ) ਸੈਂਟਰ ਦੀ ਸਰਕਾਰ ਨੇ ਕਣਕ ਦੇ ਭਾਵ ਬਹੁਤ ਘਟ ਨੀਅਤ ਕੀਤੇ ਹਨ । ਇਹ ਘਟੋ ਘਟ 85 ਰੁਪਏ ਕੁਵਿੰਟਲ ਹੋਣੇ ਚਾਹੀਦੇ ਸਨ ।

ਫਿਰ ਸਪੀਕਰ ਸਾਹਿਬ, ਮੈਂ ਇਕ ਹੋਰ ਗਲ ਕਹਿਣੀ ਚਾਹੁੰਦਾ ਹਾਂ । ਇਥੇ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਉਹ ਸਕੂਲ ਵਿਚ ਧਰਮ ਦੀ ਸਿਖਿਆ ਦੇਣਗੇ । ਮੈਂ ਸਮਝਦਾ ਹਾਂ ਕਿ ਇਹ ਬਹੁਤ ਹੀ ਅੱਛੀ ਗਲ ਹੈ । ਡਾਂਗ ਸਾਹਿਬ ਨੇ ਕਿਹਾ ਹੈ ਕਿ ਇਸ ਨਾਲ ਲੜਾਈ ਝਗੜੇ ਵਧਣਗੇ । ਇਹ ਗਲ ਬਿਲਕੁਲ ਗਲਤ ਹੈ । ਮੈਂ ਸਮਝਦਾ ਹਾਂ ਇਹ ਸਿਖਿਆ ਕੇਵਲ ਪੰਜਾਬ ਵਿਚ ਹੀ ਨਹੀਂ ਸਗੋਂ ਸਾਰੇ ਹਿੰਦੁਸਤਾਨ ਵਿਚ ਦਿਤੀ ਜਾਣੀ ਚਾਹੀਦੀ ਹੈ । ਅਜ ਜਿਹੜੀ ਸਕੂਲਾਂ ਅਤੇ ਕਾਲਜਾਂ ਵਿਚ ਇਨ-ਡਸਿਪਲਨ ਹੈ, ਇਹ ਡੰਡੇ ਨਾਲ ਕਾਨੂੰਨ ਬਣਾ ਕੇ ਦੂਰ ਨਹੀਂ ਕੀਤਾ ਜਾ ਸਕਦਾ । ਇਸ ਨੂੰ ਦੂਰ ਕਰਨ ਲਈ ਸਭ ਤੋਂ ਵਧੀਆਂ ਤਰੀਕਾਂ ਇਹ ਰਿਲੀਜਸ ਤਾਲੀਮ ਹੈ । ਮੈਂ ਇਹ ਕਹਿ ਦੇਣਾ ਚਾਹੁੰਦਾ ਹਾਂ ਰਿਲੀਜਸ ਸਿਖਿਆ ਦਾ ਸੰਬੰਧ ਕਿਸੇ ਫਿਰਕੇਦਾਰੀ ਨਾਲ ਨਹੀਂ, ਕਿਸੇ ਖ਼ਾਸ ਮਜ਼ਹਬ ਦੀ ਸਿਖਿਆ ਨਹੀਂ ਸਗੋਂ ਮੌਰੇਲ ਕੀਮਤਾਂ ਦੀ ਸਿਖਿਆ ਹੀ ਦਿਤੀ ਜਾਵੇਗੀ । ਮੈਂ ਮੁੱਖ ਮੰਤਰੀ ਜੀ ਨੂੰ ਅਰਜ਼ ਕਰਾਂਗਾ ਕਿ ਇਹ ਰਿਲੀਜਸ ਤਾਲੀਮ ਜ਼ਰੂਰ ਹੀ ਸਕੂਲਾਂ ਕਾਲਜਾਂ ਵਿਚ ਦਿਤੀ ਜਾਵੇ ।

ਆਖਿਰ ਵਿਚ ਮੈਂ ਇਸ ਨੋ-ਕਾਨਫੀਡੈਂਸ ਮੋਸ਼ਨ ਦੀ ਵਿਰੋਧਤਾ ਕਰਦਾ ਹਾਂ ਔਰ ਹਾਊਸ ਅਗੇ ਸਪੀਕਰ, ਸਾਹਿਬ ਤੁਹਾਡੇ ਰਾਹੀਂ ਅਰਜ਼ ਕਰਦਾ ਹਾਂ ਕਿ ਇਹ ਰੱਦ ਕਰ ਦਿਤਾ ਜਾਵੇ ।

**ਸਰਦਾਰ ਸਰੂਪ ਸਿੰਘ** (ਜਲੰਧਰ ਛਾਉਣੀ) : ਸਪੀਕਰ ਸਾਹਿਬ, ਇਹ ਜੋ ਨੋ-ਕਾਨਫੀਡੈਂਸ ਦੀ ਮੋਸ਼ਨ ਅਜ ਹਾਊਸ ਵਿਚ ਪੇਸ਼ ਹੋਈ ਹੈ, ਮੈਂ ਇਸ ਦੀ ਹਿਮਾਇਤ ਕਰਨ ਲਈ ਖੜਾ ਹੋਇਆ ਹਾਂ । ਇਹ ਠੀਕ ਹੈ ਕਿ ਇਨ੍ਹਾਂ ਦੀ ਹਾਊਸ ਵਿਚ ਮੈਜਾਰਟੀ ਹੋਣ ਕਰਕੇ ਇਸ ਮੋਸ਼ਨ ਨੂੰ ਅਸੀਂ ਹਾਊਸ ਵਿਚ ਪਾਸ ਨਹੀਂ ਕਰਵਾ ਸਕਾਂਗੇ ਪਰ ਜਿਸ ਲਈ ਅਸੀਂ ਇਹ ਮੋਸ਼ਨ ਸਰਕਾਰ ਦੇ ਖਿਲਾਫ ਲੈ ਕੇ ਆਏ ਹਾਂ, ਉਹ ਇਹ ਹੈ ਕਿ ਅਸੀਂ ਦੋ ਤਿੰਨ ਮਹੀਨੇ ਤੋਂ ਸਰਕਾਰ ਦੀਆਂ ਕਾਰਵਾਈਆਂ ਦੇਖ ਰਹੇ ਹਾਂ । ਇਸ ਸਰਕਾਰ ਨੇ ਗੁੰਡਿਆਂ ਨੂੰ ਪਨਾਹ ਦਿਤੀ ਹੈ, ਜਿਸ ਕਰ ਕੇ ਸੂਬੇ ਵਿਚ ਕਰਾਈਮ ਬਹੁਤ ਵਧ ਗਏ ਹਨ । ਮੇਰੇ ਵੀਰ ਡਾਂਗ ਸਾਹਿਬ ਨੇ ਇਕ ਗਲ ਆਖੀ ਹੈ ਕਿ ਬੰਗਾਲ ਦੀ ਤਰ੍ਹਾਂ ਪੰਜਾਬ ਨੇ ਵੀ ਅਪਰ ਹਾਊਸ ਤੋੜਨ ਦਾ ਫੈਸਲਾ ਕੀਤਾ ਹੈ । ਪਰ ਮੈਂ ਆਪਣੇ ਵੀਰ ਨੂੰ ਇਹ ਗਲ ਕਹਾਂਗਾ ਕਿ ਉਹ ਬੰਗਾਲ ਵਿਚ ਰਵਿੰਦਰ ਸਰੋਵਰ ਵਿਚ ਵੀ ਜੋ ਕੁਝ ਹੋਇਆ ਹੈ, ਉਸ ਵਲ ਧਿਆਨ ਦੇਣ । ਉਥੇ ਔਰਤਾਂ ਦੀ ਬੇਹੁਰਮਤੀ ਹੋ ਰਹੀ ਹੈ । ਇਥੇ ਪੰਜਾਬ ਵਿਚ ਵੀ ਹੁਣ ਇਹੀ ਚੀਜ਼ ਹੋ ਰਹੀ ਹੈ......

**ਸ੍ਰੀ ਸਪੀਕਰ** : ਤੁਸੀਂ ਪੰਜਾਬ ਸਰਕਾਰ ਦੇ ਖਿਲਾਫ ਬੋਲ ਸਕਦੇ ਹੋ, ਬੰਗਾਲ ਸਰਕਾਰ ਦੇ ਖਿਲਾਫ਼ ਨਹੀਂ । (The hon. Member can speak against the Punjab Government but not against the Bengal Government.)

**ਸਰਦਾਰ ਸਰੂਪ ਸਿੰਘ** : ਇਥੇ ਇਕ ਗਲ ਚੌਧਰੀ ਬਲਬੀਰ ਸਿੰਘ ਨੇ ਕਹੀ ਸੀ ਕਿ ਹੁਸ਼ਿਆਰਪੁਰ ਵਿਚ ਇਕ ਬਾਪ ਦੇ ਸਾਹਮਣੇ ਉਸ ਦੀ ਲੜਕੀ ਨੂੰ ਚੁਕ ਕੇ ਲੈ ਗਏ ਸਨ । ਹੁਣ

ਮੈਂ ਅਜ ਦੇ ਨਵੇਂ ਜ਼ਮਾਨੇ ਵਿਚੋਂ ਇਕ ਖਬਰ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ ਕਿ ਕਿਸ ਤਰ੍ਹਾਂ ਲੜਕੀਆਂ ਦੀ ਬੇਪਤੀ ਕੀਤੀ ਜਾ ਰਹੀ ਹੈ। ਡਾਂਗ ਸਾਹਿਬ ਨੇ ਤਾਂ ਸ਼ਾਇਦ ਅਜ ਦਾ ਨਵਾਂ ਜ਼ਮਾਨਾ ਨਹੀਂ ਪੜ੍ਹਿਆ, ਮੈਂ ਪੜ੍ਹ ਕੇ ਸੁਣਾ ਦਿੰਦਾ ਹਾਂ। ਇਸ ਵਿਚ ਇਕ ਸੁਰਖੀ ਦਿਤੀ ਹੋਈ ਹੈ:

"ਪਿੰਡ ਖਡੂਰ ਵਿਚ ਇਕ ਹਰੀਜਨ ਦੀ ਲੜਕੀ ਦੀ ਇਜ਼ਤ ਲੁਟੀ ਗਈ"।

ਇਸ ਵਿਚ ਅਗੇ ਇਸ ਤਰ੍ਹਾਂ ਲਿਖਿਆ ਹੈ :—

"ਉਪਰੋਕਤ ਮਸਲੇ ਦੀ ਵਿਆਖਿਆ ਇਸ ਤਰ੍ਹਾਂ ਹੈ ਕਿ ਦਿਨ ਦੇ 12 ਵਜੇ ਲੜਕੀ ਅਮਰੀਕੋ ਖੇਤਾਂ ਵਿਚ ਟੱਟੀ ਗਈ, ਜਿਹੜੇ ਪਿੰਡ ਦੀਆਂ ਕੰਧਾਂ ਦੇ ਨਾਲ ਲਗਦੇ ਸਨ। ਉਥੇ, ਲਖਾ, ਭਾਗਾ ਨਾਮੀ ਗੁੰਡਿਆਂ ਨੇ ਉਸ ਤੇ ਹਮਲਾ ਕਰ ਦਿਤਾ ਅਤੇ ਅੱਖਾਂ ਤੇ ਮੂੰਹ ਬੰਨ੍ਹ ਕੇ ਇਜ਼ਤ ਲੁਟੀ। ਲੋਕ ਕੋਠਿਆਂ ਤੇ ਚੜ੍ਹਕੇ ਰੌਲਾ ਪਾ ਰਹੇ ਸਨ ਪਰ ਗੁੰਡਿਆਂ ਨੇ ਲੜਕੀ ਨਾ ਛਡੀ। ਹੈਰਾਨੀ ਦੀ ਗਲ ਇਹ ਹੈ ਕਿ ਦੋਸ਼ੀ ਚਿਟਿਆਂ ਵਾਲਾਂ ਵਾਲੇ ਸਨ। ਜ਼ਿਲ੍ਹਾ ਦਿਹਾਤੀ ਮਜ਼ਦੂਰ ਸਭਾ ਪੰਜਾਬ ਸਰਕਾਰ ਤੋਂ ਪੁਛਦੀ ਹੈ ਕਿ ਕੀ ਪੰਜਾਬ ਵਿਚ ਗੁੰਡਿਆਂ ਦਾ ਰਾਜ ਹੈ ? ਕੀ ਲਾਅ ਐਂਡ ਆਰਡਰ ਖਤਮ ਹੋ ਚੁਕਾ ਹੈ ?" ਇਹ ਗੁੰਡਾ ਰਾਜ ਹੈ ? ਕੀ ਰਾਜ ਹੈ ? ਮੈਨੂੰ ਸਮਝ ਨਹੀਂ ਆਉਂਦੀ, ਡਾਂਗ ਸਾਹਿਬ ਕਾਂਗਰਸ ਦੀ ਨੁਕਤਾ ਚੀਨੀ ਕਰਦੇ ਹਨ ਔਰ ਸਰਕਾਰ ਦੀ ਹਿਮਾਇਤ ਕਰਦੇ ਹਨ। ਕੋਈ ਤਾਂ ਗਲ ਦਸਣ, ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫ਼ਤ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕੈਪਟਨ ਰਤਨ ਸਿੰਘ ਨੇ ਸ਼ਰਾਬ ਦੇ ਮਸਲੇ ਵਿਚ ਇਥੇ ਕਿਹਾ ਕਿ 15 ਲਖ ਰੁਪਿਆ ਖਾਧਾ ਗਿਆ। ਚੀਫ਼ ਮਨਿਸਟਰ ਨੇ ਚੈਲਿੰਜ ਕੀਤਾ, ਸਾਡੇ ਬੰਦੇ ਨੇ ਚੈਲੇਂਜ ਮੰਨਿਆਂ। ਇਨ੍ਹਾਂ ਨੇ ਜੁਡੀਸ਼ੀਅਲ ਇਨਕੁਆਇਰੀ ਕਰਾਣ ਤੋਂ ਇਨਕਾਰ ਕੀਤਾ।

ਸਪੀਕਰ ਸਾਹਿਬ, ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਜਨ-ਸੰਘ ਵਾਲਿਆਂ ਵਿਚ ਤਾਂ ਜਮਹੂਰੀਅਤ ਹੈ ਹੀ ਨਹੀਂ। ਇਨ੍ਹਾਂ ਵਿਚ ਤਾਂ 'ਬਦਲੇ' ਦੀ ਭਾਵਨਾ ਭਰੀ ਹੋਈ ਹੈ। ਇਹ ਚੰਗੀ ਗਲ ਨਹੀਂ ਕਰਦੇ। ਜਲੰਧਰ ਦੀ ਮਿਉਂਨਿਸਪਲ ਕਮੇਟੀ ਨੂੰ ਇਨ੍ਹਾਂ ਨੇ ਪਾਰਟੀ ਬਾਜ਼ੀ ਕਰਕੇ ਤੋੜ ਦਿਤਾ। ਇਥੇ ਵੀ ਅਜ ਸਾਰਾ ਦਿਨ ਛੈਣੇ ਖੜਕਦੇ ਰਹੇ ਹਨ। ਜੇ ਇਹ ਜਲੰਧਰ ਦੀ ਮਿਉਂਨਿਸਪਲ ਕਮੇਟੀ ਨੂੰ ਤੋੜ ਸਕਦੇ ਹਨ ਤਾਂ ਇਹ ਇਸ ਸਭਾ ਨੂੰ ਕਿਉਂ ਨਹੀਂ ਭੰਗ ਕਰਦੇ ਇਹ ਸਭਾ ਵੀ ਤੋੜ ਦੇਣੀ ਚਾਹੀਦੀ ਹੈ। ਇਸੇ ਤਰ੍ਹਾਂ ਹੀ ਜਨ-ਸੰਘ ਦੇ ਮਨਿਸਟਰ ਨੇ ਸੁਜਾਨਪੁਰ ਦੀ ਮਿਉਂਨਿਸਪਲ ਕਮੇਟੀ ਦੇ ਪਰੈਜ਼ੀਡੈਂਟ ਨੂੰ ਪਰੈਜ਼ੀਡੈਂਟਸ਼ਿਪ ਤੋਂ ਹਟਾ ਦਿਤਾ ਹਾਲਾਂਕਿ ਸੁਪਰੀਮ ਕੋਰਟ ਵਲੋਂ ਇਸ ਸਬੰਧੀ ਸਟੇ ਆਰਡਰ ਹੋਏ ਹੋਏ ਸਨ। ਸਾਨੂੰ ਪਤਾ ਨਹੀਂ ਇਨ੍ਹਾਂ ਵਾਸਤੇ ਕਿਹੜੀ ਗਲ ਚੰਗੀ ਹੈ। ਸੁਪਰੀਮ ਕੋਰਟ ਤੋਂ ਵੀ ਉਪਰ ਇਹ ਆਰਡਰ ਕਰਦੇ ਹਨ।

ਮੈਂ ਦਸਣਾ ਚਾਹੁੰਦਾ ਹਾਂ ਕਿ ਇਥੇ ਸਦਨ ਦੀ ਪਵਿਤਰਤਾ ਵੀ ਕਾਇਮ ਨਹੀਂ ਰਖੀ ਗਈ। ਦਾਸ ਕਮਿਸ਼ਨ ਦੀ ਮੰਗ ਕਰਨ ਵਾਲਿਆਂ ਵਿਚੋਂ ਹੀਰੋ ਸ੍ਰੀ ਬਲਰਾਮ ਦਾਸ ਟੰਡਨ ਸਨ। ਇਨ੍ਹਾਂ ਨੂੰ ਨਕ ਡਬੋ ਕੇ ਮਰ ਜਾਣਾ ਚਾਹੀਦਾ ਹੈ। (ਸ਼ੋਰ) (ਵਿਘਨ)

**ਸ੍ਰੀ ਸਪੀਕਰ :** ਆਨਰੇਬਲ ਮੈਂਬਰ ਨੂੰ ਲੋਕਾਂ ਨੇ ਇਲੈਕਟ ਕਰਕੇ ਭੇਜਿਆ ਹੈ। (The hon. Member has been elected by the people.)

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਵੀ ਦਸਣਾ ਚਾਹੁੰਦਾ ਹਾਂ ਕਿ (ਸ਼ੋਰ) (ਵਿਘਨ)

**Mr. Speaker** : Order please.

**ਸਰਦਾਰ ਸਰੂਪ ਸਿੰਘ** : ਮੈਂ ਤੁਹਾਡੀ ਮਾਰਫਤ ਇਸ ਗੌਰਮਿੰਟ ਨੂੰ ਦਸਣਾ ਚਾਹੁੰਦਾ ਹਾਂ ਕਿ ਇਸ ਗੌਰਮਿੰਟ ਨੂੰ ਲਾਰਾ ਲਪਾ ਲਾਉਣ ਦੀ ਬੜੀ ਆਦਤ ਹੈ। ਗਵਰਨਰ ਦੇ ਐਡਰਸ ਵਿਚ ਕਿਹਾ ਗਿਆ ਨੈਸ਼ਨਲਾਈਜ਼ੇਸ਼ਨ ਔਫ ਬਸ ਸਰਵਿਸ ਕਰ ਦੇਣੀ ਹੈ। ਇਥੇ ਕਈ ਸਵਾਲ ਪੁਛੇ ਗਏ ਪਰ ਇਨ੍ਹਾਂ ਸਾਨੂੰ ਲੜ ਨਹੀਂ ਫੜਾਇਆ ਕਿ ਨੈਸ਼ਨਲਾਈਜ਼ੇਸ਼ਨ ਕਦੋਂ ਕਰਨੀ ਹੈ ਜਾਂ ਨਹੀਂ ਕਰਨੀ। ਸਵਾਲਾਂ ਦੇ ਜਵਾਬ ਜਿਹੜੇ ਕੀਤੇ ਗਏ ਉਸ ਵਿਚੋਂ ਨਿਕਲਿਆ ਕੁਝ ਨਹੀਂ। (ਘੰਟੀ) ਮੈਂ ਇਸ ਕਰਕੇ ਇਨ੍ਹਾਂ ਦੀ ਵਿਰੋਧਤਾ ਕਰਦਾ ਹਾਂ ਕਿ ਇਨ੍ਹਾਂ ਨੇ ਨੈਸ਼ਨਲਾਈਜ਼ ਕਰਨ ਦਾ ਵਾਇਦਾ ਪੂਰਾ ਨਹੀਂ ਕੀਤਾ।

**Mr. Speaker** : Please wind up.

**ਸਰਦਾਰ ਸਰੂਪ ਸਿੰਘ** : ਨਾਅਰਾ ਇਨ੍ਹਾਂ ਨੇ ਇਹ ਲਗਾਇਆ ਕਿ ਪਰਾਪਰਟੀ ਟੈਕਸ ਮੁਆਫ ਕਰ ਦਿਆਂਗੇ ਪਰ ਓਧਰ ਜਾਲੰਧਰ ਸ਼ਹਿਰ ਵਿਚ ਅਸੈਸਮੈਂਟ ਨਵੇਂ ਤੌਰ ਤੇ ਹੋ ਰਹੀ ਹੈ। ਇਨ੍ਹਾਂ ਨੂੰ ਵਾਇਦੇ ਪੂਰੇ ਕਰਕੇ ਕੋਈ ਚੰਗੇ ਕੰਮ ਵੀ ਕਰਨੇ ਚਾਹੀਦੇ ਹਨ।

**Mr. Speaker** : Please wind up.

**ਸਰਦਾਰ ਸਰੂਪ ਸਿੰਘ** : ਮੈਂ ਤਾਂ ਇਕ ਅਧ ਗਲ ਕਰਨੀ ਹੈ, ਕਰ ਲੈਣ ਦਿਉ। ਜੈਤੋ ਵਿਚ ਹਾਲਾਂ ਕਿ ਉਹ ਇਕ ਐਸ. ਡੀ. ਓ. ਸੀ। ਸਰਦਾਰ ਹਰਭਗਵਾਨ ਸਿੰਘ ਨਾਲ ਉਨ੍ਹਾਂ ਦੀ ਨਾਰਾਜ਼ਗੀ ਸੀ। ਸਰਦਾਰ ਹਰਭਗਵਾਨ ਸਿੰਘ ਜੀਪ ਵਿਚ ਬੈਠ ਕੇ ਨਾਲ ਹੋਰ ਆਦਮੀ ਲੈ ਕੇ ਉਹਦੇ ਘਰ ਜੈਤੋ ਗਏ। ਉਨ੍ਹਾਂ ਆਦਮੀਆਂ ਨੇ ਉਹਦੇ ਘਰ ਜਾ ਕੇ ਜਦੋਂ ਗੋਇਲ ਨੂੰ ਬੁਲਾਇਆ ਤਾਂ ਸਰਦਾਰ ਰਾਜਿੰਦਰ ਸਿੰਘ, ਇਹ ਵੀ ਐਸ. ਡੀ. ਓ. ਸੀ, ਇਸ ਨੇ ਬਾਹਰ ਆ ਕੇ ਕਿਹਾ ਕਿ ਗੋਇਲ ਐਸ. ਡੀ. ਓ. ਤਾਂ ਘਰ ਹੈ ਨਹੀਂ। ਤਾਂ ਇਸ ਤੇ ਸਰਦਾਰ ਹਰਭਗਵਾਨ ਸਿੰਘ ਨੇ ਕਿਹਾ ਕਿ ਇਸ ਆਦਮੀ ਨੂੰ ਹੀ ਕੁੱਟ ਦਿਉ। (ਘੰਟੀ) ਉਸਨੂੰ ਮਾਰਿਆ ਗਿਆ। ਜਿਸ ਵੇਲੇ ਇਸ ਚੀਜ਼ ਦੀ ਰਿਪੋਰਟ ਲਿਖਾਉਣ ਗਏ ਤਾਂ ਉਨ੍ਹਾਂ ਨੂੰ ਕਿਹਾ ਗਿਆ ਕਿ ਜੇ ਸਹੁੰ ਚੁਕੋਗੇ ਤਾਂ ਉਸ ਨੂੰ ਗ੍ਰਿਫਤਾਰ ਕਰ ਲਾਂਗੇ। (ਘੰਟੀ) ਉਨ੍ਹਾਂ ਨੂੰ ਹਸਪਤਾਲ ਵਿਚੋਂ ਬੁਲਾਇਆ ਗਿਆ ਔਰ ਉਹ ਇਕ ਘੰਟਾ ਬੈਠੇ ਰਹੇ। ਉਨ੍ਹਾਂ ਲਿਖ ਕੇ ਦਿਤਾ ਕਿ ਅਸੀਂ ਸਹੁੰ ਚੁਕਣ ਵਾਸਤੇ ਤਿਆਰ ਹਾਂ। ਇਸ ਤੇ ਡੀ. ਐਸ. ਪੀ. ਨੇ ਕਿਹਾ, ਇਨ੍ਹਾਂ ਦੇ ਸ਼ਰਾਬ ਪੀਣ ਦਾ ਵਕਤ ਹੋ ਗਿਆ ਹੈ। ਦੂਸਰੇ ਦਿਨ ਉਹ ਸਾਹਿਬ ਚੀਫ ਮਨਿਸਟਰ ਸਾਹਿਬ ਕੋਲ ਆਏ। ਇਸ ਤਰ੍ਹਾਂ ਨਾਲ ਤੁਸੀਂ ਸਮਝ ਸਕਦੇ ਹੋ ਕਿ ਲਾ ਐਂਡ ਆਰਡਰ ਦੀ ਕੀ ਹਾਲਤ ਹੈ।

ਬਠਿੰਡੇ ਵਿਚ ਬਿਜਲੀ ਵਰਕਰਾਂ ਨੇ ਹੜਤਾਲ ਕੀਤੀ। ਜੇ ਲਾ ਐਂਡ ਆਰਡਰ ਨੂੰ ਚੰਗਾ ਨਹੀਂ ਬਣਾਉਗੇ ਤਾਂ ਸਾਰੇ ਪੰਜਾਬ ਵਿਚ ਬਿਜਲੀ ਬੰਦ ਹੋ ਜਾਏਗੀ ਨੋ-ਕਾਨਫੀਡੈਂਸ ਮੋਸ਼ਨ ਲਿਆਉਣ ਦਾ ਮਤਲਬ ਇਨ੍ਹਾਂ ਨੂੰ ਬਰੇਕ ਲਾਉਣ ਦਾ ਹੈ ਤਾਂ ਕਿ ਇਹ ਚੰਗੇ ਕੰਮ ਕਰ ਸਕਣ ਮਾੜੇ ਕੰਮ ਨਾ ਕਰਨ।

**ਸਰਦਾਰ ਤਰਲੋਚਨ ਸਿੰਘ ਰਿਆਸਤੀ** (ਪੱਕਾ ਕਲਾਂ) : ਇਹ ਬੇ-ਪ੍ਰਤੀਤੀ ਦਾ ਮਤਾ ਸਰਕਾਰ ਦੇ ਖ਼ਿਲਾਫ ਮਜਬੂਰ ਹੋ ਕੇ ਲਿਆਉਣਾ ਪਿਆ। ਇਸ ਸੈਸ਼ਨ ਦੇ ਦੌਰਾਨ ਕੁਝ ਅਜਿਹੇ

ਵਾਕੇ ਹੋਏ ਇਥੇ, ਜਿਹੜੇ ਕਿ ਅਖੋਂ ਉਹਲੇ ਨਹੀਂ ਕਰ ਸਕਦੇ । ਪੰਜਾਬ ਵਿਚ ਵੀ ਇਹ ਵਾਕੇ ਹੁੰਦੇ ਰਹੇ ਔਰ ਮੁੱਖ ਮੰਤਰੀ ਜੀ ਇਨ੍ਹਾਂ ਗਲਾਂ ਨੂੰ ਟਾਲਮਟੋਲ ਕਰਦੇ ਰਹੇ । ਮੁੱਖ ਮੰਤਰੀ ਜੀ ਨੇ ਨਵੀਂ ਸਰਕਾਰ ਬਨਣ ਤੇ ਆਪਣਾ ਔਹਦਾ ਸੰਭਾਲਦਿਆਂ ਹੀ ਇਕ ਬਿਆਨ ਦਿਤਾ ਸੀ ਕਿ ਮੈਂ ਹੁਣ ਉਹ ਆਦਮੀ ਨਹੀਂ ਰਿਹਾ । ਮੈਂ ਉਹ ਗੁਰਨਾਮ ਸਿੰਘ ਨਹੀਂ ਰਿਹਾ । ਮੈਂ ਬਦਲ ਗਿਆ ਹਾਂ । ਅਸੀਂ ਉਨ੍ਹਾਂ ਦੇ ਬਿਆਨ ਤੋਂ ਇਹ ਅੰਦਾਜ਼ਾ ਲਗਾਇਆ ਸੀ ਕਿ ਜਿਸ ਵੇਲੇ ਇਹ ਸਰਕਾਰੀ ਨੌਕਰ ਸਨ, ਉਸ ਵੇਲੇ ਕੁਝ ਕੰਮ ਅਜਿਹੇ ਇਨ੍ਹਾਂ ਨੇ ਕੀਤੇ ਹੋਏ ਹਨ । ਪਰ ਹੁਣ ਸਿਆਸਤ ਵਿਚ ਕਦਮ ਰੱਖਿਆ, ਇਹ ਪਬਲਕ ਜੀਵਨ ਵਿਚ ਆਏ ਹਨ, ਕੁਝ ਸੁਧਰਨ ਦੀ ਕੋਸ਼ਿਸ਼ ਕਰਨਗੇ । ਲੋਕਾਂ ਦੀ ਸੇਵਾ ਕਰਨ ਦੀ ਕੋਸ਼ਿਸ਼ ਕਰਨਗੇ । ਪਰ ਜਿਹੜੀਆਂ ਇਨ੍ਹਾਂ ਦੀਆਂ ਕਰਤੂਤਾਂ ਹਨ, ਜੋ ਕੁਝ ਇਨ੍ਹਾਂ ਨੇ ਇਥੇ ਸਾਨੂੰ ਬਣ ਕੇ ਦਸਿਆ ਹੈ ਉਸ ਤੇ ਅਸੀਂ ਮਜਬੂਰ ਹੋ ਗਏ ਹਾਂ ਇਹ ਕਹਿਣ ਤੇ ਕਿ ਕੀ ਇਹ ਉਹੀ ਗੁਰਨਾਮ ਸਿੰਘ ਹੈ, ਜੋ ਜੱਜ ਦੀ ਕੁਰਸੀ ਤੇ ਬੈਠਾ ਰਿਹਾ ?

ਮੈਂ ਅਰਜ਼ ਕਰਦਾ ਹਾਂ ਕਿ ਅਗਰ ਇਸ ਸਰਕਾਰ ਨੂੰ ਜਾਰੀ ਰੱਖਿਆ ਗਿਆ ਤਾਂ ਪੰਜਾਬ ਵਿਚ ਕਿਸੇ ਵੀ ਆਦਮੀ ਨੂੰ ਜਾਂ ਕਿਸੇ ਵੀ ਸਰਕਾਰੀ ਅਫ਼ਸਰ ਨੂੰ ਕੋਈ ਹਿਫਾਜ਼ਤ ਦੀ ਗਰੰਟੀ ਇਹ ਸਰਕਾਰ ਨਹੀਂ ਦੇ ਸਕਦੀ । ਮੈਂ ਜ਼ਿਆਦਾ ਗੱਲਾਂ ਨਹੀਂ ਦੱਸਣਾ ਚਾਹੁੰਦਾ । ਜਿਸ ਵੇਲੇ ਇਹ ਮੁੱਖ ਮੰਤਰੀ ਸਾਹਿਬ ਇਧਰ ਬੈਠੇ ਹੁੰਦੇ ਸਨ (ਵਿਘਨ) ਅਸੀਂ ਵੀ ਇਨ੍ਹਾਂ ਦੇ ਨਾਲ ਹੀ ਬੈਠੇ ਰਹੇ ਹਾਂ । 1963 ਵਿਚ ਜਦੋਂ ਬੱਜਟ ਸੈਸ਼ਨ ਸੀ (ਵਿਘਨ) ਉਸ ਵੇਲੇ ਦੀਆਂ ਇਹ ਸਾਰੀਆਂ ਗੱਲਾਂ ਭੁੱਲ ਗਏ ਹਨ । ਹੁਣ ਇਨ੍ਹਾਂ ਨੇ ਹਾਈ ਕੋਰਟ ਨੂੰ ਕੰਡੈਮ ਕੀਤਾ, ਸੁਪਰੀਮ ਕੋਰਟ ਦੇ ਵਿਰੁੱਧ ਵੀ ਬੋਲੇ । ਇਹ ਕੋਰਟਾਂ ਨੂੰ ਭੰਡਦੇ ਹਨ (ਵਿਘਨ) ਪਰ ਉਸ ਵੇਲੇ ਇਹ ਇਥੇ ਕਹਿੰਦੇ ਸਨ ਕਿ ਹਾਈ ਕੋਰਟ ਅਤੇ ਸੁਪਰੀਮ ਕੋਰਟ ਇਕ ਸਭ ਤੋਂ ਉਚਾ ਅਦਾਰਾ ਹੈ । ਉਨ੍ਹਾਂ ਦੇ ਵਿਰੁਧ ਕਦੇ ਭੀ ਜ਼ਬਾਨ ਨਹੀਂ ਖੋਲ੍ਹਣੀ ਚਾਹੀਦੀ । ਪਰ ਅੱਜ ਕੱਲ ਇਹ ਅਜਿਹੀਆਂ ਗੱਲਾਂ ਕਰਦੇ ਹਨ । ਉਸ ਵੇਲੇ ਇਕ ਆਪੋਜ਼ੀਸ਼ਨ ਦੇ ਮੈਂਬਰ ਨੂੰ ਫੜ ਕੇ ਲੈ ਗਏ ਸਨ ਔਰ ਹਾਈ ਕੋਰਟ ਦੇ ਜੱਜ ਨੇ ਸਰਕਾਰ ਦੇ ਬਾਰੇ ਰੀਮਾਰਕਸ ਦਿੱਤੇ ਸਨ :

**"The whole thing, the arrest , the manner of his arrest, his removal to Gurgaon was unjustified."**

ਸਿਰਫ ਇਹ ਲਫਜ਼ ਸਨ । ਔਰ ਹੁਣ ਇਨ੍ਹਾਂ ਨੇ ਇਕ ਐਮ. ਐਲ. ਏ. ਨੂੰ ਗ੍ਰਿਫਤਾਰ ਕੀਤਾ, ਐਮ. ਐਲ. ਏ. ਹੀ ਨਹੀਂ ਬਲਕਿ ਉਹ ਇਸ ਸੂਬੇ ਦਾ ਮੁੱਖ ਮੰਤਰੀ ਰਿਹਾ ਹੈ । (ਵਿਘਨ) ਲੇਕਿਨ ਮੁੱਖ ਮੰਤਰੀ ਦੀ ਜਿਹੜੀ ਕੁਰਸੀ ਹੈ, ਇਹ ਬੜੇ ਮਾਣ ਦੀ ਕੁਰਸੀ ਹੈ । ਇਸ ਦੀ ਇੱਜ਼ਤ ਰੱਖਣਾ ਹਰ ਸਰਕਾਰ ਦਾ ਫਰਜ਼ ਹੈ ਕਿਉਂਕਿ ਜਿਹੜਾ ਇਨ੍ਹਾਂ ਨੇ ਉਸ ਮੁੱਖ ਮੰਤਰੀ ਨੂੰ ਗ੍ਰਿਫਤਾਰ ਕੀਤਾ ਕੱਲ ਨੂੰ ਇਹ ਇਨ੍ਹਾਂ ਨਾਲ ਵੀ ਹੋ ਸਕਦੀ ਹੈ । (ਵਿਘਨ) ਇਨ੍ਹਾਂ ਨੇ ਜਗਰਾਉਂ ਵਿਚ ਬੰਦੇ ਫੜ ਕੇ ਉਨ੍ਹਾਂ ਨਾਲ ਜੋ ਸਲੂਕ ਕੀਤਾ ਉਸ ਦਾ ਕੋਈ ਰਿਕਾਰਡ ਨਹੀਂ । ਮੈਨੂੰ ਇਹ ਸਮਝ ਨਹੀਂ ਆਉਂਦੀ ਕਿ ਇਨ੍ਹਾਂ ਦੇ ਮਨ ਵਿਚ ਕੀ ਹੈ ? ਉਸ ਤੋਂ ਬਾਅਦ ਸਰਦਾਰ ਗੁਪਾਲ ਸਿੰਘ, ਹਾਈ ਕੋਰਟ ਦੇ ਜੱਜ ਨੇ ਇਨ੍ਹਾਂ ਨੂੰ ਭੰਡਿਆ । ਹੁਣ ਇਹ ਕਹਿੰਦੇ ਹਨ ਕਿ ਹਾਈ ਕੋਰਟ ਦੇ ਜੱਜ ਬੜੇ ਨਿਕੰਮੇ ਹਨ । ਅਸੀਂ ਸੁਪਰੀਮ ਕੋਰਟ ਵਿਚ ਅਪੀਲ ਵਾਸਤੇ ਜਾਵਾਂਗੇ । (ਵਿਘਨ) ਜੇ ਤਾਂ ਹਾਈ ਕੋਰਟ ਇਨ੍ਹਾਂ ਦਾ ਕੰਮ ਕਰਦੀ ਹੈ ਤਾਂ ਇਹ ਕਹਿੰਦੇ ਹਨ ਕਿ ਹਾਈ ਕੋਰਟ ਬੜੀ ਚੰਗੀ ਹੈ ਪਰ ਜੇ ਉਹ ਇਨ੍ਹਾਂ ਦੇ ਵਿਰੁਧ ਕੋਈ ਫੈਸਲਾ ਕਰਦੀ ਹੈ ਤਾਂ ਇਹ ਉਸ ਨੂੰ ਭੰਡਦੇ ਹਨ । (ਵਿਘਨ) ਮੈਂ ਅਰਜ਼ ਕਰਦਾ ਹਾਂ ਕਿ ਐਨੀ ਥੋੜ੍ਹੀ ਯਾਦਾਸ਼ਤ ਜਿਸ ਮੁੱਖ ਮੰਤਰੀ ਦੀ ਹੋਵੇ ਔਰ ਅਗਰ ਇਸੇ ਤਰ੍ਹਾਂ ਇਸ ਨੂੰ ਰੱਖਿਆ ਜਾਵੇ ਤਾਂ ਇਹ ਸਰਕਾਰ ਕਿਸੇ ਵੇਲੇ ਵੀ ਕੋਈ ਅਜਿਹਾ ਐਕਸ਼ਨ ਕਰ

[ਸਰਦਾਰ ਤਰਲੋਚਨ ਸਿੰਘ ਰਿਆਸਤੀ]

ਸਕਦੀ ਹੈ ਜਿਹੜਾ ਕਿ ਸਮੁੱਚੇ ਸੂਬੇ ਦੀ ਤਬਾਹੀ ਦਾ ਕਾਰਨ ਬਣੇ (ਵਿਘਨ) ਇਸੇ ਲਈ ਅਸੀਂ ਬੇ-ਪ੍ਰਤੀਤੀ ਦਾ ਮਤਾ ਇਸ ਸਰਕਾਰ ਦੇ ਖਿਲਾਫ ਲਿਆਏ ਹਾਂ ।

18 ਅਪ੍ਰੈਲ, 1962 ਦਾ ਜਦ ਬਜਟ ਸੈਸ਼ਨ ਸੀ ਤਾਂ ਉਸ ਵੇਲੇ ਜਦ ਇਹ ਆਪੋਜ਼ੀਸ਼ਨ ਵਿਚ ਸਨ (ਵਿਘਨ) ਹੁਣ ਤਾਂ ਇਹ ਚੀਫ ਮਨਿਸਟਰ ਹਨ, ਉਸ ਵੇਲੇ ਜਦ ਇਹ ਆਪੋਜ਼ੀਸ਼ਨ ਵਿਚ ਸਨ ਤਾਂ ਉਦੋਂ ਇਨ੍ਹਾਂ ਨੇ ਕਿਹਾ ਕਿ :

I am here reminded of a principle laid by Plato. He said, "Politicians should be highly educated people as they are the guardians of the State."

ਅੱਜ ਅਸੀਂ ਅਖਬਾਰਾਂ ਵਿਚ ਵੀ ਪੜ੍ਹਦੇ ਹਾਂ ਅਤੇ ਆਮ ਗੱਲਾਂ ਵੀ ਸੁਣਦੇ ਹਾਂ ਕਿ ਇਹ ਦੋ ਨਿਰੋਲ ਅਨਪੜ੍ਹਾਂ ਦੇ ਥੱਲੇ ਲੱਗ ਕੇ ਸਾਰੀ ਸਰਕਾਰ ਦੀ ਮਸ਼ੀਨਰੀ ਉਨ੍ਹਾਂ ਦੇ ਹਵਾਲੇ ਕਰ ਦਿੱਤੀ ਹੈ । ਹਾਲਾਤ ਕਿਹੋ ਜਿਹੇ ਹੋ ਰਹੇ ਹਨ । ਮੁੱਖ ਮੰਤਰੀ ਦੀ ਕੁਰਸੀ ਤੇ ਇਹ ਹਨ, ਪਰ ਉਧਰ ਕੰਟਰੋਲ ਕਰਨ ਵਾਲੀ ਹਕੂਮਤ ਹੋਰ ਹੈ । ਆਈ. ਜੀ., ਡੀ. ਆਈ. ਜੀ., ਸੀ. ਆਈ. ਡੀ. ਅਤੇ ਚੀਫ ਸੈਕਟਰੀ ਤੇ ਹੋਰ ਅਫਸਰਾਂ ਨੂੰ ਘਰ ਬੁਲਾਇਆ ਜਾਂਦਾ ਹੈ ਔਰ ਉਨ੍ਹਾਂ ਨੂੰ ਹਦਾਇਤ ਜਾਰੀ ਹੁੰਦੀ ਹੈ । (ਵਿਘਨ) ਇਹ ਤਾਂ ਆਪਣੇ ਵਜ਼ੀਰ ਵੀ ਨਹੀਂ ਬਣਾ ਸਕਦੇ । ਇਹ ਤਾਂ ਉਥੋਂ ਹੀ ਆਰਡਰ ਲੈ ਕੇ ਆਉਂਦੇ ਹਨ ਕਿ ਫਲਾਣੇ ਅਫਸਰ ਨੂੰ ਇਧਰ ਲਾ ਦਿਉ ਅਤੇ ਫਲਾਣੇ ਨੂੰ ਉਧਰ । (ਵਿਘਨ) ਮੈਂ ਅਰਜ਼ ਕਰਦਾ ਹਾਂ ਕਿ ਚੀਫ ਮਨਿਸਟਰ ਦੀ, ਜਿਸ ਦੀ ਕੋਈ ਯਾਦਾਸ਼ਤ ਹੀ ਨਹੀਂ, ਪਤਾ ਨਹੀਂ ਉਹ ਅੱਜ ਸਟੇਟ ਦਾ ਕੀ ਕਰ ਦੇਵੇਗਾ ? (ਵਿਘਨ) (ਸ਼ੋਰ) ਇਸ ਲਈ ਅਸੀਂ ਬੇ-ਪ੍ਰਤੀਤੀ ਦਾ ਮਤਾ ਲਿਆਂਦਾ ਤਾਕਿ ਪੰਜਾਬ ਦੀ ਜਨਤਾ ਨੂੰ ਪਤਾ ਲੱਗ ਜਾਵੇ ਕਿ ਇਹ ਸਰਕਾਰ ਅਜਿਹੇ ਕੰਮ ਕਰਦੀ ਹੈ । ਪਰ ਇਹ ਸਾਨੂੰ ਕੋਸਦੇ ਹਨ ਕਿ ਅਸੀਂ 20 ਸਾਲਾਂ ਵਿਚ ਕੀ ਕੀਤਾ ? ਮੈਂ ਅਰਜ਼ ਕਰਦਾ ਹਾਂ ਕਿ ਅਸੀਂ ਤਾਂ ਜਨਤਾ ਦੇ ਮਸਲਿਆਂ ਅੱਗੇ ਸਿਰ ਨਿਵਾਂਦੇ ਰਹੇ । ਬਠਿੰਡਾ ਜੇਲ੍ਹ ਵਿਚ ਜਦ ਸਰਦਾਰ ਪ੍ਰਤਾਪ ਸਿੰਘ ਜੀ ਕੈਰੋਂ ਦੇ ਵੇਲੇ ਵਾਕਿਆ ਹੋਇਆ ਤਾਂ ਸਰਦਾਰ ਗੁਰਨਾਮ ਸਿੰਘ ਨੇ ਕਿਹਾ ਸੀ ਕਿ ਜੁਡੀਸ਼ਲ ਇਨਕੁਆਇਰੀ ਹੋਣੀ ਚਾਹੀਦੀ ਹੈ । ਸਰਦਾਰ ਕੈਰੋਂ ਨੇ ਵੀ ਕਿਹਾ ਸੀ ਕਿ ਹਾਂ ਇਨਕੁਆਇਰੀ ਹੋਣੀ ਚਾਹੀਦੀ ਹੈ । ਉਨ੍ਹਾਂ ਝੱਟ ਗੱਲ ਮੰਨ ਲਈ । ਉਸ ਵੇਲੇ ਹਾਈ ਕੋਰਟ ਦੇ ਚੀਫ ਜਸਟਿਸ ਨੇ ਜਾ ਕੇ ਇਨਕੁਆਇਰੀ ਕੀਤੀ ।

ਮੈਂ ਅਰਜ਼ ਕਰਦਾ ਹਾਂ ਕਿ ਇਹ ਫਿਰੋਜ਼ਪੁਰ ਜੇਲ੍ਹ ਵਾਲਾ ਜਿਹੜਾ ਐਡਾ ਭਿਆਨਕ ਵਾਕਿਆ ਹੋਇਆ ਹੈ । ਐਡਾ ਭਿਆਨਕ ਵਾਕਿਆ ਤਾਂ ਅੰਗਰੇਜ਼ਾਂ ਦੀ ਹਿਸਟਰੀ ਵਿਚ ਵੀ ਨਹੀਂ ਹੋਇਆ ਸੀ । ਅੰਗਰੇਜ਼ ਸੌ ਡੇਢ ਸੌ ਵਰ੍ਹੇ ਰਾਜ ਕਰ ਗਏ ਹਨ, ਪਰ ਐਨਾਂ ਜ਼ੁਲਮ ਕਦੇ ਨਹੀਂ ਹੋਇਆ, ਜੋ ਹੁਣ ਹੋ ਰਿਹਾ ਹੈ । (ਵਿਘਨ) ਕੋਈ ਗੱਲ ਇਨ੍ਹਾਂ ਨੂੰ ਕਹੀਏ, ਇਹ ਨਹੀਂ ਮੰਨਦੇ ।

ਲਾਅ ਐਂਡ ਆਰਡਰ ਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਸਰਕਾਰ ਕਿਸ ਤਰ੍ਹਾਂ ਚੱਲਦੀ ਹੈ । ਸਪੀਕਰ ਸਾਹਿਬ, ਤੁਸੀਂ ਵੀ ਸੁਣ ਕੇ ਹੈਰਾਨ ਹੋਵੋਗੇ, ਜਨਤਾ ਵੀ ਹੈਰਾਨ ਹੋ ਰਹੀ ਹੈ ਕਿ ਕਿਸ ਤਰ੍ਹਾਂ ਦੀਆਂ ਇਹ ਹਰਕਤਾਂ ਕਰ ਰਹੇ ਹਨ । ਇਥੇ ਇਕ ਐਡਜਰਨਮੈਂਟ ਮੋਸ਼ਨ ਵੀ ਲਿਆਂਦੀ ਪਰ ਚੀਫ ਮਨਿਸਟਰ ਨੇ ਉਹ ਨਹੀਂ ਸੁਣੀ । ਇਸ ਬਾਰੇ ਪੰਜਾਬ ਵਿਚ ਭੁੱਖ ਹੜਤਾਲ ਹੋਣ ਵਾਲੀ ਹੈ । ਕਿਸ ਤਰ੍ਹਾਂ ਇਕ ਐਸ. ਡੀ. ਓ. ਨੂੰ ਕੁੱਟਿਆ ਗਿਆ । (ਵਿਘਨ) ਮੈਂ ਕਹਿੰਦਾ ਹਾਂ ਕਿ ਇਹ ਉਸ ਆਦਮੀ ਨੂੰ ਪਰੋਟੈਕਸ਼ਨ ਦੇ ਰਹੇ ਹਨ ਜਿਹੜਾ ਗੁੰਡਿਆਂ ਦਾ ਸਰਦਾਰ ਹੈ । (ਵਿਘਨ) ਮੈਂ ਇਕ ਪ੍ਰਿਵਿਲਜ਼ ਮੋਸ਼ਨ ਦਿੱਤੀ ਸੀ, ਤੁਸੀਂ ਐਡਮਿੱਟ ਵੀ ਕੀਤੀ, ਪਰ ਇਹ (ਵਿਘਨ) ਹਰਭਗਵਾਨ ਸਿੰਘ ਨੂੰ ਪਰੋਟੈਕਸ਼ਨ ਦਿੰਦੇ ਹਨ । ਮੁੱਖ ਮੰਤਰੀ ਸਾਹਿਬ ਕਹਿੰਦੇ ਹਨ

ਕਿ ਰਾਜ ਚਲਾਣ ਲਈ ਗੁੰਡਿਆਂ ਦੀ ਭੀ ਲੋੜ ਹੈ । ਇਨ੍ਹਾਂ ਨੇ ਐਸ. ਡੀ. ਓ. ਇਲੈਕਟ੍ਰਿਸਿਟੀ ਨੂੰ ਕੁੱਟਿਆ । ਇਸੇ ਤਰ੍ਹਾਂ ਟਰੱਕ ਵਿਚੋਂ ਕੁਝ ਬੇਦੋਸ਼ੇ ਆਦਮੀਆਂ ਨੂੰ ਲਾਹ ਕੇ ਕੁੱਟਿਆ ਮਾਰਿਆ ਗਿਆ । (ਵਿਘਨ) ਫਿਰ ਉਸ ਨੇ ਜੈਤੋ ਦੇ ਇਕ ਭਲੇਮਾਣਸ ਡਾਕਟਰ ਨੂੰ ਕੁੱਟਿਆ ਕਿ ਕੀ ਤੂੰ ਫਿਰ ਕਾਂਗਰਸ ਨੂੰ ਵੋਟਾਂ ਪਾਵੇਂਗਾ ? (ਵਿਘਨ)

ਮੈਂ ਅਰਜ਼ ਕਰਦਾ ਹਾਂ ਕਿ ਜੈਤੋ ਦੇ ਇਕ ਅਵਾਰਾ ਆਦਮੀ, ਮਾਮਨ ਚੰਦ ਕੋਲੋਂ ਰਿਪੋਟ ਲਿਖਾਈ ਗਈ । ਇਹ ਰਿਪੋਟ 11.2.1969 ਨੂੰ ਜੈਤੋ ਥਾਣੇ ਵਿਚ ਉਸ ਅਵਾਰਾ ਆਦਮੀ ਕੋਲੋਂ ਲਿਖਾਈ ਗਈ ਕਿ ਕੁਝ ਆਦਮੀ ਮੇਰੇ ਘਰ ਨੂੰ ਅੱਗ ਲਾਉਣ ਆ ਗਏ । (ਵਿਘਨ)

**Mr. Speaker** : Please wind up.

**ਸਰਦਾਰ ਤਰਲੋਚਨ ਸਿੰਘ ਰਿਆਸਤੀ** :— ਤੁਸੀਂ ਸੁਣੋ ਤਾਂ ਸਹੀ ਕਿ ਅਸੀਂ ਨੋ-ਕਨਫੀਡੈਂਸ ਮੋਸ਼ਨ ਕਿਉਂ ਲਿਆਂਦੀ । ਇਹ ਜਿਹੜੀ ਰਿਪੋਟ ਲਿਖਾਈ ਗਈ ਇਸ ਦੇ ਵਿਚ ਸ਼ਾਮਿਲ ਹਨ, ਜਗਨ ਨਾਥ, ਪ੍ਰੈਜ਼ੀਡੈਂਟ ਵਿਉਪਾਰ ਮੰਡਲ, ਮੈਂਬਰ ਮਾਰਕਿਟ ਕਮੇਟੀ, ਵਾਈਸ ਪ੍ਰੈਜ਼ੀਡੈਂਟ ਪੰਜਾਬ ਕਾਟਨ ਐਸੋਸੀਏਸ਼ਨ, ਗੁਰਬਚਨ ਸਿੰਘ ਜੋ ਕਿ ਉਸ ਦਾ ਪਾਰਟਨਰ ਹੈ, ਭਗਵਾਨ ਦਾਸ ਮਿਉਂਸੀਪਲ ਕਮਿਸ਼ਨਰ, ਜਗਦੀਸ਼ ਰਾਜ ਸੰਨ ਆਫ ਭਗਵਾਨ ਦਾਸ, ਮੁਨੀ ਲਾਲ ਐਕਸ ਮਿਉਂਸੀਪਲ ਕਮਿਸ਼ਨਰ, ਰਾਮ ਸਰਨ ਦਾਸ ਅਤੇ ਚੌਧਰੀ ਹੁਕਮ ਚੰਦ, ਜੋ ਕਿ 75 ਸਾਲ ਦਾ ਬੁੱਢਾ ਆਦਮੀ ਹੈ ਅਤੇ ਇਹ ਇਤਨਾ ਭਲਾਮਾਣਸ ਅਤੇ ਲਾਇਕ ਆਦਮੀ ਹੈ ਕਿ ਜਿਸ ਦਾ ਕਹਿਣਾ ਅਫਸਰ ਤਾਂ ਕੀ ਜੇ ਉਹ ਕਿਸੇ ਮੈਜਿਸਟਰੇਟ ਨੂੰ ਵੀ ਕੋਈ ਗੱਲ ਜਾ ਕੇ ਕਹਿ ਦੇਵੇ ਤਾਂ ਉਹ ਵੀ ਮੰਨਦੇ ਹਨ । ਇਨ੍ਹਾਂ ਸਾਰਿਆਂ ਦੇ ਨਾਂ ਉਸ ਰਿਪੋਟ ਵਿਚ ਸ਼ਾਮਿਲ ਹਨ । ਫਿਰ ਇਕ ਮਹੀਨੇ ਦੇ ਬਾਅਦ ਉਨ੍ਹਾਂ ਦਾ ਚਲਾਣ ਕੀਤਾ ਕਿ ਤੁਸੀਂ ਉਸ ਦੇ ਘਰ ਨੂੰ ਅੱਗ ਲਾਉਣ ਗਏ ਸੀ । (ਵਿਘਨ)

ਮੈਂ ਹੋਰ ਦੱਸਦਾ ਹਾਂ ਕਿ ਬਠਿੰਡਾ ਵਿਚ 2 ਮਾਰਚ ਨੂੰ ਥਾਣੇ ਵਿਚ ਰਿਪੋਟ ਹੋਈ ਕਿ ਬੈਂਕ ਦੇ ਮੁਲਾਜ਼ਮਾਂ ਗੁਰਨਾਮ ਸਿੰਘ ਐਲ. ਵੀ. ਓ. ਅਤੇ ਬ੍ਰਿਜ਼ ਬਲਬ ਸਿੰਘ ਸੀਨੀਅਰ ਲੋਨ ਕਲਰਕ ਨੂੰ ਮਾਰਿਆ ਕੁੱਟਿਆ ਗਿਆ । ਗੁੰਡਿਆਂ ਨੇ ਸ਼ਰਾਬ ਪੀ ਕੇ ਉਨ੍ਹਾਂ ਨੂੰ ਚੁੱਕ ਕੇ ਲਿਜਾਣ ਦੀ ਕੋਸ਼ਿਸ਼ ਕੀਤੀ ਅਤੇ ਉਨ੍ਹਾਂ ਨੂੰ ਕੁੱਟਿਆ ਮਾਰਿਆ । (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਪਰ ਉਸ ਉਤੇ ਕੋਈ ਕਾਰਵਾਈ ਨਹੀਂ ਕੀਤੀ ਗਈ । ਕਿਉਂਕਿ ਇਹ ਸਰਕਾਰ ਉਨ੍ਹਾਂ ਨੂੰ ਸ਼ਹਿ ਦਿੰਦੀ ਹੈ । ਇਨ੍ਹਾਂ ਦੀ ਸ਼ਹਿ ਤੇ ਹੀ ਸਭ ਕੁਝ ਹੋ ਰਿਹਾ ਹੈ । ਸਰਦਾਰ ਗੁਰਨਾਮ ਸਿੰਘ ਜਿਹੜੇ ਇਕ ਜੱਜ ਰਹੇ ਹਨ ਔਰ ਜਿਸ ਦੀ ਕਲਮ ਫੈਸਲੇ ਕਰਦੀ ਹੁੰਦੀ ਸੀ । ਮੈਂ ਤਾਂ ਕਹਿੰਦਾ ਹਾਂ ਕਿ ਇਹੋ ਜਿਹੇ ਹੀ ਫੈਸਲੇ ਇਹ ਉਦੋਂ ਕਰਦੇ ਹੋਣਗੇ । (ਵਿਘਨ)

ਸਰਦਾਰ ਕੈਰੋਂ ਨੂੰ ਇਨ੍ਹਾਂ ਨੇ ਕਿਹਾ ਸੀ ਕਿ ਇਨਸਾਫ ਨਹੀਂ ਮਿਲਦਾ, ਇਸ ਲਈ ਹਾਈ ਕੋਰਟ (Judiciary) ਜੁਡਿਸ਼ਰੀ ਨੂੰ ਸਰਕਾਰ (Executive) ਐਗਜ਼ੇਕਟਿਵ ਨਾਲੋਂ ਵੱਖ ਕਰ ਦਿਓ ।

ਸਰਦਾਰ ਕੈਰੋਂ ਨੇ ਜਵਾਬ ਦਿੰਦਿਆਂ ਕਿਹਾ ਸੀ ਕਿ—ਮੈਂ ਲੋਕਾਂ ਨੂੰ ਬਘਿਆੜਾ ਦੇ ਹਵਾਲੇ ਕਰ ਦਿਆਂ ? ਉਥੇ ਵੀ ਗੁਰਨਾਮ ਸਿੰਘ, ਤੇਰੇ ਵਰਗੇ ਹੀ ਜੱਜ ਬੈਠੇ ਹਨ । (ਤਾੜੀਆਂ) (ਟਰੈਜ਼ਰੀ ਬੈਂਚਿਜ਼ ਵੱਲੋਂ ਵਿਰੋਧਤਾ) ਪਹਿਲੇ ਮੈਂ ਕਹਿੰਦਾ ਸੀ ਕਿ ਸਰਦਾਰ ਕੈਰੋਂ ਨੇ ਇਹ ਗੱਲ ਮਾੜੀ ਕੀਤੀ, ਪਰ ਅੱਜ ਇਨ੍ਹਾਂ ਨੇ ਆਪਣੀਆਂ ਕਰਤੂਤਾਂ ਨਾਲ ਸਾਬਤ ਕਰ ਦਿੱਤਾ ਹੈ ਕਿ ਉਹ ਠੀਕ ਹੀ ਕਹਿੰਦੇ ਸਨ । ਅੱਜ ਇਹ ਜਿਹੜੇ ਮੁੱਖ ਮੰਤਰੀ ਦੀ ਕੁਰਸੀ ਤੇ ਬੈਠ ਕੇ ਅਜਿਹੀਆਂ ਗੱਲਾਂ ਕਰਦੇ ਹਨ, ਇਹੋ ਜਿਹੇ ਹੀ ਇਹ ਫੈਸਲੇ ਉਦੋਂ ਜੱਜੀ ਵੇਲੇ ਕਰਦੇ ਹੋਣਗੇ । (ਵਿਘਨ)

**Mr. Speaker :** Please wind up.

**ਸਰਦਾਰ ਤਰਲੋਚਨ ਸਿੰਘ ਰਿਆਸਤੀ :** ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਲੰਬੀ ਵਿਚ ਜਿਹੜੀਆਂ ਚੋਣਾਂ ਹੋਈਆਂ ਉਹ ਕਿਸ ਤਰ੍ਹਾਂ ਹੋਈਆਂ। ਜਨਸੰਘ ਬਾਰੇ ਮੈਂ ਉਹ ਲਫਜ਼ ਨਹੀਂ ਵਰਤ ਸਕਦਾ, ਜੋ ਅਕਾਲੀ ਜਥੇਦਾਰਾਂ ਵਲੋਂ ਜਨਸੰਘ ਬਾਰੇ ਉਥੇ ਕਹੇ ਗਏ ਪਰ ਮੈਂ ਉਥੇ ਦੀ ਇਕ ਗਲ ਦਸ ਹੀ ਦਿੰਦਾ ਹਾਂ ਕਿ ਕੀ ਹੋਇਆ। ਇਕ ਪਿੰਡ ਵਿਚ ਇਕ ਜਥੇਦਾਰ ਸਾਹਿਬ ਗਏ ਜੋ ਅਕਾਲੀ ਦਲ ਦੇ ਬੜੇ ਉਚ ਪਦਵੀ ਦੇ ਜਥੇਦਾਰ ਹਨ। ਮੈਂ ਵੀ ਉਨ੍ਹਾਂ ਨੂੰ ਉਥੇ ਸੁਨਣ ਚਲਾ ਗਿਆ। ਉਨ੍ਹਾ ਨੇ ਉਥੇ ਕਿਹਾ ਭਰਾਵੋ ਜਨਸੰਘ ਨੂੰ ਵੋਟ ਨਾ ਪਾਓ, ਕਮਿਊਨਿਸਟ ਫਿਰ ਵੀ ਇਨ੍ਹਾਂ ਨਾਲੋਂ ਚੰਗੇ ਹਨ ਔਰ ਜਨਸੰਘ ਬੜੀ ਕੁੱਤੀ ਪਾਰਟੀ ਹੈ। (ਵਿਘਨ) ਜਨਸੰਘੀ ਦੇਸ਼ ਦਾ ਬੜਾ ਨੁਕਸਾਨ ਕਰ ਦੇਣਗੇ। (ਵਿਘਨ) (ਸ਼ੋਰ) ਪਰ ਮੇਰੇ ਅਕਾਲੀ 'ਵੀਰਾਂ ਕੋਲੋਂ ਪੁਛੋ ਜੇਕਰ ਜਨਸੰਘ ਗੰਦੀ ਪਾਰਟੀ ਹੈ, ਤਾਂ ਉਨ੍ਹਾਂ ਨੂੰ ਵਜ਼ੀਰੀਆਂ ਕਿਉਂ ? ਇਹ ਕੇਵਲ ਇਸ ਲਈ ਕਿ ਉਨ੍ਹਾਂ ਦੀ ਮਦਦ ਬਗੈਰ ਇਨ੍ਹਾਂ ਨੂੰ ਆਪ ਕੁਰਸੀਆਂ ਨਹੀਂ ਮਿਲਦੀਆਂ ਸਨ।

**ਸ਼੍ਰੀ ਮਨਮੋਹਨ ਕਾਲੀਆ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ ਮੈਂਬਰ ਸਾਹਿਬ ਨੇ ਕਿਸੇ ਬੰਦੇ ਦਾ ਨਾਉਂ ਲੈ ਕੇ ਕਿਹਾ ਕਿ ਫਲਾਣੇ ਬੰਦੇ ਨੇ ਇਹ ਕਿਹਾ ਸੀ। ਜੇ ਮੈਂ ਇਥੇ ਇਹ ਕਹਾਂ ਕਿ ਫਲਾਣੇ ਬੰਦੇ ਨੇ ਰਿਆਸਤੀ ਜੀ ਨੂੰ ਫਲਾਣੇ ਵੇਲੇ ਕੁੱਤਾ ਕਿਹਾ ਸੀ (ਵਿਘਨ) ਕੀ ਇਹ ਲਫਜ਼ ਕਹੇ ਜਾ ਸਕਦੇ ਹਨ। (ਵਿਘਨ) (ਸ਼ੋਰ) ਇਹ ਲਫਜ਼ ਇਨ੍ਹਾਂ ਨੂੰ ਵਾਪਸ ਲੈਣੇ ਚਾਹੀਦੇ ਹਨ।

**ਸਰਦਾਰ ਤਰਲੋਚਨ ਸਿੰਘ ਰਿਆਸਤੀ :** ਸਪੀਕਰ ਸਾਹਿਬ, ਅਗਰ ਮੇਰੇ ਦੋਸਤਾਂ ਨੇ ਇਸ ਗਲ ਦਾ ਬੁਰਾ ਮੰਨਿਆਂ ਹੈ ਤਾਂ ਮੈਂ ਇਹ ਲਫਜ਼ ਵਾਪਸ ਲੈਂਦਾ ਹਾਂ। ਮੇਰਾ ਖਿਆਲ ਹੈ ਇਨ੍ਹਾਂ ਜਨਸੰਘੀਆਂ ਦੀ ਅਕਾਲੀ ਵੀਰਾਂ ਨਾਲ ਯਾਰੀ ਪੱਕੀ ਹੋ ਗਈ ਹੈ। ਸਪੀਕਰ ਸਾਹਿਬ, ਮੈਂ ਇਸ ਸਬੰਧ ਵਿਚ ਇਕ ਪਿੰਡ ਦੀ ਬੋਲੀ ਸੁਣਾਉਂਦਾ ਹਾਂ :

ਮੇਰੇ ਯਾਰ ਨੂੰ ਮੰਦਾ ਨਾ ਬੋਲੀਂ, ਤੇ ਮੇਰੀ ਭਾਵੇਂ ਗੁਤ ਪੁਟ ਲੈ।

ਕਾਲੀਆ ਸਾਹਿਬ, ਤੁਸੀਂ ਤਾਂ ਉਧਰ ਚੰਗੇ ਹੀ ਨਹੀਂ ਲੱਗਦੇ, ਤੁਸੀਂ ਉਧਰੋਂ ਇਸ ਤਰ੍ਹਾਂ ਨਾਲ ਝਾਕਦੇ ਹੋ, ਜਿਸ ਤਰ੍ਹਾਂ ਮੱਕੀ ਦੇ ਖੇਤ ਵਿਚੋਂ ਬਿਲਾ ਝਾਕਦਾ ਹੈ। (ਵਿਘਨ) (ਸ਼ੋਰ)

**Mr. Speaker :** Please resume your seat now.

**ਸਰਦਾਰ ਤਰਲੋਚਨ ਸਿੰਘ ਰਿਆਸਤੀ :** ਸਪੀਕਰ ਸਾਹਿਬ, ਮੇਰੇ ਜੋ ਕਾਮਰੇਡ ਦੋਸਤਾਂ ਨੇ ਇਥੇ ਕਿਹਾ ਹੈ ਮੈਂ ਉਸ ਦਾ ਜ਼ਿਕਰ ਨਹੀਂ ਕਰਨਾ ਚਾਹੁੰਦਾ। (ਵਿਘਨ) ਡਾਂਗ ਸਾਹਿਬ ਨੇ ਅਪਣੀ ਤਕਰੀਰ ਕਰਦਿਆਂ ਕਿਹਾ ਕਿ ਬੰਗਾਲ ਦੀ ਸਰਕਾਰ ਨੇ ਅਪਰ ਹਾਊਸ ਖਤਮ ਕਰ ਦਿਤਾ ਹੈ। (ਵਿਘਨ) ਇਹ ਕਿਹਾ ਗਿਆ ਹੈ ਕਿ ਇਥੇ ਹਾਰੇ ਹੋਏ ਬੰਦੇ ਲੈਂਦੇ ਸੀ ਤਾਂ ਕਰਕੇ ਇਹ ਖਤਮ ਕੀਤਾ ਹੈ। ਸਪੀਕਰ ਸਾਹਿਬ, ਮੈਂ ਤਾਂ ਉਨ੍ਹਾਂ ਵਿਚੋਂ ਹਾਂ, ਜੋ ਕਹਿੰਦਾ ਹਾਂ ਕਿ ਅਪਰ ਹਾਊਸ ਖਤਮ ਹੋਵੇ ਪਰ ਇਨ੍ਹਾਂ ਦੀ ਸਰਕਾਰ ਦੀ ਸ਼ਲਾਘਾ ਕੀਤੀ ਹੈ। ਜੋ ਕੁਝ ਇਥੇ ਬੰਗਾਲ ਵਿਚ ਹੋਇਆ ਇਸ ਬਾਰੇ ਅਖਬਾਰਾਂ ਵਿਚ ਤੁਸੀਂ ਪੜ੍ਹਿਆ ਹੋਣਾ ਹੈ। ਸਾਰਿਆਂ ਦਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ। ਮੈਂ ਬਹੁਤਾ ਕੁਝ ਇਸ ਬਾਰੇ ਨਹੀਂ ਕਹਿੰਦਾ ਕਿਉਂਕਿ ਅਖਬਾਰਾਂ ਵਿਚ ਇਸ ਬਾਰੇ ਬਹੁਤ ਕੁਝ ਆਇਆ ਹੈ। (ਵਿਘਨ)

**Mr. Speaker :** Please wind up.

**ਸਰਦਾਰ ਤਰਲੋਚਨ ਸਿੰਘ ਰਿਆਸਤੀ :** ਸਪੀਕਰ ਸਾਹਿਬ, ਉਥੇ ਵੀ ਯੂਨਾਈਟਿਡ ਫਰੰਟ ਦੀ ਸਰਕਾਰ ਹੈ । ਜਿਹੜੀਆਂ ਕਰਤੂਤਾਂ ਉਥੇ ਹੋਈਆਂ ਉਥੇ ਲੋਕੀਂ ਅਥਰੂ ਕੇਰਦੇ ਹਨ । ਮੈਂ ਕਹਿੰਦਾ ਹਾਂ ਕਿ ਜੇ ਇਹ ਸਰਕਾਰ ਇਥੇ ਕਾਇਮ ਰਹੀ ਔਰ ਇਸ ਤਰ੍ਹਾਂ ਦੀਆਂ ਗਲਾਂ ਹੁੰਦੀਆਂ ਰਹੀਆਂ ਤਾਂ ਲੋਕੀਂ ਕਾਂਗਰਸ ਨੂੰ ਯਾਦ ਕਰ ਕੇ ਅੱਖਾਂ ਵਿਚ ਘਸੁੰਨ ਦੇ ਦੇ ਕੇ ਰੋਣਗੇ । (ਵਿਘਨ)

ਸਪੀਕਰ ਸਾਹਿਬ, ਸਰਦਾਰ ਗੁਰਮੀਤ ਸਿੰਘ ਬਾਰੇ ਮੈਂ ਕਹਿਣਾ ਨਹੀਂ ਚਾਹੁੰਦਾ ਉਹ ਮੇਰੇ ਬੜੇ ਮਿਤਰ ਹਨ । ਹੁਣ ਉਹ ਅਕਾਲੀ ਦਲ ਦੀ ਬੜੀ ਤਾਰੀਫ ਕਰ ਰਹੇ ਹਨ, ਜਦੋਂ ਉਹ ਕਾਂਗਰਸ ਪਾਰਟੀ ਦੇ ਬੈਂਚਾਂ ਵਲ ਸੀ ਤਾਂ ਉਸ ਵੇਲੇ ਕਿੰਨੀਆਂ ਗਾਲ੍ਹਾਂ ਉਨ੍ਹਾਂ ਨੂੰ ਸੁਣਾਉਂਦੇ ਸਨ । ਇਹ ਪਿਛਲੇ ਰੀਕਾਰਡ ਤੋਂ ਵੇਖਿਆ ਜਾ ਸਕਦਾ ਹੈ । ਉਹ ਤਾਂ ਚੰਗੇ ਭੰਡੇ ਹਨ । ਉਧਰੋਂ ਕੁਝ ਮਿਲ ਗਿਆ ਤਾਂ ਇਧਰ ਵਾਲਿਆਂ ਨੂੰ ਭੰਡ ਦਿੱਤਾ ਤੇ ਜੇ ਇਧਰੋਂ ਕੁਝ ਮਿਲ ਗਿਆ ਤਾਂ ਉਨ੍ਹਾਂ ਨੂੰ । ਉਨ੍ਹਾਂ ਨੇ ਕਿਹਾ ਹੈ ਕਿ ਅਪਰ ਹਾਊਸ ਵਿਚ ਕਾਂਗਰਸ ਦੇ ਹਾਰੇ ਹੋਏ ਬੰਦੇ ਲਏ ਜਾਂਦੇ ਸੀ । ਮੈਂ ਕਹਿੰਦਾ ਹਾਂ ਸਾਡੀ ਪਿਛਲੀ 20 ਸਾਲਾ ਹਿਸਟਰੀ ਲਿਆ ਕੇ ਵੇਖ ਲਉ । (ਵਿਘਨ) ਇਹ ਤਾਂ ਭਾਵੇਂ ਹੋਇਆ ਹੋਵੇ ਕਿ ਕੋਈ ਕੌਂਸਲ ਵਿਚ ਮੈਂਬਰ ਹੋਵੇ ਔਰ ਉਸ ਨੂੰ ਵਜ਼ਾਰਤ ਵਿਚ ਲਿਆ ਹੋਵੇ । ਪਰ ਇਹ ਕਦੀ ਨਹੀਂ ਹੋਇਆ ਜਿਸ ਤਰ੍ਹਾਂ ਹੁਣ ਕੀਤਾ ਗਿਆ ਹੈ ਕਿ ਇਕ ਹਾਰੇ ਹੋਏ ਬੰਦੇ ਨੂੰ, ਜਿਹੜਾ ਉਸ ਦਾ ਮੈਂਬਰ ਵੀ ਨਾ ਹੋਵੇ ਵਜ਼ੀਰ ਬਣਾਇਆ ਹੋਵੇ । ਵੈਸੇ ਮੈਂ ਕਹਿੰਦਾ ਹਾਂ ਕਿ ਬਾਸੀ ਸਾਹਿਬ ਬੜੇ ਭਲੇਮਾਣਸ ਆਦਮੀ ਹਨ, ਮੈਂ ਉਨ੍ਹਾਂ ਬਾਰੇ ਕੁਝ ਨਹੀਂ ਕਹਿਣਾ ਚਾਹੁੰਦਾ । ਮੈਨੂੰ ਇਕ ਦਿਨ ਕਹਿਣ ਲਗੇ ਕਿ ਭਈ ਇਹ ਗਲਾਂ ਬੜੀਆਂ ਮਾੜੀਆਂ ਕਰਦੇ ਹਨ ਮੈਂ ਤਾਂ ਫਸ ਗਿਆ ਹਾਂ ਔਰ ਮੇਰਾ ਦਿਲ ਕਰਦਾ ਹੈ ਕਿ ਅਸਤੀਫਾ ਦੇ ਦਿਆਂ । (ਘੰਟੀ)

ਸਪੀਕਰ ਸਾਹਿਬ, ਬੋਲਣਾ ਤਾਂ ਮੈਂ ਹੋਰ ਵੀ ਜ਼ਿਆਦਾ ਸੀ ਪਰ ਇਕ ਗਲ ਕਰਕੇ ਖ਼ਤਮ ਕਰ ਦਿੰਦਾ ਹਾਂ । ਸਪੀਕਰ ਸਾਹਿਬ, ਇਹ ਹਰੀਜਨਾਂ ਦੀ ਭਲਾਈ ਬਾਰੇ ਬੜੀਆਂ ਗਲਾਂ ਕਰਦੇ ਹਨ । ਮੈਂ ਕਹਿੰਦਾ ਹਾਂ ਕਿ ਹਰੀਜਨਾਂ ਦੀ ਭਲਾਈ ਕਰਨ ਵਾਲੀ ਜਮਾਤ ਹੈ ਤਾਂ ਸਵਾਏ ਕਾਂਗਰਸ ਦੇ ਹੋਰ ਕੋਈ ਪੈਦਾ ਨਹੀਂ ਹੋਈ । ਮੈਂ ਇਨ੍ਹਾਂ ਦੀਆਂ ਕਰਤੂਤਾਂ ਦਸਦਾ ਹਾਂ ਕਿ ਹੁਣ ਇਨ੍ਹਾਂ ਦੀ ਸਰਕਾਰ ਹੈ, ਮੈਂ ਦਸਣਾ ਚਾਹੁੰਦਾ ਹਾਂ ਕਿ ਕੁਟੀ ਪਿੰਡ ਜ਼ਿਲ੍ਹਾ ਬਠਿੰਡਾ ਵਿਚ ਹਰੀਜਨਾਂ ਨਾਲ ਕੀ ਸਲੂਕ ਹੋਇਆ । ਉਥੇ ਕੁਝ ਹਰੀਜਨ ਗੁਰੂ ਗਰੰਥ ਸਾਹਿਬ ਦੀ ਬੀੜ ਲੈਣ ਗਏ ਪਰ ਉਸ ਪਿੰਡ ਦੇ ਅਕਾਲੀ ਦਲ ਦੇ ਜਥੇਦਾਰ ਨੇ ਉਨ੍ਹਾਂ ਨੂੰ ਗੁਰੂ ਗਰੰਥ ਸਾਹਿਬ ਨੂੰ ਹੱਥ ਨਹੀਂ ਲਾਉਣ ਦਿਤਾ । (ਕਾਂਗਰਸ ਬੈਂਚਾਂ ਵਲੋਂ ਸ਼ੇਮ ਸ਼ੇਮ) ਮੈਂ ਕਹਿੰਦਾ ਹਾਂ ਸਾਡਾ ਦੇਸ਼ ਗੁਲਾਮ ਹੀ ਤਾਂ ਹੋਇਆ ਜਦੋਂ ਧਰਮ ਦੀ ਅਸੀਂ ਆੜ ਲਈ (ਵਿਘਨ) ਮੁਸਲਮਾਨਾਂ ਨੇ ਸਾਡੀ ਕਮਜ਼ੋਰੀ ਭਾਂਪ ਲਈ ਅਤੇ ਗਊਆਂ ਅਗੇ ਲਾ ਦਿਤੀਆਂ ਔਰ ਇਸ ਤਰ੍ਹਾਂ ਸਾਡੇ ਦੇਸ਼ ਤੇ ਕਬਜ਼ਾ ਕਰ ਲਿਆ । (ਵਿਘਨ) ਚਰਚ, ਗੁਰਦਵਾਰੇ, ਮੰਦਰਾਂ ਨੂੰ ਸਿਆਸਤ ਵਿਚ ਲਿਆਂਦਾ ਜਾ ਰਿਹਾ ਹੈ । (ਵਿਘਨ) (ਸ਼ੋਰ) ਇਹ ਖੁਦ ਅਕਾਲ ਤਖਤ ਦੇ ਭਗੋੜੇ ਹਨ, ਕਸਮਾਂ ਖਾ ਕੇ ਭਜਣ ਵਾਲੇ ਹਨ । (ਸ਼ੋਰ) ਇਹ ਗੁਰਦਵਾਰਿਆਂ ਵਿਚ ਸਰੋਪੇ ਦੇ ਰਹੇ ਹਨ, ਕਿੰਨ੍ਹਾਂ ਨੂੰ ? ਭਗੋੜਿਆਂ ਨੂੰ, ਜਿਹੜੀ ਕਿ ਬੜੀ ਹਾਨੀਕਾਰਕ ਗਲ ਹੋਵੇਗੀ । (ਘੰਟੀ) ਮੈਂ ਦਸਣਾ ਚਾਹੁੰਦਾ ਹਾਂ ਕਿ ਜੇਕਰ ਇਸ ਸਰਕਾਰ ਨੂੰ ਰਖਿਆ ਗਿਆ ਤਾਂ ਪੰਜਾਬ ਦੀ ਕੀ ਹਾਲਤ ਹੋਵੇਗੀ, ਇਸ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ । (ਘੰਟੀ)

ਸਪੀਕਰ ਸਾਹਿਬ, ਆਖ਼ਰੀ ਗਲ ਕਹਿ ਕੇ ਮੈਂ ਖ਼ਤਮ ਕਰ ਦਿੰਦਾ ਹਾਂ । ਗੁਰਬਾਣੀ ਦਾ ਇਕ ਸ਼ਬਦ ਅਰਜ਼ ਕਰਦਾ ਹਾਂ, ਪਤਾ ਨਹੀਂ ਇਹ ਗੁਰਬਾਣੀ ਪੜ੍ਹਦੇ ਵੀ ਹਨ ਕਿ ਨਹੀਂ (ਵਿਘਨ) ਇਕ ਥਾਂ ਤੇ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ :

[ਸਰਦਾਰ ਤਰਲੋਚਨ ਸਿੰਘ ਰਿਆਸਤੀ

"ਆਪਸ ਕੋ ਜੋ ਭਲਾ ਕਹਾਵੈ, ਤਿਸੈ ਭਲਾਈ ਨਿਕਟ ਨਾ ਆਵੇ।"

ਜਨਤਾ ਤੁਹਾਨੂੰ ਭਲਾ ਕਹੇ ਤਾਂ ਤੁਸੀਂ ਭਲੇ ਬਣ ਸਕਦੇ ਹੋ, ਆਪਣੇ ਆਪ ਨੂੰ ਤੁਸੀਂ ਭਾਵੇਂ ਤੀਸ ਮਾਰ ਖਾਨ ਕਹੀ ਜਾਓ ਤਾਂ ਕੋਈ ਗਲ ਨਹੀਂ ਬਣਦੀ।
ਗੁਰੂ ਸਾਹਿਬ ਨੇ ਇਕ ਜਗ੍ਹਾ ਫੁਰਮਾਇਆ ਹੈ:

"ਜਿਸ ਕੇ ਅੰਤਰ ਰਾਜ ਅਭਿਮਾਨ, ਸੋ ਨਰਕ ਪਾਤੀ ਹੋਵਤ ਸੁਆਨ।"

ਸੋ ਇਸ ਰਾਜ ਦਾ ਅਭਿਮਾਨ ਨਾ ਕਰੋ। (ਵਿਘਨ) ਅੱਛਾ ਜੀ, ਮੈਂ ਬੈਠ ਜਾਂਦਾ ਹਾਂ।

**ਸਿਰਦਾਰ ਕਪੂਰ ਸਿੰਘ:** (ਸਮਰਾਲਾ) ਆਨ ਏ ਪੁਆਇੰਟ ਆਫ਼ ਆਰਡਰ, ਸਰ। ਅਧਿਅਕਸ਼ ਸਾਹਿਬ, ਮੇਰੇ ਮਾਨਯੋਗ ਮਿਤਰ ਰਿਆਸਤੀ ਜੀ ਨੇ ਕੁਝ ਗਲਾਂ ਬੜੀ ਭਾਰੀ ਗੈਰ-ਜ਼ਿਮੇਵਾਰੀਆਂ ਦੀਆਂ ਅਤੇ ਕੁਝ ਗਲਤ ਬਿਆਨੀਆਂ ਕੀਤੀਆਂ ਹਨ। ਗੈਰ ਜ਼ਿੰਮੇਵਾਰੀ ਦੀ ਗਲ ਇਹ ਕੀਤੀ ਕਿ ਇਕ ਅਕਾਲੀ ਜਥੇਦਾਰ ਨੇ ਕੁਝ ਅਛੂਤ ਸਜਣਾਂ ਨੂੰ ਗੁਰੂ ਗਰੰਥ ਸਾਹਿਬ ਨੂੰ ਹੱਥ ਨਹੀਂ ਲਾਣ ਦਿਤਾ। ਅਧਿਅਕਸ਼ ਸਾਹਿਬ, ਇਹ ਜਿਹੜੇ ਮੇਰੇ ਮਿਤਰ ਇਸ ਪਾਸੇ ਬੈਠੇ ਹੋਏ ਹਨ ਵਿਰੋਧੀ ਦਲ ਵਿਚ, ਕ੍ਰਿਪਾ ਕਰਕੇ ਇਨ੍ਹਾਂ ਨੂੰ ਦਸਿਆ ਜਾਏ ਕਿ ਸਦਨ ਦੇ ਅਦਬੋਅਦਾਬ ਕੀ ਹੁੰਦੇ ਹਨ। ਐਵੇਂ ਕਾਵਾਂ ਰੌਲੀ ਪਾਣਾ ਕੋਈ ਸਿਆਣਪ ਦੀ ਗਲ ਨਹੀਂ ਹੁੰਦੀ ਅਕਾਲੀ ਸਿਖਾਂ ਦੀ ਪਿਛਲੀ 50 ਸਾਲ ਦੀ ਤਾਰੀਖ਼ ਕਢਾ ਕੇ ਵੇਖ ਲੋ, ਕਿਤੇ ਵੀ ਇਸ ਕਿਸਮ ਦੀ ਕੋਈ ਗਲ ਨਹੀਂ ਮਿਲਣੀ ਕਿ ਜੋ ਕੋਈ ਗੁਰੂ ਗ੍ਰੰਥ ਸਾਹਿਬ ਨੂੰ ਹਥ ਲਾ ਦੇਵੇ ਤਾਂ ਗੁਰੂ ਗ੍ਰੰਥ ਸਾਹਿਬ ਭਿਟ ਜਾਏਗਾ ਇਹ ਸ਼ਬਦ ਕਹਿਣੇ ਇਨ੍ਹਾਂ ਨੂੰ ਸ਼ੋਭਾ ਨਹੀਂ ਦਿੰਦੇ। ਇਨ੍ਹਾਂ ਨੇ ਜੋ ਤੁਕ ਹੁਣੇ ਕਹੀ ਹੈ:

ਜਿਸ ਕੈ ਅੰਤਰ ਰਾਜ ਅਭਿਮਾਨ,
ਸੋ ਨਰਕ ਪਾਤੀ ਹੋਵਤ ਸੁਆਨ।

ਅਤੇ

ਆਪਸ ਕੋ ਜੋ ਭਲਾ ਕਹਾਵੈ,
ਤਿਸੈ ਭਲਾਈ ਨਿਕਟ ਨਾ ਆਵੈ।

ਇਹ ਕਹਿੰਦੇ ਹਨ ਕਿ ਗੁਰੂ ਨਾਨਕ ਸਾਹਿਬ ਦੀ ਬਾਣੀ ਹੈ। ਇਹ ਪੰਚਮ ਪਾਤਸ਼ਾਹ ਦੀ ਬਾਣੀ ਸੁਖਮਨੀ ਸਾਹਿਬ ਦੀਆਂ ਤੁਕਾਂ ਹਨ, ਜ਼ਰਾ ਸੋਚ ਸਮਝਕੇ ਗਲ ਕਰਿਆ ਕਰਨ। (ਵਿਘਨ)

**ਸਰਦਾਰ ਤਰਲੋਚਨ ਸਿੰਘ ਰਿਆਸਤੀ:** ਸਪੀਕਰ ਸਾਹਿਬ, ਮੇਰੀ ਪਰਸਨਲ ਐਕਸ-ਪਲਾਨੇਸ਼ਨ ਇਹ ਹੈ ਕਿ ਮੈਂ ਕਹਿੰਦਾ ਹਾਂ ਕਿ ਮੈਂ ਜ਼ਿੰਦਗੀ ਵਿਚ ਕਦੇ ਗਲਤ ਬਿਆਨੀ ਨਹੀਂ ਕੀਤੀ। ਜੋ ਮੇਰੇ ਬਾਰੇ ਕਿਹਾ ਹੈ ਕਿ ਗੁਰੂ ਗ੍ਰੰਥ ਸਾਹਿਬ ਨੂੰ ਹਰੀਜਨਾਂ ਨੂੰ ਹੱਥ ਨਹੀਂ ਲਾਉਣ ਦਿਤਾ ਅਕਾਲੀ ਜਥੇਦਾਰਾਂ ਨੇ ......(ਵਿਘਨ).... ਵਾਲੀ ਗਲ .....(ਵਿਘਨ)..... ਨਿਰਪੱਖ ਇਨਕੁਆਇਰੀ ਕਰਾ ਲੈਣ ਤੇ ਜੇ ਗਲਤ ਸਾਬਤ ਹੋਵੇ ਤਾਂ ਮੈਂ ਸੀਟ ਤੋਂ ਅਸਤੀਫ਼ਾ ਹੀ ਨਹੀਂ ਦਿਆਂਗਾ, ਬਲਕਿ ਸਿਆਸਤ ਦੀ ਜ਼ਿੰਦਗੀ ਤੋਂ ਅਸਤੀਫ਼ਾ ਦੇ ਕੇ ਘਰ ਬੈਠ ਜਾਵਾਂਗਾ।

**ਸਿਰਦਾਰ ਕਪੂਰ ਸਿੰਘ:** ਇਹ ਸਾਡੀ ਸਰਕਾਰ ਨੂੰ ਮੰਨ ਲੈਣਾ ਚਾਹੀਦਾ ਹੈ। ਇਸ ਤਰ੍ਹਾਂ ਦੀ ਗਲ ਕਦੇ ਹੋ ਹੀ ਨਹੀਂ ਸਕਦੀ। (ਵਿਘਨ)..... (ਸ਼ੋਰ)...... ਜੇ ਕੋਈ ਹੋਇਆ ਤਾਂ ਕਾਂਗਰਸੀ ਸਿਖ ਹੋਏਗਾ, ਅਕਾਲੀ ਸਿਖ ਨਹੀਂ ਹੋ ਸਕਦਾ। (ਵਿਘਨ)

———

## ANNOUNCEMENTS BY HON. SPEAKER

### Rules Committee

**Mr. Speaker :** Under rule 254 of the Rules of Procedure and Conduct of Business in the Punjab Legislative Assembly I nominate the following Members to serve on the Rules Committee :—

1. The Speaker......Ex-officio Chairman.
2. Comrade Darshan Singh Jhabal.
3. Shri Gurdial Saini.
4. Sardar Jasdev Singh Sandhu.
5. Sardar Manjinder Singh Behla.
6. Sardar Mohinder Singh Babehali.
7. Captain Rattan Singh.
8. Sardar Tara Singh Lyallpuri.

———

### Committee on Subordinate Legislation

**Mr. Speaker :** Under rule 265 (B) of the Rules of Procedure and Conduct of Business in the Punjab Legislative Assembly, I nominate the following Members to serve on the Committee on Subordinate Legislation for the year 1969—70 :—

1. Sardar Surjit Singh (Barnala).
2. Sardar Bachan Singh Pakho.
3. Sardar Balbir Singh Banur.
4. Shri Kewal Krishan.
5. Sardar Parshotam Singh.
6. Sardar Randhir Singh Cheema.
7. Sardar Umrao Singh.
8. The Advocate General.

Under rule 265 (C) of the Rules, I appoint Sardar Surjit Singh (Barnala) as the Chairman of the Committee.

———

### Committee on Government Assurances

**Mr. Speaker :** Under Rule 261 (1) and (2) of the Rules of Procedure and Conduct of Business in the Punjab Legislative Assembly, I nominate the following Members of the Assembly to serve on the Committee on Government Assurances for the year 1969-70—

1. Bhagat Guran Dass Hans.
2. Comrade Babu Singh Master.
3. Shri Bal Mukand,
4. Sardar Gurdip Singh Shaheed.

[Mr. Speaker

5. Sardar Gurmej Singh.
6. Bawa Harnam Singh.
7. H.H. Nawab Iftikhar Ali Khan.
8. Sardar Partap Singh.
9. Sardar Santokh Singh.

Under Rule 262 (1) I appoint Bhagat Guran Dass Hans as its Chairman.

---

## Library Committee

**Mr. Speaker :** Under Rule 266 of the Rules of Procedure and Conduct of Business in the Punjab Legislative Assembly, I nominate the following Members of the Assembly to serve on the Library Committee for financial year 1969-70.

1. Sardar Raja Singh Chairman.
2. Dr. Amrit Singh Kalkat.
3. Chaudhri Balbir Singh.
4. Sardar Hari Singh (Beas).
5. Sardar Karam Singh.
6. Chaudari Radha Krishan.

(Chaudhri Balbir Singh rose in the House and announced that he withdrew his name from the Committee).

---

## Committee of Privileges

**Mr. Speaker :** Under Rule 274 of the Rules of Procedure and Conduct of Business in the punjab Legislative Assembly, I nominate the following Members to serve on the Committee of Privileges :

1. Sardar Jasdev Singh Sandhu.
2. Sardar Basant Singh (Dakala).
3. Sardar Dalip Singh Pandhi.
4. Sardar Harcharan Singh Brar.
5. Giani Kundan Singh Patang.
6. Kanwar Rajinder Singh Bedi.
7. Sardar Mohinder Singh Sayanwala.
8. Sardar Ravel Singh.
9. Sardar Shashpal Singh.
10. Sardar Surjit Singh Atwal.

Under rule 275 of the Rules, I appoint Sardar Jasdev Singh Sandhu as the Chairman of this Committee.

---

**Committee on Petitions**

**Mr. Speaker :** Under Rule 293 (1) of the Rules of Procedure and Conduct of Business in the Punjab Legislative Assembly, I nominate the following Members to serve on the Committee on Petitions for the Budget Session, 1969 of the Vidhan Sabha :—

1. Brig. Bikarmajit Singh Bajwa (Deputy Speaker) . .. Ex-officio Chairman.
2. Shri Gian Chand Kharbanda.
3. Sardar Naurang Singh.
4. Sardar Pritam Singh Samana.
5. Sardar Ravel Singh.

**Chairman, Public Accounts Committee**

**Mr. Speaker :** Under Rule 250 (7) (a) of the Rules of Procedure and Conduct of Business in the Punjab Legislative Assembly, I hereby appoint Sardar Shashpal Singh as the Chairman of the Public Accounts Committee for the year 1969-70.

**Chairman, Committee on Estimates**

**Mr. Speaker :** Under Rule 252 (5) (a) of the Rules of Procedure and Conduct of Business in the Punjab Legislative Assembly, I hereby appoint Sardar Teja Singh as the Chairman of the Committee on Estimates for the year 1969-70.

———

ANNOUNCEMENT BY THE SECRETARY

**Mr. Speaker :** Now, the Secretary will make someannouncements.

**Secretary.** Under Rule 2 of the Punjab State Legislature (Communications) Rules, 1959, I have to inform the House that Punjab Vidhan Parishad, at its meetings held on the 23 & 24th April, 1969, has concurred in the motion carried in the meeting of the Vidhan Sabha held on the 24th March, 1969, about nominating members of the Punjab Vidhan Parishad to associate with the Public Accounts Committee and the Estimates Committee of the Punjab Vidhan Sabha for the year 1969-70.

The Punjab Vidhan Parishad has nominated the following of its Members to associate with the said Committees:—

**Public Accounts Committee**

1. Sardar Rajinder Singh.
2. Sardar Ramdyal Singh
3. Shri Murari Lal Kapoor.

**Estimates Committee**

1. Dr. Shyam Lal Thapar.

[Secretary

2. Jathedar Jiwan Singh Umranangal.

3. Shri Gopal Krishan Chatrath

**Secretary** : Under rule 2 of the Punjab State Legislature (Communication) Rules, 1959, I have to inform the House that the following Bills which were Passed by the Punjab Vidhan Sabha on the 21st April, 1969, and transmitted to the Punjab Vidhan Parishad on the same day for its recommendations have been agreed to by the said Vidhan Parishad without any recommendation on the 23rd and 24th April, 1969:—

1. The Land Acquisition (Punjab Amendment) Bill, 1969.
2. The Punjab Legislative Assembly (Allowances of Members) Amendment Bill, 1969.
3. The Punjab Legislative Council (Allowances of Members) Amendment Bill, 1969.
4. The Pepsu Townships Development Board (Amendment) Bill, 1969.

---

## EXTENSION OF THE SITTING

**ਸ਼੍ਰੀ ਸਪੀਕਰ** : ਕੈਪਟਨ ਸਾਹਿਬ, ਕਿੰਨਾਂ ਟਾਈਮ ਲਉਗੇ। (How much time the hon. Member would take ? )

**ਕੈਪਟਨ ਰਤਨ ਸਿੰਘ** : ਮੈਂ ਤਾਂ ਇਹ ਸਮਝਦਾ ਹਾਂ ਕਿ ਅਜ 12 ਵਜੇ ਤਕ ਚਲਣ। ਮੈਂ ਇਕ ਪ੍ਰੋਪੋਜ਼ਲ ਦਿੰਦਾ ਹਾਂ ਜੇ ਮੁਨਾਸਬ ਸਮਝੋ ਤਾਂ ਇਥੇ ਇਹ ਸਾਰੀ ਚੀਜ਼ ਠਪ ਕਰ ਦਿੰਦੇ ਹਾਂ। ਟੀਚਰਾਂ ਦਾ ਬਿਲ ਆ ਜਾਏ, ਪਾਸ ਕਰਕੇ ਉਠ ਜਾਓ। (ਵਿਘਨ)

(ਸਰਦਾਰ ਸੰਤੋਖ ਸਿੰਘ ਰੰਧਾਵਾ ਅਤੇ ਚੋਧਰੀ ਰਾਮ ਸਿੰਘ ਖੜੇ ਹੋ ਗਏ (ਵਿਘਨ) . . . ਸਪੀਕਰ ਸਾਹਿਬ ਸਾਨੂੰ ਟਾਈਮ ਨਹੀਂ ਮਿਲਿਆ) . . (ਵਿਘਨ) . . .

**ਸ਼੍ਰੀ ਸਪੀਕਰ** : ਕਪਤਾਨ ਸਾਹਿਬ, ਕਿਤਨਾ ਟਾਈਮ ਲਓਗੇ ? (How much time the hon. Member would take ?)

**ਕੈਪਟਨ ਰਤਨ ਸਿੰਘ** : ਮੈਂ ਅਧਾ ਘੰਟਾ ਲਵਾਂਗਾ।

**ਮੁੱਖ ਮੰਤਰੀ** : ਇਕ ਘੰਟਾ 15 ਮਿੰਟ ਪਹਿਲੇ ਬੋਲੇ ਹਨ . . .(ਵਿਘਨ) . . . ਮੇਰੇ ਵਾਸਤੇ 20 ਮਿੰਟ ਰਹਿ ਗਏ ਬਾਕੀ। . . .(ਵਿਘਨ) . . .

**ਸ਼੍ਰੀ ਸਪੀਕਰ** : ਹਾਊਸ ਸਾਢੇ ਸਤ ਵਜੇ ਤਕ ਐਕਸਟੈਂਡ ਕੀਤਾ ਜਾਂਦਾ ਹੈ।

(The sitting is extended upto 7.30 P. M.)

---

## NO-CONFIDENCE MOTION—RESUMPTION OF DISCUSSION

**ਸਰਦਾਰ ਸੰਤੋਖ ਸਿੰਘ ਰੰਧਾਵਾ** (ਫਤਿਹ ਗੜ੍ਹ) ਸਪੀਕਰ ਸਾਹਿਬ, ਇਹ ਜੋ ਬੇਵਿਸ਼ਵਾਸੀ ਦਾ ਮਤਾ ਅਸੀਂ ਇਥੇ ਪੇਸ਼ ਕੀਤਾ ਹੈ, ਇਹ ਇਸ ਕਰਕੇ ਪੇਸ਼ ਕੀਤਾ ਹੈ ਕਿਉਂਕਿ ਪਿਛਲੇ ਡੇਢ ਮਹੀਨੇ ਵਿਚ ਅਸੀਂ ਬੜੀ ਕੋਸ਼ਿਸ਼ ਕੀਤੀ ਕਿ ਅਸੀਂ ਲੋਕਾਂ ਨੂੰ ਇਸ ਸਰਕਾਰ ਤੋਂ ਇਨਸਾਫ ਦਿਵਾ ਸਕੀਏ। ਇਸ ਬਾਰੇ ਅਸੀਂ ਕੋਸ਼ਿਸ਼ਾਂ, ਸਵਾਲਾਂ ਰਾਹੀਂ, ਕਾਲ ਅਟੈਨਸ਼ਨ ਮੋਸ਼ਨਾਂ ਰਾਹੀਂ

ਕੀਤੀਆਂ ਮਗਰ ਸਰਕਾਰ ਵਲੋਂ ਜਵਾਬ ਤਸਲੀ ਬਖਸ਼ ਨਹੀਂ ਆਉਂਦੇ ਰਹੇ। ਨਾ ਹੀ ਸਰਕਾਰ ਵਲੋਂ ਕਾਰਵਾਈ ਕੀਤੀ ਜਾਂਦੀ ਰਹੀ। ਸਪੀਕਰ ਸਾਹਿਬ, ਮੈਨੂੰ ਭਾਵੇਂ ਸਿਰਫ ਦਸ ਮਿੰਟ ਹੀ ਮਿਲੇ ਹਨ ਪਰ ਇਸ ਤਰ੍ਹਾਂ ਕਈ ਮੈਂਬਰਾਂ ਨੇ ਪੋਲੀਟੀਕਲ ਸਪੀਚਾਂ ਦਿਤੀਆਂ ਹਨ ਅਤੇ ਉਸੇ ਤਰ੍ਹਾਂ ਦੇ ਉਨ੍ਹਾਂ ਦੇ ਜਵਾਬ ਵੀ ਆਏ ਹਨ। ਮੈਂ ਉਸ ਤਰ੍ਹਾਂ ਦੀ ਸਪੀਚ ਨਹੀਂ ਕਰਨੀ ਸਗੋਂ ਮੈਂ ਕੁਝ ਵਾਕਿਆਤ ਆਪ ਦੇ ਸਾਹਮਣੇ ਰਖਣੇ ਹਨ, ਜਿਸ ਤੋਂ ਪਤਾ ਚਲੇਗਾ ਕਿ ਲਾ ਐਂਡ ਆਰਡਰ ਦੀ ਹਾਲਤ ਕਿੰਨੀ ਮਾੜੀ ਹੈ।

ਇਸ ਬਾਰੇ ਮੈਂ ਪਹਿਲੀ ਗਲ ਤਾਂ ਇਹ ਕਹਿਣੀ ਹੈ ਕਿ ਇਸ ਸਰਕਾਰ ਦੀ ਤਾਂ ਬਿਸਮਿੱਲਾ ਹੀ ਗਲਤ ਹੋਈ। ਇਨ੍ਹਾਂ ਨੇ ਕਲਮਦਾਨ ਸੰਭਾਲਦੇ ਹੀ ਬਜਾਏ ਇਸ ਦੇ ਕਿ ਇਹ ਠੰਡੇ ਦਿਲ ਨਾਲ ਐਕਸ਼ਨ ਲੈਂਦੇ ਇਨ੍ਹਾਂ ਨੇ ਜਲਦੀ ਵਿਚ ਅਤੇ ਬਦਲੇ ਦੀ ਸਪਿਰਟ ਨਾਲ ਆਫੀਸ਼ਲਜ਼ ਦੇ ਤਬਾਦਲੇ ਕੀਤੇ। ਚਾਹੀਦਾ ਤਾਂ ਇਹ ਸੀ ਕਿ ਜੇ ਕੋਈ ਸਰਕਾਰ ਦੇ ਭੈੜੇ ਕੰਮਾਂ ਕਰਕੇ ਪਹਿਲੇ ਲੋਕਾਂ ਤੇ ਭੈੜਾ ਅਸਰ ਸੀ, ਉਸ ਨੂੰ ਚੀਫ ਮਨਿਸਟਰ ਸਾਹਿਬ ਸਰਕਾਰ ਦੇ ਚੰਗੇ ਕੰਮਾਂ ਨਾਲ ਧੋ ਕੇ, ਲੋਕਾਂ ਦੀ ਸ਼ਾਬਾਸ਼ ਲੈਂਦੇ। ਇਨ੍ਹਾਂ ਨੇ ਆਉਂਦੇ ਹੀ, ਕਲਮਦਾਨ ਸੰਭਾਲਦੇ ਹੀ, ਇਹ ਕੰਮ ਕੀਤਾ। ਸਪੀਕਰ ਸਾਹਿਬ ਇਸ ਦੇ ਪਿਛੇ ਇਕ ਬੜੀ ਗਹਿਰੀ ਸਾਜ਼ਿਸ਼ ਸੀ। ਇਕ ਬੜੀ ਵਡੀ ਗਲ ਸੀ ਅਤੇ ਉਹ ਇਹ ਸੀ ਕਿ ਚੀਫ ਮਿਨਿਸਟਰ ਸਾਹਿਬ ਨੂੰ ਮਜਬੂਰ ਕੀਤਾ ਗਿਆ ਹੋਇਆ ਸੀ, ਨਹੀਂ ਤਾਂ ਇਹ ਕਿਵੇਂ ਹੋ ਸਕਦਾ ਹੈ ਕਿ ਇਕ ਪੁਰਾਣਾ ਜਜ ਜੋ ਇਨਸਾਫ ਦਿੰਦਾ ਰਿਹਾ ਹੋਵੇ ਅਤੇ ਜਿਹੜਾ ਪਹਿਲਾਂ 8/7 ਮਹੀਨੇ ਰੂਲ ਕਰ ਗਿਆ ਹੋਵੇ ਅਤੇ ਚੰਗੇ ਪ੍ਰੀਸੀਡੈਂਟ ਕਾਇਮ ਕਰ ਗਿਆ ਹੋਵੇ, ਉਹ ਆਉਂਦੇ ਹੀ ਇਸ ਤਰ੍ਹਾਂ ਦਾ ਕੰਮ ਕਰੇ। ਗਲ ਇਹ ਹੈ ਕਿ ਜਦੋਂ ਸਰਦਾਰ ਗੁਰਨਾਮ ਸਿੰਘ ਹੋਰਾਂ ਨੂੰ ਨਾਮੀਨੇਟ ਕੀਤਾ ਗਿਆ, ਬਤੌਰ ਪਾਰਟੀ ਦੇ ਲੀਡਰ ਦੇ, ਤਾਂ ਇਨ੍ਹਾਂ ਦੇ ਪਿਛੇ ਜੋ ਤਾਰ ਹਲਾਉਣ ਵਾਲਾ ਜੋ ਨੇਤਾ ਸੀ, ਉਸ ਨੇ ਇਹ ਗਲ ਇਨ੍ਹਾਂ ਤੋਂ ਮਨਵਾਈ ਹੋਈ ਸੀ ਕਿ ਜਿਨ੍ਹਾਂ ਕਰਕੇ ਅਸੀਂ 9 ਮਹੀਨੇ ਗੁਰਦਵਾਰਿਆਂ ਤੋਂ ਬਾਹਰ ਨਹੀਂ ਨਿਕਲੇ, ਉਨ੍ਹਾਂ ਨੂੰ ਜਾਂਦੇ ਸਾਰ ਹਿਲਾਉਣਾ ਹੈ। ਇਸ ਕਰਕੇ ਸਰਦਾਰ ਗੁਰਨਾਮ ਸਿੰਘ ਨੇ ਆਉਂਦੇ ਹੀ ਬਜਾਏ ਇਸ ਦੇ ਕੋਈ ਚੰਗਾ ਕੰਮ ਕਰਦੇ, ਪਹਿਲਾਂ ਉਨ੍ਹਾਂ ਕਰਮਚਾਰੀਆਂ ਦੇ ਖਿਲਾਫ ਐਕਸ਼ਨ ਲਿਆ। ਇਸ ਮਾੜੇ ਐਕਸ਼ਨ ਕਰਕੇ ਇਹ ਇਕ ਅਜਿਹਾ ਭੈੜਾ ਪ੍ਰੀਸੀਡੈਂਟ ਕਾਇਮ ਹੋ ਗਿਆ ਕਿ ਹੁਣ ਅਫਸਰ ਉਦੋਂ ਤਾਈਂ ਕੋਈ ਕਾਰਵਾਈ ਨਹੀਂ ਕਰਦੇ, ਜਦ ਤਕ ਕਿ ਉਨ੍ਹਾਂ ਨੂੰ ਉਨ੍ਹਾਂ ਪਾਸੋਂ ਇਸ਼ਾਰਾ ਨਹੀਂ ਮਿਲ ਜਾਂਦਾ, ਜਿਨ੍ਹਾਂ ਕਰਕੇ ਪਹਿਲਾਂ ਉਨ੍ਹਾਂ ਦੇ ਖਿਲਾਫ ਐਕਸ਼ਨ ਲਿਆ ਗਿਆ। ਭਾਵੇਂ ਕਿੰਨੀ ਵੀ ਕਿਸੇ ਨਾਲ ਜ਼ਿਆਦਤੀ ਹੁੰਦੀ ਰਹੇ। ਉਹ ਡਰਦੇ ਕੋਈ ਐਕਸ਼ਨ ਨਹੀਂ ਲੈਂਦੇ ਕਿਉਂਕਿ ਉਨ੍ਹਾਂ ਨੇ ਵੀ ਨੌਕਰੀ ਕਰਨੀ ਹੈ। ਇਸ ਸਬੰਧੀ ਪੰਜ ਸਤ ਵਾਕਿਆਤ ਮੈਂ ਆਪ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ।

ਸਪੀਕਰ ਸਾਹਿਬ, ਮੇਰੇ ਇਲਾਕੇ ਵਿਚ ਇਕ ਪਿੰਡ ਖਹਿਰੇ ਹੈ। ਉਥੇ ਦਾ ਇਕ ਸ਼ਰੀਫ ਆਦਮੀ ਸਰਦਾਰ ਦਲੀਪ ਸਿੰਘ ਸਰਪੰਚ ਸੀ। ਉਥੇ ਇਕ ਸ਼ਰਾਬੀ, ਇਕ ਬੇਵਾ, ਸ਼੍ਰੀਮਤੀ ਗੁਰਬਚਨ ਕੌਰ ਦੇ ਘਰ ਸ਼ਾਮ ਦੇ 6 ਵਜੇ ਆ ਵੜਿਆ ਅਤੇ ਉਸ ਨੇ ਜ਼ਬਰਦਸਤੀ ਉਸ ਬੇਵਾ ਦੀ ਇਜ਼ਤ ਨੂੰ ਹਥ ਪਾਉਣ ਦੀ ਕੋਸ਼ਿਸ਼ ਕੀਤੀ। ਜਦ ਉਸ ਔਰਤ ਨੇ ਸ਼ੋਰ ਪਾਇਆ ਤਾਂ ਸਰਦਾਰ ਦਲੀਪ ਸਿੰਘ, ਜਿਸ ਦਾ ਘਰ ਨਜ਼ਦੀਕ ਹੀ ਸੀ, ਇਹ ਬਜ਼ੁਰਗ ਉਸ ਔਰਤ ਨੂੰ ਬਚਾਉਣ ਲਈ ਉਥੇ ਗਿਆ ਤਾਂ ਸ਼ਰਾਬੀ ਸਵਰਨ ਸਿੰਘ ਉਸ ਦੇ ਗਲ ਪੈ ਗਿਆ। ਉਸ ਸਰਪੰਚ ਦਾ ਲੜਕਾ ਵੀ ਉਥੇ ਆ ਗਿਆ, ਔਰਤ ਦਾ ਲੜਕਾ ਜਗੀਰ ਸਿੰਘ ਵੀ ਮੌਕੇ ਤੇ ਆ ਗਿਆ ਅਤੇ ਇਨ੍ਹਾਂ ਸਾਰਿਆਂ ਨੇ ਸ਼ਰਾਬੀ ਸਵਰਨ ਸਿੰਘ ਨੂੰ ਕਾਬੂ ਕਰ ਲਿਆ ਅਤੇ ਇਸ ਤਰ੍ਹਾਂ ਉਨ੍ਹਾਂ ਨੇ ਉਸ ਔਰਤ ਦੀ ਇਜ਼ਤ ਨੂੰ ਬਚਾਇਆ। (ਵਿਘਨ) ਮਗਰ ਅਫਸੋਸ ਹੈ ਕਿ 8 ਹੋਰ ਸ਼ਰਾਬੀ ਗੁੰਡਿਆਂ ਨੇ ਕਿਰਪਾਨਾਂ ਅਤੇ ਕੁਲਹਾੜੀਆਂ ਨਾਲ ਇਸ ਸਰਪੰਚ ਤੇ ਅਟੈਕ ਕੀਤਾ ਅਤੇ ਉਸ ਨੂੰ ਜ਼ਖਮੀ ਕਰ

[ਸਰਦਾਰ ਸੰਤੋਖ ਸਿੰਘ

ਦਿਤਾ, ਸਰਪੰਚ ਦੇ ਲੜਕੇ ਨੂੰ ਜ਼ਖਮੀ ਕੀਤਾ ਸਰਪੰਚ ਦੀ ਔਰਤ ਛੁੜਾਉਣ ਆਈ ਉਸ ਨੂੰ ਜ਼ਖਮੀ ਕੀਤਾ। ਉਸ ਦੀ ਨੂੰਹ ਸਰਵਣ ਕੌਰ ਛੁੜਾਉਣ ਆਈ ਉਸ ਨੂੰ ਜ਼ਖਮੀ ਕੀਤਾ। ਸਪੀਕਰ ਸਾਹਿਬ 2-3 ਦਿਨ ਪਹਿਲਾਂ ਇਸ ਸਰਪੰਚ ਨੇ ਫਤਿਹਗੜ੍ਹ ਦੇ ਥਾਣੇ ਵਿਚ ਇਤਲਾਹ ਦਿਤੀ ਸੀ ਕਿ ਇਥੇ ਕੁਝ ਆਦਮੀ ਅਜਿਹੇ ਹਨ, ਜੋ ਉਸ ਦੇ ਖਿਲਾਫ ਮਹਿਜ਼ ਇਸ ਲਈ ਸਾਜ਼ਸ਼ਾਂ ਬਣਾ ਰਹੇ ਹਨ ਕਿਉਂਕਿ ਉਸ ਨੇ ਕਾਂਗਰਸ ਨੂੰ ਵੋਟ ਪਾਈ ਸੀ। ਉਸ ਨੇ ਕਿਹਾ ਸੀ ਕਿ ਇਹ ਗੁੰਡੇ ਸ਼ਾਮ ਨੂੰ ਸ਼ਰਾਬ ਪੀ ਕੇ ਪਿੰਡ ਵਿਚ ਗੁੰਡਾਗਰਦੀ ਕਰਦੇ ਹਨ ਇਸ ਲਈ ਉਨ੍ਹਾਂ ਦਾ ਪਰਬੰਧ ਕੀਤਾ ਜਾਵੇ। ਇਕ ਏ. ਐਸ. ਆਈ. ਮੌਕੇ ਤੇ ਵੀ ਗਿਆ ਮਗਰ ਉਹ ਇਹ ਬਹਾਨਾ ਕਰਕੇ ਕਿ ਉਸ ਨੂੰ ਚਿਠੀ ਆ ਗਈ ਹੈ ਕਿ ਉਸ ਦਾ ਬਾਪ ਮਰ ਗਿਆ ਹੈ, ਜਾਂ ਸ਼ਾਇਦ ਠੀਕ ਹੀ ਇਸ ਤਰ੍ਹਾਂ ਦੀ ਚਿਠੀ ਉਸ ਨੂੰ ਆਈ ਹੋਵੇ, ਚਲਾ ਗਿਆ ਅਤੇ ਉਸ ਮਗਰੋਂ ਹੋਰ ਕੋਈ ਪੁਲੀਸ ਦਾ ਕਰਮਚਾਰੀ ਨਹੀਂ ਆਇਆ। ਉਹ ਸਾਰਾ ਕੰਮ ਵਿਚ ਹੀ ਛਡ ਗਿਆ। ਅਗਰ ਉਥੇ 107/151 ਵਿਚ ਕਾਰਵਾਈ ਕੀਤੀ ਜਾਂਦੀ ਤਾਂ ਉਹ ਕਤਲ ਰੁਕ ਸਕਦਾ ਸੀ। (ਵਿਘਨ) ਆਪ ਇਨਕੁਆਇਰੀ ਕਰਾ ਲਉ। ਉਹ ਸਰਦਾਰ ਦਲੀਪ ਸਿੰਘ ਬਟਾਲੇ ਲਿਜਾਇਆ ਗਿਆ, ਉਹ 24 ਘੰਟੇ ਜ਼ਖਮੀ ਹਾਲਤ ਵਿਚ ਪਿਆ ਰਿਹਾ ਪਰ ਪੁਲਿਸ ਨੇ ਮੈਜਿਸਟ੍ਰੇਟ ਪਾਸ ਬਿਆਨ ਨਹੀਂ ਕਰਾਏ। ਇਸ ਤਰ੍ਹਾਂ ਪਤਾ ਚਲਦਾ ਹੈ ਕਿ ਪੁਲੀਸ ਵੀ ਸਾਜ਼ਿਸ਼ ਵਿਚ ਰਲੀ ਹੋਈ ਸੀ। ਸਰਦਾਰ ਦਲੀਪ ਸਿੰਘ ਦੇ ਬਿਆਨ ਨਹੀਂ ਲਏ ਗਏ ਅਤੇ ਉਹ ਉਥੇ ਹੀ ਮਰ ਗਿਆ। ਉਸ ਦੀ ਔਰਤ, ਨੂੰਹ ਅਤੇ ਲੜਕਾ ਜ਼ਖਮੀ ਹਾਲਤ ਵਿਚ ਉਥੇ ਪਏ ਹੋਏ ਹਨ। ਇਥੇ ਹੀ ਬਸ ਨਹੀਂ। ਤਲਵੰਡੀ ਸਾਕਨ ਕਰਾਲੀਆਂ, ਜੋ ਬਟਾਲੇ ਦੇ ਨੇੜੇ ਹੀ ਇਕ ਪਿੰਡ ਹੈ, ਉਥੇ ਇਕ ਕੇਸ ਵਿਚ ਕੋਰਟ ਵਲੋਂ ਇਕ ਸਟੇ ਆਰਡਰ ਮਿਲਿਆ ਹੈ। ਇਸ ਦੇ ਬਾਵਜੂਦ ਉਥੇ ਪੁਲਿਸ ਗਈ, ਐਸ. ਐਚ. ਓ. ਗਿਆ ਅਤੇ 20 ਸਿਪਾਹੀ ਗਏ ਅਤੇ ਸਾਢੇ 8 ਏਕੜ ਖੜੀ ਫਸਲ ਕਟ ਦਿਤੀ ਗਈ ਬਾਵਜੂਦ ਕੋਰਟ ਦੇ ਸਟੇ ਆਰਡਰ ਦੇ। ਮੈਂ ਡੀ. ਐਸ. ਪੀ. ਪਾਸ ਗਿਆ, ਜ਼ਿਲਾ ਪਰੀਸ਼ਦ ਦੇ ਚੇਅਰਮੈਨ ਪਾਸ ਗਿਆ, ਅਸੀਂ ਕਿਹਾ ਕਿ ਸਟੇ ਆਰਡਰ ਹੈ। ਉਨ੍ਹਾਂ ਨੇ ਕਿਹਾ ਕਿ ਅਸੀਂ ਸਟੇ ਆਰਡਰ ਨਹੀਂ ਮੰਨਦੇ। (ਵਿਘਨ) ਮੈਂ ਇਸ ਗਲ ਤੇ ਸ਼ਹਾਦਤ ਦੇਣ ਲਈ ਤਿਆਰ ਹਾਂ। ਇਹੀ ਨਹੀਂ, ਉਸ ਜ਼ਿਲਾ ਪਰੀਸ਼ਦ ਦੇ ਚੇਅਰਮੈਨ ਅਤੇ ਉਸ ਦੇ ਭਰਾ ਦੀ ਬੰਦੂਕ ਜ਼ਬਤ ਕਰ ਲਈ ਗਈ। ਮਜ਼ਾਰਾ ਕੋਈ ਸੀ ਅਤੇ ਬੰਦੂਕਾਂ ਕਿਸੇ ਦੀਆਂ ਜ਼ਬਤ ਕਰ ਲਈਆਂ ਗਈਆਂ। ਇਹ ਕਾਰਵਾਈ ਇਸ ਲਈ ਕੀਤੀ ਗਈ ਕਿਉਂਕਿ ਪਿੰਡ ਤਾਰਾ ਗੜ੍ਹ, ਦਾ ਜ਼ਿਲਾ ਪਰਿਸ਼ਦ ਦਾ ਉਹ ਚੇਅਰਮੈਨ ਕਾਂਗਰਸੀ ਸੀ। ਫਿਰ, ਸਪੀਕਰ ਸਾਹਿਬ, ਤਲਵੰਡੀ ਰਾਮਾਂ ਦਾ ਲੰਬੜਦਾਰ ਕਤਲ ਹੋ ਗਿਆ (ਵਿਘਨ) ਮੈਂ ਕੋਈ ਲੈਕਚਰ ਨਹੀਂ ਦੇ ਰਿਹਾ, ਵਾਕਿਆਤ ਦਸ ਰਿਹਾ ਹਾਂ। ਤਲਵੰਡੀ ਰਾਮਾ ਦਾ ਲੰਬੜਦਾਰ ਪਾਲ ਸਿੰਘ ਕਤਲ ਹੋ ਗਿਆ। ਸਪੀਕਰ ਸਾਹਿਬ, ਆਪ ਹੈਰਾਨ ਹੋਵੋਗੇ ਕਿ ਉਸ ਦੇ ਭਰਾ ਜਸਪਾਲ ਸਿਘ ਨੂੰ, ਜੋ ਕਿ ਇਕ ਮਾਮੂਲੀ ਸਿਪਾਹੀ ਹੈ ਅਤੇ ਗੁਰਦਾਸਪੁਰ ਲਗਿਆ ਹੋਇਆ ਸੀ, ਉਸ ਨੂੰ ਤਬਦੀਲ ਕੀਤਾ ਗਿਆ ਕਿਉਂਕਿ ਡੇਰਾ ਬਾਬਾ ਨਾਨਕ ਦੇ ਗੁਰਦੁਆਰਾ ਪਰਬੰਧਕ ਕਮੇਟੀ ਦੇ ਪਰਧਾਨ ਸਰਦਾਰ ਗੁਰਬਚਨ ਸਿੰਘ ਨੇ ਸੰਤ ਚੰਨਣ ਸਿੰਘ ਨੂੰ ਕਹਿ ਕੇ ਉਸ ਦੀ ਟ੍ਰਾਂਸਫਰ ਕਰਵਾਈ। ਉਸ ਨੂੰ ਜਲੰਧਰੋਂ ਇਕ ਸਰਕਾਰੀ ਅਫਸਰ ਨੇ ਦਸਿਆ ਕਿ ਉਹ ਤਾਂ ਮਜਬੂਰ ਹੈ ਕਿਉਂਕਿ ਉਸ ਨੂੰ ਤਬਦੀਲ ਕਰਨ ਲਈ ਸੰਤ ਚੰਨਣ ਸਿੰਘ ਹੋਰਾਂ ਨੇ ਕਿਹਾ ਹੈ।

ਉਨ੍ਹਾਂ ਨੇ ਉਸਨੂੰ ਕਿਹਾ ਤੂੰ ਉਸ ਕੇਸ ਦੀ ਪੈਰਵੀ ਕਰਨੀ ਛਡ ਦੇ। ਮੈਂ ਸਮਝਦਾ ਹਾਂ ਇਹ ਮਾੜੀ ਗਲ ਹੈ। ਇਕ ਧਾਰਮਿਕ ਨੇਤਾ ਜਿਸ ਦਾ ਦਰਜਾ ਐਸ. ਜੀ. ਪੀ. ਸੀ ਦੇ ਪ੍ਰਧਾਨ ਦਾ ਮੈਂ ਹੋਵੇ ਸਮਝਦਾ ਹਾਂ ਕਿ ਪੂਜਾ ਕਰਨੀ ਚਾਹੀਦੀ ਹੈ ਅਤੇ ਉਸ ਨੂੰ ਪਾਲਿਟਿਕਸ ਵਿਚ ਹਿਸਾ ਨਹੀਂ ਲੈਣਾ ਚਾਹੀਦਾ। (ਵਿਘਨ)

**Mr. Speaker** : Please resume your seat.

**ਸਰਦਾਰ ਸੰਤੋਖ ਸਿੰਘ ਰੰਧਾਵਾ** : ਮੈਂ, ਸਪੀਕਰ ਸਾਹਿਬ, ਇਕ ਅਰਜ਼ ਕਰਨੀ ਚਾਹੁੰਦਾ ਹਾਂ ਕਿ ਰਾਹੂਵਾਲ ਵਿਚ ਮੇਰੇ ਹਲਕੇ ਵਿਚ (ਵਿਘਨ), ਰਹੂਵਾਲ ਵਿਚ ਇਕ ਛੋਟਾ ਜਿਹਾ ਦੁਕਾਨ-ਦਾਰ ਹੈ, ਲਾਲ ਚੰਦ ਮੈਂ ਉਸ ਦੀ ਗਲ ਆਪ ਦੇ ਸਾਹਮਣੇ ਪੇਸ਼ ਕਰਦਾ ਹਾਂ। (ਵਿਘਨ)

**ਇਕ ਮਾਨਯੋਗ ਮੈਂਬਰ** : ਸੰਤ ਚੰਨਣ ਸਿੰਘ ਬਾਰੇ ਜੋ ਕਿਹਾ ਗਿਆ ਹੈ, ਵਾਪਸ ਲਿਆ ਜਾਵੇ। (ਵਿਘਨ, ਸ਼ੋਰ)

**ਸ੍ਰੀ ਸਪੀਕਰ** : ਇਸ ਹਾਊਸ ਵਿਚ ਜਿਹੜਾ ਸਜਨ ਹਾਜ਼ਰ ਹੋ ਕੇ ਆਪਣੇ ਆਪ ਨੂੰ ਡੀਫੈਂਡ ਨਾ ਕਰ ਸਕੇ, ਉਸ ਦੇ ਮਤੱਲਿਕ ਕੁਝ ਨਹੀਂ ਕਹਿਣਾ ਚਾਹੀਦਾ। (ਵਿਘਨ, ਸ਼ੋਰ) (Nothing may be said against any person who cannot be present in the House to defend himself.)

**ਸਰਦਾਰ ਸੰਤੋਖ ਸਿੰਘ ਰੰਧਾਵਾ** : ਜਿਹੜੇ ਆਦਮੀ ਦਖਲ ਦਿੰਦੇ ਨੇ ਮੈਂ ਤਾਂ ਉਨ੍ਹਾਂ ਦੇ ਬਾਰੇ ਵਿਚ ਕਿਹਾ ਹੈ। ਮੈਂ ਕਿਸੇ ਦਾ ਨਾਮ ਨਹੀਂ ਲਿਆ। (ਵਿਘਨ) (ਸ਼ੋਰ)

**Mr. Speaker** : Please take your seat. No interruptions please.

**Sirdar Kapur Singh** : On a point of order, Mr. Speaker, Sir, Rule 100 of the Rules of Procedure and Conduct of Business in the Punjab Legislative Assembly is quite clear. Every speech, according to this Rule, shall be strictly relevant to the matter before the Assembly. The matter before the Assembly is a 'No-confidence Motion' against the Government. The hon. Member is going into the crime situation in the State (Interruptions and Noise in the House). Mr. Speaker, why don't they allow me to speak ? The hon. Member is not speaking on the conduct of the Chief Minister or any other Minister. He is, therefore, irrelevant and he must be stopped from speaking (Interruptions and noise in the House.)

**ਸਰਦਾਰ ਸੰਤੋਖ ਸਿੰਘ ਰੰਧਾਵਾ** : ਸਪੀਕਰ ਸਾਹਿਬ, ਫਾਹੂਵਾਲ ਵਿਚ ਮੇਰੇ ਹਲਕੇ ਵਿਚ ਪੰਡਤ ਲਾਲ ਚੰਦ ਇਕ ਮਾਮੂਲੀ ਦੁਕਾਨਦਾਰ ਆਪਣੀ ਦੁਕਾਨ ਤੇ ਬੈਠਾ ਸੀ ਤਾਂ ਤਿੰਨ ਸ਼ਰਾਬੀ ਉਥੇ ਪਹੁੰਚ ਜਾਂਦੇ ਹਨ। ਮੈਂ ਸਰਦਾਰ ਕਪੂਰ ਸਿੰਘ ਹੋਰਾਂ ਨੂੰ ਇਹ ਦਸ ਦਿਆਂ ਕਿ ਉਹ ਤਿੰਨੇ ਹੀ ਸਿਖ ਸਨ। ਉਨਾਂ ਨੇ ਸਿਗਰਟਾਂ ਮੰਗੀਆਂ (ਵਿਘਨ) ਅਤੇ ਦੁਕਾਨਦਾਰ ਨੇ ਡਬੀ ਦਿਤੀ (ਵਿਘਨ) (ਬਹੁਤ ਸ਼ੋਰ)

**ਸਰਦਾਰ ਜਸਦੇਵ ਸਿੰਘ ਸੰਧੂ** : ਇਹ ਬਕਵਾਸ ਹੈ, ਇਹ ਵਾਪਸ ਲਏ (ਵਿਘਨ ਸ਼ੋਰ)

**Mr. Speaker** : Order please.

**ਸਰਦਾਰ ਸੰਤੋਖ ਸਿੰਘ ਰੰਧਾਵਾ** : ਇਹ ਤਾਂ ਐਫ. ਆਈ. ਆਰ. ਵਿਚ ਦਰਜ ਹੈ ਕਿ ਡਬੀ ਦੀ ਕੀਮਤ ਦੁਕਾਨਦਾਰ ਨੇ ਮੰਗੀ (ਵਿਘਨ, ਸ਼ੋਰ)

**Mr. Speaker** : Order please.

(ਇਸ ਸਮੇਂ ਕਈ ਮਾਨਯੋਗ ਮੈਂਬਰ ਸਰਕਾਰੀ ਬੈਂਚਾਂ ਤੋਂ ਪੁਆਇੰਟ ਆਫ਼ ਆਰਡਰ ਲਈ ਖੜੇ ਹੋ ਗਏ।)

**ਸਰਦਾਰ ਜਸਦੇਵ ਸਿੰਘ ਸੰਧੂ :** ਇਹ ਸਿਖਾਂ ਦੇ ਖਿਲਾਫ ਗਲ ਕਰਦਾ ਹੈ । ਇਹ ਸ਼ਬਦ ਵਾਪਸ ਲੈਣੇ ਚਾਹੀਦੇ ਹਨ । (ਸਰਦਾਰ ਗੁਰਬਚਨ ਸਿੰਘ ਵਲੋਂ ਵਿਘਨ)

**ਸਰਦਾਰ ਸੰਤੋਖ ਸਿੰਘ ਰੰਧਾਵਾ :** ਇਹ ਗਲ ਤਾਂ ਐਫ. ਆਈ. ਆਰ. ਵਿਚ ਦਰਜ ਹੈ ।

**Mr. Speaker :** Order please.

**Voices :** Let him withdraw these words.

(Uproar in the House)

**Sardar Jasdev Singh Sandhu :** Sir, the hon. Member is speaking against the Sikhs. He is insulting the Sikh religion, He should withdraw these words. (Uproar in the House).

(ਇਸ ਸਮੇਂ ਕਈ ਮੈਂਬਰ ਉਠ ਕੇ ਖੜੇ ਹੋ ਗਏ ਅਤੇ ਮੰਗ ਕਰਨ ਲਗ ਪਏ ਕਿ ਇਹ ਲਫਜ਼ ਵਿਦਡਰਾ ਹੋਣੇ ਚਾਹੀਦੇ ਹਨ)

(ਵਿਘਨ) (ਸ਼ੋਰ)

**ਸਰਦਾਰ ਸੰਤੋਖ ਸਿੰਘ ਰੰਧਾਵਾ :** ਇਸ ਗਲ ਦੀ ਪੜਤਾਲ ਕਰਾਈ ਜਾਵੇ, ਸਪੀਕਰ ਸਾਹਿਬ, ਕਿ ਇਹ ਗਲ ਤਾਂ ਐਫ. ਆਈ. ਆਰ. ਵਿਚ ਦਰਜ ਹੈ । (ਵਿਘਨ)

**ਸਰਦਾਰ ਜਸਦੇਵ ਸਿੰਘ ਸੰਧੂ :** ਇਹ ਲਫਜ਼ ਸਿਖਾਂ ਦੇ ਖਿਲਾਫ ਹਨ । ਇਨ੍ਹਾਂ ਨੂੰ ਵਾਪਸ ਲਏ, ਨਹੀਂ ਤਾਂ ਬਿਲਕੁਲ ਨਹੀਂ ਬੋਲਣ ਦਿਆਂਗੇ । He shall have to withdraw those words. (ਵਿਘਨ, ਸ਼ੋਰ)

**ਸਰਦਾਰ ਸੰਤੋਖ ਸਿੰਘ ਰੰਧਾਵਾ :** ਸਪੀਕਰ ਸਾਹਿਬ, ਇਨ੍ਹਾਂ ਨੂੰ ਬੰਦ ਕਰੋ (ਵਿਘਨ) (ਸ਼ੋਰ) (ਸਰਦਾਰ ਜਸਦੇਵ ਸਿੰਘ ਅਤੇ ਹੋਰ ਮੈਂਬਰਾਂ ਵਲੋਂ ਇਤਰਾਜ਼)

**Mr. Speaker :** Order please.

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਕਿਸੇ ਮੈਂਬਰ ਨੂੰ ਕਿਸੇ ਵੀ ਰੀਲੀਜਨ ਦੇ ਖਿਲਾਫ ਨਹੀਂ ਬੋਲਣਾ ਚਾਹੀਦਾ । (ਵਿਘਨ) (ਸ਼ੋਰ)

**ਸਰਦਾਰ ਜਸਦੇਵ ਸਿੰਘ ਸੰਧੂ :** ਪਹਿਲਾਂ ਵਿਦਡਰਾ ਕਰਾਉ, ਉਹ ਲਫ਼ਜ਼ । (ਵਿਘਨ)

(ਇਕ ਅਵਾਜ਼ : ਇਸ ਨੂੰ ਲਗਾਮ ਦੇ ਕੇ ਰਖੋ)

**ਕੈਪਟਨ ਰਤਨ ਸਿੰਘ :** ਇਹ ਆਪ ਗੁਰਸਿਖ ਨੇ ਅਤੇ ਸਿਖ ਰਿਲੀਜਨ ਵਿਚ ਬੀਲੀਵ ਕਰਦੇ ਨੇ । ਮੈਂ ਇਨ੍ਹਾਂ ਨੂੰ ਵੀ ਕਹਾਂਗਾ ਕਿ ਅਗਰ ਐਫ. ਆਈ. ਆਰ. ਸਹੀ ਹੋਵੇ ਅਤੇ ਇਸ ਤਰ੍ਹਾਂ ਦੀ ਗਲ ਉਸ ਵਿਚ ਦਰਜ ਹੋਵੇ ਤਾਂ ਇਨ੍ਹਾਂ ਦਾ ਕਸੂਰ ਨਹੀਂ ਤੇ ਜੇਕਰ ਐਫ. ਆਈ. ਆਰ. ਵਿਚ ਇਹ ਗਲ ਦਰਜ ਨਹੀਂ ਤਾਂ ਆਨਰੇਬਲ ਮੈਂਬਰ ਨੂੰ ਕਹਾਂਗਾ ਕਿ ਉਹ ਮਾਫੀ ਮੰਗੇ ਅਤੇ ਇਹ ਲਫਜ਼ ਵਿਦਡਰਾ ਕਰ ਲੈਣ । ਗੁਰੂ ਗ੍ਰੰਥ ਸਾਹਿਬ ਨੂੰ ਹਿੰਦੂ ਅਤੇ ਸਿਖ ਮੰਨਦੇ ਹਨ ਇਸ ਲਈ ਜਿਥੇ ਤਕ ਮਜ਼ਹਬ ਦਾ ਤਅੱਲਕ ਹੈ ਇਸ ਤਰ੍ਹਾਂ ਦੀ ਕੋਈ ਗਲ ਨਹੀਂ ਕਹਿਣੀ ਚਾਹੀਦੀ ਅਤੇ ਮੈਂ ਤੁਹਾਨੂੰ ਵੀ ਕਹਾਂਗਾ ਕਿ ਕਾਹਲੇ ਨਹੀਂ ਪੈਣਾ ਚਾਹੀਦਾ । (ਵਿਘਨ) (ਸ਼ੋਰ)

**ਸਰਦਾਰ ਸੰਤੋਖ ਸਿੰਘ ਰੰਧਾਵਾ :** ਮੈਂ ਕਹਾਂਗਾ ਕਿ ਐਫ. ਆਈ. ਆਰ. ਦੇਖ ਲਈ ਜਾਵੇ (ਵਿਘਨ) (ਸ਼ੋਰ)

**Mr. Speaker.** Please withdraw those words.

**ਸਰਦਾਰ ਸੰਤੋਖ ਸਿੰਘ ਰੰਧਾਵਾ** : ਤੁਸੀਂ ਇਨਕੁਆਇਰੀ ਕਰਵਾ ਲਉ। ਜੇਕਰ ਇਹ ਗਲਤ ਹੋਵੇ ਤਾਂ ਜੋ ਚਾਹੋ ਕਰਨ ਨੂੰ ਤਿਆਰ ਹਾਂ (ਵਿਘਨ) (ਸ਼ੋਰ) ਉਸ ਦੁਕਾਨਦਾਰ ਨੂੰ ਪੁਛ ਲੈਣ, ਪੜਤਾਲ ਕਰਵਾ ਲੈਣ। (ਵਿਘਨ)

**Mr. Speaker** : Please resume your seat now.

**ਸਰਦਾਰ ਸੰਤੋਖ ਸਿੰਘ ਰੰਧਾਵਾ** : ਸਪੀਕਰ ਸਾਹਿਬ, ਗਲ ਤਾਂ ਕਰ ਲੈਣ ਦਿਉ।

**ਸਰਦਾਰ ਗੁਰਬਚਨ ਸਿੰਘ ਅਤੇ ਵੈਦ ਕਰਤਾਰ ਸਿੰਘ** : ਲਫਜ਼ ਵਾਪਸ ਲਓ (ਵਿਘਨ ਸ਼ੋਰ)

**Mr. Speaker :** Please withdraw your words.

**ਸਰਦਾਰ ਸੰਤੋਖ ਸਿੰਘ ਰੰਧਾਵਾ** : ਮੈਂ ਇਹ ਲਫਜ਼ ਵਾਪਸ ਲੈਂਦਾ ਹਾਂ। ਮੈਂ ਪੂਰਨ ਸਿਖੀ ਵਿਚ ਵਿਸ਼ਵਾਸ਼ ਰਖਦਾ ਹਾਂ ਅਤੇ ਸਪੀਕਰ ਸਾਹਿਬ, ਮੈਂ ਉਹ ਲਫਜ਼ ਜਿਸ ਨਾਲ ਮਰਿਆਦਾ ਭੰਗ ਹੋਵੇ, ਕਦੇ ਵੀ ਕਹਿਣ ਨੂੰ ਤਿਆਰ ਨਹੀਂ। (ਵਿਘਨ) ਮੈਂ ਤਾਂ ਪਹਿਲਾਂ ਹੀ ਲਫਜ਼ ਵਾਪਸ ਲੈ ਲਏ ਹਨ। ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਇਸ ਗਲ ਦੀ ਪੜਤਾਲ ਕਰਵਾ ਲੈਣ ਕਿ ਐਫ. ਆਈ. ਆਰ. ਵਿਚ ਕੀ ਦਰਜ ਹੈ। (ਵਿਘਨ)

**Mr. Speaker :** Please wind up.

**ਸਰਦਾਰ ਸੰਤੋਖ ਸਿੰਘ ਰੰਧਾਵਾ** : ਉਸ ਆਦਮੀ ਨੂੰ ਬੰਦੂਕ ਨਾਲ ......(ਵਿਘਨ)

**Mr. Speaker** : Please resume your seat.

**ਸਰਦਾਰ ਸੰਤੋਖ ਸਿੰਘ ਰੰਧਾਵਾ** : ਸਪੀਕਰ ਸਾਹਿਬ, ਤੁਸੀਂ ਮੇਰੇ ਨਾਲ ਧੱਕਾ ਕਰ ਰਹੇ ਹੋ, ਇਹ ਬੇਇਨਸਾਫੀ ਹੈ। (ਵਿਘਨ)

**ਇਕ ਆਵਾਜ਼** : ਲਫਜ਼ ਬਿਨਾਂ ਸ਼ਰਤ ਵਾਪਸ ਲਓ।

**Mr. Speaker** : He has already withdrawn those words.

**ਸਰਦਾਰ ਸੰਤੋਖ ਸਿੰਘ ਰੰਧਾਵਾ** : ਮੇਰੀ ਗਲ ਤਾਂ, ਸਪੀਕਰ ਸਾਹਿਬ, ਖਤਮ ਹੋਣ ਵਾਲੀ ਸੀ। ਮੈਂ ਲਫਜ਼ ਵਾਪਸ ਲਏ ਹਨ। ਮੈਨੂੰ ਟਾਈਮ ਨਾ ਦੇਣਾ ਮੇਰੇ ਨਾਲ ਧੱਕਾ ਹੋਵੇਗਾ। (ਵਿਘਨ) ਮੈਂ ਲਫਜ਼ ਬਿਨਾਂ ਸ਼ਰਤ ਵਾਪਸ ਲੈ ਲਏ ਹਨ।

ਉਨ੍ਹਾਂ ਗੁੰਡਿਆਂ ਨੇ ਉਸ ਦੁਕਾਨਦਾਰ ਨੂੰ ਚੀਜ਼ ਦੇ ਪੈਸੇ ਵੀ ਨਾ ਦਿੱਤੇ ਅਤੇ ਉਸ ਤੇ ਫਾਇਰਿੰਗ ਕਰ ਦਿਤੀ। ਉਸ ਦੀ ਔਰਤ ਜੋ ਛੁੜਾਨ ਆਈ, ਉਸ ਨੂੰ ਜ਼ਖਮੀ ਕਰ ਦਿਤਾ ਅਤੇ ਉਸ ਦੇ ਭਰਾ ਨੂੰ ਜ਼ਖਮੀ ਕਰ ਦਿਤਾ। ਫਿਰ ਉਨ੍ਹਾਂ ਨੂੰ ਧਿਆਨਪੁਰ ਦੇ ਹਸਪਤਾਲ ਵਿਚ ਲਿਜਾਇਆ ਗਿਆ ਪਰ ਉਥੇ ਦਾਖਲ ਨਹੀਂ ਕੀਤਾ ਗਿਆ, ਡਾਕਟਰ ਗੈਰਹਾਜ਼ਰ ਸੀ। 24 ਘੰਟੇ ਦਾਖਲ ਨਾ ਹੋ ਸਕੇ। ਫਿਰ ਇਥੋਂ ਚਿਟ ਲਿਜਾਕੇ ਧਿਆਨਪੁਰ ਦੇ ਹਸਪਤਾਲ ਵਿਚ ਦਾਖਲਾ ਮਿਲਿਆ।

**Mr. Speaker** : Please resume your seat.

**ਸਰਦਾਰ ਸੰਤੋਖ ਸਿੰਘ ਰੰਧਾਵਾ** : ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਇਸ ਹਾਊਸ ਵਿਚ ਕਿ ਜਿਨ੍ਹਾਂ ਨੇ ਕਾਂਗਰਸ ਨੂੰ ਵੋਟ ਪਾਏ, ਉਨ੍ਹਾਂ ਨੂੰ ਕਿਸ ਤਰ੍ਹਾਂ ਗੋਲੀਆਂ ਨਾਲ ਭੁੰਨਿਆਂ ਜਾ ਰਿਹਾ ਹੈ। ਡੇਰਾ ਬਾਬਾ ਨਾਨਕ ਵਿਚ ਗੁੰਡਿਆਂ ਨੇ ਇਕ ਔਰਤ ਨੂੰ ਅਗਵਾ ਕਰ ਲਿਆ, ਜਿਹੜੇ ਬੰਦੇ

[ਸਰਦਾਰ ਸੰਤੋਖ ਸਿੰਘ ਰੰਧਾਵਾ

ਰਿਪੋਰਟ ਦਰਜ ਕਰਵਾਉਣ ਗਏ ਤਾਂ ਬਜਾਏ ਉਨ੍ਹਾਂ ਦੀ ਗਲ ਸੁਣਨ ਦੇ ਉਨ੍ਹਾਂ ਵਿਚੋਂ ਗਿਆਨੀ ਸੁਰਜੀਤ ਸਿੰਘ ਨੂੰ ਫੜ ਲਿਆ, ਉਸ ਨੂੰ ਲਾਨ-ਤਾਨ ਹੀ ਨਹੀਂ ਕੀਤੀ, ਉਸ ਨੂੰ ਬੁਰੀ ਤਰ੍ਹਾਂ ਕੁਟਿਆ ਅਤੇ ਹਵਾਲਾਤ ਵਿਚ ਦੇ ਦਿਤਾ ਗਿਆ। ਜਦੋਂ ਵੀ ਉਸ ਦੀ ਕੁਟਾਈ ਹੋਈ ਉਸ ਨੂੰ ਹਵਾਲਾਤ ਵਿਚੋਂ ਬਾਹਰ ਕਢ ਕੇ ਕੁਟਾਈ ਕਰਨੀ। ਇਹ ਸਿਰਫ ਇਸ ਲਈ ਕਿ ਉਸ ਨੇ ਕਾਂਗਰਸ ਨੂੰ ਵੋਟ ਪਾਈ ਸੀ। ਗਿਆਨੀ ਸੁਰਜੀਤ ਸਿੰਘ ਪੰਜ ਬਾਣੀਆਂ ਦਾ ਪਾਠੀ ਹੈ, ਪਰ ਉਸ ਦੇ ਕੇਸ ਪੁਟੇ ਗਏ, ਉਸ ਦੀ ਦਾੜ੍ਹੀ ਪੁੱਟੀ ਗਈ, ਇਸ ਤਰ੍ਹਾਂ ਦੇ ਪਿੰਡਾਂ ਵਿਚ ਪੁਲਿਸ ਨੇ ਹਾਲਾਤ ਕੀਤੇ ਹੋਏ ਹਨ, ਇਸ ਲਈ ਮਜਬੂਰ ਹੋ ਕੇ ਅਸੀਂ ਇਸ ਗਵਰਨਮੈਂਟ ਦੇ ਖਿਲਾਫ ਬੇਪ੍ਰਤੀਤੀ ਦਾ ਮਤਾ ਲਿਆਂਦਾ ਹੈ, ਜਿਹੜਾ ਕਿ ਪਾਸ ਹੋਣਾ ਚਾਹੀਦਾ ਹੈ।

(ਇਸ ਵੇਲੇ ਸਾਥੀ ਰੂਪ ਲਾਲ ਅਤੇ ਚੌਧਰੀ ਬਲਬੀਰ ਸਿੰਘ ਬੋਲਣ ਲਈ ਖੜੇ ਹੋਏ ਅਤੇ ਚੇਅਰ ਨੇ ਸਾਥੀ ਰੂਪ ਲਾਲ ਨੂੰ ਬੋਲਣ ਲਈ ਕਾਲ ਕੀਤਾ।)

**ਸਰਦਾਰ ਉਮਰਾਓ ਸਿੰਘ** : On a point of order, Sir. ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਦੋਂ ਕਿਸੇ ਪਾਰਟੀ ਦੇ ਦੋ ਆਦਮੀ ਖੜੇ ਹੋਣ ਤਾਂ ਪਹਿਲਾਂ ਕੀ ਸੀਨੀਅਰ ਮੈਂਬਰ ਨੂੰ ਮੌਕਾ ਮਿਲਦਾ ਹੈ ਜਾਂ ਚੇਅਰ ਦੀ ਮਰਜ਼ੀ ਹੁਦੀ ਹੈ, ਜਿਸ ਨੂੰ ਚਾਹੇ ਕਹੇ।

**ਸ਼੍ਰੀ ਸਪੀਕਰ** : ਮੇਰੇ ਪਾਸ ਸਾਥੀ ਰੂਪ ਲਾਲ ਦੀ ਇਕ ਚਿਠੀ ਆਈ ਹੈ, ਜਿਸ ਵਿਚ ਉਨ੍ਹਾਂ ਨੇ ਲਿਖਿਆ ਹੈ ਕਿ ਮੈਂ ਚੌਧਰੀ ਬਲਬੀਰ ਸਿੰਘ ਨੂੰ ਆਪਣਾ ਲੀਡਰ ਨਹੀਂ ਮੰਨਦਾ। (ਤਾੜੀਆਂ) ਮੈਨੂੰ ਪੂਰਾ ਟਾਈਮ ਮਿਲਣਾ ਚਾਹੀਦਾ ਹੈ। (I have received a letter from Sathi Roop Lal in which the hon. Member has stated that Chaudhri Balbir Singh is not leader of his party (Cheers) and that he should be given full time.)

**ਸਰਦਾਰ ਬਲਵੰਤ ਸਿੰਘ** : ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਬੇਵਿਸ਼ਵਾਸੀ ਦੇ ਮਤੇ ਤੇ ਚੌਧਰੀ ਬਲਬੀਰ ਸਿੰਘ ਨੇ ਵੀ ਬੋਲਣਾ ਸੀ, ਇਸ ਤੋਂ ਪਹਿਲਾਂ ਕਿ ਮੁਖ ਮੰਤਰੀ ਜੀ ਬੋਲਣ ਥੋੜ੍ਹਾ ਟਾਈਮ ਚੌਧਰੀ ਬਲਬੀਰ ਸਿੰਘ ਨੂੰ ਵੀ ਦੇ ਦਿਤਾ ਜਾਵੇ।

**Mr. Speaker** : This is no point of order.

**ਸਾਥੀ ਰੂਪ ਲਾਲ** (ਮੋਗਾ) : ਸਪੀਕਰ ਸਾਹਿਬ, ਕਾਂਗਰਸ ਪਾਰਟੀ ਦੇ ਡਿਪਟੀ ਲੀਡਰ ਨੇ ਜਿਹੜਾ ਬੇਪ੍ਰਤੀਤੀ ਦਾ ਮਤਾ ਪੇਸ਼ ਕੀਤਾ ਹੈ, ਮੈਂ ਇਸ ਦੇ ਖਿਲਾਫ ਬੋਲਣ ਲਈ ਖੜਾ ਹੋਇਆ ਹਾਂ। ਕਾਂਗਰਸ ਪਾਰਟੀ ਦੇ ਡਿਪਟੀ ਲੀਡਰ ਨੇ ਇਹ ਮਤਾ ਪੇਸ਼ ਕਰਕੇ ਇਹੀ ਮਿਸਾਲ ਕਾਇਮ ਕੀਤੀ ਹੈ "ਆ ਬੈਲ ਮੁਝੇ ਮਾਰ"। ਇਸ ਮਤੇ ਰਾਹੀਂ ਉਨ੍ਹਾਂ ਨੇ ਆਪਣੀਆਂ ਸਾਰੀਆਂ ਕਾਰਗੁਜ਼ਾਰੀਆਂ ਨੰਗੀਆਂ ਕਰ ਲਈਆਂ ਹਨ, ਆਪਣੀਆਂ ਕਰਤੂਤਾਂ ਆਪ ਹੀ ਫੋਲ ਲਈਆਂ ਹਨ। (ਹਾਸਾ) ਅੱਜ ਆਪ ਨੂੰ ਤਾਂ ਪਤਾ ਹੀ ਹੈ ਕਿਵੇਂ ਬਾਰ ਬਾਰ ਹਾਊਸ ਨੂੰ ਚਲਾਉਣ ਦੀ ਕੋਸ਼ਿਸ਼ ਕੀਤੀ ਗਈ ਪਰ ਇਹ ਭੈੜੀਆਂ ਗੱਲਾਂ ਕਰਨ ਵਾਲੇ ਚਮਚੇ ਲਗਾਤਾਰ ਦੋ ਦਿਨਾਂ ਤੋਂ ਛੇੜ ਛਾੜ ਕਰਦੇ ਚਲੇ ਆ ਰਹੇ ਹਨ। ਅੱਜ ਇਨ੍ਹਾਂ ਦੀਆਂ ਹੀ ਕਰਤੂਤਾਂ ਇਨ੍ਹਾਂ ਦੇ ਆਪਣੇ ਹਥੋਂ ਹੀ ਨੰਗੀਆਂ ਹੋ ਗਈਆਂ ਹਨ। ਇਹ ਲਗਾਤਾਰ 20 ਸਾਲ ਲੋਕਾਂ ਨੂੰ ਟਪਲੇਬਾਜ਼ੀ ਦੇ ਨਾਅਰੇ ਦਿੰਦੇ ਰਹੇ ਅਤੇ ਰਾਜ ਕਰਦੇ ਰਹੇ। ਇਕ ਦੂਸਰੇ ਨੂੰ ਲੜਾਉਣ ਦੀ ਲੜਾਈ ਜਾਰੀ ਰਖੀ, 20 ਸਾਲ ਕੋਈ ਮੁਲਕ ਦਾ ਕੰਮ ਨਹੀਂ ਕੀਤਾ। ਘਰ ਘਰ ਦੇ ਵਿਚ ਲੜਾਈ ਪਵਾਈ, ਇਨ੍ਹਾਂ ਨੇ ਪੰਜਾਬੀ ਜ਼ਬਾਨ ਦੇ ਖਿਲਾਫ ਇਕ ਦੂਜੇ ਨੂੰ ਉਕਸਾਇਆ, ਪੰਜਾਬ ਅੰਦਰ ਖੂਨ-ਖਰਾਬੇ

ਕਰਵਾਏ, ਜਿਹੜੇ ਆਪਣੇ ਬੰਦੇ ਸਨ, ਉਨ੍ਹਾਂ ਨੂੰ ਜੀਪਾਂ ਦੇ ਕੋਟੇ, ਪਰਮਿਟਾਂ ਦੇ ਲਾਲਚ ਦੇਕੇ ਪਾਲਿਆ। ਮੈਨੂੰ ਤਾਂ ਹਾਊਸ ਨੂੰ ਦਸਦਿਆਂ ਇਹ ਹੈਰਾਨੀ ਹੁੰਦੀ ਹੈ ਕਿ ਇਕ ਮਾਸਟਰਨੀ ਨੂੰ ਖੂਹ ਦੀਆਂ ਟਿੰਡਾਂ ਦਾ ਪਰਮਿਟ ਦਿਤਾ (ਸ਼ੇਮ ਸ਼ੇਮ) ਮੈਨੂੰ ਇਨ੍ਹਾਂ ਦੀਆਂ ਕਾਰਗੁਜ਼ਾਰੀਆਂ ਨਾਲ ਮਿਲਦੀ ਇਕ ਗਿਦੜ ਅਤੇ ਗਿਦੜੀ ਦੀ ਕਹਾਣੀ ਯਾਦ ਆ ਗਈ ਹੈ। ਉਹ ਇਹ ਕਿ ਇਕ ਗਿਦੜੀ ਨੇ ਬੱਚੇ ਦੇਣੇ ਸੀ ਉਹ ਗਿਦੜ ਨਾਲ ਟੋਆ ਭਾਲਦੀ ਭਾਲਦੀ ਭੁਲੇਖੇ ਨਾਲ ਸ਼ੇਰ ਦੇ ਘੁਰਨੇ ਵਿਚ ਚਲੀ ਗਈ ਅਤੇ ਉਥੇ ਉਸ ਨੇ ਬੱਚੇ ਦੇ ਦਿੱਤੇ, ਉਨ੍ਹਾਂ ਨੂੰ ਜਦੋਂ ਖਬਰ ਮਿਲੀ ਕਿ ਇਹ ਸ਼ੇਰ ਦਾ ਘੁਰਨਾ ਹੈ ਤਾਂ ਇਹ ਬਚਾਉ ਲਈ ਸਕੀਮ ਬਣਾਈ ਕਿ ਜਦੋਂ ਸ਼ੇਰ ਆਵੇ ਤਾਂ ਕਹਿਣਾ ਏ, ਰਾਣੀ ਇਹ ਬਚੇ ਕਿਉਂ ਰੋਂਦੇ ਹਨ ਤਾਂ ਕਹਿਣਾ ਇਹ ਭੁੱਖੇ ਹਨ ਸ਼ੇਰ ਦਾ ਮਾਸ ਮੰਗਦੇ ਹਨ। ਜਦੋਂ ਸ਼ੇਰ ਆਇਆ, ਉਨ੍ਹਾਂ ਨੇ ਇਸ ਤਰ੍ਹਾਂ ਉਚੀ ਉਚੀ ਕਹਿਣਾ ਸ਼ੁਰੂ ਕਰ ਦਿੱਤਾ। ਸ਼ੇਰ ਸੁਣਦੇ ਸਾਰ ਉਥੋਂ ਡਰਦਾ ਮੁੜ ਗਿਆ। ਰਸਤੇ ਵਿਚ ਇਕ ਬਾਂਦਰ, ਇਨ੍ਹਾਂ ਵਰਗਾ ਜਿਹੜਾ ਉਥੇ ਰਹਿੰਦਾ ਸੀ। ...... (ਸ਼ੋਰ)

**ਕੈਪਟਨ ਰਤਨ ਸਿੰਘ** : On a point of order, Sir ਇਹ ਜਿਹੜੇ ਸ਼ਬਦ ਵਰਤੇ ਜਾ ਰਹੇ ਹਨ ਅਨ-ਪਾਰਲੀਮੈਂਟਰੀ ਹਨ, ਇਹ ਮੁਨਾਸਿਬ ਨਹੀਂ, ਵਾਪਸ ਹੋਣੇ ਚਾਹੀਦੇ ਹਨ। He has all the qualities of a dog reality.

**ਸ੍ਰੀ ਜੋਗਿੰਦਰ ਪਾਲ ਪਾਂਡੇ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ ਇਹ ਸ਼ਖਸ ਕਦੇ ਇਸ ਪਾਸੇ ਦੇ ਮੈਂਬਰਾਂ ਨੂੰ ਗਿਦੜ ਕਹਿੰਦਾ ਹੈ ਅਤੇ ਕਦੇ ਬਾਂਦਰ। ਇਹ ਬਾਂਦਰ ਅਤੇ ਗਿਦੜ ਕਿਧਰ ਬੈਠੇ ਹਨ ਇਸ ਦਾ ਨਿਰਣਾ ਤੁਸੀਂ ਕਰਨਾ ਹੈ...... (ਵਿਘਨ) (ਸ਼ੋਰ) ਤੁਸੀਂ ਇਸ ਨੂੰ ਰੋਕੋ। (ਵਿਘਨ) (ਸ਼ੋਰ) ਇਨ੍ਹਾਂ ਦੇ ਸ਼ਬਦ ਵਾਪਸ ਕਰਾਓ।

**ਸ੍ਰੀ ਸਪੀਕਰ** : ਕਿਸ ਨੂੰ ਬਾਂਦਰ ਕਿਹਾ ਹੈ। ਉਨ੍ਹਾਂ ਤਾਂ ਇਕ ਮਿਸਾਲ ਦਿਤੀ ਹੈ। ਉਹ ਮਿਸਾਲ ਦੇ ਸਕਦੇ ਹਨ। ਜੇ ਉਹ ਕਿਸੇ ਆਨਰੇਬਲ ਮੈਂਬਰ ਦੇ ਖਿਲਾਫ ਕਹਿਣਗੇ ਤਾਂ ਮੈਂ ਉਨ੍ਹਾਂ ਨੂੰ ਵਾਪਸ ਲੈਣ ਵਾਸਤੇ ਆਖਾਂਗਾ। (ਵਿਘਨ) ਉਹ ਤੁਹਾਡੀਆਂ ਗਲਾਂ ਸੁਣਦੇ ਰਹੇ ਹਨ, ਤੁਸੀਂ ਉਨ੍ਹਾਂ ਦੀਆਂ ਗਲਾਂ ਸੁਣੋ। (Whom has the hon. Member called a monkey? He has given an illustration and he can do so. If he uses these words for some hon. Member then I will ask him to withdraw these words. (Interruption) He has been listening to the hon Members. Now they may please listen to him.)

**ਸ੍ਰੀ ਜੁਗਿੰਦਰ ਪਾਲ ਪਾਂਡੇ** : ਸਪੀਕਰ ਸਾਹਿਬ, ਜਿਹੜਾ ਵੀ ਗੈਰਜ਼ਿੰਮੇਵਾਰੀ ਦੀਆਂ ਗਲਾਂ ਕਰਦਾ ਹੈ, ਉਸ ਨੂੰ ਤੁਸੀਂ ਰੋਕੋ। (ਵਿਘਨ)

**ਸਾਥੀ ਰੂਪ ਲਾਲ** : ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਜਦੋਂ ਗਿਦੜ ਤੇ ਗਿਦੜੀ ਨੂੰ ਪਤਾ ਲਗਾ ਕਿ ਇਹ ਸ਼ੇਰ ਦਾ ਘੁਰਨਾ ਹੈ ਤਾਂ ਗਿਦੜੀ ਨੇ ਕਿਹਾ ਕਿ ਕੋਈ ਟਪਲਾ ਮਾਰੀਏ, ਜਿਸ ਨਾਲ ਜਾਨ ਬਚ ਜਾਵੇ। (ਵਿਘਨ) (ਸ਼ੋਰ)

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਇਹ ਵੀ ਇਕ ਬਾਂਦਰ ਹੈ, ਉਹ ਬਾਂਦਰ ਜਿਸ ਦੀ ਨਕੇਲ ਸਰਦਾਰ ਗੁਰਨਾਮ ਸਿੰਘ ਦੇ ਹਥ ਵਿਚ ਹੈ। (ਸ਼ੋਰ) (ਵਿਘਨ) ਸਪੀਕਰ ਸਾਹਿਬ, ਤੁਸੀਂ ਇਸਨੂੰ ਰੋਕੋ। (ਸ਼ੋਰ)

**ਸ੍ਰੀ ਸਪੀਕਰ** : ਸਰਦਾਰ ਸਰੂਪ ਸਿੰਘ ਜੀ, ਤੁਸੀਂ ਇਹ ਲਫ਼ਜ਼ ਵਿਦਡਰਾ ਕਰੋ। (ਵਿਘਨ) (ਸ਼ੋਰ) (The hon. Member Sardar Sarup Singh should please withdraw these words.)

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਮੈਂ ਵੀ ਵਿਦਡਰਾ ਕਰਨ ਲਈ ਤਿਆਰ ਹਾਂ ਪਰ ਤੁਸੀਂ ਪਹਿਲਾਂ ਉਸ ਨੂੰ ਵਿਦਡਰਾ ਕਰਨ ਲਈ ਕਹੋ। (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਸਾਥੀ ਜੀ, ਜੇ ਤੁਸੀਂ ਇਨ੍ਹਾਂ ਨੂੰ ਬਾਂਦਰ ਕਿਹਾ ਹੈ ਤਾਂ ਤੁਸੀਂ ਵੀ ਵਾਪਸ ਲਓ। (If Sathi Roop Lal has called any hon. Member a monkey, then he should also withdraw his words.)

**ਸਾਥੀ ਰੂਪ ਲਾਲ** : ਸਪੀਕਰ ਸਾਹਿਬ, ਮੈਂ ਤਾਂ ਅਜਿਹਾ ਕੋਈ ਸ਼ਬਦ ਨਹੀਂ ਕਿਹਾ ਇਨ੍ਹਾਂ ਦੇ ਮੁਤੱਲਿਕ। ਮੈਂ ਤਾਂ ਇਕ ਮਿਸਾਲ ਦੇ ਰਿਹਾ ਹਾਂ। ਮੈਂ ਨਾ ਤਾਂ ਕਿਸੇ ਮੈਂਬਰ ਨੂੰ ਬਾਂਦਰ ਕਿਹਾ ਹੈ ਅਤੇ ਨਾ ਹੀ ਕਹਾਂਗਾ। (ਵਿਘਨ) ਤੇ, ਸਪੀਕਰ ਸਾਹਿਬ, ਜਦੋਂ ਉਨ੍ਹਾਂ ਨੂੰ ਪਤਾ ਲਗਾ ਕਿ ਇਹ ਘੁਰਨਾ ਸ਼ੇਰ ਦਾ ਹੈ ਤਾਂ ਗਿਦੜੀ ਕਹਿਣ ਲਗੀ ਕਿ ਕੋਈ ਟਪਲਾ ਲਗਾਈਏ, ਜਿਸ ਨਾਲ ਜਾਨ ਬਚ ਸਕੇ। ਗਿਦੜ ਕਹਿਣ ਲਗਾ ਕਿ ਇਕ ਟਪਲਾ ਲਗਾਉਂਦੇ ਹਾਂ। ਜਦੋਂ ਸ਼ੇਰ ਆਇਆ ਤਾਂ ਮੈਂ ਤੈਨੂੰ ਕਹਾਂਗਾ "ਚਾਂਦ ਬਿਜਲੀ" ਅਤੇ ਤੂੰ ਕਹੀਂ "ਧਰਤੀ ਧਕ ਤਰਲੋਕੀ ਨਾਥ ਸਿੰਘ ਜੀ।" ਸ਼ਾਮ ਨੂੰ ਜਦੋਂ ਉਨ੍ਹਾਂ ਨੇ ਸ਼ੇਰ ਨੂੰ ਆਉਂਦਿਆਂ ਵੇਖਿਆ ਤਾਂ ਗਿਦੜ ਨੇ ਉਚੀ ਜਿਹੀ ਆਖਿਆ "ਚਾਂਦ ਬਿਜਲੀ, ਬਚੇ ਕਿਉਂ ਰੋਂਦੇ ਹਨ?" ਤਾਂ ਗਿਦੜੀ ਨੇ ਜਵਾਬ ਦਿਤਾ ਧਰਤੀ ਧਕ ਤਰਲੋਕੀ ਨਾਥ ਸਿੰਘ ਜੀ, ਬਚੇ ਭੁਖੇ ਹਨ ਅਤੇ ਸ਼ੇਰ ਦਾ ਮਾਸ ਮੰਗਦੇ ਹਨ।" ਇਹ ਸੁਣ ਕੇ ਸ਼ੇਰ ਨੇ ਸੋਚਿਆ ਕਿ ਪਤਾ ਨਹੀਂ ਇਹ ਕਿਹੜੀਆਂ ਬਲਾਵਾਂ ਹਨ, ਜਿਨ੍ਹਾਂ ਦੇ ਬਚੇ ਵੀ ਸ਼ੇਰ ਦਾ ਮਾਸ ਮੰਗਦੇ ਹਨ। ਇਹ ਸੋਚ ਕੇ ਉਹ ਜੰਗਲ ਵਲ ਪਿਛੇ ਨੂੰ ਭਜ ਉਠਿਆ। ਰਾਹ ਵਿਚ ਉਸ ਨੂੰ ਇਕ ਲੂੰਬੜ ਮਿਲਿਆ ਤਾਂ ਉਸ ਨੇ ਸ਼ੇਰ ਨੂੰ ਪੁਛਿਆ ਕਿ ਤੂੰ ਕਿਧਰ ਨਸਿਆ ਜਾ ਰਿਹਾ ਏਂ? ਤਾਂ ਸ਼ੇਰ ਨੇ ਜਵਾਬ ਦਿਤਾ ਕਿ ਪਤਾ ਨਹੀਂ ਮੇਰੇ ਘੁਰਨੇ ਵਿਚ ਕਿਹੜੀ ਚਾਂਦ ਬਿਜਲੀ ਅਤੇ ਧਰਤੀ ਧਕ ਤਰਲੋਕੀ ਨਾਥ ਸਿੰਘ ਆ ਵੜੇ ਹਨ ਜਿਨ੍ਹਾਂ ਦੇ ਬਚੇ ਵੀ ਸ਼ੇਰ ਦਾ ਮਾਸ ਮੰਗਦੇ ਹਨ। (ਹਾਸਾ) ਤਾਂ ਲੂੰਬੜ ਨੇ ਕਿਹਾ ਕਿ ਨਹੀਂ ਉਹ ਤਾਂ ਟਪਲੇਬਾਜ਼ ਗਿਦੜ ਹੈ... (ਵਿਘਨ) (ਸ਼ੋਰ)

**ਸ੍ਰੀ ਜੁਗਿੰਦਰ ਪਾਲ ਪਾਂਡੇ** : ਸਪੀਕਰ ਸਾਹਿਬ, ਮੈਨੂੰ ਕੋਈ ਇਤਰਾਜ਼ ਨਹੀਂ ਕਿ ਸਾਥੀ ਰੂਪ ਲਾਲ ਜੀ ਸਾਡੀ ਮੋਸ਼ਨ ਦੇ ਵਿਰੁਧ ਜੋ ਮਰਜ਼ੀ ਹੈ ਕਹਿਣ। ਸਰਦਾਰ ਗੁਰਨਾਮ ਸਿੰਘ ਜੀ ਨੇ ਆਪਣੇ ਟਾਈਮ ਵਿਚੋਂ ਉਨ੍ਹਾਂ ਨੂੰ ਟਾਈਮ ਦਿਤਾ ਹੈ ਪਰ ਉਹ ਜਿਹੜੀਆਂ ਗਲਾਂ ਕਰ ਰਹੇ ਹਨ ਤੁਸੀਂ ਵੇਖੋ ਕਿ ਉਨ੍ਹਾਂ ਵਿਚ ਇਖਲਾਕ ਕਿਤਨਾ ਏ? (ਸ਼ੋਰ) (ਵਿਘਨ)

**ਕੈਪਟਨ ਰਤਨ ਸਿੰਘ** : ਮੈਂ ਇਸ ਪਾਸੇ ਬੈਠੇ ਆਨਰੇਬਲ ਮੈਂਬਰਾਂ ਨੂੰ ਕਹਾਂਗਾ ਕਿ ਸਾਥੀ ਰੂਪ ਲਾਲ ਜੀ ਜੋ ਕੁਝ ਵੀ ਕਹਿੰਦੇ ਹਨ, ਉਨ੍ਹਾਂ ਦੀਆਂ ਗਲਾਂ ਅਰਾਮ ਨਾਲ ਸੁਣ ਲਈਆਂ ਜਾਣ।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ ਦੱਖਣੀ) : ਹਾਊਸ ਸਵੇਰ ਦਾ ਬੋਰ ਹੋ ਰਿਹਾ ਸੀ। ਹੁਣ ਸਾਥੀ ਜੀ ਅਲਫ ਲੈਲਾ ਦੀ ਕਹਾਣੀ ਸੁਣਾਨ ਲਗੇ ਹਨ ਤਾਂ ਸੁਣ ਲਓ (ਹਾਸਾ)।

**ਸਾਥੀ ਰੂਪ ਲਾਲ** : ਸੋ, ਸਪੀਕਰ ਸਾਹਿਬ, ਜਦੋਂ ਸ਼ੇਰ ਨੂੰ ਪਤਾ ਲਗਾ ਕਿ ਇਹ ਗਿਦੜ ਹੈ ਤਾਂ ਉਸ ਨੂੰ ਬੜਾ ਗੁਸਾ ਚੜ੍ਹਿਆ ਤੇ ਉਹ ਮੁੜ ਘੁਰਨੇ ਵਲ ਚਲ ਪਿਆ। ਜਦੋਂ ਗਿਦੜ ਤੇ ਗਿਦੜੀ ਨੇ ਮੁੜ ਆਉਂਦਿਆਂ ਦੇਖਿਆ ਤਾਂ ਗਿਦੜ ਉਚੀ ਜਿਹੀ ਗਿਦੜੀ ਨੂੰ ਕਹਿਣ ਲਗਾ

ਕਿ "ਚਾਂਦ ਬਿਜਲੀ ਬਚੇ ਕਿਉਂ ਰੋਂਦੇ ਹਨ ?" ਤਾਂ ਗਿਦੜੀ ਨੇ ਜਵਾਬ ਦਿਤਾ "ਧਰਤੀ ਧਕ ਤਰਲੋਕੀ ਨਾਥ ਸਿੰਘ ਜੀ, ਇਹ ਭੁਖੇ ਹਨ ਅਤੇ ਸ਼ੇਰ ਦਾ ਮਾਸ ਮੰਗਦੇ ਹਨ। ਅਜ 8 ਦਿਨ ਹੋ ਗਏ ਹਨ ਉਨ੍ਹਾਂ ਨੂੰ ਨਹੀਂ ਮਿਲਿਆ" ਤਾਂ ਗਿਦੜ ਨੇ ਕਿਹਾ ਮੈਂ ਲੂੰਬੜ ਨੂੰ ਕਿਹਾ ਹੋਇਆ ਹੈ ਕਿ ਉਹ ਕੋਈ ਸ਼ੇਰ ਘੇਰ ਕੇ ਇਧਰ ਭੇਜੇ। (ਹਾਸਾ) ਜਦੋਂ ਸ਼ੇਰ ਨੇ ਸੁਣਿਆ ਤਾਂ ਉਹ ਮੁੜ ਨਸ ਪਿਆ ਤੇ ਦਿਲ ਵਿਚ ਸੋਚਣ ਲਗਾ ਕਿ ਸ਼ਾਇਦ ਤਾਂ ਹੀ ਲੂੰਬੜ ਨੇ ਮੈਨੂੰ ਘੇਰ ਕੇ ਇਧਰ ਭੇਜਿਆ ਸੀ। (ਹਾਸਾ)

ਸੋ ਸਪੀਕਰ ਸਾਹਿਬ, ਇਹ 20 ਸਾਲ ਤਕ ਰਾਜ ਕਰਦੇ ਰਹੇ। ਹੁਣ ਇਹ ਟਪਲੇ ਦਿੰਦੇ ਹਨ ਪਰ ਇਹ ਨਕਲੀ ਸ਼ੇਰ ਨਹੀਂ ਜਿਹੜਾ ਨਸ ਜਾਵੇਗਾ (ਹਾਸਾ) (ਤਾੜੀਆਂ)। ਸਾਰੀਆਂ ਪਾਰਟੀਆਂ ਨੇ ਰਲ ਕੇ ਇਨ੍ਹਾਂ ਦਾ ਰਾਜ ਖਤਮ ਕਰ ਦਿਤਾ ਹੈ ਅਤੇ ਨਾਲ ਹੀ ਇਨ੍ਹਾਂ ਦੇ ਟਪਲੇ ਖਤਮ ਹੋ ਗਏ ਹਨ। ਤੁਸੀਂ ਅਜ ਦੀ ਗਲ ਲੈ ਲਓ, ਅਜ ਹਾਊਸ ਵਿਚ ਕੀ ਹੋਇਆ ਏ, ਹਾਊਸ ਵਿਚ ਇਨ੍ਹਾਂ ਨੇ ਕਿਤਨਾ ਰੌਲਾ ਪਾਇਆ ਹੈ, ਕਿਤਨੇ ਢੋਲ ਅਤੇ ਤਬਲੇ ਬਜਾਏ ਹਨ। ਇਹ ਇਸ ਗਲ ਦਾ ਸਬੂਤ ਹੈ ਕਿ ਇਨ੍ਹਾਂ ਨੂੰ ਲੋਕ ਭਲਾਈ ਨਾਲ ਕੋਈ ਹਮਦਰਦੀ ਨਹੀਂ ਹੈ। ਸਪੀਕਰ ਸਾਹਿਬ, ਜਦੋਂ ਤੁਸੀਂ ਛਨਿਚਰਵਾਰ ਨੂੰ ਛੁਟੀ ਦਿੰਦੇ ਹੋ ਮੋਗੇ ਜਾਣ ਲਈ, ਤਾਂ ਮੈਂ ਉਥੇ ਜਾਕੇ ਜਦੋਂ ਲੋਕਾਂ ਨੂੰ ਦਸਦਾ ਹੈ ਕਿ ਸਰਕਾਰ ਨੇ ਕਰਜ਼ੇ ਦੇਣ ਵਾਲੀ ਰਕਮ 30 ਕਰੋੜ ਕਰ ਦਿਤੀ ਹੈ ਅਤੇ 25 ਲਖ ਰੁਪਏ ਧਰਮਸ਼ਾਲਾਵਾਂ ਬਣਾਣ ਲਈ ਦਿਤੀਆਂ ਹਨ ਤਾਂ ਸਪੀਕਰ ਸਾਹਿਬ, ਲੋਕ ਬਹੁਤ ਹੀ ਖੁਸ਼ ਹੁੰਦੇ ਹਨ ਅਤੇ ਨਾਲ ਹੀ ਇਨ੍ਹਾਂ ਕਾਂਗਰਸੀਆਂ ਨੂੰ ਸੌ ਸੌ ਸਲਾਵਤਾਂ ਸੁਣਾਂਦੇ ਹਨ। ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਤੁਸੀਂ ਇਸ ਸਰਕਾਰ ਨੂੰ ਇਕ ਸਾਲ ਛੇ ਮਹੀਨੇ ਦੇਖ ਲਓ। ਜੇ ਇਨ੍ਹਾਂ ਵੀ ਚੰਗੇ ਕੰਮ ਨਾ ਕੀਤੇ ਤਾਂ ਇਹ ਵੀ ਇਸ ਗੱਦੀ ਤੇ ਟਿਕ ਨਹੀਂ ਸਕਣਗੇ। ਇਸ ਲਈ, ਸਪੀਕਰ ਸਾਹਿਬ, ਮੈਂ ਜ਼ਿਆਦਾ ਟਾਈਮ ਨਾ ਲੈਂਦਾ ਹੋਇਆ ਇਸ ਬੇਪ੍ਰਤੀਤੀ ਦੇ ਮੋਸ਼ਨ ਦੀ ਵਿਰੋਧਤਾ ਕਰਦਾ ਹਾਂ।

**ਸਰਦਾਰ ਤਰਲੋਚਨ ਸਿਘ ਰਿਆਸਤੀ :** ਆਨ ਏ ਪੁਆਇੰਟ ਆਫ ਆਰਡਰ ਸਰ, ਸਪੀਕਰ ਸਾਹਿਬ, ਮੇਰੀ ਇਹ ਰੀਕੁਐਸਟ ਹੈ ਕਿ ਚੌਧਰੀ ਬਲਬੀਰ ਸਿੰਘ ਨੂੰ ਵੀ ਟਾਈਮ ਦੇਣਾ ਚਾਹੀਦਾ ਹੈ। ਸਾਥੀ ਰੂਪ ਲਾਲ ਜੀ ਨੂੰ ਮੁਖ ਮੰਤਰੀ ਸਾਹਿਬ ਨੇ ਆਪਣੇ ਟਾਈਮ ਵਿਚੋਂ ਟਾਈਮ ਦਿਤਾ ਚੌਧਰੀ ਸਾਹਿਬ ਵੀ ਹਾਊਸ ਦੇ ਇਕ ਸੀਨੀਅਰ ਮੈਂਬਰ ਹਨ, ਉਨ੍ਹਾਂ ਨੂੰ ਵੀ ਕੁਝ ਟਾਈਮ ਦਿਓ, ਉਹ ਕੁਝ ਚੰਗੀਆਂ ਗਲਾਂ ਹੀ ਦਸਣਗੇ। (ਹਾਸਾ)।

---

## EXTENSION OF THE SITTING

**ਸ਼੍ਰੀ ਸਪੀਕਰ :** ਕੈਪਟਨ ਰਤਨ ਸਿੰਘ ਜੀ, ਤੁਸੀਂ ਕਿਤਨੀ ਦੇਰ ਲਓਗੇ ? (How much time the hon. Member Captain Rattan Singh will take ?)

**ਕੈਪਟਨ ਰਤਨ ਸਿੰਘ :** ਮੈਂ ਅਧਾ ਘੰਟਾ ਜਾਂ 25 ਮਿੰਟ ਲਵਾਂਗਾ।

**ਸ਼੍ਰੀ ਸਪੀਕਰ :** ਨਹੀਂ, ਤੁਸੀਂ 15 ਮਿੰਟ ਲਓ, ਚੀਫ ਮਨਿਸਟਰ ਸਾਹਿਬ ਵੀ 15 ਮਿੰਟ ਬੋਲਣਗੇ। ਇਸ ਤਰ੍ਹਾਂ 10 ਮਿੰਟਾਂ ਲਈ ਚੌਧਰੀ ਬਲਬੀਰ ਸਿੰਘ ਜੀ ਬੋਲ ਸਕਦੇ ਹਨ। (No, the hon. Member can speak for 15 minutes. The Chief Minister will also speak for 15 minutes. In this way Chaudhri Balbir Singh can speak for 10 minutes)

**ਚੌਧਰੀ ਬਲਬੀਰ ਸਿੰਘ** : ਇਨ੍ਹਾਂ ਨੇ ਜਿਸ ਤਰ੍ਹਾਂ ਦਾ ਮਜ਼ਾਕ ਮੇਰੇ ਨਾਲ ਕੀਤਾ ਹੈ, ਉਸ ਕਰਕੇ ਮੈਂ ਨਹੀਂ ਬੋਲਾਂਗਾ ।

**ਸ਼੍ਰੀ ਸਪੀਕਰ** : ਹਾਊਸ 7-45 ਤਕ ਚਲੇਗਾ । (The sitting of the House is extended upto 7·45 P. M.)

NO-CONFIDENCE MOTION—RESUMPTION OF DISCUSSION

**ਮੁੱਖ ਮੰਤਰੀ** : (ਸਰਦਾਰ ਗੁਰਨਾਮ ਸਿੰਘ) ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਮੋਸ਼ਨ ਦੇ ਵਿਰੁਧ ਬੋਲਣ ਦੀ ਲੋੜ ਹੀ ਨਹੀਂ ਹੈ । ਜਿਤਨੀ ਫਿਕੀ ਤੇ ਬੇਰੰਗ ਇਹ ਮੋਸ਼ਨ ਆਈ ਹੈ ਅਜ ਤੋਂ ਪਹਿਲਾਂ ਕੋਈ ਵੀ ਹੋਰ ਨੋ-ਕਾਂਫੀਡੈਂਸ ਮੋਸ਼ਨ ਨਹੀਂ ਆਈ । ਮੈਂ ਤਾਂ ਇਹ ਸਮਝਦਾ ਹਾਂ ਕਿ ਇਸ ਨੂੰ ਮੂਵ ਕਰਨ ਵਾਲੇ ਸਜਣ ਹੁਣ ਪਛਤਾ ਰਹੇ ਹਨ ਕਿ ਅਸੀਂ ਇਹ ਮੋਸ਼ਨ ਲਿਆ ਕਿਉਂ ਬੈਠੇ ਹਾਂ । (ਸ਼ੋਰ) (ਕਾਫੀ ਸ਼ੋਰ ਪੈ ਰਿਹਾ ਹੈ ।)

**Mr. Speaker** : Order please.

**ਮੁੱਖ ਮੰਤਰੀ** : ਇਸ ਹਾਊਸ ਵਿਚ ਆਪੋਜ਼ੀਸ਼ਨ ਵਿਚ ਕਈ ਪਾਰਟੀਆਂ ਹਨ, ਇਕ ਪਾਰਟੀ ਤਾਂ ਇਹ ਹੈ ਜਿਹੜੀ ਬੈਠੀ ਹੈ, ਜਿਨ੍ਹਾਂ ਨੇ ਨੋ-ਕਾਨਫੀਡੈਂਸ ਮੋਸ਼ਨ ਲਿਆਂਦੀ ਹੈ । ਕੁਝ ਪਾਰਟੀਆਂ ਸੱਜੇ ਪਾਸੇ ਬੈਠੀਆਂ ਹਨ, ਕਮਿਊਨਿਸਟ, ਸੋਸ਼ਲਿਸਟ, ਪਰਜਾ ਸੋਸ਼ਲਿਸਟ ਸਵਤੰਤਰਾ ਔਰ ਇੰਡੀਪੈਂਡੈਂਟ ਇਨ੍ਹਾਂ ਆਪੋਜ਼ੀਸ਼ਨ ਪਾਰਟੀਆਂ ਨੇ ਇਸ ਨੋ-ਕਾਨਫੀਡੈਂਸ ਮੋਸ਼ਨ ਦੀ ਵਿਰੋਧਤਾ ਕੀਤੀ ਹੈ ਔਰ ਬੜੀਆਂ ਅੱਛੀਆਂ ਗਲਾਂ ਕਹੀਆਂ ਹਨ । ਇਨ੍ਹਾਂ ਸੁਝਾਵਾਂ ਤੇ ਮੈਂ ਗੌਰ ਕਰਾਂਗਾ ਔਰ ਦੇਖਾਂਗਾ ।

ਇਨ੍ਹਾਂ ਨੇ ਨੋ-ਕਾਨਫੀਡੈਂਸ ਮੋਸ਼ਨ ਲਿਆਂਦੀ ਤਾਂ ਸਰਕਾਰ ਦੇ ਖਿਲਾਫ ਸੀ ਲੇਕਨ ਜ਼ਿਆਦਾ ਤਰ ਕਿਹਾ ਇਨ੍ਹਾਂ ਨੇ ਥਾਨੇਦਾਰਾਂ ਅਤੇ ਸਿਪਾਹੀਆਂ ਦੇ ਖਿਲਾਫ ਹੈ । ਕਿਤੇ ਸਮਗਲਰਾਂ ਦੇ ਬਰਖਲਾਫ, ਬੰਗਾਲ ਦੀ ਸਰਕਾਰ ਦੇ ਖਿਲਾਫ ਔਰ ਗੁੰਡਿਆਂ ਦੇ ਬਰਖਲਾਫ ਕਿਹਾ ਹੈ । ਸਰਕਾਰ ਦੇ ਖਿਲਾਫ ਕੁਝ ਨਹੀਂ ਕਿਹਾ । (ਸ਼ੋਰ) ਰਿਆਸਤੀ ਸਾਹਿਬ ਦੇ ਬੋਲਣ ਤੇ ਮੈਨੂੰ ਖਿਆਲ ਆਇਆ ਕਿ "Devil quoting scriptures" ਇਨ੍ਹਾਂ ਨੇ ਮੇਰਾ ਧਿਆਨ ਦਿਵਾ ਦਿਤਾ । ਮੈਂ ਤਾਂ ਇਨ੍ਹਾਂ ਨੂੰ ਦੇਖਿਆ ਵੀ ਨਹੀਂ ਸੀ । ਪੰਜ ਚਾਰ ਪੁਆਇੰਟਸ ਰੇਜ਼ ਕੀਤੇ ਹਨ । ਇਕ ਤਾਂ ਇਹ ਕਿ ਇਨ੍ਹਾਂ ਨੇ ਸਾਡੇ ਨਾਲ ਸੌਦਾ ਕਰਨਾ ਚਾਹਿਆ । ਇਨ੍ਹਾਂ ਨੇ ਕਿਹਾ ਹਾਊਸ ਕਮੇਟੀ ਬਣਾਉਣੀ ਛਡ ਦਿਉ, ਇਹ ਨੋ-ਕਾਨਫੀਡੈਂਸ ਮੋਸ਼ਨ ਲਿਆਉਣੀ ਛਡ ਦੇਣਗੇ । (ਸਰਦਾਰ ਉਮਰਾਉ ਸਿੰਘ ਆਪਣੀ ਸੀਟ ਤੋਂ ਬੋਲਣ ਲਈ ਖੜੇ ਹੋਏ) (ਸ਼ੋਰ) ਇਹ ਇਸ ਤਰ੍ਹਾਂ ਉਠਦੇ ਹਨ, ਜਿਸ ਤਰ੍ਹਾਂ ਕਿ ਹੇਠਾਂ ਸਪਰਿੰਗ ਲਗੇ ਹੁੰਦੇ ਹਨ । ਸਪੀਕਰ ਸਾਹਿਬ, ਅਸੀਂ ਹਾਊਸ ਐਡਹਾਕ ਕਮੇਟੀ ਬਣਾਈ । ਉਹ ਹਾਊਸ ਕਮੇਟੀ ਕੀ ਹੈ ? ਸਦਨ ਵਿਚ ਪੁਲਿਸ ਲਿਆਂਦੀ ਗਈ । ਉਸ ਦੇ ਮੁਤਲੱਕ ਇਨਕੁਆਇਰੀ ਕਰਾ ਰਹੇ ਹਾਂ । ਇਸ ਪਾਰਟੀ ਨੇ ਇਸ ਦੀ ਮੁਖਾਲਫਤ ਕੀਤੀ ਔਰ ਇਸੀ ਚੀਜ਼ ਦੇ ਹਾਊਸ ਕਮੇਟੀ ਦੇ ਖਿਲਾਫ ਇਨ੍ਹਾਂ ਨੇ ਨੋ-ਕਾਨਫੀਡੈਂਸ ਮੋਸ਼ਨ ਲਿਆਂਦੀ । ਵੈਸੇ ਇਨ੍ਹਾਂ ਨੂੰ ਇਹ ਮੋਸ਼ਨ ਲਿਆਉਣ ਵਾਸਤੇ ਹੋਰ ਕੋਈ ਸਵਾਲ ਨਹੀਂ ਸੀ । ਇਹ ਇਕ ਸੌਦੇ ਬਾਜ਼ੀ ਕਰਨਾ ਚਾਹੁੰਦੇ ਸੀ । ਸੌਦੇ ਬਾਜ਼ੀ ਕਰਨਾ ਇਨ੍ਹਾਂ ਦਾ ਵਤੀਰਾ ਹੈ । (ਸ਼ੋਰ-ਸੌਦੇਬਾਜ਼ੀ ਤੁਸੀਂ ਜਨ-ਸੰਘ ਨਾਲ ਕੀਤੀ ਹੈ)

**Mr. Speaker** : Order please.

**ਮੁਖ ਮੰਤਰੀ** : ਇਹ ਸੌਦੇ ਬਾਜ਼ੀ ਕਰਨਾ ਚਾਹੁੰਦੇ ਸਨ, ਅਸੀਂ ਇਨਕਾਰ ਕਰ ਦਿਤਾ (ਸ਼ੋਰ) ਇਹ ਨੋ-ਕਾਨਫੀਡੈਂਸ ਮੋਸ਼ਨ ਲਿਆਉਣ ਦੀ ਹੋਰ ਕੋਈ ਗਲ ਨਹੀਂ ਸਿਵਾਏ ਇਸ ਚੀਜ਼ ਦੇ ਕਿ ਹਾਊਸ ਕਮੇਟੀ ਨਾ ਬਣਾਈ ਜਾਏ । ਗੌਰਮਿੰਟ ਠੀਕ ਕੰਮ ਕਰੇਗੀ । ਇਨ੍ਹਾਂ ਨੂੰ ਚਾਹੀਦਾ ਹੈ ਕਿ ਪੜ੍ਹ ਲਿਖ ਕੇ ਆਇਆ ਕਰਨ । ਅਸੀਂ ਗਵਰਨਰ ਸਾਹਿਬ ਦੇ ਐਡਰਸ ਵਿਚ ਕਿਹਾ

ਸੀ ਕਿ ਪੁਲਿਸ ਦੇ ਸਦਨ ਦੇ ਅੰਦਰ ਆਉਣ ਬਾਰੇ ਇਨਕੁਆਇਰੀ ਕਰਾਂਗੇ । ਤੁਸੀਂ ਇਸ ਗਲ ਨਾਲ ਮੁਤਫਿਕ ਹੋਵੋਗੇ ਕਿ ਇਸ ਟੈਂਮਪਲ ਆਫ਼ ਡੈਮੋਕਰੇਸੀ ਦੇ ਅੰਦਰ ਜੇ ਪੁਲਿਸ ਆ ਜਾਵੇ ਤਾਂ ਮਾੜੀ ਗਲ ਹੈ ਔਰ ਇਸ ਚੀਜ਼ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ । ਹੋਰ ਕੋਈ ਚੀਜ਼ ਨਹੀਂ ਲੰਮੀ-ਚੌੜੀ ਇਸ ਵਿਚ । ਇਨ੍ਹਾਂ ਵਲੋਂ ਨੋ-ਕਾਨਫੀਡੈਂਸ ਲਿਆਉਣ ਤੇ ਮੈਂ ਤਾਂ ਸਮਝਿਆ ਪਤਾ ਨਹੀਂ ਕੀ ਲਿਆਏ ਨੇ ਇਹ

"ਪੁਟਿਆ ਪਹਾੜ ਨਿਕਲਿਆ ਚੂਹਾ ਉਹ ਵੀ ਮੋਇਆ ਹੋਇਆ ।"

ਪਰ ਗਲ ਕੁਝ ਵੀ ਨਹੀਂ ਨਿਕਲੀ ।

**ਕਾਂਗਰਸ ਬੈਂਚਾਂ ਵਲੋਂ ਆਵਾਜ਼ਾਂ** : ਜਿਸ ਤਰ੍ਹਾਂ ਰੂਪ ਲਾਲ ਮੋਇਆ ਹੋਇਆ ਚੂਹਾ ਨਿਕਲਿਆ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਧਿਆਨ ਕਰੋ । ਜਿਨੀਆਂ ਗਲਾਂ ਇਨ੍ਹਾਂ ਨੇ ਨੋ-ਕਾਨਫੀਡੈਂਸ ਮੋਸ਼ਨ ਵਿਚ ਕਹੀਆਂ ਹਨ, ਇਨ੍ਹਾਂ ਸਾਰਿਆਂ ਨੁਕਤਿਆਂ ਤੇ ਸਦਨ ਵਿਚ ਡਿਸਕਸ਼ਨ ਹੋ ਚੁਕੀ ਹੈ । ਇਨ੍ਹਾਂ ਦੀ ਸਭ ਤੋਂ ਵਡੀ ਗਲ ਫਿਰੋਜ਼ਪੁਰ ਜੇਲ੍ਹ ਬਾਰੇ ਕਹੀ ਹੈ । ਇਨ੍ਹਾਂ ਨੇ ਕਿਹਾ ਫਿਰੋਜ਼ਪੁਰ ਜੇਲ੍ਹ ਵਿਚ ਕੈਦੀਆਂ ਨੂੰ ਮਾਰਿਆ ਗਿਆ, ਹੋਰ ਤਰੀਕੇ ਨਾਲ ਮਾਰਿਆ ਗਿਆ । ਪਤਾ ਨਹੀਂ ਇਨ੍ਹਾਂ ਕੋਲ ਕਿਹੜੀ ਸ਼ਹਾਦਤ ਹੈ । ਇਥੇ ਫਾਇਰਿੰਗ ਬਾਰੇ ਪਹਿਲਾਂ ਮੈਜਿਸਟ੍ਰੇਟ ਵਲੋਂ ਇਨਕੁਆਇਰੀ ਕਰਾਈ ਗਈ, ਫੇਰ ਕਮਿਸ਼ਨਰ ਦੀ ਇਨਕੁਆਇਰੀ ਹੋਈ ਔਰ ਕਿਹਾ ਜੇ ਕਮਿਸ਼ਨਰ ਦੀ ਇਨਕੁਆਇਰੀ ਤੇ ਮੇਰੀ ਤਸੱਲੀ ਨਾ ਹੋਈ ਤਾਂ ਫਿਰ ਹੋਰ ਇਨਕੁਆਇਰੀ ਕਰਾਂਗੇ ਨੋ-ਕਾਨਫੀਡੈਂਸ ਦਾ ਪਹਿਲਾ ਨੁਕਤਾ ਜੇਲ੍ਹ ਦੀ ਫਾਇਰਿੰਗ ਦਾ ਹੈ ।

ਦੂਸਰੇ ਅਸੀਂ ਬੜੀ ਕੋਸ਼ਿਸ਼ ਕੀਤੀ, ਟੀਚਰਜ਼ ਦੀ ਸਰਵਿਸ ਦੀ ਸਿਕਿਉਰਟੀ ਦਾ ਬਿਲ ਪਾਸ ਕਰਾਉਣ ਦੀ । ਪਰ ਰੇਲ ਪਟੜੀ ਤੋਂ ਉਤਰ ਚੁਕੀ ਸੀ । ਜੇ ਰੇਲ ਦਾ ਡੱਬਾ ਪਟੜੀ ਤੋਂ ਉਤਰ ਜਾਏ ਤਾਂ ਕਰੇਨ ਲਿਆਉਣੀ ਪੈਂਦੀ ਹੈ । ਇਨ੍ਹਾਂ ਨੇ ਗਲਤੀ ਕੀਤੀ, ਹਾਊਸ ਦਾ ਵਕਤ ਜ਼ਾਇਆ ਕਰ ਦਿਤਾ । ਇਹ ਨਹੀਂ ਸੋਚਿਆ ਕਿ ਟੀਚਰਾਂ ਦਾ ਬਿਲ ਆਉਣਾ ਹੈ । ਪੁਆਇੰਟ ਆਫ ਆਰਡਰ ਕਰਦੇ ਰਹੇ । ਟੀਚਰਾਂ ਦਾ ਬਿਲ ਨਹੀਂ ਆਉਣ ਦਿਤਾ ਤਾਂ ਕਿ ਜਿਹੜਾ ਅਸੀਂ ਵਾਇਦਾ ਕੀਤਾ ਉਨ੍ਹਾਂ ਨਾਲ, ਉਸ ਨੂੰ ਪੂਰਾ ਨਾ ਕਰ ਸਕੀਏ ।

**ਆਵਾਜ਼ਾਂ** : ਹੁਣ ਲੈ ਆਉ

**ਮੁੱਖ ਮੰਤਰੀ** : ਤੁਸੀਂ ਤਾਂ ਅਲਾਉਂਸ ਲੈਣਾ ਚਾਹੁੰਦੇ ਹੋ ਪਰ ਅਸੀਂ ਲੈਣਾ ਨਹੀਂ । ਦੋ ਸੌ ਚਾਰ ਸੌ ਟੀਚਰਾਂ ਦੇ ਬੰਦੇ ਗੈਲਰੀ ਵਿਚ ਬੈਠੇ ਸੀ । ਉਨ੍ਹਾਂ ਨੇ ਅੱਜ ਤੁਹਾਡੀ ਕਰਤੂਤ ਦੇਖੀ ਹੈ । ਅਸੀਂ ਕਿਹਾ ਟੀਚਰਾਂ ਦਾ ਸਿਕਿਉਰਿਟੀ ਔਫ ਸਰਵਿਸ ਦਾ ਬਿਲ ਪਾਸ ਹੋ ਲੈਣ ਦਿਉ ਪਰ ਤੁਸੀਂ ਇਸ ਤਰ੍ਹਾਂ ਨਹੀਂ ਕਰਨ ਦਿੱਤਾ । (ਸ਼ੋਰ)

**ਸਰਦਾਰ ਉਮਰਾਓ ਸਿੰਘ** : ਪੁਆਇੰਟ ਆਫ ਆਰਡਰ ਸਰ । ਅੱਜ ਨਾਨ-ਆਫੀਸ਼ਲ ਬਿਜ਼ਨੈਸ ਡੇ ਤੇ ਆਫੀਸ਼ਲ ਬਿਜ਼ਨੈਸ ਕਿਸ ਤਰ੍ਹਾਂ ਆ ਸਕਦਾ ਸੀ ?

**Mr. Speaker** : No point of order please.

**ਮੁੱਖ ਮੰਤਰੀ** : ਇਹ ਹੁਣ ਐਨੇ ਲੇਟ ਉਠੇ ਹਨ । ਘਰੋਂ ਜਾ ਕੇ ਚਿਠੀ ਲਿਖ ਦੇਣ,

[ਮੁੱਖ ਮੰਤਰੀ

ਜਵਾਬ ਦੇ ਦਿਆਂਗੇ ।

ਲੈਜਿਸਲੇਟਿਵ ਕੌਂਸਲ ਦਾ ਜ਼ਿਕਰ ਕੀਤਾ । ਇਸ ਬਾਰੇ ਇਨ੍ਹਾਂ ਬੜੀਆਂ ਇਧਰ ਉਧਰ ਦੀਆਂ ਗਲਾਂ ਕੀਤੀ ਆਂ । ਇਸ ਬਾਰੇ ਮਤਾ ਪਾਸ ਹੋਣ ਵਿਚ ਇਨ੍ਹਾਂ ਨੇ ਬੜੀਆਂ ਕੰਪਲੀਕੇਸ਼ੰਜ਼ ਪੈਦਾ ਕਰਨ ਦੀ ਕੋਸ਼ਿਸ਼ ਕੀਤੀ । (ਸ਼ੋਰ) ਐਸਾ ਮਾਲੂਮ ਹੁੰਦਾ ਹੈ ਇਹ ਸਾਡੀ ਪਾਰਟੀ ਕੋਲ ਆਉਂਦੇ ਹਨ ਰੋਜ਼, ਜਿਹੜਾ ਇਨ੍ਹਾਂ ਨੂੰ ਗਲਾਂ ਦਾ ਪਤਾ ਲਗ ਜਾਂਦਾ ਹੈ । ਕੁਝ ਸੱਜਣ ਇਨ੍ਹਾਂ ਦੇ ਐਸੇ ਹਨ, ਜਿਹੜੇ ਸਾਡੇ ਮਗਰ ਫਿਰਦੇ ਹਨ । ਮੈਂ ਅਗੇ ਚਲ ਕੇ ਡਿਫੈਕਸ਼ਨ ਦੇ ਬਾਰੇ ਦਸਾਂਗਾ, ਇਨ੍ਹਾਂ ਦੀ ਇਹੋ ਜਿਹੀ ਹਾਲਤ ਹੋਣੀ ਹੈ ।

ਸਪੀਕਰ ਸਾਹਿਬ, ਹੁਣ ਮੈਂ ਲਾ ਐਂਡ ਆਰਡਰ ਤੇ ਆਉਂਦਾ ਹਾਂ । ਲਾ ਐਂਡ ਆਰਡਰ ਬਾਰੇ ਵੀ ਇਨ੍ਹਾਂ ਨੇ ਕਾਫੀ ਕੁਝ ਕਿਹਾ ਹੈ । ਪਰ ਕਿਹਾ ਸਿਰਫ ਇੰਡਿਵਿਜੁਅਲ ਕੇਸਿਜ਼ ਤੇ ਹੈ । ਇਹ ਤਾਂ ਸਮਝਦੇ ਹਨ ਪੁਲਿਸ ਦਾ ਸਿਪਾਹੀ ਹਰ ਇਕ ਬੰਦੇ ਦੀ ਟੰਗ ਨਾਲ ਬੰਨ੍ਹ ਦੇਣਾ ਚਾਹੀਦਾ ਹੈ । ਇਨ੍ਹਾਂ ਦੇ 20 ਸਾਲਾਂ ਦੇ ਸਮੇਂ ਵਿਚ ਕੀ ਹੁੰਦਾ ਰਿਹਾ ਹੈ ? ਹੁਣ ਇਨ੍ਹਾਂ ਨੇ ਛੋਟੇ ਛੋਟੇ ਕੇਸਿਜ਼ ਤੇ ਲਾ ਐਂਡ ਆਰਡਰ ਬਾਰੇ ਤੂਫਾਨ ਚੁਕਿਆ ਹੋਇਆ ਹੈ । ਕਦੇ ਕਿਸੇ ਪਿੰਡ ਦੀ ਗਲ ਕਰਦੇ ਹਨ, ਕਦੇ ਸੱਜੇ ਪਾਸੇ ਦੀ ਗਲ, ਕਦੇ ਖਬੇ ਪਾਸੇ ਦੀ ਗਲਾਂ ਕਰਦੇ ਹਨ, ਜਿਸਦਾ ਕਿ ਨੋ-ਕਾਨਫੀਡੈਂਸ ਮੋਸ਼ਨ ਨਾਲ ਕੋਈ ਤਾਅਲੁਕ ਨਹੀਂ ਹੈ । ਮੈਂ ਲਾ ਐਂਡ ਆਰਡਰ ਬਾਰੇ ਕੁਝ ਦਸਦਾ ਹਾਂ । ਇਨ੍ਹਾਂ ਨੂੰ ਯਾਦ ਹੈ ਸਰਦਾਰ ਪਰਤਾਪ ਸਿੰਘ ਕੌਣ ਸੀ ? ਉਹ ਚੀਫ ਮਨਿਸਟਰ ਸੀ । ਉਸ ਨੂੰ ਇਨ੍ਹਾਂ ਦੇ ਰਾਜ ਵਿਚ ਬੜੀ ਬੇ ਰਹਿਮੀ ਨਾਲ ਕਤਲ ਕੀਤਾ ਗਿਆ । ਉਸ ਵੇਲੇ ਲਾ ਐਂਡ ਆਰਡਰ ਅਛਾ ਸੀ ? ਉਹ ਕਾਂਗਰਸ ਪਾਰਟੀ ਦੇ ਰੁਕਣ, ਜਿਹੜੇ ਕਿ ਇਥੇ ਅੱਠ ਸਾਲ ਚੀਫ ਮਨਿਸਟਰ ਰਹੇ, ਉਨ੍ਹਾਂ ਦੇ ਰਾਜ ਵਿਚ ਦਿਨ ਦੀਵੇ ਸੜਕ ਤੇ ਕਤਲ ਹੋਏ । ਇਹ ਲਾ ਐਂਡ ਆਰਡਰ ਬਾਰੇ ਕੀ ਕਹਿ ਸਕਦੇ ਹਨ ? (ਸ਼ੋਰ)

**ਸਰਦਾਰ ਸੰਤੋਖ ਸਿੰਘ ਰੰਧਾਵਾ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਕੀ ਇਸ ਦਾ ਮਤਲਬ ਇਹ ਹੈ ਕਿ ਜਦ ਕੋਈ ਚੀਫ ਮਨਿਸਟਰ ਕਤਲ ਹੋਵੇ ਤਾਂ ਲਾਅ ਐਂਡ ਆਰਡਰ ਖਤਮ ਹੁੰਦਾ ਹੈ ?

**ਮੁੱਖ ਮੰਤਰੀ :** ਉਸ ਵੇਲੇ ਉਹ ਚੀਫ ਮਨਿਸਟਰ ਨਹੀਂ ਸੀ । ਇਥੇ ਇਕ ਜੈਤੋ ਦਾ ਕੇਸ ਲਿਆਂਦਾ ਗਿਆ । ਉਸ ਦੇ ਮੁਤੱਲਿਕ ਮੈਂ ਕਹਿਣਾ ਤਾਂ ਨਹੀਂ ਸੀ ਚਾਹੁੰਦਾ । ਇਨ੍ਹਾਂ ਦੀ ਪਾਰਟੀ ਨੇ ਰਾਤ ਨੂੰ ਜਾ ਕੇ ਮਸ਼ਵਰਾ ਕਰ ਲਿਆ ਕਿ ਕੀ ਕੀਤਾ ਜਾਵੇ । ਕਾਂਗਰਸ ਪਾਰਟੀ ਦੇ ਲੀਡਰਾਂ ਨੇ ਫੈਸਲਾ ਕਰ ਲਿਆ । (ਵਿਘਨ) ਰਿਆਸਤੀ ਜੀ ਨੂੰ ਬਹੁਤਾ ਫਿਕਰ ਹੈ । ਮੈਂ ਕਹਿੰਦਾ ਹਾਂ ਕਿ ਲਾਅ ਐਂਡ ਆਰਡਰ ਇਨ੍ਹਾਂ ਨੇ ਹੀ ਖਰਾਬ ਕੀਤਾ । ਇਨ੍ਹਾਂ ਨੇ ਕੀ ਕੁਝ ਕੀਤਾ ਉਸ ਰਾਤ ਵਿਚ । (ਵਿਘਨ) ਮੈਂ ਕਹਿੰਦਾ ਹਾਂ ਕਿ ਜੈਤੋ ਦਾ ਕੇਸ ਕੋਈ ਐਸਾ ਇੰਡੀਵਿਜੁਅਲ ਕੇਸ ਨਹੀਂ ਜਿਸ ਨੂੰ ਲੈ ਕੇ ਤੁਸੀਂ ਕਹਿ ਸਕੋ ਕਿ ਪੰਜਾਬ ਵਿਚ ਲਾਅ ਐਂਡ ਆਰਡਰ ਠੀਕ ਨਹੀਂ । ਜਿਥੋਂ ਤੱਕ ਜੈਤੋ ਦੇ ਕੇਸ ਦਾ ਸਬੰਧ ਹੈ, ਸਾਰੇ ਮੁਲਜ਼ਮ ਗ੍ਰਿਫਤਾਰ ਹੋ ਚੁੱਕੇ ਹਨ । (ਤਾੜੀਆਂ) ਇਨ੍ਹਾਂ ਬੜੀ ਕੋਸ਼ਿਸ਼ ਕੀਤੀ, ਇਨ੍ਹਾਂ ਦੀ ਸਿਆਸੀ ਹਾਲਤ ਸੀ ਕਿ ਹੜਤਾਲ ਕਰਾਂਗੇ । ਮੈਂ ਕਹਿੰਦਾ ਹਾ ਕਿ ਪੰਜਾਬ ਦੇ ਲਾਅ ਐਂਡ ਆਰਡਰ ਨੂੰ ਇਹ ਆਪ ਭੰਗ ਕਰਨਾ ਚਾਹੁੰਦੇ ਹਨ, ਹੋਰ ਕੋਈ ਗੱਲ ਨਹੀਂ । (ਵਿਘਨ)

ਇਨ੍ਹਾਂ ਨੇ ਕਿਹਾ ਸੀ ਕਿ ਚੀਫ ਮਨਿਸਟਰ ਕੋਲ ਸਾਰੇ ਬਦਮਾਸ਼ ਆਉਂਦੇ ਹਨ, ਗੁੰਡੇ ਆਉਂਦੇ ਹਨ ਕਿਉਂਕਿ ਉਨ੍ਹਾਂ ਨੇ ਪਰੋਟੈਕਸ਼ਨ ਲੈਣੀ ਹੁੰਦੀ ਹੈ, ਸਚਾਈ ਲੈਣੀ ਹੁੰਦੀ ਹੈ । ਮੈਂ ਕਹਿੰਦਾ ਹਾਂ ਕਿ ਤੁਸੀਂ ਨਹੀਂ ਮੇਰੇ ਕੋਲ ਆਉਂਦੇ ? (ਵਿਘਨ) ਅੱਛਾ ਹੁਣ ਜਿਹੜਾ ਆਇਆ

ਕਰੇਗਾ, ਮੈਂ ਅੰਗੂਠਾ ਲਵਾ ਲਿਆ ਕਰਾਂਗਾ। (ਹਾਸਾ) ਮੈਂ ਕਹਿੰਦਾ ਹਾਂ ਕਿ ਮੁੱਖ ਮੰਤਰੀ ਦੇ ਕੋਲ ਐਡਮਨਿਸਟਰੇਸ਼ਨ ਹੁੰਦੀ ਹੈ। ਇਸ ਲਈ ਉਸ ਦੇ ਪਾਸ ਸਾਰੇ ਹੀ, ਕਾਂਗਰਸ ਪਾਰਟੀ ਵਾਲੇ ਵੀ ਆਉਂਦੇ ਹਨ।

ਇਥੇ ਹਰਭਗਵਾਨ ਸਿੰਘ ਦਾ ਜ਼ਿਕਰ ਕੀਤਾ ਗਿਆ ਹੈ। ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਇਹ ਇਕ ਕਨਫਿਊਜ਼ਨ ਹੀ ਹੈ। ਕਿਉਂਕਿ ਇਸ ਦੇ ਬਾਰੇ ਇਕ ਪ੍ਰਿਵਿਲਿਜ਼ ਮੋਸ਼ਨ ਵੀ ਆਈ ਹੈ, ਇਸ ਲਈ ਮੈਂ ਇਸ ਦੇ ਵਿਚ ਜ਼ਿਆਦਾ ਜਾਣਾ ਨਹੀਂ ਚਾਹੁੰਦਾ। ਇਹ ਪ੍ਰਿਵਿਲਿਜ਼ ਕਮੇਟੀ ਦਾ ਕੰਮ ਹੈ, ਉਹ ਆਪ ਹੀ ਫੈਸਲਾ ਕਰੇਗੀ। (ਵਿਘਨ) ਇਹ ਬਿਲਕੁਲ ਇਨ੍ਹਾਂ ਨੇ ਇਕ ਚਾਲ ਚੱਲੀ ਹੈ। ਇਨ੍ਹਾਂ ਨੇ ਇਕ ਇੰਡੀਵਿਜੁਲ ਜੁਰਮ ਦਾ ਫਾਇਦਾ ਉਠਾ ਕੇ ਬਿਜਲੀ ਦੇ ਮੁਤੱਲਿਕ ਹੜਤਾਲ ਕਰਾਉਣ ਦੀ ਕੋਸ਼ਿਸ਼ ਕੀਤੀ। (ਵਿਘਨ)

ਇਥੇ ਸੰਗਰੂਰ ਦੇ ਕੇਸ ਦਾ ਜ਼ਿਕਰ ਕੀਤਾ ਗਿਆ ਹੈ। ਇਨ੍ਹਾਂ ਨੇ ਕਿਹਾ ਕਿ ਉਥੇ ਇਨਸੀਡੈਂਟ ਹੋਇਆ। ਇਕ ਕੁੜੀ ਨੂੰ ਕੱਢ ਕੇ ਲੈ ਗਏ ਅਤੇ ਉਸ ਨੂੰ ਖਰਾਬ ਕੀਤਾ। ਮੈਂ ਕਹਿੰਦਾ ਹਾਂ ਕਿ ਇਹੋ ਜਿਹੇ ਕੰਮਾਂ ਵਿਚ ਕੀ ਹੁੰਦਾ ਹੈ? ਫਿਰ ਇਨ੍ਹਾਂ ਨੇ ਕਿਹਾ ਕਿ ਐਸ. ਪੀ. ਨੇ ਇਹ ਮਾਮਲਾ ਠੀਕ ਕਰ ਦਿੱਤਾ। ਮੈਂ ਕਹਿੰਦਾ ਹਾਂ ਕਿ ਜੇ ਐਸ. ਪੀ. ਨੇ ਠੀਕ ਕਰ ਦਿੱਤਾ ਤਾਂ ਫਿਰ ਇਹ ਨੋ-ਕੰਨਫੀਡੈਂਸ ਮੋਸ਼ਨ ਕੀ ਹੋਈ? (ਵਿਘਨ)

ਇਥੇ ਕੈਪਟਨ ਸਾਹਿਬ ਨੇ ਕਿਹਾ ਕਿ ਸ਼ਰਾਬ ਦੇ ਠੇਕੇਦਾਰਾਂ ਨੂੰ ਸਾਢੇ 4 ਕਰੋੜ ਰੁਪਏ ਦੀ ਰਿਆਇਤ ਦਿੱਤੀ ਗਈ ਹੈ। ਕਈ ਦਫਾ ਇਸ ਤੇ ਸਦਨ ਵਿਚ ਬਹਿਸ ਹੋ ਚੁੱਕੀ ਹੈ। ਮੈਂ ਸਦਨ ਨੂੰ ਦੱਸ ਵੀ ਚੁੱਕਿਆ ਹਾਂ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਅਜੇ ਇਹ ਵੀ ਪਤਾ ਨਹੀਂ ਕਿ ਉਨ੍ਹਾਂ ਨੂੰ ਕਿੰਨੀ ਰਿਆਇਤ ਮਿਲੀ ਹੈ। ਜੇ ਸ਼ਰਤਾਂ ਪੂਰੀਆਂ ਕੀਤੀਆਂ ਤਾਂ ਮਿਲੇਗਾ, ਜੇ ਨਾ ਪੂਰੀਆਂ ਕੀਤੀਆਂ ਤਾਂ ਨਹੀਂ ਮਿਲੇਗਾ। ਇਸ ਵਿਚ ਕੋਈ ਐਸੀ ਗੱਲ ਨਹੀਂ ਹੈ। (ਵਿਘਨ) ਤੁਸੀਂ ਤਾਂ 20 ਸਾਲਾਂ ਵਿਚ ਮੁਲਕ ਨੂੰ ਲੁੱਟ ਲਿਆ ਹੈ। ਮੈਂ ਕਹਿੰਦਾ ਹਾਂ ਕਿ ਹੁਣ ਇਕ ਪੰਜਾਬ ਵਿਚ ਕਮਿਸ਼ਨ ਬੈਠੇ, ਬੰਗਾਲ ਵਿਚ ਬੈਠੇ, ਆਂਧਰਾ ਵਿਚ ਬੈਠੇ। (ਵਿਘਨ) ਅਗਰ ਤੁਹਾਡੀ ਪਾਰਟੀ ਨੂੰ ਅਕਲ ਹੋਵੇ ਤਾਂ ਜ਼ਰਾ ਇਸ ਪਾਸੇ ਚਲੇ। (ਵਿਘਨ) ਤੁਸੀਂ ਤਾਂ ਮੁਲਕ ਨੂੰ ਲੁਟ ਕੇ ਖਾ ਲਿਆ ਹੈ। (ਵਿਘਨ) ਤੁਹਾਡਾ ਤਾਂ ਕਮਿਸ਼ਨ ਨੇ ਫੈਸਲਾ ਕੀਤਾ, ਸੁਪਰੀਮ ਕੋਰਟ ਨੇ ਫੈਸਲਾ ਕੀਤਾ (ਵਿਘਨ) ਤੁਸੀਂ ਵੀ ਕੁਝ ਕਹਿ ਸਕਦੇ ਹੋ? (ਵਿਘਨ) 75 ਹਜ਼ਾਰ ਆਦਮੀ ਨੇ ਉਸ ਨੂੰ ਚੁਣਕੇ ਇਥੇ ਭੇਜਿਆ ਹੈ, ਜਿਸ ਸੁਰਿੰਦਰ ਸਿੰਘ ਕੈਰੋਂ ਦਾ ਤੁਸੀਂ ਜ਼ਿਕਰ ਕਰਦੇ ਹੋ। (ਵਿਘਨ)

ਸਪੀਕਰ ਸਾਹਿਬ, ਮੈਂ ਜਲਦੀ ਹੀ ਖਤਮ ਕਰ ਦਿੰਦਾ ਹਾਂ। ਇਕ ਗੱਲ ਮੈਂ ਡੀਫੈਕਸ਼ਨ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਮੈਂ ਕਹਿੰਦਾ ਹਾਂ ਕਿ ਇਹ ਇਨ੍ਹਾਂ ਨੇ ਹੀ ਸ਼ੁਰੂ ਕੀਤੀ ਹੈ। ਜੇ ਇਹੀ ਹਾਲਤ ਰਹੀ ਔਰ ਇਹੋ ਰਵੱਈਆ ਹਾਊਸ ਵਿਚ ਰਿਹਾ ਤਾਂ ਇਨ੍ਹਾਂ ਦੇ ਅੱਧੇ ਤੋਂ ਵੱਧ ਹੋਰ ਤੰਗ ਆ ਕੇ ਛੱਡ ਜਾਣਗੇ। (ਤਾੜੀਆਂ) ਇਸ ਪਾਰਟੀ ਦਾ ਲੀਡਰ ਕੋਈ ਨਹੀਂ। (ਵਿਘਨ) ਜੇ ਹੈ ਤਾਂ ਉਹ ਆਉਂਦਾ ਨਹੀਂ। ਇਨ੍ਹਾਂ ਦੀ ਬਹਾਦਰੀ ਦੀ ਵਜਾ ਕਰਕੇ ਇਹ ਕੰਮ ਨਹੀਂ ਚੱਲਣ ਦਿੰਦੇ। ਮੈਂ ਤਾਂ ਕਹਿੰਦਾ ਹਾਂ ਕਿ ਇਹ ਮਾਸਟਰ ਜੀ ਨੂੰ ਲੀਡਰ ਬਣਾ ਲੈਣ ਤਾਂ ਕਿ ਹਾਊਸ ਦਾ ਕੰਮ ਚੱਲ ਸਕੇ। (ਵਿਘਨ) ਮੈਂ ਖੁਸ਼ ਹੁੰਦਾ, ਜੇ ਇਨ੍ਹਾਂ ਨੂੰ ਲੀਡਰ ਬਣਾ ਦਿੰਦੇ। (ਵਿਘਨ)

**ਸਰਦਾਰ ਸੰਤੋਖ ਸਿਘ ਰੰਧਾਵਾ :** ਤੁਸੀਂ ਤਾਂ ਹੱਥ ਜੋੜ ਕੇ ਕੁੱਲ ਕੌਂਸਿਲ ਦੇ ਰੈਜ਼ੋਲਿਊਸ਼ਨ ਨੂੰ ਪਾਸ ਕਰਵਾਇਆ ਹੈ। (ਵਿਘਨ)

**Mr. Speaker** : Please take your seat.

**ਮੁੱਖ ਮੰਤਰੀ** : ਇਥੇ 23 ਮੈਂਬਰ ਪਿਛਲੀ ਵਾਰ ਇਨ੍ਹਾਂ ਨੇ ਉਠਾ ਕੇ ਆਪਣੇ ਪਾਸ ਬਿਠਾ ਲਏ । 20 ਮੈਂਬਰ ਹੁਣ ਮੱਧ ਪ੍ਰਦੇਸ਼ ਵਿਚ ਲੈ ਗਏ ਹਨ (ਵਿਘਨ) ਇਹ ਪਾਰਟੀ ਬੜੀ ਫਿਰਕੂ ਹੈ । (ਵਿਘਨ) ਜਦ ਇਨ੍ਹਾਂ ਨੂੰ ਹਕੂਮਤ ਦੀ ਲੋੜ ਪਈ ਤਾਂ ਮੁਸਲਮ ਲੀਗ ਨਾਲ ਫੈਸਲਾ ਕਰ ਲਿਆ । (ਵਿਘਨ) ਆਂਧਰਾ ਵਿਚ ਲਾਅ ਐਂਡ ਆਰਡਰ ਗੋਲੀਆਂ ਚਲਾ ਕੇ ਕਰ ਰਹੇ ਹਨ । (ਵਿਘਨ) ਕੈਪਟਨ ਰਤਨ ਸਿੰਘ ਨੇ ਇਥੇ ਇਕ ਚੰਗੀ ਗੱਲ ਕਹੀ । (ਵਿਘਨ)

(ਇਸ ਵੇਲੇ ਸਰਦਾਰ ਉਮਰਾਓ ਸਿੰਘ ਕੁਝ ਬੋਲਣ ਲਈ ਖੜੇ ਹੋਏ)

**ਆਵਾਜ਼ਾਂ**—ਬੈਠ ਜਾਉ ।

**Mr. Speaker** : Please take your seat.

**ਮੁੱਖ ਮੰਤਰੀ** : ਇਥੇ ਡਿਪਟੀ ਲੀਡਰ ਨੇ ਡੀਫੈਕਸ਼ਨ ਤੇ ਬੋਲਦਿਆਂ ਹੋਇਆ ਗੱਲ ਕਹੀ ਕਿ ਇਹ ਗੌਰਮਿੰਟ ਮੁਰਦਿਆਂ ਤੋਂ ਖੱਫਣ ਲਾਹੁੰਦੀ ਹੈ । ਮੈਂ ਕਹਿੰਦਾ ਹਾਂ ਕਿ ਇਹ ਸਾਡੇ ਸਾਹਮਣੇ ਮੁਰਦੇ ਬੈਠੇ ਹਨ, ਅਸੀਂ ਇਨ੍ਹਾਂ ਦੇ ਖੱਫਣ ਲਾਹ ਰਹੇ ਹਾਂ । (ਹਾਸਾ, ਤਾੜੀਆਂ) (ਅਪੋਜ਼ੀਸ਼ਨ ਵਲੋਂ ਸ਼ੋਰ)

---

## EXTENSION OF THE SITTING

**ਸ਼੍ਰੀ ਸਪੀਕਰ** : ਕੈਪਟਨ ਸਾਹਿਬ । ਕੈਪਟਨ ਸਾਹਿਬ, ਤੁਸੀਂ ਕਿੰਨੇ ਮਿੰਟ ਲਵੋਗੇ ?

(I call upon Captain Rattan Singh. How much time will he take ?)

**ਕੈਪਟਨ ਰਤਨ ਸਿੰਘ** : ਮੈਂ 20 ਮਿੰਟ ਲਵਾਂਗਾ ।

**ਇਕ ਮਾਨਯੋਗ ਮੈਂਬਰ**:—ਨਹੀਂ 10 ਮਿੰਟ ਮਿਲਣੇ ਚਾਹੀਦੇ ਹਨ । (ਵਿਘਨ)

**ਸ਼੍ਰੀ ਸਪੀਕਰ** : ਹਾਊਸ 8 ਵਜੇ ਤੱਕ ਐਕਸਟੈਂਡ ਕੀਤਾ ਜਾਂਦਾ ਹੈ ।) (The House is extended up to 8.00 P. M.)

---

## PERSONAL EXPLANATION

**ਸਰਦਾਰ ਤਿਰਲੋਚਨ ਸਿੰਘ ਰਿਆਸਤੀ** : ਪਰਸਨਲ ਐਕਸਪਲੈਨੇਸ਼ਨ ਸਰ । ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਬੋਲਦਿਆਂ ਹੋਇਆਂ ਕਿਹਾ ਹੈ ਕਿ ਰਿਆਸਤੀ ਦੀ ਮੋਸ਼ਨ ਗਲਤ ਹੈ ਕਿ ਤੁਹਾਨੂੰ ਪਤਾ ਹੈ ਕਿ ਮੈਂ ਇਕ ਪ੍ਰਿਵਿਲਿਜ਼ ਮੋਸ਼ਨ ਦਿੱਤੀ ਸੀ ਜੋ ਪ੍ਰਿਵਿਲਿਜ਼ ਕਮੇਟੀ ਦੇ ਸਪੁਰਦ ਕੀਤੀ ਗਈ ਹੈ । ਚੀਫ ਮਨਿਸਟਰ ਸਾਹਿਬ ਨੇ ਜੋ ਕੁਝ ਉਸ ਬਾਰੇ ਕਿਹਾ ਹੈ ਉਹ ਸਬਜੁਡਿਸ ਹੈ । ਇਸ ਲਈ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਦੇ ਇਹ ਲਫਜ਼ ਐਕਸਪੰਜ ਹੋਣੇ ਚਾਹੀਦੇ ਹਨ । (ਵਿਘਨ)

---

## NO-CONFIDENCE MOTION—RESUMPTION OF DISCUSSION

**ਕੈਪਟਨ ਰਤਨ ਸਿੰਘ** (ਗੜ੍ਹ ਸ਼ੰਕਰ) : ਸਪੀਕਰ ਸਾਹਿਬ, ਮੈਨੂੰ ਬੜੀ ਖੁਸ਼ੀ ਹੁੰਦੀ ਜੇ ਸਰਦਾਰ ਗੁਰਨਾਮ ਸਿੰਘ ਮੇਰੇ ਪੁਆਇੰਟਾਂ ਦਾ ਜਵਾਬ ਦਿੰਦੇ । (ਵਿਘਨ) ਇਨ੍ਹਾਂ ਨੇ ਇਹ ਜਿਹੜਾ ਮੇਜਰ ਪੁਆਇੰਟ ਸੀ, ਜਿਸ ਦੇ ਮੁੱਤਲਕ ਮੈਂ ਇਕੱਲਾ ਹੀ ਨਹੀਂ ਸਾਰਾ ਪੰਜਾਬ ਐਜੀਟੇਟਿਡ ਹੈ ਕੋਈ ਜਵਾਬ ਨਹੀਂ ਦਿਤਾ । ਸਾਢੇ ਚਾਰ ਕਰੋੜ ਰੁਪਏ ਦੀ ਰਿਮਸ਼ਿਨ ਦੇ ਮੁਤਲਕ ਇਹ ਕਿਹਾ

ਗਿਆ ਕਿ ਜਿਹੜੀ ਮੁਲਮਸ ਡੀਲ ਸੀ ਉਹ ਗਿਲ ਸਰਕਾਰ ਵਲੋਂ ਹੋਈ ਸੀ ਔਰ ਗਿਲ ਸਾਹਿਬ ਦੇ ਖਿਲਾਫ ਮੈਮੋਰੈਂਡਮ ਭੇਜਿਆ ਹੈ। ਮੈਂ ਕਿੰਨੀ ਵਾਰੀ ਇਹ ਕਲੀਅਰ ਕਰ ਚੁਕਾ ਹਾਂ ਕਿ ਕਾਂਗਰਸ ਪਾਰਟੀ ਗਿਲ ਸਾਹਿਬ ਦੇ ਖਿਲਾਫ ਅਗਰ ਕੋਈ ਕਾਰਵਾਈ ਕਾਨੂੰਨੀ ਹੁੰਦੀ ਹੋਵੇ ਤਾਂ ਉਸ ਦੇ ਰਾਹ ਵਿਚ ਰੋੜਾ ਨਹੀਂ ਅਟਕਾਏਗੀ। ਪੰਜਾਬ ਆਡਿਟ ਰਿਪੋਰਟ 1969 ਦੇ ਸਫ਼ਾ 36 ਵਿਚ ਇਹ ਜਿਹੜੀ ਮੁਲੈਸਿਸ ਡੀਲ ਸੀ ਪਹਿਲੀ ਦਫ਼ਾ ਸਰਦਾਰ ਗੁਰਨਾਮ ਸਿੰਘ ਫਰੰਟ ਮਨਿਸਟਰੀ ਵੇਲੇ ਨਜ਼ਰ ਆਈ। ਮੈਂ ਇਨ੍ਹਾਂ ਦੀ ਯਾਦ ਵਾਸਤੇ ਉਹ ਦਸਦਾ ਹਾਂ।

"On 9th August 1967 notice inviting sealed tenders within a week for supply of 40,000 quintals of molasses was published in newspapers. Only one tender dated 12th August 1967 from the same Uttar Pradesh firm was recieved. It offered to supply 20,000 quintals at Rs. 50 per quintal. The supply was finally negotiated in September, 1967 at Rs. 45 per quintal for 38·40 per cent sugar content......

**Chief Minister** (Sardar Gurnam Singh):—He is arguirg about molasses in his opening speech. I have not to answer that point.

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਮੇਰਾ ਜਿਹੜਾ ਮੇਜਰ ਪੁਆਇੰਟ ਸੀ ਉਹ ਇਹ ਸੀ ਕਿ ਸਾਢੇ ਚਾਰ ਕਰੋੜ ਰੁਪਏ ਦੀ ਜਿਹੜੀ ਰਿਮਿਸ਼ਨ ਸੀ ਇਹ ਰਿਮਿਸ਼ਨ ਪੋਲੀਟੀਕਲ ਮੋਟਿਵ ਸੀ ਔਰ ਜਿਨ੍ਹਾਂ ਵਾਸਤੇ ਇਨ੍ਹਾਂ ਤੇ ਐਲੀਗੇਸ਼ਨ ਲਗੀਆਂ ਜਿਸ ਲਈ ਕਿ ਇਨ੍ਹਾਂ ਇਨਕੁਆਇਰੀ ਫੇਸ ਨਹੀਂ ਕੀਤੀ। ਇਨ੍ਹਾਂ ਦੀ ਪਾਰਟੀ ਨੇ 20 ਲੱਖ ਰੁਪਿਆ ਲਿਆ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਆਡਟ ਰਿਪੋਰਟ ਵਿਚ ਦਰਜ ਹੈ। ਅਗਰ ਉਸ ਵੇਲੇ ਫਰੰਟ ਸਰਕਾਰ ਨੇ ਮੁਲੈਸਸ ਦਾ ਡੀਲ ਮੰਨ ਲਿਆ ਸੀ ਤਾਂ ਜੇ ਫਾਰਮਲ ਐਗਰੀਮੈਂਟ ਐਗਜ਼ੀਕਿਊਟ ਕਰ ਲੈਂਦੇ ਤਾਂ ਸਰਕਾਰ ਨੂੰ ਕਰੋੜਾਂ ਰੁਪਏ ਨੁਕਸਾਨ ਨਾ ਹੁੰਦਾ। (ਵਿਘਨ)

**Chief Minister** He is giving wrong information. The molasses were purchased in 1968.

**Captain Rattan Singh** : Sir, I am giving correct information. Record is there In August, 1967, Sardar Lachhman Singh Gill was his senior Minister in the Cabinet.

ਇਹ ਜਿਹੜੀ ਚੀਜ਼ ਹੈ ਮੈਂ ਕਹਿੰਦਾ ਹਾਂ ਸਰਦਾਰ ਗੁਰਨਾਮ ਸਿੰਘ ਨੇ ਕੀਤੀ ਹੈ। ਹਾਈ ਕੋਰਟ ਨੇ ਜਦੋਂ ਕਨਟਰੈਕਟਰਜ਼ ਦੀ ਰਿਟ ਖਾਰਜ ਕਰ ਦਿਤੀ ਹੋਵੇ ਤਾਂ ਇਨ੍ਹਾਂ ਨੇ ਕਿਉਂ ਐਸੀ ਚੀਜ਼ ਕੀਤੀ। (ਵਿਘਨ) ਕਾਂਗਰਸ ਪਾਰਟੀ ਲੋਕਾਂ ਵਲੋਂ ਰਿਜੈਕਟ ਨਹੀਂ ਕੀਤੀ ਗਈ। ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਮਿਡ ਟਰਮ ਚੋਣਾਂ ਵਿਚ ਵੀ The Congress has got more votes than the Akali and Jan Sangh together. ਮੈਂ ਜਵਾਬ ਦੇਣਾ ਨਹੀਂ ਚਾਹੁੰਦਾ। ਸਾਥੀ ਰੂਪ ਨਾਲ ਨੇ ਬੜੀਆਂ ਇਥੇ ਕਹਾਣੀਆਂ ਸੁਣਾਈਆਂ। ਮੈਨੂੰ ਕੋਈ ਇਤਰਾਜ਼ ਨਹੀਂ ਜੋ ਮਰਜ਼ੀ ਕਹਿਣ। ਪਰ ਮੈਂ ਕਹਿੰਦਾ ਹਾਂ ਕਿ ਇਹ ਆਪਣੀ ਪਾਰਟੀ ਦੇ ਹੀ ਬੰਦੇ ਹਨ ਔਰ ਦੋਨੋਂ ਹੀ ਇਕਠੇ ਨਹੀਂ ਰਹਿ ਸਕਦੇ ਔਰ ਇਹ ਸਾਡੀਆਂ ਗਲਾਂ ਕਰਦੇ ਹਨ। ਉਹ ਕਹਿੰਦੇ ਹਨ ਕਿ ਮੈਂ ਲੀਡਰ ਹਾਂ ਔਰ ਇਹ ਕਹਿੰਦੇ ਹਨ ਕਿ ਮੈਂ ਲੀਡਰ ਹਾਂ ਆਪਸ ਵਿਚ ਹੀ ਫੈਸਲਾ ਨਹੀਂ ਹੁੰਦਾ। (ਵਿਘਨ) ਜੇ ਕਿਤੇ ਸਰਦਾਰ ਗੁਰਨਾਮ ਸਿੰਘ ਮਿਹਰਵਾਨ ਹੋਣ ਔਰ

[ਕੈਪਟਨ ਰਤਨ ਸਿੰਘ

ਇਨ੍ਹਾਂ ਦੀਆਂ ਕਹਾਣੀਆਂ ਤੋਂ ਖੁਸ਼ ਹੋ ਜਾਣ ਤੇ ਸਾਥੀ ਰੂਪ ਲਾਲ ਨੂੰ ਕੁਝ ਦੇ ਦੇਣਾਂ ਸਾਨੂੰ ਤਾਂ ਕੋਈ ਇਤਰਾਜ਼ ਨਹੀਂ । ਪਹਿਲਾਂ ਪਹਿਲਾਂ ਬਾਦਸ਼ਾਹ ਵੀ ਤਾਂ ਕਈ ਐਸੀਆਂ ਗਲਾਂ ਸੁਣ ਕੇ ਕਈ ਪਿੰਡ ਦੇ ਦਿੰਦੇ ਹੁੰਦੇ ਸਨ । (ਵਿਘਨ)

**ਸਾਥੀ ਰੂਪ ਨਾਲ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਕੈਪਟਨ ਸਾਹਿਬ ਪਰਸਨਲ ਗਲਾਂ ਕਰ ਰਹੇ ਹਨ । ਮੈਂ ਕਾਂਗਰਸ ਪਾਰਟੀ ਦੀਆਂ ਗਲਾਂ ਕੀਤੀਆਂ ਹਨ ਪਰ ਇਹ ਜੇ ਮੇਰਾ ਨਾਮ ਲੈ ਕੇ ਗਲਾਂ ਕਰਨ ਤਾਂ ਠੀਕ ਨਹੀਂ । ਇਹ ਤਾਂ ਸਾਡੇ ਘਰ ਦਾ ਮਾਮਲਾ ਹੈ ਅਸੀਂ ਆਪੇ ਹੀ ਨਜਿਠ ਲਵਾਂਗੇ ਪਰ ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਜਿਹੜੀਆਂ ਤੁਹਾਡੀਆਂ ਕਰਤੂਤਾਂ ਹਨ ਚਾਹੇ ਮੈਂ ਹੋਵਾਂ ਚਾਹੇ ਉਹ ਹੋਣ ਦੋਨੋਂ ਨੰਗੀਆਂ ਕਰਾਂਗੇ । (ਵਿਘਨ) (Interruption)

**A Voice** : Please wind up.

**ਕੈਪਟਨ ਰਤਨ ਸਿੰਘ :** ਬਾਰ ਬਾਰ ਇਹ ਕਿਹਾ ਗਿਆ ਹੈ ਕਿ ਕਾਂਗਰਸ ਪਾਰਟੀ ਨੇ ਇਹ ਕੀਤਾ ਉਹ ਕੀਤਾ । ਮੈਂ ਸਮਝਦਾ ਹਾਂ ਕਿ ਕਾਂਗਰਸ ਪਾਰਟੀ ਦੇ ਸਿਰ ਤੇ ਇਹ ਸਿਹਰਾ ਹੈ ਕਿ ਕਈ ਸੌ ਸਾਲਾਂ ਦੇ ਗੁਲਾਮ ਦੇਸ਼ ਨੂੰ ਅਜ਼ਾਦ ਕਰਾਉਣ ਵਿਚ ਉਹ ਮੋਢੀ ਹਨ । (ਥੰਪਿੰਗ ਕਾਂਗਰਸ ਬੈਂਚਾਂ ਵਲੋਂ )

ਮੈਂ ਇਸ ਹਾਊਸ ਵਿਚ ਡੀਫੈਕਸ਼ਨ ਬਾਰੇ ਕਹਿ ਚੁਕਿਆ ਹਾਂ ਕਿ ਅਗਰ ਕਾਂਗਰਸ ਪਾਰਟੀ ਵੀ ਡੀਫੈਕਸ਼ਨ ਕਰੇ ਤਾਂ ਉਸ ਦੀ ਵੀ ਅਸੀਂ ਮੁਖਾਲਫਤ ਕਰਾਂਗੇ ਔਰ ਉਸ ਨੂੰ ਅਸੀਂ ਵੈਲਕਮ ਨਹੀਂ ਕਰਦੇ (ਵਿਘਨ) ਚੀਫ ਮਨਿਸਟਰ ਸਾਹਿਬ ਨੇ ਸ਼ਹੀਦ ਸਰਦਾਰ ਪਰਤਾਪ ਸਿੰਘ ਦਾ ਨਾਮ ਲਿਆ ਹੈ । ਮੈਂ ਉਸ ਵੇਲੇ ਵੀ ਸਰਦਾਰ ਗੁਰਨਾਮ ਸਿੰਘ ਨੂੰ ਕਿਹਾ ਸੀ ਕਿ ਤੁਸੀਂ ਗਲਤੀ ਨਾ ਕਰੋ ਔਰ ਜਿਸ ਸਖਸ਼ ਨੇ ਪੰਜਾਬ ਦੀ ਡੀਵੈਲਪਮੈਂਟ ਵਿਚ ਬਹੁਤ ਸਾਰਾ ਹਿਸਾ ਪਾਇਆ ਹੈ ਉਸ ਨੂੰ ਤੁਸੀਂ ਤੰਗ ਨਾ ਕਰੋ । ਇਨ੍ਹਾਂ ਨੇ ਕਮਿਸ਼ਨ ਬਠਾਇਆ ਔਰ ਕਮਿਸ਼ਨ ਨੇ ਜੋ ਫੈਸਲਾ ਕੀਤਾ ਸਾਡੀ ਪਾਰਟੀ ਨੇ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੂੰ ਮਜਬੂਰ ਕੀਤਾ ਕਿ ਉਹ ਮੁਖ ਮੰਤਰੀ ਦੇ ਪੱਦ ਤੋਂ ਅਸਤੀਫਾ ਦੇਵੇ ਔਰ ਉਨ੍ਹਾਂ ਨੇ ਮੁਖ ਮੰਤਰੀ ਦੇ ਪੱਦ ਤੋਂ ਅਸਤੀਫ਼ਾ ਦਿਤਾ । ਇਸ ਕਰਕੇ ਸਰਕਾਰ ਜੋ ਕਮਿਸ਼ਨ ਬਿਠਾਉਂਦੀ ਹੈ ਅਗਰ ਉਹ ਫੈਸਲਾ ਉਸ ਦੇ ਖਿਲਾਫ਼ ਜਾਵੇ ਤਾਂ ਉਸ ਨੂੰ ਉਸ ਦਾ ਖਮਿਆਜ਼ਾ ਭੁਗਤਣਾ ਪੈਂਦਾ ਹੈ । ਪਰ ਇਨ੍ਹਾਂ ਨੇ ਇਕ ਕਮਿਸ਼ਨ ਤਾਂ ਕੀ ਮੰਨਣਾ ਸੀ ਇਕ ਮਾਈਨਰ ਇਨਕੁਆਇਰੀ ਕਮਿਸ਼ਨ ਵੀ ਨਹੀਂ ਮੰਨਿਆਂ । (ਵਿਘਨ)

ਇਥੇ ਸੁਰਿੰਦਰ ਕੈਰੋਂ ਦਾ ਜ਼ਿਕਰ ਕੀਤਾ ਗਿਆ ਹੈ । ਸਾਡੇ ਵਿਚੋਂ ਕਿਸੇ ਨੇ ਵੀ ਕੋਈ ਲਫਜ਼ ਸੁਰਿੰਦਰ ਕੈਰੋਂ ਦੇ ਖਿਲਾਫ਼ ਨਹੀਂ ਕਿਹਾ (ਵਿਘਨ) ਬਿਲਕੁਲ ਕੋਈ ਲਫਜ਼ ਉਸ ਦੇ ਖਿਲਾਫ ਨਹੀਂ ਕਿਹਾ ਗਿਆ ਅਸੀਂ ਤਾਂ ਸਗੋਂ ਸੁਰਿੰਦਰ ਕੈਰੋਂ ਦੀ ਇਸ ਕਰਕੇ ਵੀ ਇਜ਼ਤ ਕਰਦੇ ਹਾਂ ਕਿ ਕਿਉਂਕਿ ਉਸ ਦੇ ਬਾਪ ਨੇ ਪੰਜਾਬ ਲਈ ਕਿਤਨਾ ਕੁਝ ਕੀਤਾ ਹੈ ! ਔਰ ਅਗਰ ਕੋਈ ਕਿਸੇ ਨੇ ਬੁਰੇ ਲਫਜ਼ ਕਹੇ ਹੋਣਗੇ ਤਾਂ ਮੈਂ ਸਮਝਦਾ ਹਾਂ ਕਿ ਸਰਦਾਰ ਗੁਰਨਾਮ ਸਿੰਘ ਨੇ ਕਹੇ ਹੋਣਗੇ, ਜਦੋਂ ਇਹ ਆਪ ਅਪੋਜ਼ੀਸ਼ਨ ਵਿਚ ਸਨ । ਇਹ ਰਿਕਾਰਡ ਵਿਚ ਸ਼ਾਮਲ ਹੈ । ਮੈਨੂੰ ਖੁਸ਼ੀ ਹੈ ਕਿ ਹੁਣ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੇ ਲੜਕੇ ਸੁਰਿੰਦਰ ਕੈਰੋਂ ਨੂੰ ਆਪਣੇ ਦਲ ਵਿਚ ਲਿਆਂਦਾ ਹੈ । ਇਨ੍ਹਾਂ ਨੇ ਮੇਰੇ ਮੁਤੱਲਕ ਵੀ ਕਝ ਕਿਹਾ ਹੈ ।

ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਥੇ ਇਨ੍ਹਾਂ ਦਾ ਇਕ ਲੀਡਰ

ਹੈ । ਸਾਡਾ ਇਕ ਲੀਡਰ ਹੈ ਅਤੇ ਦੋ ਡਿਪਟੀ ਲੀਡਰ ਹਨ । ਅਸੀਂ ਪ੍ਰੋਵਾਈਡ ਕੀਤਾ ਹੈ । ਇਨ੍ਹਾਂ ਵਾਂਗੂ ਨਹੀਂ ਕਿ ਕੋਈ ਡਿਪਟੀ ਚੀਫ ਮਿਨਿਸਟਰ ਹੀ ਨਹੀਂ ਬਣਾਇਆ । ਜਦੋਂ ਹਾਊਸ ਛਡ ਕੇ ਸਰਦਾਰ ਗੁਰਨਾਮ ਸਿੰਘ ਹੋਰੀ ਚਲੇ ਜਾਂਦੇ ਹਨ ਤਾਂ ਇਨ੍ਹਾਂ ਨੂੰ ਇਜਾਜ਼ਤ ਨਹੀਂ ਕਿ ਸੁਆਲਾਂ ਦੇ ਜਵਾਬ ਦੇਣ । ਸਾਡੇ ਲੀਡਰ ਪਰ੍ਹਾਂ ਬੈਠ ਕੇ ਦੇਖਦੇ ਹਨ ਕਿ ਆਇਆ ਸਾਡਾ ਕੰਮ ਪਿਛੇ ਠੀਕ ਢੰਗ ਨਾਲ ਚਲਦਾ ਹੈ ਜਾਂ ਨਹੀਂ । (ਵਿਘਨ)

ਸਪੀਕਰ ਸਾਹਿਬ, ਇਨ੍ਹਾਂ ਨੇ 2,3 ਵਾਰੀ ਇਧਰ ਇਸ਼ਾਰੇ ਕਰਕੇ ਕਿਹਾ ਹੈ ਕਿ ਇਹ ਲੀਡਰ-ਲੈੱਸ ਹਨ । ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਆਦਤ ਪੈ ਗਈ ਹੈ ਇਸ ਤਰ੍ਹਾਂ ਕਹਿਣ ਦੀ । ਠੀਕ ਹੈ । ਮੈਂ ਕਹਿੰਦਾ ਹਾਂ ਕਿ ਲੀਡਰਲੈੱਸ ਹੋਣਾ ਠੀਕ ਹੈ ਪਰ ਹੈਡਲੈੱਸ ਨਹੀਂ ਹੋਣਾ ਚਾਹੀਦਾ । ਜਿਸਦਾ ਹੈਡ ਹੀ ਨਾ ਹੋਵੇ ਉਹ ਬਾਕੀ ਕੀ ਰਹਿ ਜਾਂਦਾ ਹੈ । (ਵਿਘਨ) ਸਪੀਕਰ ਸਾਹਿਬ, ਹੁਣ ਮੈਂ ਖ਼ਤਮ ਕਰਨਾ ਚਾਹੁੰਦਾ ਹਾਂ । ਮੈਂ ਇਕ ਗਲ ਜਿਹੜੀ ਇਨ੍ਹਾਂ ਨੇ ਕਹੀ ਹੈ ਮੈਂ ਉਸਦਾ ਜ਼ਰੂਰ ਜਵਾਬ ਦੇਣਾ ਚਾਹੁੰਦਾ ਹਾਂ । ਉਹ ਗਲ ਹੈ ਟੀਚਰਾਂ ਦੇ ਮੁਤਅੱਲਕ । ਟੀਚਰਜ਼ ਨੂੰ ਅਸੀਂ ਪੁਲੀਟਿਕਲ ਇਸ਼ੂ ਨਹੀਂ ਬਣਾਇਆ, ਤੁਸੀਂ ਸਾਡੇ ਗਵਾਹ ਹੋ । ਅਜ ਇਥੇ ਬਿਜ਼ਨੈਸ ਅਡਵਾਈਜ਼ਰੀ ਕਮੇਟੀ ਦੀ ਰਿਵਾਇਤ ਦੇ ਖਿਲਾਫ਼ ਇਨ੍ਹਾਂ ਨੇ ਕੰਮ ਕੀਤਾ ਜੋ ਨਾਨ ਆਫ਼ਿਸ਼ਲ ਬਿਜ਼ਿਨੈਸ ਲੈ ਆਏ । ਹੁਣ ਅਜ ਵੀ ਅਸੀਂ ਇਨ੍ਹਾਂ ਨੂੰ ਅਪਾਰਚੂਨਿਟੀ ਦਿੰਦੇ ਹਾਂ ਕਿ ਹਾਊਸ ਨੂੰ ਜਿਸ ਤਰ੍ਹਾਂ ਤੁਸੀਂ ਅਜ ਐਕਸਟੈਂਡ ਕਰਦੇ ਆਏ ਹੋ । ਇਹ ਜਿਹੜਾ ਕੰਮ ਚਲ ਰਿਹਾ ਹੈ ਉਹ ਹੁਣੇ ਖ਼ਤਮ ਕਰ ਦਿੰਦੇ ਹਾਂ । ਹਾਊਸ ਦੋ ਘੰਟੇ ਐਕਸਟੈਂਡ ਕਰ ਦਿਓ । ਮੇਰੀ ਪਾਰਟੀ ਉਸ ਬਿਲ ਲਈ ਪੂਰਾ ਸਹਿਯੋਗ ਦੇਵੇਗੀ । ਕੋਈ ਐਕਸਟਰਾ ਖ਼ਰਚ ਨਹੀਂ ਹੋਵੇਗਾ । ਅਸੀਂ ਟੀਚਰਜ਼ ਲਈ ਸਭ ਕੁਝ ਕਰਨ ਨੂੰ ਤਿਆਰ ਹਾਂ । ਉਨ੍ਹਾਂ ਦੀ ਪ੍ਰੋਟੈਕਸ਼ਨ ਦਾ ਜਿਹੜਾ ਮਸਲਾ ਹੈ, ਇਹ ਬੜਾ ਅਹਿਮ ਹੈ, ਅਸੀਂ ਸਾਰੇ ਸਹਿਮਤ ਹਾਂ (ਵਿਘਨ)

ਮੈਂ ਸਮਝਦਾ ਹਾਂ ਕਿ ਹਾਊਸ ਤੁਹਾਡਾ ਸਾਈਨੇ ਡਾਈ ਹੋ ਗਿਆ ਹੈ, ਇਸ ਕਰਕੇ ਕਿਹਾ ਹੈ ਤੁਸੀਂ ਹਾਊਸ ਕੰਟੀਨਿਊ ਕਰ ਦਿਓ । (ਵਿਘਨ)

ਸਪੀਕਰ ਸਾਹਿਬ, ਤਬਲੇ ਵਜਾਉਣਾ ਇਨ੍ਹਾਂ ਨੇ ਸ਼ਬਦ ਵਰਤਿਆ ਹੈ । ਇਹ ਸਾਡਾ ਕੰਮ ਨਹੀਂ । ਇਨ੍ਹਾਂ ਨੂੰ ਪਤਾ ਹੈ ਕਿ ਇਹ ਸਾਰੇ ਤਾਂ ਨਹੀਂ ਪਰ ਇਨ੍ਹਾਂ ਵਿਚੋਂ ਕਾਫ਼ੀ ਢੱਡ ਸਾਰੰਗੀ ਵਾਲੇ ਹਨ । ਇਨ੍ਹਾਂ ਦੀ ਲੀਡਰੀ ਹੀ ਇਥੋਂ ਚਲੀ ਹੈ । ਇਨ੍ਹਾਂ ਨੂੰ ਇਹ ਸ਼ਬਦ ਸਾਡੇ ਵਾਸਤੇ ਨਹੀਂ ਸੀ ਵਰਤਣਾ ਚਾਹੀਦਾ । ਸਪੀਕਰ ਸਾਹਿਬ ਮੈਂ ਤੁਹਾਡਾ ਸ਼ੁਕਰੀਆ ਕਰਦਾ ਹਾਂ । ਮੈਂ ਕਹਿਣਾ ਚਾਹੁੰਦਾ ਹਾਂ ਕਿ ਟਾਈਮ ਥੋੜ੍ਹਾ ਸੀ, ਮੈਂ ਦੋ-ਚਾਰ ਸ਼ਬਦ ਹੋਰ ਕਹਿਣੇ ਸੀ (ਵਿਘਨ) ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਢਡ ਸਰੰਗੀ ਵਜਾਣ ਵਾਲੇ (ਵਿਘਨ) (ਸ਼ੋਰ) ਸਪੀਕਰ ਸਾਹਿਬ, ਇਹ ਗੁਸਾ ਕਰਦੇ ਹਨ ਢਡ ਸਾਰੰਗੀ ਦਾ । ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਵੀ ਢਡ ਸਰੰਗੀ ਵਾਲੇ ਸੀ । (ਵਿਘਨ) ਸਪੀਕਰ ਸਾਹਿਬ, ਮੈਂ ਤੁਹਾਡੇ ਤੋਂ ਖਿਮਾਂ ਮੰਗਦਾ ਹੋਇਆ ਬੈਠ ਜਾਂਦਾ ਹਾਂ ।

**Mr. Speaker** : Question is,

> " That this House expresses its want of confidence in the Ministry as a whole."

*The motion was lost.*

**Mr. Speaker** : The House stands adjourned *sine-die*

7. 55 P.M. (The Sabha then adjourned *sine-die*)

L L

# PUNJAB VIDHAN SABHA
## DEBATES

25th April, 1969 (Morning Sitting)

Annexure II Vol. I—No.-28

OFFICIAL REPORT

29-A.






CONTENTS

**Friday, the 25th April, 1969**
(Morning Sitting)



Price : 15.85

**Punjab Vidhan Sabha Secretariat, Chandigarh.**

# ERRATA

To

# PUNJAB VIDHAN SABHA DEBATES

Dated 25th April, 1969. (Morning Sitting)

Annexure II to Volume 1 No. 28.

| Read | For | Page | Line |
|---|---|---|---|
| Headmistresses | Headmistreses | (28)1 | 12,16,20 |
| Mistresses | Mistreses | (28)1 | 17 |
| General's | Geeeral's. | (28)3 | 7 |
| Secretary | Secratary | (28)16 | 8th and 9th from below |
| Deputy | Dupty | (28)23 | 19 |
| representation | reprsentation | (28)25 | 21 |
| diversified | diversied | (28)36 | 12,13 |
| schools | schcols | (28)52 | 3 |
| Conditions | Condtions | (28)62 | 23 |
| Staff | Satff | (28)63 | 23 |
| Nagar | Cagar | (28)75 | 23 |
| Chandigarh | Nhandigarh | (28)75 | 24 |
| Matric | Matrict | (28)85 | 8 |
| ਯੂਨੀਵਰਸਿਟੀ | ਯੂਨੀਵਰਸਿਚੀ | (28)88 | 2 |
| Comrade Babu Singh Master | Comrade Babu Singh Mhster | (28)102 | 1 |
| Sarpanch | Sarpahch | (28)170 | 4th from below |
| Dina Nagar | Mina Nagar | (28)195 | 10 |
| Shahpur | Shahpvr | (28)195 | 12th from below |

| Read | For | Page | Line |
|---|---|---|---|
| Xahnuwan | Kabnuwan | (28)196 | 7 |
| ਐਮ. ਏ. | ਐਮ. ਐ. | (28)241 | last |
| bricks | bricsks | (28)243 | 1 |
| great | greati | (28)243 | 7th from below |
| failure | tailure | (28)244 | 9th from below |
| ਮਸ਼ੀਨਰੀ | ਮਸ਼ਨੀਰੀ | (28)245 | 22 |
| written | wriiten | (28)250 | 10 from below |
| ਜ਼ਿਲਾ ਉਦਯੋਗ ਅਫਸਰ | ਜ਼ਿਲਾ ਉਦਯੋਗ ਮੰਤਰੀ | (28)251 | 7th from below |
| vary | very | (28)252 | last but one |
| thorough | thorogh | (28)255 | 20 |
| ਵਾਲੀਆਂ | ਵਾਲੀ | (28)256 | 2 |
| ਜ਼ਿਲ੍ਹਿਆਂ | ਜ਼ਿਲ੍ਹਿਆਂ | (28)256 | 17th from below |
| Contributory | Contribution | (28)257 | 7 |
| is affecting | ia sffecting | (28)260 | last |
| electrified | electrifiede | (28)264 | 16th from below |
| was | wrs | (28)264 | 5th from below |
| दिलवाता | दिलखता | (28)270 | 11 |
| ਵਿਚ | ਵਿਕ | (28)271 | 19 |
| Societies | Socities | (28) 272 | 13 |
| Society | Soceity | (28)272 | 17 |
| ਕੈਟੇਗਰੀਆਂ | ਟੈਕੇਗਰੀਆਂ | (28)275 | 7 |
| appurtenant | appuranant | (28)279 | 20 |
| atrocities | arocities | (28)280 | 3 |
| ar | for | (28)281 | 15th from below |
| hri Amrik Singh | Shri Amrik Sinhh | (28)286 | 10 |
| arassed | harrassed | (28)287 | 16th from below |

| Read | For | Page | Line |
|---|---|---|---|
| Head Assistant | Hcad Assistant | (28)288 | 10th from below |
| current | Gurrent | (28)288 | 6th from below |
| ਦਾ | ਦੇ | (28)291 | 2 |
| ex-trainees | ex-traitees | (28)291 | 7 |
| received | recived | (28)291 | 8th from below |
| complete | comlete | (28)291 | 7th from below |
| ਨਹੀਂ ਲਗਾ | ਲਗਾ | (28)292 | 12 |
| tenure | tennre | (28)293 | 21 |
| occasion | oocasion | (28)293 | 2nd from below |
| draw | drawn | (28)298 | 11th from below |
| Mills | Miils | (28)298 | 4th from below |
| ਕਰ | ਦਰ ਕਰ | (28)299 | 9th from below |
| ਅਵਸਰ | ਅਫ਼ਸਰ | (28)301 | 7th from below |
| employees | emloyees | (i) | 18 |

## PUNJAB VIDHAN SABHA

Friday, the 25th April, 1969

(Morning Sitting)

ANNEXURE II

This Annexure contains Starred Questions and Answers, Starred Questions (Converted into Unstarred Questions) And Answers, Unstarred Questions and Answers and Statements made in reply to Call Attention Notices pertaining to the different sittings of the Budget Session, 1969 (These were received late from the Government.)

## STARRED QUESTIONS AND ANSWERS

**From the list Dated 3rd April, 1969**

### HEADMISTRESES/HEADMASTERS AFFECTED BY CERTAIN INSTRUCTIONS ISSUED BY GOVERNMENT WITH RETROSPECTIVE EFFECT

*180. **Chaudhri Ram Singh** : Will the Minister for Irrigation and Power be pleased to state :—

(a) the number of Headmistreses/Headmasters having less than 8 years experience and Mistreses/Masters of combination cases affected with the issue of Punjab Government letter No. 55 Grants/68 (4) dated the 16th October, 1968 ;

(b) the number of those Headmistreses/Headmasters having less than 8 years experience and Mistresses/Masters having not cleared the combination who have been sanctioned grant in-aid on 1.12.67 on Delhi Pattern ;

(c) the reasons why the letter quoted above has been enforced with retrospective effect from 1.12.67.

ਸਰਦਾਰ ਸੁਰਜੀਤ ਸਿੰਘ (ਸਿਖਿਆ ਮੰਤਰੀ) : (ੲ) ਹੈਡਮਾਸਟਰ/ਹੈਡਮਿਸਟ੍ਰੈਸਾਂ ਜਿਨ੍ਹਾਂ ਦਾ 8 ਸਾਲਾਂ ਤੋਂ ਤਜਰਬਾ ਘੱਟ ਹੈ =15

ਮਾਸਟਰ/ਮਿਸਟਰੈਸਾਂ ਜਿਨ੍ਹਾਂ ਪਾਸ ਵਿਸ਼ਿਆਂ ਦਾ ਕੰਬੀਨੇਸ਼ਨ ਨਹੀਂ =54

(ਬੀ) ਹੈਡਮਾਸਟਰ/ਹੈਡਮਿਸਟਰੈਸਾਂ ਜਿਨ੍ਹਾਂ ਨੂੰ ਗਰਾਂਟ ਦਿਤੀ ਗਈ =2

ਮਾਸਟਰ/ਮਿਸਟਰੈਸਾਂ ਜਿਨ੍ਹਾਂ ਨੂੰ ਗਰਾਂਟ ਦਿਤੀ ਗਈ =13

(ਸੀ) ਚਿੱਠੀ ਨੰਬਰ 55 ਗਰਾਂਟਸ/68 (4) ਮਿਤੀ 16-10-68 ਕੇਵਲ ਨਿਯਮਾਂ ਦੀ ਸਪਸ਼ਟੀਕਰਣ ਦੇ ਤੌਰ ਤੇ ਜਾਰੀ ਕੀਤੀ ਗਈ ਸੀ ਜੋ ਪਹਿਲੇ 1-12-1967 ਤੋਂ ਲਾਗੂ ਹੋ ਚੁਕੇ ਸਨ। ਪਿਛੋਂ ਨਹੀਂ ਲਾਗੂ ਕੀਤੀ।

———

## FROM THE LIST DATED 17TH APRIL, 1969

### IMPLEMENTATION OF CERTAIN RECOMMENDATIONS OF POLICE COMMISSION

*284. **Sardar Dalip Singh Pandhi**: Will the Chief Minister be pleased to state :

(a) the details of the recommendations made by the Police Commission regarding improving the workshop for Motor Transport and the staff working in it ;

(b) whether the said recommendations have been accepted by the Government ; if so, to what extent, if not, the reasons therefor ?

ਸਰਦਾਰ ਗੁਰਨਾਮ ਸਿੰਘ : (ਏ) ਪੁਲਿਸ ਕਮਿਸ਼ਨ ਨੇ (ਰਿਪੋਰਟ ਵਿਚ) ਸਿਫਾਰਸ਼ ਕੀਤੀ ਹੈ ਕਿ ਪੰਜਾਬ ਆਰਮਡ ਹੈਡਕਵਾਟਰ ਜਲੰਧਰ ਵਿਖੇ ਬੰਬੇ ਵਰਕਸ਼ਾਪ ਦੇ ਆਧਾਰ ਤੇ ਇਕ ਕੇਂਦਰੀ ਵਰਕਸ਼ਾਪ ਹੋਣੀ ਚਾਹੀਦੀ ਹੈ ਅਤੇ ਰੇਜ਼/ਜ਼ਿਲਾ ਪੱਧਰ ਤੇ ਵੀ (ਬੰਬੇ ਦੇ ਆਧਾਰ) ਵੱਡੀਆਂ/ਛੋਟੀਆਂ ਵਰਕਸ਼ਾਪਾਂ ਹੋਣੀਆਂ ਚਾਹੀਦੀਆਂ ਹਨ। ਇਹ ਵੀ ਸਿਫਾਰਸ਼ ਕੀਤੀ ਹੈ ਕਿ ਇਨ੍ਹਾਂ ਵਰਕਸ਼ਾਪਾਂ ਵਿਚ ਕੰਮ ਕਰਨ ਵਾਲੇ ਸਟਾਫ ਨੂੰ ਆਈ. ਜੀ. ਕਾਨਫਰੰਸ ਦੇ ਸਿਫਾਰਸ਼ ਕੀਤੇ ਸਕੇਲ ਦਿਤੇ ਜਾਣ। ਡੀਟੇਲਜ਼ ਮੇਜ਼ ਤੇ ਰਖੀਆਂ ਜਾਂਦੀਆਂ ਹਨ।

(ਬੀ) ਨਹੀਂ ਜੀ, ਅਜੇ ਤੱਕ ਸਰਕਾਰ ਕੇਵਲ ਉਨ੍ਹਾਂ ਹੀ ਸਿਫਾਰਸ਼ਾਂ ਨੂੰ ਲਾਗੂ ਕਰ ਸਕੀ ਹੈ ਜਿਹੜੀਆਂ ਅਤੀ ਜ਼ਰੂਰੀ ਸਨ।

### DETAILS OF RECOMMENDATIONS

At present the Police have two workshops, one at the Punjab Armed Police Headquarters at Jullundur and the other at Bahadurgarh Fort Patiala, to carry out minor repairs to the vehicles of the Punjab Armed Police only. The Commission has visited these two workshops during its enquiry. They are inadequate even for this limited function. The Sub Committee appointed in 1956, by the Inspector General's Conference recommended bigger police workshops to be located at each Range Headquarters and smaller workshops in the districts. The Commission in the interim report has already strongly recommended the construction of bigger Range workshops at the different Range Headquarters and Said that the workshops should be run like all business workshops. During the visits of the Commission to Bombay, Calcutta and Hyderabad, it was further strengthened in this opinion. The Motor Transport Section of the Bombay Police has 350 vehicles of various descriptions and they are kept there in an up-to-date workshop for regular maintenance. It has all the different sections, including all spare parts for use in police vehicles. The workshop can undertake complete over-hauling of the vehicles, and a carpenter's shop, and unholstry and painting sections. The mechanics are

engaged from outside and recently they have been given police ranks in order to keep them under discipline. Their emoluments work out as a whole according to their market value where they work outside in any workshop run by a private company. The Punjab Police should have workshops of the design of the Bombay Police. The staff may be engaged according to the scale recommended by the Inspector Geeeral's conference.

In addition to this a mobile workshop fitted in a van and equipped with the necessary tools and staff should be provided for each Range. This van would visit all the districts according to a planned scheduled at regular intervals and could be requisitioned in emergencies. At each district headquarters there should be a small workshop for servicing and minor repairs.

The Police Headquarters recommended that there should be a central workshop at the Punjab Armed Police Hedquarters, Jullundur, on pattern suggested by the sub-committee for the Range Headquarters. The Commission recommends this proposal.

------

MEMORANDUM FROM AGRICULTURAL ENGINEERING STUDENTS GRADUATING IN MAY, 1969.

*319. **Comrade Kulwant Singh**: Will the Chief Minister be pleased to state :

(a) whether the Government has received a memorandum dated 12.3.1969 from the Ist Batch of B.Sc. (Agr. Eng. Students) graduating in May, 1969 addressed to the Chief Minister, Punjab ; if so, a copy of the same be laid on the table of the House;

(b) the action taken by the Government on the demands contained in the said memorandum ?

**Sardar Gurnam Singh**: (a) Yes Sir. A copy of the Memorandum is placed on the Table of the House.

(b) (i) Proposal for the revision of P.A.S. Class I and Class II rules to accommodate the Agricultural Engineering grauates for Engineering posts in the Agriculture Department, is already under the consideration of Government. In the Fourth Five year Plan period likely expansion in the Engineering wings of the Department may afford more chances of employment of these Engineers.

(ii) In so far as the opening of new Departments to accommodate the Agricultural Engineers as demanded in their memorandum at item 3 and 4. is concerned, it is not possible to open new Departments due to tight positin of funds. They are however, being advised to form Cooperatives to earn their livelihood.

[(ੳ) ਹਾਂ ਜੀ। ਮੈਮੋਰੈਂਡਮ ਦੀ ਇਹ ਨਕਲ ਸਭਾ ਦੇ ਮੇਜ਼ ਉਤੇ ਰੱਖੀ ਜਾਂਦੀ ਹੈ।

(ਅ) (1) ਖੇਤੀ ਬਾੜੀ ਇੰਜਨੀਅਰਾਂ ਨੂੰ ਨੌਕਰੀਆਂ ਦੇਣ ਲਈ ਖੇਤੀ ਬਾੜੀ ਦੀ ਦਰਜਾ 1 ਅਤੇ 2 ਸੇਵਾਵਾਂ ਦੇ ਨਿਯਮਾਂ ਨੂੰ ਪਹਿਲਾਂ ਹੀ ਸੋਧਣ ਦਾ ਸੁਝਾਉ ਸਰਕਾਰ ਦੇ ਵਿਚਾਰ ਅਧੀਨ ਹੈ। ਚੌਥੇ ਪੰਜ ਸਾਲਾ ਪਲਾਨ ਦੇ ਦੌਰਾਨ ਇੰਜੀਨੀਅਰਿੰਗ ਦੇ ਪੱਖ ਵਿਚ ਹੋਣ ਵਾਲੇ ਵਧਾਉ ਵਿਚ ਇਨ੍ਹਾਂ ਇੰਜੀਨੀਅਰਜ਼ ਨੂੰ ਨੌਕਰੀਆਂ ਮਿਲਣ ਦੇ ਮੌਕੇ ਵੱਧ ਜਾਣ ਦੀ ਆਸ ਹੈ।

(2) ਐਗਰੀਕਲਚਰਲ ਇੰਜੀਨੀਅਰਾਂ ਨੇ ਜੋ ਆਪਣੇ ਮੀਮੋਰੈਂਡਮ ਦੇ ਆਈਟਮ 3 ਅਤੇ 4 ਉਤੇ ਨਵੇਂ ਸਹਕਾਰੀ ਵਿਭਾਗ ਖੋਲ੍ਹਣ ਦਾ ਸੁਝਾਉ ਦਿਤਾ ਹੈ ਤਾਂ ਜੋ ਉਨ੍ਹਾਂ ਨੂੰ ਨੌਕਰੀ ਮਿਲ ਜਾਵੇ ਪੈਸੇ ਦੀ ਕਮੀ ਹੋਣ ਕਾਰਨ ਨਵੇਂ ਵਿਭਾਗ ਅਸੰਭਵ ਹਨ ਇਨ੍ਹਾਂ ਨੂੰ ਸਲਾਹ ਦਿੱਤੀ ਜਾ ਰਹੀ ਹੈ ਕਿ ਉਹ ਖੂਹ ਲਾਉਣ ਅਤੇ ਟਰੈਕਰ ਦੀ ਮੁਰੰਮਤ ਕਰਨ ਵਾਲੀਆਂ ਸਹਿਕਾਰੀ ਸਭਾਵਾਂ ਬਣਾ ਕੇ ਆਪਣੀ ਰੋਜ਼ੀ ਕਮਾਉਣ ਦੇ ਜਤਨ ਕਰਨ।]

**Copy of Memorandum**

From

The Students,
Agricultural Engineering (Final Year)
College of Agricultural Engineering,
Punjab Agricultural University,
Ludhiana.

To

The Chief Minister,
Punjab, Chandigarh.

Sir,

**Subject :** Placement of Ist batch of Agricultural Engineers graduating in May, 1969.

With humble request we would like to draw your kind attention towards Agricultural Engineering a new branch of specialisation in he field of Engineering. Agricultural Engineering deals with the application of Engineering principles to the Biological materials.

**Importance of Agricultural Engineers**

An Agriculture Engineer is most suitable for :

1. Design, manufacture, testing, utilisation & extension of machinery & implements.
2. For planning design, execution and maintenance of soil and water conservation structures in soil conservation schemes.
3. For land reclamation, development of areas under irrigation projects.
4. Conveying irrigation water from the main channel to the fields

and arranging its proper and economical methods of application consistent with the topography soils and crops.

5. For rural electrification, which can bring light and life to country homes.

6. Developing the minor irrigation schemes.

7. For sanitations, drainage and water supply to village, rural housing grain storage and extension work.

8. For production and processing of dairy products and other Agriculture produce.

9. In teaching institutions.

With the persistent stress from the Government specialists of advanced countries like U S.A., U.S.S.R , Government of India planned to open the agricultural engineering colleges. The Agricultural Engineering have played a major role in mechanization of U.S.A. farms thus reducing the farm labour to only 7%. The C.S.I.R. reports from the last so many years show that there is great shortage of Agricuture Engineers in India.

**STARTING OF COLLEGE**

To meet this shortage of Agricultural Engineers the College of Agricultural Engineering Ludhiana, which is one of the constitutent colleges of Punjab Agricultural University was proposed by late Chief Minister S. Partap Singh Kairon. The college admitted its first batch of students for 4 years curriculum, in July 1965 and that's our batch. B.Sc/ Pre. Engg. was fixed as the qualification for admissions in other Engineering colleges. The open merit in the very first year of admission was higher than most of the Engineering Colleges.

**TRAINING FACILITIES**

In the process of learning we were exposed to various subjects given in appendix 'A'. We had a certain special training as in appendix 'B'. We have best qualified staff and highly qualified specialists of this field from Ohio State University (U.S.A.). They have been here to revive our programme from time to time as in appendix 'C'.

**HOW WE CAN BE HELPFUL TO PUNJAB**

We the Agricultural Engineers of Punjab can be helpful to increase the production in the following ways :

1. **Reclamation** : By reclaiming 1.74 lakh hectares of cultivable waste land of Punjab.

2. **Irrigation Facilities** : To irrigate 41% unirrigated area of Punjab, further extension of canal irrigation is limited. Only possibility is now installation of tubewells and pumping sets. It is proposed to install 2 lakh tubewells in next 5 years plan.

3. **Water Management** : About 25-70% of irrigated water is being wasted in conveyance channels depending upon type of soil due to wrong

management. By efficient water management and with the same water the whole of land of the Punjab can be irrigared even with the present supply of water. Government planning is to have water managment in 1.17 lakh hectare in next plan.

4. **Soil conservation :** By providing good soil conservation practices the productivity of soil can be maintained. Proposals for control of soil erosion in next plan is 20,234 hectares of land.

5. **Mechanisation :** Mechanisation of Agriculture is a must for increasingly yield per acre as well as bringing more area under cultivation. At present only 10241 tractors are there, whereas the total requirement is 1 lakh of medium sized tractors. For 1969-70, approximately 28000 tractors, 10 combines, 50 crawler tractors, 1.10 motor graders, 100 reapers, 200 threshers, 100 retavators, 1000 potato diggers are needed. Large amount of seed cum fertilizers drills and other Agricultural Implements etc. are required. To organise the supplies through certain agencies like Agro Industries , repairs servicing through organised workshops and extension work. Agricultural Engineers are specially trained for this.

6. **Storage :** Storage losses are 10% and food shortage is only 8% in India. If we have excellent storage facilities and even with the present level of production the food problem can be over. At present the State has 30864 tons storage capacity of its own. This should be increased to atleast 20 lakh tonnes.

Similarly there is an acute shortage of fertilizer storage. Minimum demand for next 5 years can be 4000 godowns of 75-100 capacity.

COLLEGE RESEARCH WORK

In a short period of 4 years, College of Agricultural Engineering, Ludhiana has contributed a lot to the Nation through research.

1. **Farm Machinery :**

(a) Design & development of Bullock drawn and tractor drawn reaper.

(b) Design & development of Potato digger and groundnut digger.

(c) Seed cum fertilizer drill.

2. **Soil reclamation :** Prof. Michale, the winner of Kidwai Award 1969 had successfully shown that the worst water logged area can be reclaimed by applying Agricultural Engineering practices.

3. **Storage :** Design of 15 quintal grain Bin for small farmer.

Hardly two months are left in graduation, we are eagerly looking forward for the opportunities to utilize our best knowledge, skill and energey in the best interests of the Nation rather in some other wrong ways.

CONCLUSION

1. For every branch in all the districts there should be atleast one qualified Agricultural Engineering graduate.

2. We are most suitable for the following existing department agencies.

1. Soil Conservation
2. Tubewells.
3. Farm Implements & Machinery Section.
4. Extension service (Agril. Engineering).
5. Agro. Industries.
6. Irrigation & Drainage.
7. Seed Corporation of India.
8. Executives on the the State Farms.
9. Tractor Factories.
10. Agricultural Implement Factories (Private & Public Sector).
11. Dairy Plants.
12. Ware Housing & Food Corporation of India.
13. State Electricity Board (for Rural Electrificiation)
14. Public Health (Rural Water Supply and Sanitation).
15. Grading of seeds and processing (in rice mills and Sugar Mills.
16. Fertilizer factories and fertilizer storage.
17. Research Training & Testing Centre (RTTC).

3. Some new departments can be started :

1. Department of Farm Structures planning.
2. Department of Soil and Water Management.
3. Farm Machinery servicing and repairing workshops at district level.

4. Department of Soil Conservation should be strengthened.

We do not see much enthusiasm from State Planner to encourage agricultural engineering profession. Mind is now scientifically trained and we do not believe in conventional tactics of forcing an issue.

We appeal that the definite directives must be issued to all employing agencies (some listed above) to hire the services of Agricultural Engineers because we are specially trained in these areas.

We request for a definite and early decision in this direction.

Thanking you.

Yours sincerely
(Ist Batch of
B.Sc (Agrl. Engg. Students)
Graduating in May, 1969.

## APPENDIX 'A'

List of Undergraduate Courses in
4-Year Programme.

### Agricultural Engineering

| Courses | Number | Title | Cr. Hrs. |
|---|---|---|---|
| AE | 311 | Farm power and machinery I (Farm Machinery and Implements). | 3 |
| | 412 | Farm Power and machinery II (Tractor & Power Units). | 4 |
| | 421 | Hydrology (Raisn, floods etc.) | 3 |
| | 422 | Engineering for soil and water management I (Irrigation & Tubewell) | 4 |
| | 423 | Engineering for soil and water management II (Irrigation & Drainage). | 5 |
| | 513 | Farm power and machinery III (Design & Testing) | 4 |
| | 524 | Engineering for soil and water management III. | 5 |
| | 531 | Rural electrification | 5 |
| | 541 | Process engineering. | 4 |
| | 542 | Dairy engineering | 4 |
| | 651 | Rural water supply and sanitation (Public Health) | 4 |
| | 561 | Farm structures (Planning and lay out Farm Building) | 5 |
| | 591 | Seminar | 1 |
| | 592 | Seminar | 1 |
| | 593 | Project/electives. | 5 |

### Civil Engineering

| | | | |
|---|---|---|---|
| CE | 211 | Surveying | 3 |
| | 221 | Engineering statics | 4 |
| | 322 | Mechanics of materials | 5 |
| | 323 | Mechanics of materials laboratory. | 1 |
| | 431 | Soil engineering | 4 |
| | 441 | Structural design. | 5 |

### Electrical Engineering

| | | | |
|---|---|---|---|
| EE | 311 | Electircal engineering I | 5 |
| | 421 | Electrical engineering II | 5 |

| | | | |
|---|---|---|---|
| | 431 | Principles of electronics | 4 |

**Mechanical Engineering**

| | | | |
|---|---|---|---|
| ME | 321 | Engineering dynamics | 4 |
| | 331 | Heat technology I | 4 |
| | 332 | Heat technology II | 4 |
| | 351 | Theory of machines | 3 |
| | 433 | Heat technology III | 4 |
| | 451 | Machine design | 3 |
| | 561 | Industrial engineering | 5 |

**General Engineering**

| | | | |
|---|---|---|---|
| E | 101 | Workshop I | 2 |
| | 102 | Workshop II | 2 |
| | 111 | Engineering drawing I | 2 |
| | 112 | Engineering drawing II | 2 |
| | 321 | Engineering materials | 3 |
| | 341 | Fluid Mechanics (Hydraulics) | 4 |
| | 583* | Instrumentation (Elective) | 5 |

**Agriculture**

| | | | |
|---|---|---|---|
| Ext | 402 | Extension | 3 |
| Agro. | 310 | Agronomy for Engineers | 5 |
| AS | 301 | Animal Science for engineers | 5 |
| Soil | 203 | Soil science I | 4 |
| | 300 | Soil science II | 4 |

**Basic Sciences**

| | | | |
|---|---|---|---|
| Chem. | 216 | Physical Chemistry I | 3 |
| | 217 | Physical Chemistry II | 3 |
| Math. | 211 | Analytic geometry and calculus I | 4 |
| | 212 | Analytic geometry and calculus II | 4 |
| | 213 | Introduction to applied mathematics | 4 |
| | 543* | Camputation (Elective) | 5 |
| | 553* | Advanced mathematics (Elective) | 5 |
| Stat. | 407 | Introduction to mathematical statistics. | 3 |
| Phys. | 201 | Electricity and magnetism | 5 |

| | | | |
|---|---|---|---|
| | 202 | Kinetic theory, sound waves and optics | 5 |
| | 523* | Modern physics (elective) | 5 |
| | | **Biological Sciences** | |
| Bot. | 210 | Botany and plant physiology | 5 |
| Micro. | 310 | Basic Micro biology | 4 |
| Zool. | 210 | Elementary zoology | 4 |
| | 320 | Elementary entomology. | 4 |
| | | **General Courses** | |
| Hist. | 501 | Indian History and Government | 3 |
| English | 401 | Technical writing | 2 |
| | 501 | speech | 3 |
| | | **Economics and Sociology** | |
| Econ. | 401 | Elementary farm management and farm book keeping. | 3 |
| | 412E | Economics of agriculture. | 4 |
| Soc. | 410 | Introduction to the sociology of rural life. | 3 |

## APPENDIX 'B'

Practical Training Programme.

Under this programme, each student is required to successfully complete practical traininig once a week for 2 to 4 hours for nine trimestes. All outline of the programme is given below :

1. Tractor driving.
2. Field operation of tractor machinery.
3. Tractor and agricultural machinery maintenance.
4. Land use and water management.
5. Field-oriented surveying projects.
6. Electrical engineering practice.
7. Workshop practice.
8. Polishing and painting.
9. Fitting and dismantalling of I. C. Engines.

The programme of practical training outside the College involves two to four weeks training during three summer vacations in local industries, machanized farms, factories and plants manufacturing agricultural equipment, dairy and food processing industry.

**Cost of Training one Agricultural Engineer.**

**DATA**

Total No. of students 265

| | | | |
|---|---|---|---|
| Expenditure on | ( i ) | College Building & Hostels. | ... Rs. 10 lakh |
| | ( ii) | Machinery & Equipment | ... Rs. 30 lakh |
| | (iii) | Library Books (4 Yr) | ... Rs. 6 lakh |
| | (iv) | Establishment, Maintenance, Repairs & Research (4 years) | ... Rs. 10 lakh |
| | (v) | Pay & wages to the staff & employees. | .. Rs 9 lakh per year. |

**CALCULATIONS**

**Fixed costs.**

| | | |
|---|---|---|
| ( i ) | Building (Taking building life as 20 Yrs.) | ... Rs. 2.4 lakh |
| ( ii) | Machinery (Taking average life of machinery as 15 yrs) | ... Rs. 2.00 lakh |
| (iii) | Library books (15 years life) | ... Rs. 0.4 lakh |
| (iv) | Annual interest on the total investment | ... Rs. 5.06 lakh |
| | **Variable Cost.** | |
| ( i ) | Pay to the staff and employees | ... Rs. 9.00 lakh |
| ( ii) | Establishment, machinery repairs & research | ... Rs. 2.5 lakh |
| | Total | Rs. 21.36 lakh |

Cost of training per student per month borne by the Government. ... $\frac{2136000}{265 \times 12}$

675/-P.M.

| | |
|---|---|
| Cost (minimum) borne by the student | ... Rs. 250/- P.M. |
| Cost (of training per student per month | ... 925/- P.M |
| Total cost or training/student (for 4 yrs) | ... 925 x 12x4 =44400/- |

**APPENDIX 'C'**

List of Short and Long-Term Consultants.

| Sr. No. | Name | Designation |
|---|---|---|
| 1. | Samuel G. Buber | Assoc. Prof. in Agril Engineering, OSU. |
| 2. | Byron L. Bondurant. | Prof. of Agril. Engg. OSU, Formerly Head of Deptt. of Agril, Engg. University of Maine. |
| 3. | Ghen O. Schwab | Prof. of Agril. Engg OSU. |
| 4. | R.H. Zimmerman. | Prof. of Mech. Engg. OSU. |
| 5. | William H. Johnson | Prof. and Associate Chairman, Deptt. of Agril Engg. OSU. |
| 6. | Robert E. Stewart | Chairman, Deptt. of Agril Engg. OSU, new Distinguished Prof. Texas A&M. |
| 7. | Ernest T. Smerdon. | Director, Water Resources Institute, Texas. |
| 8. | Henry J. Barre | Prof of Agril Engg. OSU formerly Head Deptt of Agril, Engg. Purdue. |
| 9. | Ronald C. Reeve | Senior Research Officer, ARS US DA. |
| 10. | E. Pal Taiganides | Assoc. Prof. of Agril. Engineering OSU. |
| 11. | Herman R. Weed. | Prof. & Chairman Deptt. of Elect. Engg., OSU. |
| 12. | Melvin Palmer | Ext. Agril Engr. OSU. |
| 13. | Lewis Branscomb | Director of OSU Libraries. |
| 14. | Lewis Branscomb | Formerly Head. Deptt. of Agril Engg. North Carolina State University, |
| 15. | A.W. Farrall | Formerly Head Deptt. of Agril, Engg., Michigan State University. |
| 16. | Byron L. Bondurant. | Prof of Agril, Engg., (From January 1969 onward) |

**From the list Dated 22nd April, 1959.**

FLOOD RELIEF GIVEN IN FORMER PEPSU STATE DURING 1955-56.

*405. **Sardar Balbir Singh** : Will the Minister for Revenue and Rehabilitation be pleased to state :

(a) the names of M. L. As. and organisations to whom any amount was given by the then Chief Minister or the Government of former Pepsu State during the floods of 1955-56 for disburse-

[Chief Minister]

Later, he went to Berlin from where he got Doctorate in Economics with distinction. He had a spirit of revolt when he returned from Germany after his studies. He built 'Jamia Millia Islamia; where nationalism was taught.

In 1948, Dr. Zakir Hussain was invited to become Vice-Chancellor of Aligarh Muslim University, a post which he filled with distinction till 1957, when he took over as Governor of Bihar. He became Vice-President of India in May, 1962, and held this office till his election as President on May, 13, 1967.

As a true patriot, who had spent 47 years of his life in the service of his country, he believed in India's unity and secularism. He treated the whole of Bharat as his home and its people as his family and lived upto his ideals till his last.

He was awarded Padam Vibhushan in 1954 and title of Bharat Ratna in 1963 in recognition of his meritorious services to the country.

Dr. Zakir Hussain's personality was an amalgam of simplicity, truthfulness, scholasticism, humanism, keen intellect, wisdom, altruism and dedication to the nation. He was an embodiment of India's composite culture.

Combining in his person the richness of the composite culture of India, he raised the standard of public life by his words and actions. The virtues he cherished, the constructive work he did as an educationist and social worker, the distinction he brought to every position he held in the national and inter-national field will guide the generations to come.

He was one of those rare souls, whose love for humanity was as deep and abiding as his concern for their welfare and happiness. He was a glorious son of the soil, who, all his life, fought for national unity.

He was an embodiment of all-pervading humanism, universal love and brotherly affection. He endeared himself to one and all, high and low, Hindu-Muslim or Christian or Sikh or Parsi, rich or poor. The many splended services rendered by him will remain a perennial source of inspiration and strength to all of us.

In him, Sir, we have lost an illustrious son of India.

ਡਿਪਟੀ ਸਪੀਕਰ ਸਾਹਿਬ, ਸਰਦਾਰ ਲਛਮਣ ਸਿਘ ਗਿੱਲ ਦੀ ਪੈਦਾਇਸ਼ ਜੂਨ, 1917 ਵਿਚ ਹੋਈ ਅਤੇ 1962 ਵਿਚ ਉਹ ਜਗਰਾਉਂ ਦੇ ਹਲਕੇ ਵਿਚੋਂ ਅਕਾਲੀ ਪਾਰਟੀ ਦੇ ਟਿਕਟ ਤੇ ਮੈਂਬਰ ਚਣੇ ਗਏ ਅਤੇ ਇਥੇ ਉਸ ਪਾਰਟੀ ਦੇ ਡਿਪਟੀ ਲੀਡਰ ਰਹੇ । 1967 ਦੀਆਂ ਚੋਣਾਂ ਵਿਚ ਉਹ ਫਿਰ ਧਰਮਕੋਟ ਦੀ ਕਨਸਟੀਚੂਐਂਸੀ ਤੋਂ ਚੁਣੇ ਗਏ ਅਤੇ ਯੂਨਾਈਟਿਡ ਫਰੰਟ ਸਰਕਾਰ ਵਿਚ ਐਜੂਕੇਸ਼ਨ ਮਿਨਿਸਟਰ ਰਹੇ । ਫਿਰ 25 ਨਵੰਬਰ, 1967 ਨੂੰ ਉਨ੍ਹਾਂ ਦੀ ਇਕ ਮਾਇਨਾਰਿਟੀ ਸਰਕਾਰ ਬਣੀ ਜਿਸ ਦੇ ਓਹ ਚੀਫ ਮਨਿਸਟਰ ਰਹੇ । ਇਸ ਅਹੁਦੇ ਤੇ ਉਹ ਅਗਸਤ, 1968 ਤਕ ਰਹੇ ਜਦ ਕਿ ਪੰਜਾਬ ਵਿਚ ਪ੍ਰੈਜ਼ੀਡੈਂਟ ਦਾ ਰਾਜ ਹੋ ਗਿਆ । ਇਸ ਵਿਚ ਕੋਈ ਸ਼ਕ ਨਹੀਂ ਹੈ ਕਿ ਸਰਦਾਰ ਲਛਮਣ ਸਿੰਘ ਗਿਲ ਬੜੇ ਐਕਟਿਵ ਅਤੇ ਦਲੇਰ ਸਨ ਅਤੇ ਉਨ੍ਹਾਂ ਦੇ ਦੇਹਾਂਤ ਦਾ ਸਾਨੂੰ ਬੜਾ ਅਫਸੋਸ ਹੈ ।

ਇਸ ਤੋਂ ਉਪਰੰਤ ਮੈਂ ਸਰਦਾਰ ਕਰਤਾਰ ਸਿੰਘ ਕੌਮੀ ਦਾ ਜ਼ਿਕਰ ਕਰਦਾ ਹਾਂ। ਇਨ੍ਹਾਂ ਦਾ ਦੇਹਾਂਤ 14 ਮਈ, 1969 ਨੂੰ ਹੋਇਆ। ਇਹ ਬੜੇ ਉਘੇ ਨੈਸ਼ਨਲਿਸਟ ਖਾਨਦਾਨ ਵਿਚੋਂ ਸਨ ਅਤੇ ਇਨ੍ਹਾਂ ਨੇ ਹਿੰਦੁਸਤਾਨ ਦੀ ਆਜ਼ਾਦੀ ਲਈ ਕਾਫੀ ਕੁਰਬਾਨੀਆਂ ਕੀਤੀਆਂ। ਉਹ ਪੰਜਾਬ ਵਿਧਾਨ ਪਰੀਸ਼ਦ ਲਈ ਮੈਂਬਰ ਨੌਮੀਨੇਟ ਹੋਏ ਅਤੇ ਪਾਰਲੀਮੈਂਟਰੀ ਸੈਕਰੇਟਰੀ ਵੀ ਰਹੇ। ਉਹ ਇਕ ਜਰਨਲਿਸਟ ਸਨ ਅਤੇ ਕਾਫੀ ਲਿਖਦੇ ਪੜ੍ਹਦੇ ਰਹਿੰਦੇ ਸਨ ਅਤੇ ਸੋਸਾਇਟੀ ਦੇ ਇਕ ਉਘੇ ਰੁਕਨ ਸਨ। ਉਨ੍ਹਾਂ ਦੀ ਇਸ ਵੇਲੇ ਮੌਤ ਨਾਲ ਮੁਲਕ ਨੂੰ ਅਤੇ ਖਾਸ ਕਰਕੇ ਪੰਜਾਬ ਨੂੰ ਬੜਾ ਘਾਟਾ ਪਿਆ ਹੈ।

ਫਿਰ ਡਿਪਟੀ ਸਪੀਕਰ ਸਾਹਿਬ, ਸ਼੍ਰੀ ਜਗਦੀਸ਼ ਚੰਦਰ ਹਰਿਆਣਾ ਦੇ ਇਕ ਬੜੇ ਪ੍ਰਾਮੀਨੈਂਟ ਲੀਡਰ ਸਨ। ਉਹ ਪਹਿਲੀ ਦਫਾ 1946 ਵਿਚ ਪੰਜਾਬ ਅਸੈਂਬਲੀ ਦੇ ਮੈਂਬਰ ਚੁਣੇ ਗਏ ਅਤੇ 1962 ਤਕ ਮੈਂਬਰ ਰਹੇ। ਉਹ ਪਾਰਲੀਮੈਂਟਰੀ ਸੈਕਰੇਟਰੀ ਵੀ ਰਹੇ। ਉਨ੍ਹਾਂ ਦੇ ਸਵਰਗਵਾਸ ਹੋਣ ਨਾਲ ਮੁਲਕ ਦੀ ਪਬਲਿਕ ਲਾਈਫ ਨੂੰ ਘਾਟਾ ਪਿਆ ਹੈ।

ਡਿਪਟੀ ਸਪੀਕਰ ਸਾਹਿਬ, ਸਰਦਾਰ ਪਰੀਤਮ ਸਿੰਘ ਸਿਧੂ ਨੂੰ ਮੈਂ ਜ਼ਾਤੀ ਤੌਰ ਤੇ ਕਾਲਜ ਦੇ ਦਿਨਾਂ ਤੋਂ ਜਾਣਦਾ ਸਾਂ। ਉਹ ਇਕ ਬੜੇ ਚੰਗੇ ਸਪੋਰਟਸਮੈਨ ਸਨ। ਪਹਿਲਾਂ ਉਹ ਪੈਪਸੂ ਵਿਚ ਕਮਿਸ਼ਨਰ ਰਹੇ ਫਿਰ ਰੀਟਾਇਰ ਹੋ ਕੇ ਉਹ ਪੈਪਸੂ ਵਿਧਾਨ ਸਭਾ ਦੇ ਮੈਂਬਰ ਬਣੇ। ਉਹ ਜਿਸ ਵੀ ਅਹੁਦੇ ਤੇ ਰਹੇ ਉਨ੍ਹਾਂ ਨੇ ਉਸ ਦੇ ਕੰਮ ਨੂੰ ਬੜੀ ਖੁਸ਼ਉਸਲੂਬੀ ਨਾਲ ਨਿਭਾਇਆ ਅਤੇ ਪੈਪਸੂ ਵਿਧਾਨ ਸਭਾ ਵਿਚ ਵੀ ਉਨ੍ਹਾਂ ਨੇ ਕਾਫੀ ਕੰਮ ਕੀਤਾ। ਉਹ ਆਪਣੇ ਇਲਾਕੇ ਦੇ ਇਕ ਬੜੇ ਜ਼ਿੰਮੀਂਦਾਰ ਸਨ ਅਤੇ ਉਸ ਇਲਾਕੇ ਵਿਚ ਬੜੇ ਹਰਦਿਲਅਜ਼ੀਜ਼ ਸਨ। ਉਨ੍ਹਾਂ ਦੇ ਸੁਵਰਗਵਾਸ ਹੋਣ ਨਾਲ ਵੀ ਸਾਨੂੰ ਬੜਾ ਘਾਟਾ ਪਿਆ ਹੈ।

ਡਿਪਟੀ ਸਪੀਕਰ ਸਾਹਿਬ, ਪ੍ਰੋਫੈਸਰ ਹਮਾਯੂੰ ਕਬੀਰ ਦਾ ਦਿਹਾਂਤ 18-8-1969 ਨੂੰ ਹੋਇਆ। ਉਹ ਇਕ ਡਿਸਟਿੰਗੁਇਸ਼ਡ ਲਿਖਾਰੀ ਅਤੇ ਬੜੇ ਮਹਾਨ ਐਜੂਕੇਸ਼ਨਿਸਟ ਗਿਣੇ ਗਏ ਹਨ। ਉਹ 22-2-1906 ਨੂੰ ਪੈਦਾ ਹੋਏ ਅਤੇ ਉਨ੍ਹਾਂ ਦਾ ਕੈਰੀਅਰ ਬੜਾ ਬ੍ਰਿਲੀਐਂਟ ਰਿਹਾ। ਉਹ ਕਲਕੱਤਾ ਯੂਨੀਵਰਸਿਟੀ ਅਤੇ ਔਕਸਫੋਰਡ ਯੂਨੀਵਰਸਿਟੀ ਵਿਚ ਪੜ੍ਹੇ। ਡਿਪਟੀ ਸਪੀਕਰ ਸਾਹਿਬ, ਪ੍ਰੋਫੈਸਰ ਹਮਾਯੂੰ ਕਬੀਰ ਮੌਲਾਨਾ ਆਜ਼ਾਦ ਸਾਹਿਬ ਦੇ ਬੜੇ ਨਜ਼ਦੀਕ ਸਨ ਅਤੇ ਉਨ੍ਹਾਂ ਨੇ ਉਸ ਨੂੰ ਆਜ਼ਾਦੀ ਤੋਂ ਬਾਦ ਬਤੌਰ ਐਜੂਕੇਸ਼ਨ ਐਡਵਾਈਜ਼ਰ, ਮਿਨਿਸਟਰੀ ਆਫ ਐਜੂਕੇਸ਼ਨ, ਗੌਰਮੈਂਟ ਆਫ ਇੰਡਿਆ ਵਿਚ ਮੁਕੱਰਰ ਕੀਤਾ ਅਤੇ ਬਾਦ ਵਿਚ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਦੇ ਚੇਅਰ-ਮੈਨ ਦੇ ਤੌਰ ਤੇ ਮੁਕੱਰਰ ਕੀਤਾ। 1957 ਵਿਚ ਸਾਡੇ ਲੇਟ ਪ੍ਰਾਈਮ ਮਨਿਸਟਰ ਪੰਡਤ ਜਵਾਹਰ ਲਾਲ ਨਹਿਰੂ ਜੀ ਨੇ ਉਨ੍ਹਾਂ ਨੂੰ ਆਪਣੀ ਕੈਬੀਨਟ ਵਿਚ ਲੈ ਲਿਆ, ਪਹਿਲਾਂ ਸਿਵਲ ਐਵੀਏਸ਼ਨ ਦਾ ਚਾਰਜ ਦਿਤਾ ਅਤੇ ਬਾਦ ਵਿਚ ਸਾਇੰਟਿਫਿਕ ਅਤੇ ਕਲਚਰਲ ਅਫੇਅਰਜ਼ ਦੇ ਇਨਚਾਰਜ ਰਹੇ। ਫਿਰ 1966 ਤਕ ਸ਼੍ਰੀ ਲਾਲ ਬਹਾਦਰ ਸ਼ਾਸ਼ਤਰੀ ਜੀ ਦੀ ਕੈਬੀਨਟ ਵਿਚ ਉਹ ਪੈਟਰੋਲੀਅਮ ਅਤੇ ਕੈਮੀਕਲ ਵਿਭਾਗ ਦੇ ਇਨਚਾਰਜ ਰਹੇ।

ਗੌਰਮੈਂਟ ਤੋਂ ਅਸਤੀਫਾਂ ਦੇਣ ਤੋਂ ਬਾਦ ਪ੍ਰੋਫੈਸਰ ਕਬੀਰ ਨੇ ਕਾਂਗਰਸ ਤੋਂ ਅਸਤੀਫਾ ਦੇ ਦਿਤਾ ਅਤੇ ਮਿਸਟਰ ਅਜੇ ਮੁਕਰਜੀ ਦੀ ਬੰਗਲਾ ਕਾਂਗਰਸ ਵਿਚ ਸ਼ਾਮਲ ਹੋ ਗਏ ਅਤੇ ਇਸੇ ਟਿਕਟ ਤੋਂ ਪਾਰਲੀਮੈਂਟ

[ Chief Minister ]

ਦੇ ਮੈਂਬਰ ਚੁਣੇ ਗਏ । ਫਿਰ ਇਨ੍ਹਾਂ ਨੇ ਲੋਕ ਦਲ ਬਣਾਇਆ ਅਤੇ ਬਾਦ ਵਿਚ ਇਸ ਨੂੰ ਭਾਰਤੀਆ ਕਰਾਂਤੀ ਦਲ ਵਿਚ ਮਿਲਾ ਦਿਤਾ ਜਿਸ ਦੇ ਕਿ ਇਹ ਆਪ ਵਾਈਸ ਪ੍ਰੈਜ਼ੀਡੈਂਟ ਬਣੇ । ਹਮਾਯੂੰ ਕਬੀਰ ਇਕ ਉਘੇ ਪਬਲਿਕ ਮੈਨ ਸਨ ਅਤੇ ਕਈ ਕੌਮੀ ਸੰਸਥਾਵਾਂ ਦੇ ਪ੍ਰਧਾਨ ਰਹੇ ਜਿਵੇਂ ਕਿ ਆਲ ਇੰਡਿਆ ਐਜੂਕੇਸ਼ਨਲ ਕਾਨਫਰੰਸ, ਇੰਡੀਅਨ ਫਿਲਾਸਫੀਕਲ ਕਾਂਗਰਸ ਅਤੇ ਇੰਡੀਅਨ ਸਾਇੰਸ ਕਾਂਗਰਸ । ਇਹ ਇਕ ਉਘੇ ਲਿਖਾਰੀ ਵੀ ਸਨ ਅਤੇ ਬੜੇ ਭਾਰੀ ਡਿਸਟਿੰਗੁਇਸ਼ਡ ਨੈਸ਼ਨਲਿਸਟ ਸਨ । ਇਨ੍ਹਾਂ ਦੇ ਸੁਰਗਵਾਸ ਹੋ ਜਾਣ ਨਾਲ ਮੁਲਕ ਨੂੰ ਆਮ ਤੌਰ ਤੇ ਅਤੇ ਬੰਗਾਲ ਦੇ ਸੂਬੇ ਲਈ ਖਾਸ ਤੌਰ ਤੇ ਘਾਟਾ, ਪਿਆ ਹੈ ਜਿਸ ਘਾਟੇ ਨੂੰ ਪੂਰਾ ਕਰਨਾ ਔਖਾ ਹੈ ।

ਡਾਕਟਰ ਪ੍ਰਕਾਸ਼ ਨਰਾਇਣ ਸਪਰੂ ਅਲਾਹਾਬਾਦ ਹਾਈਕੋਰਟ ਦੇ ਜਜ ਰਹੇ ਸਨ । ਇਨ੍ਹਾਂ ਦਾ ਦਿਹਾਂਤ 29 ਅਪ੍ਰੈਲ 1969 ਨੂੰ 75 ਸਾਲ ਦੀ ਆਯੂ ਵਿਚ ਹੋਇਆ । ਇਹ ਐਮ. ਏ., ਐਲ. ਐਲ. ਬੀ. ਸਨ ਜੋ ਇਨ੍ਹਾਂ ਅਲਾਹਾਬਾਦ ਯੂਨੀਵਰਸਿਟੀ ਤੋਂ ਕੀਤੀ ਅਤੇ 1921 ਵਿਚ ਲਿੰਕਨਜ਼ ਇੰਨ ਤੋਂ ਬਾਰ ਵਿਚ ਕਾਲ ਕੀਤੇ ਗਏ । 1925 ਵਿਚ ਡਾਕਟਰ ਸਪਰੂ ਹਾਈਕੋਰਟ ਬਾਰ ਲਾਇਬ੍ਰੇਰੀ ਦੇ ਅਸਿਸਟੈਂਟ ਸੈਕਟਰੀ ਮੁਕੱਰਰ ਕੀਤੇ ਗਏ । 1922 ਵਿਚ ਇਹ ਆਲ ਇੰਡੀਆ ਲਿਬਰਲ ਫੈਡਰੇਸ਼ਨ ਦੇ ਜਨਰਲ ਸੈਕਟਰੀ ਚੁਣੇ ਗਏ । ਇਨ੍ਹਾਂ ਨੂੰ ਜਰਨਲਿਜ਼ਮ ਦਾ ਸ਼ੌਕ ਸੀ ਅਤੇ ਦੇਸ਼ ਦੀਆਂ ਅਖਬਾਰਾਂ ਵਿਚ ਆਰਟੀਕਲ ਕੰਟਰੀਬਯੂਟ ਕਰਦੇ ਸਨ । ਇਹ 1933 ਵਿਚ ਅਲਾਹਾਬਾਦ ਯੂਨੀਵਰਸਿਟੀ ਵਿਚ ਕਾਨਸਟੀਚੂਸ਼ਨ ਲਾ ਅਤੇ ਇਕਵਿਟੀ ਪੜ੍ਹਾਂਦੇ ਸਨ । 1934 ਵਿਚ ਇਨ੍ਹਾਂ ਨੇ ਆਸਟ੍ਰੇਲੀਆ ਵਿਚ ਐਂਮਪਾਇਰ ਪਾਰਲੀਮੈਂਟਰੀ ਅਸੋਸੀਏਸ਼ਨ ਦੀ ਮੀਟਿੰਗ ਵਿਚ ਇੰਡੀਅਨ ਬਰਾਂਚ ਦੀ ਨੁਮਾਇੰਦਗੀ ਕੀਤੀ ਰਾਜਯ ਸਭਾ ਦੇ ਮੈਂਬਰ ਵੀ ਰਹੇ । ਇਹ ਸੈਂਟ੍ਰਲ ਬੋਰਡ ਆਫ ਐਜੂਕੇਸ਼ਨ ਦੇ ਮੈਂਬਰ ਸਨ ਅਤੇ ਅਲਾਹਾਬਾਦ ਬਨਾਰਸ ਅਤੇ ਦਿੱਲੀ ਯੂਨੀਵਰਸਿਟੀਆਂ ਦੀਆਂ ਵਖ ਵਖ ਕਮੇਟੀਆਂ ਨਾਲ ਸਬੰਧਤ ਸਨ । ਇਹ ਇਕ ਉਘੇ ਜਜ ਅਤੇ ਜੂਰਿਸਟ ਸਨ । ਇਨ੍ਹਾਂ ਨੇ ਪਾਰਲੀਮੈਂਟਰੀ ਪ੍ਰੈਕਟਿਸ ਵਿਚ ਬੜਾ ਖੁਸ਼ਅਸਲੂਬੀ ਨਾਲ ਹਿੱਸਾ ਪਾਇਆ ਅਤੇ ਜਿਵੇਂ ਕਿ ਮੈਂ ਪਹਿਲਾਂ ਕਿਹਾ ਹੈ ਜਰਨਲਿਸਟ ਹੋਣ ਦੇ ਨਾਤੇ ਐਕਟਿਵ ਹਿਸਾ ਲਿਆ । ਇਨ੍ਹਾਂ ਦੇ ਸੁਰਗਵਾਸ ਹੋਣ ਨਾਲ ਦੇਸ਼ ਨੂੰ ਬਹੁਤ ਘਾਟਾ ਪਿਆ ਹੈ ।

ਬਾਬਾ ਕਰਮ ਸਿੰਘ ਚੀਮਾ ਗਦਰ ਪਾਰਟੀ ਦੇ ਇਕ ਉਘੇ ਲੀਡਰ ਸਨ ਅਤੇ ਭਾਰੀ ਰੈਵੋਲਿਊਸ਼ਨਰੀ ਸਨ । ਇਹ ਉਨ੍ਹਾਂ ਬਾਬਿਆਂ ਵਿਚੋਂ ਸਨ ਜਿਨ੍ਹਾਂ ਨੇ ਹਿੰਦੁਸਤਾਨ ਨੂੰ ਆਜ਼ਾਦੀ ਲੈ ਕੇ ਦੇਣ ਦੇ ਕੰਮ ਦੀ ਨੀਂਹ ਰਖੀ । ਅਤੇ ਦੇਸ਼ ਲਈ ਹਰ ਤਰ੍ਹਾਂ ਦੀ ਕੁਰਬਾਨੀ ਕੀਤੀ ਅਤੇ ਆਪਣੀ ਲੰਬੀ ਆਯੂ ਤਕ ਦੇਸ਼ ਦੀ ਆਜ਼ਾਦੀ ਦੀ ਲਹਿਰ ਵਿਚ ਐਕਟਿਵ ਪਾਰਟ ਲੈਂਦੇ ਰਹੇ । ਮੈਂ ਇਹ ਕਹਿ ਸਕਦਾ ਹਾਂ ਕਿ ਇਨ੍ਹਾਂ ਨੇ ਦੇਸ਼ ਨੂੰ ਆਜ਼ਾਦੀ ਲੈ ਕੇ ਦਿਤੀ ਅਤੇ ਇਸ ਤਰ੍ਹਾਂ ਇਕ ਮਿਸਾਲ ਕਾਇਮ ਕੀਤੀ । ਜੇਕਰ ਅਸੀਂ ਇਨ੍ਹਾਂ ਦੇ ਪਾਏ ਨਕਸ਼ੇ ਕਦਮਾਂ ਤੇ ਚਲੀਏ ਤਾਂ ਅਸੀਂ ਸਚੇ ਮਹਿਨਿਆਂ ਵਿਚ ਮੁਲਕ ਦੀ ਸੇਵਾ ਕਰ ਸਕਦੇ ਹਾਂ ।

ਸ਼੍ਰੀ. ਹੋ. ਚੀ. ਮਿੰਨ੍ਹ ਪ੍ਰਧਾਨ, ਸ਼ੁਮਾਲੀ ਵੀਤਨਾਮ, ਇਕ ਅਜਿਹੇ ਸਜੱਨ ਸਨ ਜਿਨ੍ਹਾਂ ਨੂੰ ਸਾਰੀ ਦੁਨੀਆਂ ਜਾਣਦੀ ਹੈ, ਇਨ੍ਹਾਂ ਦਾ ਦਿਹਾਂਤ 4 ਸਤੰਬਰ 1969 ਨੂੰ ਦਿਲ ਦੀ ਹਰਕਤ ਬੰਦ ਹੋ ਜਾਣ ਨਾਲ 79 ਵਰ੍ਹੇ ਦੀ ਆਯੂ ਵਿਚ ਹੋਇਆ । ਇਹ ਉਤਰੀ ਵੀਤਨਾਮ ਦੀ ਕਮਿਊਨਿਸਟ ਲਹਿਰ ਦੇ ਜਨਮ ਦਾਤਾ ਸਨ ਅਤੇ ਇਨ੍ਹਾਂ ਨੂੰ ਕਮਿਊਨਿਸਟ ਪਾਰਟੀ ਦੇ ਪਿਤਾ ਕਿਹਾ ਜਾ ਰਿਹਾ ਹੈ । ਆਪ ਨੇ ਸਾਰੀ ਉਮਰ ਸਮਰਾਜ ਨੂੰ ਹਾਰ ਦੇਣ ਵਿਚ ਲਗਾਈ । ਆਪ ਦੇ ਚਲੇ ਜਾਣ ਨਾਲ ਇਨ੍ਹਾਂ ਦੇ ਆਪਣੇ ਦੇਸ਼ ਵਿਚ ਹੀ ਨਹੀਂ ਸਗੋਂ ਸਾਰੇ ਉਨ੍ਹਾਂ ਦੇਸ਼ਾਂ ਨੂੰ ਜਿਥੇ ਸਮਾਜ ਵਾਦੀ ਤਾਕਤਾਂ ਹਨ ਸਖਤ ਧੱਕਾ ਲਗਾ ਹੈ ਅਤੇ ਘਾਟਾ ਪਿਆ ਹੈ । ਇਨ੍ਹਾਂ ਦੇ ਆਪਣੇ ਦੇਸ਼ ਲਈ ਕੀਤੇ ਕੰਮਾਂ ਨੂੰ ਭੁਲਾਇਆ ਨਹੀਂ ਜਾ ਸਕਦਾ ।

ਮੈਂ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਸ਼ਬਦਾਂ ਨਾਲ ਆਪ ਜੀ ਦੇ ਸਾਹਮਣੇ ਇਹ ਮਤਾ ਪੇਸ਼ ਕਰਦਾ ਹਾਂ ।

That the House be adjourned as a mark of respect to their memories.

ਇਸ ਦੇ ਇਲਾਵਾ ਮੇਰੀ ਇਹ ਦਰਖ਼ਾਸਤ ਹੈ ਕਿ ਇਸ ਮਤੇ ਦੀ ਨਕਲ ਅਤੇ ਇਸ ਹਾਊਸ ਦੇ ਸਾਰੇ ਸੈਂਟੀਮੈਂਟਸ ਨੂੰ ਇਨ੍ਹਾਂ ਵਿਛੜ ਗਏ ਵਿਅਕਤੀਆਂ ਦੇ ਵਾਰਸਾਂ ਨੂੰ ਜਿਥੇ ਜਿਥੇ ਵੀ ਉਹ ਹਨ ਭੇਜ ਦਿਤੇ ਜਾਣ । ਇਨ੍ਹਾਂ ਸ਼ਬਦਾਂ ਨਾਲ ਮੈਂ ਇਨ੍ਹਾਂ ਸਾਰਿਆਂ ਨੂੰ ਸ਼ਰਧਾਂਜਲੀ ਅਰਪਨ ਕਰਦਾ ਹਾਂ

**ਕੈਪਟਨ ਰਤਨ ਸਿੰਘ** : (ਗੜ੍ਹਸ਼ੰਕਰ) ਡਿਪਟੀ ਸਪੀਕਰ ਸਾਹਿਬ, ਲੀਡਰ ਆਫ ਦੀ ਹਾਊਸ ਸਰਦਾਰ ਗੁਰਨਾਮ ਸਿੰਘ ਜੀ ਨੇ ਜਿਹੜੀ ਸ਼ਰਧਾਂਜਲੀ ਅਤੇ ਜਿਹੜੇ ਸੈਂਟੀਮੈਂਟਸ ਇਸ ਹਾਊਸ ਵਿਚ ਜ਼ਾਹਿਰ ਕੀਤੇ ਹਨ ਮੈਂ, ਮੇਜਰ ਹਰਿੰਦਰ ਸਿੰਘ ਜੀ ਕਿਉਂਕਿ ਬੀਮਾਰੀ ਕਾਰਨ ਇਸ ਹਾਊਸ ਵਿਚ ਹਾਜ਼ਰ ਨਹੀਂ ਹੋ ਸਕੇ, ਆਪਣੀ ਪਾਰਟੀ ਵਲੋਂ ਇਨ੍ਹਾਂ ਨਾਲ ਅਸੋਸ਼ੀਏਟ ਕਰਦਾ ਹਾਂ ।

ਡਾਕਟਰ ਜ਼ਾਕਿਰ ਹੁਸੈਨ ਸਾਹਿਬ ਨੇ ਆਪਣਾ ਸਾਰਾ ਜੀਵਨ ਚੜ੍ਹਦੀ ਜਵਾਨੀ ਤੋਂ ਲੈ ਕੇ ਆਖਰੀ ਸਵਾਸਾ ਤਕ ਲਗਭਗ 50 ਵਰ੍ਹੇ ਦੇਸ਼ ਦੇ ਅਰਪਨ ਕੀਤਾ । ਇਹ ਇਕ ਸੁਲਝੇ ਹੋਏ, ਮੁੱਦਘਰ ਠੰਡੇ ਸੁਭਾ ਅਤੇ ਦੇਵਤਾ ਸਰੂਪ ਇਨਸਾਨ ਸਨ । ਇਹ ਉਚ ਪੱਧਰ ਦੇ ਦੇਸ਼ ਭਗਤ ਸਨ । ਇਹ ਬੇਮਿਸਾਲ ਸ਼ਰਾਫਤ ਤੇ ਸਦਾਕਤ ਦੇ ਮੁਜੱਸਮਾ ਸਨ । ਇਨ੍ਹਾਂ ਨੇ ਆਪਣੇ ਜੀਵਨ ਵਿਚ ਭਾਰਤ ਦੇ ਪ੍ਰੈਜ਼ੀਡੈਂਟ ਬਣਨ ਤੋਂ ਪਹਿਲਾਂ ਬੜੇ ਵੱਡੇ ਔਹਦਿਆਂ ਤੇ ਕੰਮ ਕੀਤਾ ਅਤੇ ਹਰ ਜ਼ਿਮੇਵਾਰੀ ਜਿਹੜੀ ਇਨਾਂ ਨੂੰ ਸੌਂਪੀ ਗਈ ਬੜੀ ਸ਼ਾਂਤੀ, ਇਮਾਨਦਾਰੀ ਅਤੇ ਖੁਸ਼ਅਸਲੂਬੀ ਨਾਲ ਨਿਭਾਈ । ਅਤੇ ਹਰ ਕੁਰਸੀ ਜਿਸ ਤੇ ਇਹ ਬੈਠੇ ਉਸ ਦੀ ਇਜ਼ਤ ਅਤੇ ਵਕਾਰ ਨੂੰ ਵਧਾਇਆ । ਦੁਨੀਆਂ ਵਿਚ ਬਹੁਤ ਥੋੜੇ ਇਨਸਾਨ ਅਜੇਹੇ ਮਿਲਦੇ ਹਨ ਜਿਨ੍ਹਾਂ ਦੀ ਕਹਿਣੀ, ਕਥਨੀ ਅਤੇ ਕਰਨੀ ਇਕ ਹੋਵੇ ਇਹ ਉਨ੍ਹਾਂ ਵਿਚੋਂ ਇਕ ਸਨ । ਡਾਕਟਰ ਜ਼ਾਕਿਰ ਹੁਸੈਨ ਉਨ੍ਹਾਂ ਚੰਦ ਪੁਰਸ਼ਾਂ ਵਿਚੋਂ ਸਨ ਜਿਹੜੇ ਜੋ ਕਹਿੰਦੇ ਸਨ ਕਰਦੇ ਸਨ ਅਤੇ ਸਹੀ ਮਹਿਨਿਆਂ ਵਿਚ ਇਕ ਆਲਮ ਬਾ ਅਮਲ ਇਨਸਾਨ ਸਨ ਇਹ ਇਕ ਸਚੇ ਕਰਮ ਯੋਗੀ ਸਨ ਇਸ ਦੀ ਇਕ ਮਿਸਾਲ ਮੈਂ ਦੇਵਾਂ ਉਹ ਇਨ੍ਹਾਂ ਦਾ ਇਸ ਦੇਸ਼ ਨਾਲ ਕੀਤਾ ਪ੍ਰਣ ਹੈ ਜਿਹੜਾ ਕਿ ਇਨ੍ਹਾਂ ਨੇ ਦੇਸ਼ ਦੇ ਪ੍ਰੈਜ਼ੀਡੈਂਟ ਇਨਸਟਾਲ ਕੀਤੇ ਜਾਣ ਤੇ ਕੀਤਾ । ਇਹ ਉਨ੍ਹਾਂ ਦੇ ਸ਼ਬਦਾਂ ਵਿਚ ਹੀ ਮੈਂ ਪੇਸ਼ ਕਰਦਾ ਹਾਂ । ਇਨ੍ਹਾਂ ਨੇ ਇਹ ਕਿਹਾ ਸੀ

'The whole of Bharat is my home and its people are my family, The people have chosen to make me the head of this family for a certain time. It shall by my earnest endeavour to seek to make this home strong and beautiful, a worthy home for a great people engaged in the fascinating tasks of building up a just and prosperous and graceful life. The family is big and is constantly growing at a rather inconveniently fast pace. We shall each one of us have to participate inspiringly in building its new life, each in his own sphere and each in his own way. For sheer size the tasks ahead of us are so demanding that no one can afford to sit back and just watch or let frust ration become endemic in our country. The situation demands of us work, work, and more work silent and sincere work, solid and steady reconstruction of the whole material and cultural life of our people"

He really lived up to his resolve until death snatched him from us. He was one of those wisemen who never paraded his wisdom. He was a scholar who was never impeded.

ਇਨ੍ਹਾਂ ਦੀ ਅਚਾਨਕ ਮੌਤ ਨਾਲ ਜਿਹੜਾ ਪੁਲੀਟੀਕਲ ਅਤੇ ਕਲਚਰਲ ਵੈਕੀਉਮ ਪੈਦਾ ਹੋਇਆ, ਅਜ ਦੇ ਜ਼ਮਾਨੇ ਵਿਚ, ਇਸ ਦਾ ਪੂਰਾ ਹੋਣਾ ਬੜਾ ਮੁਸ਼ਕਲ ਹੈ । ਮੈਂ ਚੀਫ ਮਨਿਸਟਰ ਸਾਹਿਬ ਨਾਲ

[ਕੈਪਟਨ ਰਤਨ ਸਿੰਘ]

ਉਨ੍ਹਾਂ ਦੀ ਇਸ ਗਲ ਤੇ ਪੂਰੀ ਤਰ੍ਹਾਂ ਸਹਿਮਤ ਹਾਂ ਕਿ ਡਾਕਟਰ ਜ਼ਾਕਿਰ ਹੁਸੈਨ ਵਰਗਾ ਇਨਸਾਨ ਮੁਲਕ ਨੂੰ ਇਕ ਖੁਦਾਈ ਤੁਹਫਾ ਮਿਲਿਆ ਹੋਇਆ ਸੀ ਜੋ ਸਾਡੇ ਤੋਂ ਜੁਦਾ ਹੋ ਗਿਆ । ਜੇਕਰ ਹੁਣ ਅਸੀਂ ਉਨ੍ਹਾਂ ਦੀ ਯਾਦ ਨੂੰ ਤਾਜ਼ਾ ਰਖਣਾ ਹੈ, ਉਨ੍ਹਾਂ ਦੇ ਦਿਤੇ ਹੋਏ ਸਬਕਾਂ ਨੂੰ ਪੜ੍ਹਨਾ ਹੈ ਜਾਂ ਸੁਣਨਾ ਹੈ ਤਾਂ ਸਾਡਾ ਫਰਜ਼ ਹੈ ਕਿ ਅਸੀਂ ਉਨ੍ਹਾਂ ਦੇ ਨਕਸ਼ੇ ਕਦਮ ਤੇ ਚਲੀਏ ਅਤੇ ਲੋਕਾਂ ਨੂੰ ਚਲਾਈਏ । ਇਸ ਤੋਂ ਵਡਾ ਟਰੀਬਿਊਟ ਕੋਈ ਹੈ ਨਹੀਂ ਜੋ ਅਸੀਂ ਉਨ੍ਹਾਂ ਨੂੰ ਦੇ ਸਕੀਏ ।

ਇਸ ਤੋਂ ਇਲਾਵਾ ਚੀਫ ਮਨਿਸਟਰ ਸਾਹਿਬ ਨੇ ਹੋਰ ਬਹੁਤ ਸਾਰੇ ਨੇਤਾਵਾਂ ਦਾ ਜ਼ਿਕਰ ਕੀਤਾ, ਜਿਹੜੇ ਕਿ ਸਾਨੂੰ ਛਡ ਗਏ ਹਨ, ਅਤੇ ਆਪ ਨੇ ਉਨ੍ਹਾਂ ਨੂੰ ਸ਼ਰਧਾਂਜਲੀਆਂ ਅਰਪਨ ਕੀਤੀਆਂ ਹਨ । ਮੈਂ ਵੀ ਆਪਣੀ ਪਾਰਟੀ ਦੇ ਮੈਂਬਰਾਂ ਵਲੋਂ ਅਤੇ ਆਪਣੇ ਵਲੋਂ ਇਨ੍ਹਾਂ ਸੱਜਣਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ । ਮੈਂ ਨੰਬਰਵਾਰ ਨਹੀਂ ਇਨ੍ਹਾਂ ਵਿਚੋਂ ਕੁਝ ਇਕ ਦਾ ਜ਼ਿਕਰ ਕਰਦਾ ਹਾਂ । ਪ੍ਰੋਫੈਸਰ ਹਮਾਯੂੰ ਕਬੀਰ ਇਕ ਭਾਰੀ ਐਜੂਕੇਸ਼ਨਿਸਟ ਸਨ, ਇਕ ਮੁਦਬਰ ਅਤੇ ਸਕਾਲਰ ਸਨ ਜਿਹੜੇ ਸਾਡੇ ਤੋਂ ਜੁਦਾ ਹੋ ਗਏ ਸਨ । ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਭਾਰਤ ਦੇ ਇਹ ਪਹਿਲੇ ਏਸ਼ੀਅਨ ਸਨ ਜਿਹੜੇ ਆਕਸਫੋਰਡ ਯੂਨੀਵਰਸਟੀ ਦੇ ਪ੍ਰਧਾਨ ਬਣਾਏ ਗਏ ਸਨ । ਆਪ ਨੇ ਇੰਗਲਿਸਤਾਨ ਅਤੇ ਹੋਰ ਦੂਸਰੇ ਯੋਰਪੀ ਮੁਲਕਾਂ ਵਿਚ ਐਜੂਕੇਸ਼ਨਲ ਕੇਂਦਰਾਂ ਵਿਚ ਹਿੰਦੁਸਤਾਨ ਦਾ ਨਾਉਂ ਉਚਾ ਕੀਤਾ । ਉਨ੍ਹਾਂ ਨੇ ਆਪਣੀ ਜ਼ਿੰਦਗੀ ਵਿਚ ਮੁਲਕ ਲਈ ਏਕਤਾ ਅਤੇ ਸੈਕੂਲਰਇਜ਼ਮ ਦਾ ਇਕ ਨਮੂਨਾ ਪੇਸ਼ ਕੀਤਾ ਸੀ ।

ਇਸੇ ਤਰ੍ਹਾਂ ਇਨ੍ਹਾ ਵਿਚ ਇਕ ਡਾਕਟਰ ਸਪਰੂ ਦਾ ਨਾਉਂ ਵੀ ਇਥੇ ਬਿਆਨ ਕਰਨ ਯੋਗ ਹੈ । ਡਾਕਟਰ ਸਪਰੂ ਇਕ ਪੁਰਾਣੇ ਜਿਊਰਿਸਟ ਸਨ, ਜਿਨ੍ਹਾਂ ਦੇ ਮੁਕਾਬਲੇ ਵਿਚ ਸਾਰੀ ਦੁਨੀਆ ਜਾਣਦੀ ਹੈ ਕਿ ਐਸੀ ਇੰਟਲੈਕਟ ਦਾ ਇਨਸਾਨ ਹੋਣਾ ਮੁਸ਼ਕਲ ਹੈ, ਇਹੋ ਜੇਹੇ ਜਿਊਰਿਸਟ ਦਾ ਵੀ ਹੋਣਾ ਮੁਸ਼ਕਲ ਹੈ ।

ਮੈਂ ਸਰਦਾਰ ਲਛਮਣ ਸਿੰਘ ਗਿੱਲ ਬਾਰੇ ਵੀ ਅਰਜ਼ ਕਰਾਂਗਾ ਕਿ ਜਿਸ ਤਰ੍ਹਾਂ ਚੀਫ ਮਨਿਸਟਰ ਸਾਹਿਬ ਨੇ ਕਿਹਾ, ਉਹ ਬੜੇ ਹੌਂਸਲੇ ਅਤੇ ਹਿੰਮਤ ਵਾਲਾ ਇਨਸਾਨ ਸੀ । ਮੈਂ ਵੀ ਅਰਜ਼ ਕਰਾਂਗਾ ਕਿ ਭਾਵੇਂ ਪਾਲਿਟਿਕਸ ਦੇ ਵਿਚ ਕਿਸੇ ਗੱਲ ਤੇ ਇਕ ਦੂਸਰੇ ਦੇ ਨਾਲ ਇਖਤਲਾਫ ਹੋ ਸਕਦਾ ਹੈ ਪਰ ਇਹ ਗੱਲ ਮੰਨਣੀ ਪਵੇਗੀ ਕਿ ਸਰਦਾਰ ਲਛਮਣ ਸਿੰਘ ਗਿੱਲ ਦੀ ਮੌਤ ਕਾਰਨ ਇਸ ਸੂਬੇ ਨੂੰ ਖਾਸ ਤੌਰ ਤੇ ਅਤੇ ਮੁਲਕ ਨੂੰ ਬੜਾ ਭਾਰੀ ਘਾਟਾ ਪਿਆ ਹੈ । ਉਹ ਪਿੰਡਾਂ ਦੇ ਲੋਕਾਂ ਨੂੰ ਉਚਾ ਚੁਕਣਾ ਚਾਹੁੰਦਾ ਸੀ ਅਤੇ ਪਿੰਡਾਂ ਨੂੰ ਤਰੱਕੀ ਦੇਣ ਲਈ, ਉਨ੍ਹਾਂ ਨੂੰ ਸਹੂਲਤਾਂ ਦੇਣ ਲਈ ਤਨੋ ਮਨੋ ਕੰਮ ਕਰਦਾ ਸੀ । ਭਾਵੇਂ ਅਜ ਕੋਈ ਲੱਖ ਕਰੇ ਕਿ ਮੈਂ ਪੰਜਾਬੀ ਜ਼ਬਾਨ ਵਾਸਤੇ ਇਹ ਕੁਝ ਕੀਤਾ ਹੈ, ਪਰ ਜੋ ਮਾਣ ਪੰਜਾਬੀ ਨੂੰ ਅੱਜ ਪ੍ਰਾਪਤ ਹੈ, ਉਹ ਲਛਮਣ ਸਿੰਘ ਗਿੱਲ ਹੀ ਦੇਣ ਵਾਲਾ ਸੀ. । ਸਾਨੂੰ ਸਖਤ ਅਫਸੋਸ ਹੈ ਕਿ ਸਰਦਾਰ ਲਛਮਣ ਸਿੰਘ ਗਿੱਲ ਬੜੀ ਛੋਟੀ ਜੇਹੀ ਉਮਰ ਵਿਚ ਹੀ ਸਾਡੇ ਤੋਂ ਵਿਛੜ ਗਿਆ ਹੈ । ਪਰ ਜਿਸ ਤਰ੍ਹਾਂ ਦਾ ਅੱਜਕਲ ਦਾ ਵਾਤਾਵਰਨ ਹੈ ਉਸ ਤੋਂ ਸਾਰੀਆਂ ਪੋਲੀਟੀਕਲ ਪਾਰਟੀਆਂ ਨੂੰ ਸਬਕ ਲੈਣਾ ਚਾਹੀਦਾ ਹੈ । ਪੁਲੀਟੀਕਲ ਡਿਫਰੈਂਸਿਜ਼ ਭਾਵੇਂ ਕਿਤਨੇ ਵੀ ਕਿਉਂ ਨਾ ਹੋ ਜਾਣ, ਪਰ ਲਿਮਟ ਤੋਂ ਅਗੇ ਜਾਕੇ ਘਸੀਟਣਾ ਮੁਨਾਸਬ ਨਹੀਂ ਹੁੰਦਾ । ਸਾਨੂੰ ਸਾਰਿਆਂ ਨੂੰ ਸਰਦਾਰ ਲਛਮਣ ਸਿੰਘ ਦੀ ਮੌਤ ਤੋਂ ਇਕ ਸਬਕ ਲੈਣਾ ਚਾਹੀਦਾ ਹੈ । ਇਹ ਆਮ ਕਹਾਵਤ ਹੈ ਕਿ ਉਹ ਇਨਸਾਨ ਕੋਈ ਨਹੀਂ ਜਿਸ ਦੇ ਵਿਚ ਕੋਈ ਨੁਕਸ ਨਾ ਹੋਵੇ, ਹਰ ਇਕ ਵਿਚ ਗਲਤੀਆਂ ਅਤੇ ਕਮਜ਼ੋਰੀਆਂ ਮੌਜੂਦ ਹਨ । ਪਰ ਸਾਰਿਆਂ ਦੀ ਅਸੈਸਮੈਂਟ ਮੌਤ ਤੋਂ ਬਾਅਦ ਹੀ ਹੁੰਦੀ ਹੈ । ਹਰ ਇਕ ਨੂੰ ਆਪਣੇ ਵਿਚਾਰ ਰੱਖਣ ਦੀ ਖੁਲ੍ਹ ਹੈ । ਪਰ ਪਰਸਨਲ ਲੜਾਈ ਝਗੜੇ ਵਿਚ ਆਕੇ ਕਿਸੇ ਹਦ ਦੇ ਅੰਦਰ ਹੀ ਰਹਿਣਾ ਜ਼ਰੂਰੀ ਹੈ, ਉਸ ਹਦ ਤੋਂ ਬਾਹਰ ਨਹੀਂ ਜਾਣਾ ਚਾਹੀਦਾ ।

ਮੈਂ ਕੁਝ ਲਫਜ਼ ਇਸ ਮੁਲਕ ਦੇ ਯੋਧੇ ਸਰਦਾਰ ਕਰਤਾਰ ਸਿੰਘ ਕੌਮੀ ਦੇ ਮੁਤਲਿਕ ਵੀ ਅਰਜ਼ ਕਰ ਦੇਣਾ ਜ਼ਰੂਰੀ ਸਮਝਦਾ ਹਾਂ। ਇਨ੍ਹਾਂ ਨਾਲ ਹੀ ਕੌਮ ਦੇ ਸਪੂਤ ਚੌਧਰੀ ਜਗਦੀਸ਼ ਚੰਦਰ ਅਤੇ ਸਰਦਾਰ ਪ੍ਰੀਤਮ ਸਿੰਘ ਹੋਰਾਂ ਦਾ ਜ਼ਿਕਰ ਵੀ ਕਰ ਦੇਣਾ ਚਾਹੁੰਦਾ ਹਾਂ, ਜਿਨ੍ਹਾਂ ਨੂੰ ਕਿ ਅੱਜ ਅਸੀਂ ਆਪਣੇ ਵਿਚ ਨਹੀਂ ਪਾਉਂਦੇ ਹਾਂ। ਸਾਨੂੰ ਇਨ੍ਹਾਂ ਦੇ ਵਿਛੋੜੇ ਦਾ ਗਹਿਰਾ ਦੁਖ ਹੈ ਅਤੇ ਹੋਣਾ ਵੀ ਚਾਹੀਦਾ ਹੈ। ਮੈਂ ਡਿਪਟੀ ਸਪੀਕਰ ਸਾਹਿਬ, ਲੀਡਰ ਆਫ ਦੀ ਹਾਊਸ ਨਾਲ ਸਹਿਮਤ ਹੁੰਦਾ ਹੋਇਆ ਇਨ੍ਹਾਂ ਕੌਮੀ ਨੇਤਾਵਾਂ ਬਾਰੇ ਰੈਫਰੈਂਸ ਦਿੰਦਾ ਹੋਇਆ ਬੈਠਣਾ ਚਾਹੁੰਦਾ ਹਾਂ ਡਿਪਟੀ ਸਪੀਕਰ ਸਾਹਿਬ, ਮੈਂ ਉਮੀਦ ਕਰਦਾ ਹਾਂ ਕਿ ਤੁਸੀਂ ਸਾਰੇ ਹੀ ਮੇਰੇ ਵਿਚਾਰਾਂ ਨਾਲ ਸਹਿਮਤ ਹੋਵੋਗੇ ਅਤੇ ਸਾਡੇ ਇਹ ਦਿਲੀ ਦੁਖ ਦੇ ਭਰੇ ਭਾਵ ਉਨ੍ਹਾਂ ਦੇ ਫੈਮੀਲੀਜ਼ ਤੱਕ ਪਹੁੰਚਾ ਦੇਵੋਗੇ। ਇਨ੍ਹਾਂ ਚੰਦ ਮੁਖਤਸਰ ਸ਼ਬਦਾਂ ਨਾਲ ਮੈਂ ਸ਼ਰਧਾਂਜਲੀ ਭੇਂਟ ਕਰਦਾ ਹੋਇਆ ਆਪਣੀ ਸੀਟ ਲੈਂਦਾ ਹਾਂ। ਸ਼ੁਕਰੀਆ।

ਕਾਮਰੇਡ ਸਤ ਪਾਲ ਡਾਂਗ : (ਅੰਮ੍ਰਿਤਸਰ ਪਛਮ) ਜਿਨ੍ਹਾਂ ਜਜ਼ਬਾਤ ਦਾ ਇਜ਼ਹਾਰ ਲੀਡਰ ਆਫ਼ ਦੀ ਹਾਊਸ ਨੇ ਅਤੇ ਅਪੋਜ਼ੀਸ਼ਨ ਦੇ ਡਿਪਟੀ ਲੀਡਰ ਨੇ ਕੀਤਾ ਹੈ ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਪੂਰੀ ਤਰ੍ਹਾਂ ਨਾਲ ਉਨ੍ਹਾਂ ਦੀ ਪ੍ਰੋੜ੍ਹਤਾ ਕਰਦਾ ਹਾਂ।

ਡਾਕਟਰ ਜ਼ਾਕਿਰ ਹੁਸੈਨ ਦੀ ਮੌਤ ਨਾਲ ਹਿੰਦੁਸਤਾਨ ਦੇ ਲੋਕਾਂ ਨੂੰ ਬਹੁਤ ਹੀ ਜ਼ਿਆਦਾ ਨੁਕਸਾਨ ਹੋਇਆ। ਜਿਸ ਤਰ੍ਹਾਂ ਦੇ ਹਾਲਾਤ ਵਿਚ ਸਾਡੀ ਅਜ ਦੀ ਜ਼ਿੰਦਗੀ ਗੁਜ਼ਰ ਰਹੀ ਹੈ, ਉਨ੍ਹਾਂ ਦਾ ਸਾਡੇ ਵਿਚ ਨਾ ਹੋਣਾ, ਮੌਜੂਦਾ ਜ਼ਮਾਨੇ ਦੇ ਲੋਕਾਂ ਨੂੰ ਬੜਾ ਭਾਰੀ ਸਬਕ ਦੇ ਰਹੀ ਹੈ। ਜਦੋਂ ਮੈਂ ਉਨ੍ਹਾਂ ਨੂੰ ਸ਼ਰਧਾਂਜਲੀ ਦਿੰਦਾ ਹਾਂ ਤਾਂ ਮੈਨੂੰ ਉਨ੍ਹਾਂ ਦੀ ਜ਼ਿੰਦਗੀ ਵਿਚ ਉਕਰੇ ਹੋਏ ਉਹ ਸਬਕ ਨਜ਼ਰ ਆਉਂਦੇ ਹਨ ਜਿਹੜੇ ਕਿ ਇਸ ਮੁਲਕ ਲਈ ਸੁਨਹਿਰੀ ਰਾਹ ਵਿਖਾਉਂਦੇ ਹਨ। ਸਾਨੂੰ ਉਨ੍ਹਾਂ ਨੂੰ ਅਪਨਾਉਣ ਦਾ ਪੂਰਾ ਪੂਰਾ ਯਤਨ ਕਰਨਾ ਚਾਹੀਦਾ ਹੈ। ਉਸੇ ਜਜ਼ਬੇ ਨਾਲ ਹੀ ਮੈਂ ਸ਼ਰਧਾਂਜਲੀ ਭੇਂਟ ਕਰ ਰਿਹਾ ਹਾਂ। ਡਾਕਟਰ ਜ਼ਾਕਰ ਹੁਸੈਨ ਅਲੀਗੜ੍ਹ ਯੂਨੀਵਰਸਿਟੀ ਦੇ ਕਾਲਜੀਏਟ ਸਨ, ਜਿਨ੍ਹਾਂ ਨੂੰ ਮਹਾਤਮਾ ਗਾਂਧੀ ਨੇ ਆਜ਼ਾਦੀ ਦੀ ਲੜਾਈ ਵਿਚ ਹਿਸਾ ਪਾਉਣ ਲਈ ਪਰੇਰਿਆ। ਉਨ੍ਹਾਂ ਨੇ ਕਾਂਗਰਸ ਵਿਚ ਸ਼ਾਮਿਲ ਹੋਕੇ ਅੰਗਰੇਜ਼ਾਂ ਨੂੰ ਬਾਹਰ ਕਢਣ ਦਾ ਯਤਨ ਕਰਨ, ਅਤੇ ਉਨ੍ਹਾਂ ਦਾ ਬਾਈਕਾਟ ਕਰਨ ਦਾ ਨਾਹਰਾ ਦਿੱਤਾ। ਆਪ ਨੇ ਕਾਲਜ ਦੀ ਪੜ੍ਹਾਈ ਛਡ ਕੇ ਆਜ਼ਾਦੀ ਦੀ ਲੜਾਈ ਵਿਚ ਵਧ ਚੜ੍ਹ ਕੇ ਹਿਸਾ ਪਾਉਣਾ ਮੁਨਾਸਿਬ ਸਮਝਿਆ। ਆਪ ਲਗ-ਭਗ 30 ਸਾਲ ਤੱਕ ਹਿੰਦੁਸਤਾਨ ਦੇ ਇਕ ਤਾਲੀਮੀ ਅਦਾਰੇ "ਜਾਮੀਆ ਮਿਲਿਆ" ਦੀ ਉਸਾਰੀ ਕਰਦੇ ਰਹੇ ਅਤੇ ਉਸ ਨੂੰ ਪੂਰੀ ਤਰ੍ਹਾਂ ਚਲਾਉਣ ਵਾਸਤੇ ਪਰਵਰਿਸ਼ ਕਰਨ ਵਾਸਤੇ ਆਪਣੀ ਜ਼ਿੰਦਗੀ ਤੱਕ ਲਗਾਉਣ ਦੇ ਵਿਚ ਵੀ ਕੋਈ ਕਸਰ ਬਾਕੀ ਨਹੀਂ ਰਖੀ। ਆਪ ਦੇ ਅੰਦਰ ਦੇਸ਼ ਭਗਤੀ ਦਾ ਜਜ਼ਬਾ ਕੁਟ ਕੁਟ ਕੇ ਭਰਿਆ ਹੋਇਆ ਸੀ। ਅੱਜ "ਜਾਮੀਆ ਮਿਲੀਆ" ਆਪਣੀ ਕਿਸਮ ਦਾ ਇਕ ਤਾਲੀਮੀ ਅਦਾਰਾ ਹੈ, ਜਿਸ ਨੂੰ ਅਪਨਾਉਣ ਵਿਚ ਉਨ੍ਹਾਂ ਨੇ ਆਪਣੀ ਜ਼ਿੰਦਗੀ ਦੇ ਪੂਰੇ 30 ਸਾਲ ਲਾਏ। ਉਨ੍ਹਾਂ ਦੀ ਗਾਈਡੈਂਸ ਵਿਚ ਇਹ ਅਦਾਰਾ ਇਕ ਨਵੀਂ ਯੂਨੀਵਰਸਟੀ ਦੀ ਸ਼ਕਲ ਵਿਚ ਸਾਡੇ ਸਾਹਮਣੇ ਆਇਆ ਹੈ। ਇਸ ਅਦਾਰੇ ਵਿਚ ਜਿਸ ਤਰ੍ਹਾਂ ਸਟੂਡੈਂਟਸ ਨੂੰ ਪੂਰੀ ਖੁਲ੍ਹ ਹੈ ਉਸੇ ਤਰ੍ਹਾਂ ਹੀ ਜਿਹੜੇ ਲੈਕਚਰਾਰ ਏਥੇ ਇਸ ਅਕੈਡਮੀ ਵਿਚ ਲਗ ਹੋਏ ਹਨ ਉਨ੍ਹਾਂ ਨੂੰ ਵੀ ਪੂਰੀ ਆਜ਼ਾਦੀ ਹੈ, ਕਿ ਆਪਣੀ ਮਰਜ਼ੀ ਦੇ ਮੁਤਾਬਿਕ ਆਪਣੀ ਆਈਡੀਆਲਜੀ ਸਟੂਡੈਂਟਸ ਨੂੰ ਦੇ ਸਕਣ, ਆਪ ਦੇ ਨਾਲ ਜਿਸ ਕਿਸੇ ਪੜ੍ਹਾਉਣ ਵਾਲੇ ਦੀ ਆਈਡੀਆਲਜੀ ਨਹੀਂ ਮਿਲਦੀ ਸੀ ਉਸ ਤੇ ਵੀ ਕੋਈ ਪਾਬੰਦੀ ਨਹੀਂ ਸੀ ਹਰ ਇਕ ਨੂੰ ਪੂਰੀ ਖੁਲ੍ਹ ਸੀ ਕਿ ਉਹ ਆਪਣੀ ਆਈਡੀਆਲੋਜੀ ਮੁਤਾਬਿਕ ਤਾਲੀਮ ਦੇਵੇ। ਇਹ ਉਨ੍ਹਾਂ ਦੇ ਕੰਮ ਦੀ ਇਕ ਮਿਸਾਲ ਹੈ ਜਿਸ ਦੀ ਸਾਨੂੰ ਸਾਰਿਆਂ ਨੂੰ ਤਕਲੀਦ ਕਰਨੀ ਚਾਹੀਦੀ ਹੈ।

[ਕਾਮਰੇਡ ਸੱਤਪਾਲ ਡਾਂਗ]

ਇਕ ਔਖੇ ਵਕਤ ਤੇ ਉਨ੍ਹਾਂ ਨੂੰ ਅਲੀਗੜ੍ਹ ਮੁਸਲਮ ਯੂਨੀਵਰਸਿਟੀ ਸੰਭਾਲਣ ਲਈ ਕਿਹਾ ਗਿਆ। ਉਸ ਵਕਤ ਇਸ ਯੂਨੀਵਰਸਿਟੀ ਤੇ ਦੋ ਪਾਸਿਆਂ ਤੋਂ ਹਮਲੇ ਹੋ ਰਹੇ ਸਨ। ਇਕ ਪਾਸੇ ਤਾਂ ਹਿੰਦੁਸਤਾਨ ਵਿਚ ਕੁਝ ਉਹ ਤਾਕਤਾਂ ਸਨ ਜੋ ਹਿੰਦੁਸਤਾਨ ਵਿਚੋਂ ਇਸ ਮੁਸਲਮ ਯੂਨੀਵਰਸਿਟੀ ਨੂੰ ਖਤਮ ਕਰਨਾ ਚਾਹੁੰਦੀਆਂ ਸਨ। ਦੂਜੇ ਪਾਸੇ ਕੁਝ ਤਾਕਤਾਂ ਅਜਿਹੀਆਂ ਸਨ ਜੋ ਕਿ ਇਹ ਚਾਹੁੰਦੀਆਂ ਸੀ ਕਿ ਇਸ ਯੂਨੀਵਰਸਿਟੀ ਨੂੰ ਅੰਗਰੇਜ਼ਾਂ ਦਾ ਅਡਾ ਬਣਾਇਆ ਜਾਏ। ਡਾਕਟਰ ਜ਼ਾਕਿਰ ਹੁਸੈਨ ਨੇ ਜਦੋਂ ਇਸ ਯੂਨੀਵਰਸਿਟੀ ਦਾ ਚਾਰਜ ਸੰਭਾਲਿਆ ਤਾਂ ਉਨ੍ਹਾਂ ਨੇ ਇਸ ਯੂਨੀਵਰਸਿਟੀ ਨੂੰ ਦੇਸ਼ ਭਗਤੀ ਦਾ ਅੱਡਾ ਬਣਾਉਣ ਅਤੇ ਇਸ ਵਿਚ ਦੇਸ਼ ਭਗਤ ਪੈਦਾ ਕਰਨ ਵਿਚ ਇਕ ਅਹਿਮ ਰੋਲ ਅਦਾ ਕੀਤਾ।

ਫਿਰ ਡਿਪਟੀ ਸਪੀਕਰ ਸਾਹਿਬ, ਜਿਵੇਂ ਕਿ ਲੀਡਰ ਆਫ ਦੀ ਹਾਊਸ ਸਰਦਾਰ ਗੁਰਨਾਮ ਸਿੰਘ ਜੀ ਨੇ ਕਿਹਾ ਹੈ ਕਿ ਉਹ ਰਾਜ ਸਭਾ ਦੇ ਮੈਂਬਰ ਰਹੇ। ਫਿਰ ਹਿੰਦੁਸਤਾਨ ਦੇ ਵਾਈਸ-ਪ੍ਰੈਜ਼ੀਡੈਂਟ ਰਹੇ। ਫਿਰ ਮੌਤ ਤਕ ਉਹ ਹਿੰਦੁਸਤਾਨ ਦੇ ਪ੍ਰੈਜ਼ੀਡੈਂਟ ਸਨ। ਮੈਂ ਉਨ੍ਹਾਂ ਦੀ ਜ਼ਿੰਦਗੀ ਤੋਂ ਸਭ ਤੋਂ ਵਡਾ ਜੋ ਸਬਕ ਲਿਆ ਹੈ ਉਹ ਹੈ ਇੰਡੀਅਨ ਕੰਪੋਜ਼ਿਟ ਕਲਚਰ ਡਿਵੈਲਪ ਕਰਨਾ। ਹਿੰਦੂ ਕਲਚਰ ਅਤੇ ਮੁਸਲਿਮ ਕਲਚਰ ਦੀ ਥਾਂ ਤੇ ਇੰਡੀਅਨ ਕਲਚਰ ਨੂੰ ਤਕੜਿਆਂ ਕਰਨ ਤੇ ਉਨ੍ਹਾਂ ਨੇ ਜ਼ੋਰ ਲਗਾਇਆ। ਇਕ ਹੋਰ ਗਲ ਮੈਂ ਇਥੇ ਕਹਿਣੀ ਚਾਹੁੰਦਾ ਹਾਂ ਕਿ ਬੇਸ਼ਕ ਡਾਕਟਰ ਸਾਹਿਬ ਦੀ ਪ੍ਰਧਾਨਗੀ ਦੀ ਚੋਣ ਵੋਟਾਂ ਪਾਕੇ ਹੋਈ ਸੀ ਪਰ ਫਿਰ ਵੀ ਜਿਸ ਤਰੀਕੇ ਨਾਲ ਸਾਰੇ ਲੋਕਾਂ ਅਤੇ ਸਾਰੀਆਂ ਪਾਰਟੀਆਂ ਦੀ ਹਿਮਾਇਤ ਉਨ੍ਹਾਂ ਨੂੰ ਹਾਸਲ ਸੀ, ਉਹ ਇਕ ਮਿਸਾਲ ਹੈ, ਇਕ ਨਮੂਨਾ ਹੈ। ਉਹ ਸੈਕੂਲਰਇਜ਼ਮ ਦਾ ਇਕ ਨਮੂਨਾ ਸਨ। ਡਿਪਟੀ ਸਪੀਕਰ ਸਾਹਿਬ, ਅਜ ਅਸੀਂ ਜਦੋਂ ਉਨ੍ਹਾਂ ਨੂੰ ਯਾਦ ਕਰ ਰਹੇ ਹਾਂ ਤਾਂ ਸਾਨੂੰ ਉਨ੍ਹਾਂ ਦੀਆਂ ਦਸੀਆਂ ਹੋਈਆਂ ਗਲਾਂ ਤੇ ਅਮਲ ਕਰਨ ਦੀ ਲੋੜ ਹੈ। ਅਜ ਕੀ ਹੋ ਰਿਹਾ ਹੈ ਕਿ ਅਜ਼ਾਦੀ ਦੇ 22 ਸਾਲ ਬਾਦ ਵੀ ਉਸ ਸ਼ਹਿਰ ਵਿਚ ਜਿਸ ਨੂੰ ਕਿ ਗਾਂਧੀ ਜੀ ਦਾ ਸ਼ਹਿਰ ਆਖਿਆ ਜਾਂਦਾ ਹੈ, ਉਸ ਸ਼ਹਿਰ ਵਿਚ, ਜਿਸ ਸ਼ਹਿਰ ਵਿਚ ਕਿ ਗਾਂਧੀ ਜੀ ਦਾ ਸਾਬਰਮਤੀ ਆਸ਼ਰਮ ਹੈ, ਦੋ ਫਿਰਕਿਆਂ ਵਿਚ ਲੜਾਈ ਹੋਈ। ਜਿਸ ਵਿਚ ਸਰਕਾਰੀ ਰਿਪੋਰਟ ਅਨੁਸਾਰ ਤਾਂ 800-900, ਪਰ ਕਹਿਣ ਵਾਲੇ ਕਹਿੰਦੇ ਹਨ ਕਿ 4 ਹਜ਼ਾਰ ਮੌਤਾਂ ਹੋਈਆਂ। ਅਜ ਦੇ ਦਿਨ ਸਾਨੂੰ ਇਹ ਹਲਫ਼ ਲੈਣਾ ਚਾਹੀਦਾ ਹੈ ਕਿ ਅਸੀਂ ਫਿਰਕਾਪ੍ਰਸਤੀ ਦਾ ਜ਼ਹਿਰ ਫਿਰ ਨਹੀਂ ਫੈਲਣ ਦਿਆਂਗੇ, ਇਹ ਫਿਰਕਾਪ੍ਰਸਤੀ ਭਾਵੇਂ ਮੁਸਲਮਾਨਾਂ ਵਲੋਂ ਆਏ ਜਾਂ ਹਿੰਦੂਆਂ ਵਲੋਂ। ਇਥੇ ਇਕ ਗਲਤ ਵਿਚਾਰ ਫੈਲਾਇਆ ਜਾ ਰਿਹਾ ਹੈ ਕਿ ਭਾਰਤ ਦੇ 8-9 ਕਰੋੜ ਜਿਹੜੇ ਮੁਸਲਮਾਨ ਹਨ, ਇਨ੍ਹਾਂ ਨੂੰ ਇੰਡੀਅਨਈਜ਼ ਕਰ ਲੈਣਾ ਚਾਹੀਦਾ ਹੈ ਜਾਂ ਇਨ੍ਹਾਂ ਨੂੰ ਬਾਹਰ ਕਢਣ ਦੀ ਲੋੜ ਹੈ। ਇਹ ਪਰਚਾਰ ਦੇਸ਼ ਦੀ ਤਬਾਹੀ ਦਾ ਬਾਇਸ ਬਣੇਗਾ। ਇਸ ਲਈ ਸਾਨੂੰ ਇਸਨੂੰ ਪੂਰੇ ਜ਼ੋਰ ਨਾਲ ਰੋਕਣਾ ਚਾਹੀਦਾ ਹੈ। ਡਾਕਟਰ ਜ਼ਾਕਿਰ ਹੁਸੈਨ ਦਾ ਜੀਵਨ ਇਹੋ ਜਿਹੀ ਫਿਰਕਾਪ੍ਰਸਤੀ ਦੇ ਵਿਰੁਧ ਇਕ ਖੜਾ ਝੰਡਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਡਾਕਟਰ ਸਾਹਿਬ ਨੂੰ ਸ਼ਰਧਾਂਜਲੀ ਪੇਸ਼ ਕਰਦਾ ਹਾਂ। ਅਜ ਸਾਨੂੰ ਪਰਣ ਕਰਨਾ ਚਾਹੀਦਾ ਹੈ ਕਿ ਇਹ ਜੋ ਮੁਸਲਮਾਨਾਂ ਨੂੰ ਇੰਡੀਅਨਾਈਜ਼ ਕਰਨ ਦੀ ਗਲ ਹੈ ਇਸ ਨੂੰ ਦੇਸ਼ ਵਿਚ ਨਹੀਂ ਚਲਣ ਦਿਆਂਗੇ।

ਫਿਰ ਡਿਪਟੀ ਸਪੀਕਰ ਸਾਹਿਬ, ਹੋਰ ਬਹੁਤ ਸਾਰੇ ਆਗੂਆਂ ਬਾਰੇ ਮੁੱਖ ਮੰਤਰੀ ਨੇ ਜ਼ਿਕਰ ਕੀਤਾ ਹੈ। ਸਰਦਾਰ ਕਰਤਾਰ ਸਿੰਘ ਕੌਮੀ, ਸਰਦਾਰ ਲਛਮਣ ਸਿੰਘ ਗਿੱਲ, ਚੌਧਰੀ ਜਗਦੀਸ਼ ਚੰਦਰ, ਸਰਦਾਰ ਪ੍ਰੀਤਮ ਸਿੰਘ ਸਿੱਧੂ, ਪ੍ਰੋਫੈਸਰ ਹਿਮਾਯੂੰ ਕਬੀਰ ਔਰ ਡਾਕਟਰ ਸਪਰੂ ਆਦਿ। ਮੈਂ ਇਥੇ ਡਾਕਟਰ ਸਪਰੂ ਬਾਰੇ ਇਕ ਗਲ ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਉਹ ਭਾਵੇਂ ਦੂਜੀ ਪਾਰਟੀ ਨੂੰ ਬੀਲੌਂਗ ਕਰਦੇ ਸਨ, ਪਰ ਉਹ ਬਹੁਤ ਦਲੇਰ ਸਨ। ਉਹ ਠੀਕ ਗਲ ਨੂੰ ਹਾਊਸ ਦੇ ਅੰਦਰ ਅਤੇ ਬਾਹਰ ਹਰ ਥਾਂ ਕਹਿ ਸਕਦੇ ਸਨ। ਜਦੋਂ ਪਹਿਲੀ ਵਾਰੀ ਕੇਰੇਲਾ ਦੀ ਮਨਿਸਟਰੀ ਤੋੜੀ ਗਈ ਸੀ ਤਾਂ ਡਾਕਟਰ ਸਪਰੂ ਹੀ ਇਕ ਅਜਿਹੇ ਕਾਂਗਰਸੀ ਸਨ ਜਿਨ੍ਹਾਂ ਨੇ ਇਸ ਕੰਮ ਦਾ ਵਿਰੋਧ ਕੀਤਾ ਸੀ। ਸਹੀ ਮਾਹਿਨਿਆਂ ਵਿਚ ਲਿਬਰਲ ਸਨ।

ਫਿਰ ਡਿਪਟੀ ਸਪੀਕਰ ਸਾਹਿਬ, ਬਾਬਾ ਕਰਮ ਸਿੰਘ ਚੀਮਾਂ ਹਨ, ਜੋ 103 ਸਾਲ ਦੀ ਉਮਰ ਵਿਚ ਗੁਜ਼ਰੇ। ਇਨ੍ਹਾਂ ਨੇ ਦੇਸ਼ ਨੂੰ ਅਜ਼ਾਦ ਕਰਵਾਉਣ ਵਿਚ ਬਹੁਤ ਹਿਸਾ ਪਾਇਆ। ਇਨ੍ਹਾਂ ਨੇ ਹੀ ਹਿੰਦੁਸਤਾਨ ਵਿਚ ਕਿਰਤੀ ਲਹਿਰ ਅਤੇ ਕਿਰਤੀ ਰਸਾਲੇ ਨੂੰ ਸ਼ੁਰੂ ਕੀਤਾ ਸੀ। ਇਸ ਰਸਾਲੇ ਦੇ ਨਾਲ ਹੀ ਉਨ੍ਹਾਂ ਨੇ ਇਨਕਲਾਬੀ ਲਹਿਰ ਨੂੰ ਸ਼ੁਰੂ ਕੀਤਾ ਸੀ। ਉਨ੍ਹਾਂ ਨੇ ਹਿੰਦੁਸਤਾਨ ਦੀ ਜੰਗੇ-ਅਜ਼ਾਦੀ ਦੀ ਹਰ ਲਹਿਰ ਵਿਚ ਵਧ ਚੜ੍ਹ ਕੇ ਹਿੱਸਾ ਪਾਇਆ ਸੀ। ਅਖੀਰੀ ਉਮਰ ਤਕ ਉਹ ਜਿਸ ਸਾਦਗੀ ਨਾਲ ਰਹਿੰਦੇ ਰਹੇ ਉਹ ਦੂਸਰਿਆਂ ਲਈ ਮਿਸਾਲ ਹੋ ਸਕਦੀ ਹੈ।

ਅਖੀਰ ਵਿਚ ਡਿਪਟੀ ਸਪੀਕਰ ਸਾਹਿਬ, ਮੈਂ ਡਾਕਟਰ ਹੋ-ਚੀ ਮਿੰਨ ਬਾਰੇ ਦੋ ਲਫ਼ਜ਼ ਕਹਿਣਾ ਚਾਹੁੰਦਾ ਹਾਂ। ਡਾਕਟਰ ਹੋ ਚੀ ਮਿੰਨ ਇਕ ਕਮਿਉਨਿਸਟ ਲੀਡਰ ਸਨ। ਪਰ ਉਹ ਚਿੰਨ ਬਣ ਗਏ ਸਾਮਰਾਜ ਵਿਰੋਧੀ ਜਦੋ ਜਹਿਦ ਦਾ ਸਾਮਰਾਜ ਦੇ ਵਿਰੁਧ ਉਹ ਸਾਰੀ ਉਮਰ ਲੜਦੇ ਰਹੇ। ਸਾਮਰਾਜੀਆਂ ਨੇ ਸਾਡੇ ਏਸ਼ੀਆ ਤੇ ਬਹੁਤ ਚਿਰ ਤਕ ਕਾਬੂ ਪਾਈ ਰਖਿਆ। ਫਿਰ ਕਈ ਦੇਸ਼ ਉਨ੍ਹਾਂ ਦੇ ਪੰਜੇ ਵਿਚੋਂ ਅਜ਼ਾਦ ਹੋ ਗਏ। ਸਾਡਾ ਦੇਸ਼ ਵੀ ਅਜ਼ਾਦ ਹੋ ਗਿਆ। ਹੋਰ ਵੀ ਕਈ ਦੇਸ਼ ਅਜ਼ਾਦ ਹੋ ਗਏ। ਪਰ ਇਕ ਨਿੱਕਾ ਜਿਹਾ ਦੇਸ਼, ਜੋ ਕਿ ਸਾਡੇ ਇਕ ਸੂਬੇ ਦੇ ਵੀ ਬਰਾਬਰ ਨਹੀਂ, ਸਾਮਰਾਜ ਵਿਰੁਧ ਲੜਦਾ ਰਿਹਾ ਪਹਿਲਾਂ ਉਹ ਫਰਾਂਸ ਦੇ ਸਾਮਰਾਜ ਦੇ ਵਿਰੁਧ ਲੜਿਆ ਫਿਰ ਉਸ ਨੂੰ ਦੁਨੀਆਂ ਦੇ ਸਭ ਤੋਂ ਤਾਕਤਵਰ ਦੇਸ਼ ਅਮਰੀਕਾ ਨਾਲ ਲੜਨਾ ਪਿਆ। ਅਮਰੀਕਾ ਨੇ ਉਸ ਦੇਸ਼ ਵਿਚ ਹਰ ਕਿਸਮ ਦੇ ਮਾਰੂ ਹਥਿਆਰ ਵਰਤੇ। ਵਹਿਸ਼ਿਆਨਾ ਜ਼ੁਲਮ ਉਥੇ ਕੀਤੇ ਗਏ। ਨਾਪਾਮ ਬੰਬ, ਕੈਮੀਕਲ ਬੰਬ ਦਾ ਮੁਕਾਬਲਾ ਉਨ੍ਹਾਂ ਕੀਤਾ। ਇਸ ਲਈ ਉਹ ਸਿੰਬਲ ਬਣ ਗਏ, ਉਨ੍ਹਾਂ ਤਾਕਤਾਂ ਦਾ, ਜੋ ਕਿ ਸਾਮਰਾਜ ਦੇ ਵਿਰੁਧ ਲੜ ਰਹੀਆਂ ਹਨ। ਇਹੋ ਕਾਰਣ ਹੈ ਕਿ ਹਿੰਦੁਸਤਾਨ ਦੀ ਪਾਰਲੀਆਮੈਂਟ ਵਿਚ ਵੀ ਅਤੇ ਹੋਰ ਕਈ ਸੂਬਕ ਅਸੈਂਬਲੀਆਂ ਵਿਚ ਵੀ ਡਾਕਟਰ ਹੋ ਚੀ ਮਿੰਨ੍ਹ ਨੂੰ ਭਰਪੂਰ ਸ਼ਰਧਾਂਜਲੀਆਂ ਪੇਸ਼ ਕੀਤੀਆਂ ਗਈਆਂ। ਸਾਨੂੰ ਉਨ੍ਹਾਂ ਦੀ ਜ਼ਿੰਦਗੀ ਤੋਂ ਅਜ ਦੇ ਦਿਨ ਇਹ ਸਬਕ ਲੈਣਾ ਚਾਹੀਦਾ ਹੈ ਕਿ ਅਸੀਂ ਵੀ ਜਦੋਂ ਤਕ ਸਾਮਰਾਜ ਦੀ ਲੁਟ-ਖਸੁਟ ਖਤਮ ਨਹੀਂ ਕਰ ਲਵਾਂਗੇ,ਅਰਾਮ ਨਾਲ ਨਹੀਂ ਬੈਠਾਂਗੇ।

ਇਨ੍ਹਾਂ ਸ਼ਬਦਾਂ ਨਾਲ, ਡਿਪਟੀ ਸਪੀਕਰ ਸਾਹਿਬ, ਲੀਡਰ ਆਫ਼ ਦੀ ਹਾਉਸ ਨੇ ਅਤੇ ਕਾਂਗਰਸ ਪਾਰਟੀ ਦੇ ਡਿਪਟੀ ਲੀਡਰ ਨੇ ਜੋ ਜਜ਼ਬਾਤ ਪ੍ਰਗਟਾਏ ਹਨ, ਮੈਂ ਆਪਣੀ ਪਾਰਟੀ ਵਲੋਂ ਅਤੇ ਆਪਣੇ ਵਲੋਂ ਉਨ੍ਹਾਂ ਦੀ ਪ੍ਰੋੜਤਾ ਕਰਦਾ ਹਾਂ। ਸ਼ੁਕਰੀਆ।

**ਕਾਮਰੇਡ ਹਰਦਿੱਤ ਸਿੰਘ ਭੱਠਲ** (ਧਨੌਲਾ): ਡਿਪਟੀ ਸਪੀਕਰ ਸਾਹਿਬ, ਅਜ ਸਾਡੇ ਮੁਖ ਮੰਤਰੀ ਜੀ ਨੇ ਜੋ ਮਤਾ ਪੇਸ਼ ਕੀਤਾ ਹੈ, ਉਸ ਤੇ ਦੂਸਰੀਆਂ ਪਾਰਟੀਆਂ ਦੇ ਲੀਡਰ ਸਾਹਿਬਾਨ ਨੇ ਵੀ ਆਪਣੇ ਖਿਆਲ ਪ੍ਰਗਟ ਕੀਤੇ ਹਨ, ਮੈਂ ਵੀ ਉਨ੍ਹਾਂ ਤੇ ਆਪਣੀ ਪਾਰਟੀ ਵਲੋਂ ਕੁਝ ਕਹਿਣਾ ਚਾਹੁੰਦਾ ਹਾਂ।

ਇਥੇ ਸਰਦਾਰ ਲਛਮਣ ਸਿੰਘ ਗਿਲ ਬਾਰੇ ਕਿਹਾ ਗਿਆ ਹੈ। ਇਹ ਸਾਰਿਆਂ ਨੂੰ ਪਤਾ ਹੈ ਉਹ ਬੜਾ ਦਲੇਰ ਸੀ। ਜੋ ਦਲੇਰ ਹੁੰਦਾ ਹੈ ਉਹ ਹੀ ਬਹਾਦਰੀ ਨਾਲ ਕੋਈ ਚੰਗੇ ਕੰਮ ਕਰ ਸਕਦਾ ਹੈ। ਲਛਮਣ ਸਿੰਘ ਗਿਲ ਵੀ ਬੜਾ ਦਲੇਰ ਸੀ ਅਤੇ ਉਸ ਨੇ ਵੀ ਬੜੇ ਚੰਗੇ ਕੰਮ ਕੀਤੇ ਸਨ।

ਫਿਰ ਇਥੇ ਡਾਕਟਰ ਜ਼ਾਕਿਰ ਹੁਸੈਨ ਬਾਰੇ ਜ਼ਿਕਰ ਆਇਆ। ਡਾਕਟਰ ਸਾਹਿਬ ਨੇ ਹਿੰਦੁਸਤਾਨ ਨੂੰ ਉਤਾਂਹ ਚੁਕਣ ਅਤੇ ਇਸ ਨੂੰ ਬਾਹਰਲੇ ਮੁਲਕਾਂ ਤੋਂ ਬਚਾਉਣ ਲਈ ਹਰ ਕਿਸਮ ਦੀ ਕੁਰਬਾਨੀ ਕੀਤੀ ਸੀ। ਉਨ੍ਹਾਂ ਨੇ ਉਸ ਵੇਲੇ ਜਦੋਂ ਕਿ ਹਿੰਦੁਸਤਾਨ ਵਿਚ ਅੰਗਰੇਜ਼ਾਂ ਦਾ ਰਾਜ ਸੀ, ਅਲੀਗੜ੍ਹ ਯੂਨੀਵਰਸਿਟੀ ਵਿਚ ਗੱਦਾਰ ਪੈਦਾ ਹੁੰਦੇ ਸਨ, ਉਸੇ ਯੂਨੀਵਰਸਿਟੀ ਵਿਚ ਹਾਲਾਤ ਬਦਲ ਕੇ ਦੇਸ਼ ਭਗਤ ਪੈਦਾ ਕਰਨ ਵਾਸਤੇ ਜ਼ੋਰ ਲਗਾਇਆ। ਇਸੇ ਤਰ੍ਹਾਂ ਹਿੰਦੁਸਤਾਨ ਦੀ ਇਜ਼ੱਤ ਅਤੇ ਮਾਣ ਵਧਾਉਣ ਵਿਚ ਉਨ੍ਹਾਂ ਨੇ ਬਹੁਤ ਹਿੱਸਾ ਪਾਇਆ। ਇਸ ਲਈ ਮੈਂ ਉਨ੍ਹਾਂ ਨੂੰ ਸ਼ਰਧਾਂਜਲੀ ਪੇਸ਼ ਕਰਦਾ ਹਾਂ।

ਕਾਮਰੇਡ ਹਰਦਿਤ ਸਿੰਘ ਭੱਠਲ]

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਬਾਬਾ ਕਰਮ ਸਿੰਘ ਚੀਮਾ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਇਹ ਉਹ ਸਨ ਜਿਨ੍ਹਾਂ ਨੇ ਆਪਣੀ ਸਰਤ ਸੰਭਾਲਣ ਤੋਂ ਹੀ ਦੇਸ਼ ਵਾਸਤੇ ਕੁਰਬਾਨੀਆਂ ਕਰਨੀਆਂ ਸ਼ੁਰੂ ਕਰ ਦਿਤੀਆਂ। ਉਨ੍ਹਾਂ ਨੇ ਗਦਰ ਪਾਰਟੀ ਵਿਚ ਵੀ ਕੰਮ ਕੀਤਾ ਅਤੇ ਹਰ ਉਸ ਲਹਿਰ ਵਿਚ ਵੀ ਹਿੱਸਾ ਪਾਇਆ ਜੋ ਕਿ ਦੇਸ਼ ਦੀ ਅਜ਼ਾਦੀ ਲਈ ਚਲੀ। ਉਨ੍ਹਾਂ ਨੇ ਅਕਾਲੀ ਲਹਿਰ ਵਿਚ ਵੀ ਕੰਮ ਕੀਤਾ ਸੀ ਅਤੇ ਬਬਰ ਅਕਾਲੀ ਲਹਿਰ ਵੀ ਜਦੋਂ ਚਲੀ ਸੀ ਉਸ ਵਿਚ ਵੀ ਉਨ੍ਹਾਂ ਨੇ ਹਿੱਸਾ ਪਾਇਆ ਸੀ। ਅੰਗਰੇਜ਼ਾਂ ਦੀ ਚਾਪਲੂਸੀ ਕਰਨ ਵਾਲਿਆਂ ਅਤੇ ਉਨ੍ਹਾਂ ਨੂੰ ਦੇਸ਼ ਭਗਤਾਂ ਦੀ ਖਬਰ ਦੇਣ ਵਾਲਿਆਂ ਨੂੰ ਟੋਡੀ ਆਖਿਆ ਜਾਂਦਾ ਸੀ। ਬਬਰ ਅਕਾਲੀ ਲਹਿਰ ਇਨ੍ਹਾਂ ਟੋਡੀਆਂ ਨੂੰ ਸੋਧਦੀ ਸੀ। ਇਕ ਵਾਰ ਬਾਬਾ ਜੀ ਨੂੰ ਫੜਵਾ ਦਿਤਾ ਗਿਆ। ਤਾਂ ਦੁਪਹਿਰ ਨੂੰ ਬਾਬਾ ਜੀ ਫੜੇ ਗਏ ਤਾਂ ਸ਼ਾਮ ਨੂੰ ਫੜਾਉਣ ਵਾਲਾ ਪਾਰ ਬੁਲਾ ਦਿਤਾ ਗਿਆ। ਬਾਬਾ ਜੀ ਨੇ ਕਿਰਤੀ ਲਹਿਰ ਅਤੇ ਕਿਰਤੀ ਰਸਾਲਾ ਵੀ ਸ਼ੁਰੂ ਕੀਤਾ ਸੀ। 103 ਸਾਲ ਦੀ ਉਮਰ ਤਕ ਉਹ ਦੇਸ਼ ਦੀ ਸੇਵਾ ਕਰਦੇ ਰਹੇ।

ਦੂਜੇ ਪਾਸੇ ਡਾਕਟਰ ਹੋਚੀ ਮਿੰਨ੍ਹ ਹਨ ਜਿਨ੍ਹਾਂ ਨੇ ਗਰੀਬਾਂ ਦੀ ਖਾਤਰ ਇਕ ਛੋਟੇ ਜਿਹੇ ਮੁਲਕ ਨੂੰ ਤਿਆਰ ਕਰਕੇ ਅਮਰੀਕਾ ਦੇ ਖਿਲਾਫ਼ ਲੜਨ ਦੇ ਕਾਬਲ ਬਣਾਇਆ। ਅਮਰੀਕਾ ਨੇ ਆਪਣੀ ਕੋਈ ਕਸਰ ਨਹੀਂ ਛਡੀ। ਭੈੜੇ ਤੋਂ ਭੈੜੇ ਹਥਿਆਰਾਂ ਦਾ ਅਮਰੀਕਾ ਨੇ ਇਸ ਲੜਾਈ ਵਿਚ ਪਰਯੋਗ ਕੀਤਾ। ਇਥੋਂ ਤਕ ਕਿ ਖਤਰਨਾਕ ਬੰਬਾਂ ਦੀ ਵੀ ਅਮਰੀਕਾ ਵਲੋਂ ਵਰਤੋਂ ਕਰਨ ਤੋਂ ਇਸ ਲੜਾਈ ਵਿਚ ਕਸਰ ਨਹੀਂ ਛਡੀ ਗਈ। ਪਰ ਇਹ ਸਭ ਕੁਝ ਹੁੰਦੇ ਹੋਏ ਵੀ ਡਾਕਟਰ ਹੋਚੀ ਮਿਨ੍ਹ ਨੇ ਅਮਰੀਕਾ ਦੇ ਇਸ ਲੜਾਈ ਵਿਚ ਦੰਦ ਖੱਟੇ ਕਰ ਦਿਤੇ। ਉਥੇ ਆਪਣੀ ਆਰਜ਼ੀ ਗੌਰਮੈਂਟ ਕਾਇਮ ਕਰਕੇ ਉਥੇ ਦੇ ਲੋਕਾਂ ਨੂੰ ਐਸਾ ਤਿਆਰ ਕਰ ਦਿਤਾ ਹੈ ਕਿ ਉਹ ਲੋਕ ਅੱਜ ਵੀ ਗਰੀਬਾਂ ਲਈ, ਛੋਟੇ ਮੁਲਾਜ਼ਮਾਂ ਲਈ ਅਤੇ ਕਿਰਤੀਆਂ ਲਈ ਇਹ ਲੜਾਈ ਲੜ ਰਹੇ ਹਨ। ਅਤੇ ਓਹ ਦਿਨ ਦੂਰ ਨਹੀਂ ਜਦ ਕਿ ਓਹ ਸਰਮਾਇਦਾਰੀ ਦੀ ਉਥੇ ਕਬਰ ਬਣਾਕੇ ਹਟਣਗੇ।

ਇਸ ਕਰਕੇ ਮੈਂ ਆਪਣੀ ਮਾਰਕਸਵਾਦੀ ਕਮਿਊਨਿਸਟ ਪਾਰਟੀ ਵਲੋਂ ਉਨ੍ਹਾਂ ਸਾਰੇ ਸੱਜਨਾਂ ਨੂੰ, ਜਿਨ੍ਹਾਂ ਦੇ ਇਥੇ ਨਾਉਂ ਪੇਸ਼ ਕੀਤੇ ਗਏ ਹਨ, ਸ਼ਰਧਾਂਜਲੀ ਭੇਂਟ ਕਰਦਾ ਹਾਂ।

**चौधरी बलबीर सिंह** : (होशियारपुर) उपाध्यक्ष महोदय, हमारे मुल्क की बहुत सी अहम शखसियतें आज हम में नहीं हैं। हमारे देश के रिवाज के अनुसार, हिन्दू रस्मों रिवाज के अनुसार हम उनकी जिन्दगी में तो उनका ख्याल रखते नहीं लेकिन उनके मरने के बाद श्रद्धांजलियां जरुर उनको देते हैं।

बाबा कर्म सिंह चीमा आज़ादी के 22 साल बाद भी ज़िन्दा रहे। पहले कांग्रेस सरकार रही फिर फ़्रंट सरकार आई लेकिन किसी ने भी ...... (विघ्न) (शोर)

मेरे कहने का मतलब है कि 2) साल पहले कांग्रेस सरकार रही फिर फ़्रंट सरकार बनी, पर किसी सरकार ने भी उनका ख्याल नहीं किया। यह आज़ादी की लड़ाई लड़ने वालों में सब से पहले थे। इन्होंने जेलों में रह कर कोई सुख आराम की ज़िन्दगी बसर नहीं की। उनको बर्फ़ के तोदों पर रखा जाता रहा। अमरीका, से वापस अपने मुल्क आने के लिए इनको भेस बदल कर आना पड़ा। इस मुल्क में किसी न किसी शक्ल में पहुंच कर इन्होंने क्रांतिकारी का काम शुरु किया।

डाक्टर ज़ाकिर हुसैन हिन्दुस्तान के पहले राष्ट्रपति थे, जो अपने पद के दौरान स्वर्गवास हुए। महात्मा गांधी जी वार्धा बेसिक ऐजुकेशन के बानी थे। डाक्टर साहिब ने गांधी जी की मौजूदगी में बेसिक ऐजुकेशन के आधार पर सारे तालीमी ढांचे को ठीक करने की तरफ काफी काम किया। हिन्दुस्तान के सैकुलर ढाँचे में यह सैकुलरिज़्म का झण्डा लिये खड़े थे। पाकिस्तान हिन्दुस्तान को दुनिया में इसी बिना पर बदनाम करने के लिए हमेशा तुला रहता है। इनकी मौत से हिन्दुस्तान एक बहुत बड़े सपूत से महरूम हो गया है।

सरदार लछमन सिंह गिल यहां एसैम्बली में मैम्बर भी रहे और फिर बतौर मुख्य मन्त्री भी रहे। पहले फ्रंट सरकार में जब दल-बदलु हो गए तो इन्होंने भी दल बदल कर अपनी सरकार बनाई। उस वक्त इन्होंने बड़ा अच्छा काम किया सड़कें बनाने का क्रैश प्रोग्राम तैयार किया। हर जगह सड़कें बननी शुरु हुई। जिस वक्त उनकी सरकार टूट गई तो सड़कें बननी वहीं की वहीं रह गई। मैं मुख्य मन्त्री से कहूंगा कि सड़कों के अधूरे काम को अब पूरा किया जाए। गिल साहिब की मौत पर हमें बहुत अफसोस है।

डाकटर होचिमिनह भी दुनिया में साम्राज्य के खिलाफ लड़ाई लड़ने वालों में थे। जब यह दिल्ली आए तो जैसे हमारे यहां स्वागत करने का तरीका है वैसे ही उनके स्वागत के लिए रैड कार्पेट बिछाई गई और बहुत खूबसूरत सुनहरी कुर्सी उनके बैठने के लिए वहां रखी गई। जब उनको उस पर चलने के लिए कहा गया तो उन्होंने इस कार्पेट को हटाने के लिए कहा। उन्होंने कहा कि उस गरीब मुल्क में जहां खाने को रोटी न हो वहां यह फज़ूल खर्ची करनी बिल्कुल गलत बात है। उन्होंने रैड कार्पेट पर पांव नहीं रखा और उसे वहाँ से हटा दिया गया। स्टेज पर जो सुन्दर कुर्सी थी वह भी हटा दी गई। और वह सादा कुर्सी पर बैठे। इस से हम बहुत सबक ले सकते हैं। साम्राज्य के खिलाफ कितने ज़ोर से उन्होंने लड़ाई लड़ी। सारी दुनिया इस लड़ाई को देख कर दंग रह गई। अमरीका ने न सिर्फ हथियार ही वहां पर सप्लाई किए बल्कि अपनी पूरी ताकत वहां लड़ाई में लगा दी। फौज भी वहां पर भेजी। साम्राज्यवाद का इन्होंने जितने ज़ोर से मुकाबला किया उस से उन का नाम दुनिया की हिस्ट्री में सुनहरी लफजो में लिखा जाएगा।

चौधरी जगदीश चन्द्र मेरे साथ यहां मैम्बर रहे। यह बहुत ठंडे स्वभाव के इन्सान थे। जब भी लोग इन्हें मिलते थे तो वह इनकी बातचीत से बहुत मुतासर होते थे।

सरदार करतार सिंह कौमी जंगे आज़ादी के लड़ने वालों में से एक रूकन थे। और भी जिन लोगों के मुख्य मन्त्री साहिब ने नाम लिए है उन सब के लिए भी मेरी प्रार्थना है कि उन की आत्मा को प्रमात्मा शांति दे।

उपाध्यक्ष महोदय, मैं एक और अर्ज़ करनी चाहता हूं कि और भी कुछ ऐसे ही लोग हैं जो आज हम में नहीं हैं। एक और आदमी भी है जो पंजाब के सवाल को हिन्दुस्तान के नक्शे पर लाने की कोशिश कर रहा है, और वह है सरदार दर्शन सिंह फेरुमान। (शोर) (विघ्न) सवाल तो यह है कि उनको कैसे बचाया जाए। (विघ्न)

**श्री उपाध्यक्ष** : यह कैसे हो सकता है ? How can the hon. Member refer to Sardar Darshan Singh Pheruman ?

**चौधरी बलबीर सिंह :** क्या उनके मरने के बाद सोचेंगे ? हमें उनको ज़िन्दा रखने की कोशिश करनी चाहिए।

**ਸ੍ਰੀ ਡਿਪਟੀ ਸਪੀਕਰ :** ਜਿਸ ਗਲ ਉਤੇ ਪਹਿਲਾਂ ਬੋਲ ਰਹੇ ਸੀ ਉਹਦੇ ਉੱਤੇ ਹੀ ਬੋਲੋ। (The hon. Member should confine his remarks to the resolution under consideration.)

**चौधरी बलबीर सिंह :** एक आदमी मर रहा है। कोई रेजोल्यूशन या कोई प्रस्ताव किसी शक्ल में पास कर के अगर हम उनको बचा सकें तो यह सूबे की एक बड़ी भारी खिदमत होगी।

**ਸਰਦਾਰ ਕਿਰਪਾਲ ਸਿੰਘ :** (ਅੰਮ੍ਰਿਤਸਰ, ਸਾਊਥ) ਡਿਪਟੀ ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਸਾਡੇ ਦੇਸ਼ ਅਤੇ ਸੂਬੇ ਦੇ ਜਿਹੜੇ ਬੜੇ ਉਚੇ ਮਹਾਂਪੁਰਸ਼ ਅਤੇ ਜੰਗੇ ਅਜ਼ਾਦੀ ਦੇ ਰਹਿਨੁਮਾਵਾਂ ਦਾ ਜ਼ਿਕਰ ਕੀਤਾ ਹੈ ਔਰ ਉਨ੍ਹਾਂ ਦੇ ਮਾਤਮ ਵਿਚ ਇਸ ਹਾਊਸ ਨੂੰ ਐਡਜਰਨ ਕਰਨ ਲਈ ਜਿਹੜਾ ਮਤਾ ਪੇਸ਼ ਕੀਤਾ ਹੈ, ਮੈਂ ਆਪਣੀ ਪਾਰਟੀ ਵਲੋਂ ਉਹਦੀ ਪ੍ਰੋੜਤਾ ਕਰਦਾ ਹਾਂ, ਉਹਦੀ ਤਾਈਦ ਕਰਦਾ ਹਾਂ।

ਡਾਕਟਰ ਜ਼ਾਕਿਰ ਹੁਸੈਨ ਸਾਡੇ ਪ੍ਰਧਾਨ ਸਨ। ਪ੍ਰੋਫੈਸਰ ਹਮਾਯੂੰ ਕਬੀਰ, ਐਮ. ਪੀ. ਅਤੇ ਯੂਨੀਅਨ ਮਨਿਸਟਰ ਵੀ ਰਹੇ ਹਨ। ਇਨ੍ਹਾਂ ਤੋਂ ਇਲਾਵਾ ਹੋਰ ਇਕ ਦੋ ਦੇ ਨਾਮ ਰਹਿ ਗਏ ਹਨ ਜੋ ਕਿ ਇਸ ਰੈਜ਼ੋਲੂਸ਼ਨ ਵਿਚ ਨਹੀਂ ਆਏ, ਮੈਂ ਚੀਫ਼ ਮਨਿਸਟਰ ਸਾਹਿਬ ਕੋਲ ਬੇਨਤੀ ਕਰਾਂਗਾ ਕਿ ਉਨ੍ਹਾਂ ਦੇ ਨਾਮ ਵੀ ਇਸ ਰੈਜ਼ੋਲੂਸ਼ਨ ਵਿਚ ਸ਼ਾਮਲ ਕਰ ਲਏ ਜਾਣ। ਉਹ ਹਨ-ਮੁਹੰਮਦ ਅਜਮਲ ਖਾਨ ਜੋ ਕਿ ਮੌਲਾਨਾ ਆਜ਼ਾਦ ਦੇ ਸੈਕਟਰੀ ਸਨ, ਜਿਨ੍ਹਾਂ ਨੇ ਜੰਗੇ ਆਜ਼ਾਦੀ ਵਿਚ ਬੜਾ ਹਿਸਾ ਪਾਇਆ। ਉਨ੍ਹਾਂ ਨੇ ਭਾਰਤੀ ਵਿਧਾਨ ਦਾ ਉਰਦੂ ਵਿਚ ਤਰਜਮਾਂ ਕੀਤਾ। ਉਹ ਇਕ ਬੜੇ ਵਡੇ ਐਜੂਕੇਸ਼ਨਿਸਟ ਸਨ। ਆਪ ਐਮ. ਪੀ. ਵੀ ਰਹੇ ਹਨ। ਇਸ ਲਈ ਇਨ੍ਹਾਂ ਦਾ ਨਾਮ ਵੀ ਇਸ ਰੈਜ਼ੋਲੂਸ਼ਨ ਵਿਚ ਆਉਣਾ ਚਾਹੀਦਾ ਹੈ। ਮੈਂ ਜਿਹੜੀਆਂ ਗੱਲਾਂ ਕਹੀਆਂ ਹਨ, ਉਨ੍ਹਾਂ ਨੂੰ ਦੁਹਰਾਉਂਦਾ ਨਹੀਂ। ਮੈਂ ਤਾਂ ਇਹ ਕਹਾਂਗਾ ਕਿ:

ਮਕਦੂਰ ਹੋ ਤੋ ਖਾਕ ਸੇ ਪੂਛੂੰ
ਕਿ ਅਹਿ ਲਈਮ ਤੂੰਨੇ ਵੋਹ ਗੰਜ ਖਾਏ
ਕਰ ਮਾਇਆ ਕਿਆ ਕੀਏ।

ਇਹ ਸਾਰੇ ਦੇਸ਼ ਭਗਤਾਂ ਨੇ ਅਜ਼ਾਦੀ ਦੀ ਖਾਤਰ ਬੜੀ ਘਾਲਣਾ ਘਾਲੀ। ਅਜ ਦੇਸ਼ ਵਿਚ ਅਜਿਹੇ ਫਿਰਕਾਪਰਸਤ ਲੋਕ ਹਨ, ਜਿਨ੍ਹਾਂ ਨੇ ਇਸ ਦੇਸ਼ ਦਾ ਮੱਥਾ ਹਮੇਸ਼ਾ ਕਾਲਾ ਕੀਤਾ ਹੈ। ਉਨ੍ਹਾਂ ਵਾਸਤੇ ਇਹ ਬੜਾ ਸ਼ਰਮ ਦਾ ਮਕਾਮ ਹੈ।

ਇਨ੍ਹਾਂ ਸਾਰੇ ਦੇਸ਼ ਭਗਤਾਂ ਨੇ ਭਾਵੇਂ ਕੋਈ ਮੁਸਲਮਾਨ ਸੀ, ਈਸਾਈ ਸੀ, ਅਜ਼ਾਦ ਸੀ ਜਾਂ ਕੋਈ ਵੀ ਸੀ, ਇਨ੍ਹਾਂ ਸਾਰਿਆਂ ਨੇ ਕਿਸੇ ਵਿਚ ਵੀ ਕੋਈ ਫਰਕ ਨਹੀਂ ਸਮਝਿਆ ਅਤੇ ਸਭ ਨੂੰ ਇਕੱਠਾ ਕਰਨ ਦੀ ਕੋਸ਼ਿਸ਼ ਕੀਤੀ।

ਡਾਕਟਰ ਜ਼ਾਕਿਰ ਹੁਸੈਨ ਅਤੇ ਪਰੋਫੈਸਰ ਹਿਮਾਯੂੰ ਕਬੀਰ ਮੁਸਲਮਾਨ ਸਨ। ਇਹ ਉਹ ਸ਼ਖਸ ਹਨ ਜਿਨ੍ਹਾਂ ਦੇ ਚਲਾਣਾ ਕਰਨ ਤੋਂ ਬਾਅਦ ਉਨ੍ਹਾਂ ਦਾ ਕੋਈ ਸਰਮਾਇਆ ਨਹੀਂ ਹੈ। ਉਨ੍ਹਾਂ ਦਾ ਸਰਮਾਇਆ ਇਸ ਦੇਸ਼ ਦੀ ਮਿੱਟੀ ਦੇ ਨਾਲ ਹੀ ਮਿਲਿਆ ਹੋਇਆ ਹੈ। ਉਹ ਐਸੀਆਂ ਵੱਡੀਆਂ ਸ਼ਖਸੀਅਤਾਂ ਸਨ ਜਿਨ੍ਹਾਂ ਨੂੰ ਹਮੇਸ਼ਾਂ ਹੀ ਲੋਕ ਯਾਦ ਕਰਨਗੇ।

ਸਾਡੇ ਵਿਚ ਬਹੁਤ ਸਾਰੇ ਬਰਾਦਰੀ ਦੇ ਨਾਮ ਤੇ ਇਲੈਕਸ਼ਨ ਲੜਦੇ ਹਨ। ਪਰ ਦੂਜੇ ਪਾਸੇ ਉਹ ਮੁਸਲਮਾਨ ਹੁੰਦੇ ਹੋਏ ਵੀ ਠੀਕ ਰਸਤੇ ਤੇ ਚਲਦੇ ਰਹੇ ਅਤੇ ਉਨ੍ਹਾਂ ਦੇ ਕਦਮ ਨਹੀਂ ਡਗਮਗਾਏ, ਜਿਸ ਤਰ੍ਹਾਂ ਕਿ ਆਮਤੌਰ ਤੇ ਜੋ ਮਾਮੂਲੀ ਆਦਮੀ ਹੁੰਦੇ ਹਨ ਉਨ੍ਹਾਂ ਦੇ ਪੈਰ ਸਹੀ ਰਸਤੇ ਤੇ ਹੁੰਦੇ ਹੋਏ ਵੀ ਡਗਮਗਾ ਜਾਂਦੇ ਹਨ।

ਸਾਡੇ ਦੇਸ਼ ਨੂੰ ਆਜ਼ਾਦ ਹੋਏ ਨੂੰ 20 ਸਾਲ ਤੋਂ ਵੀ ਉਪਰ ਦਾ ਸਮਾਂ ਹੋ ਗਿਆ ਹੈ, ਪਰ ਅਸੀਂ ਅੱਜ ਵੀ ਦੇਖਦੇ ਹਾਂ ਕਿ ਅੱਜ ਵੀ ਆਮ ਲੜਾਈਆਂ ਫਸਾਦ ਹੁੰਦੇ ਰਹਿੰਦੇ ਹਨ, ਜਿਸ ਤਰ੍ਹਾਂ ਕਿ ਅਹਿਮਦਾਬਾਦ ਵਿਚ ਫਸਾਦ ਹੋ ਰਹੇ ਹਨ। ਅਜਿਹੇ ਫਸਾਦਾਂ ਨਾਲ ਉਨ੍ਹਾਂ ਦੇਸ਼ ਭਗਤਾਂ ਦੀਆਂ ਰੂਹਾਂ ਕਿੰਨੀਆਂ ਦੁਖੀ ਹੁੰਦੀਆਂ ਹੋਣਗੀਆਂ। ਉਨ੍ਹਾਂ ਦੀਆਂ ਰੂਹਾਂ ਕਿਸ ਤਰ੍ਹਾਂ ਤੜਪ ਰਹੀਆਂ ਹੋਣਗੀਆਂ। ਅੱਜ ਜਿਹੜੇ ਤੰਗ ਨਜ਼ਰੀਏ ਵਾਲੇ, ਜਿਹੜੇ ਲੋਕ ਭਾਰਤ ਮਾਤਾ ਦੀ ਪੂਜਾ ਕਰਨ ਦਾ ਦਾਵਾ ਕਰਦੇ ਹੋਣ ਅਤੇ ਜਿਨ੍ਹਾਂ ਵਿਚ ਇਨਸਾਨੀਅਤ ਦਾ ਜਜ਼ਬਾ ਮੌਜੂਦ ਨਾ ਹੋਵੇ, ਉਹ ਕਿਸ ਤਰ੍ਹਾਂ ਕਹਿ ਸਕਦੇ ਹਨ ਕਿ ਅਸੀਂ ਦੇਸ਼ ਭਗਤ ਹਾਂ। ਅੱਜ ਉਨ੍ਹਾਂ ਦੇਸ਼ ਭਗਤਾਂ ਦੇ ਸਦੀਵੀ ਵਿਛੋੜੇ ਨਾਲ ਸਾਨੂੰ ਸਾਰਿਆਂ ਨੂੰ ਬੜਾ ਭਾਰੀ ਸਦਮਾ ਹੈ। ਇਹ ਤਾਂ ਹਕੀਕਤ ਹੈ ਕਿ:

> ਮਰਨੇ ਵਾਲੇ ਮਰਤੇ ਹੈਂ ਲੇਕਿਨ ਫਨ੍ਹਾਂ ਹੋਤੇ ਨਹੀਂ।
> ਯਿਹ ਹਕੀਕਤ ਹੈ ਕਭੀ ਹੱਮ ਸੇ ਜੁਦਾ ਹੋਤੇ ਨਹੀਂ।

ਉਹ ਜ਼ਿੰਦਾ ਰਹਿੰਦੇ ਹਨ ਆਪਣੇ ਅਸੂਲ ਨਾਲ, ਆਪਣੇ ਕਿਰਦਾਰ ਨਾਲ। ਉਹ ਇਸ ਦੁਨੀਆਂ ਤੋਂ ਚਲਾਣਾ ਤਾਂ ਕਰ ਗਏ ਹਨ ਪਰ ਉਨ੍ਹਾਂ ਦਾ ਨਾਮ ਨਹੀਂ ਭੁਲਾਇਆ ਜਾ ਸਕਦਾ।

> ਐ ਬਕਾਏ ਇਸ਼ਕ ਸੇ ਪੈਦਾ ਬਕਾ ਮਹਿਬੂਬ ਕੀ,
> ਜ਼ਿੰਦਗਾਨੀ ਹੈ ਅਦਬਨਾ ਆਸ਼ਨਾ ਮਹਿਬੂਬ ਕੀ।

ਉਨ੍ਹਾਂ ਨੇ ਜੋ ਕੰਮ ਕਰਨੇ ਸਨ ਕਰ ਦਿੱਤੇ ਇਸ ਲਈ ਅਗਰ ਅਸੀਂ ਉਨ੍ਹਾਂ ਦੀਆਂ ਕਹੀਆਂ ਹੋਈਆਂ ਗੱਲਾਂ ਤੇ ਚਲਾਂਗੇ ਤਾਂ ਉਹ ਹਮੇਸ਼ਾਂ ਹੀ ਜ਼ਿੰਦਾ ਰਹਿ ਸਕਦੇ ਹਨ। ਮੈਂ ਉਨ੍ਹਾਂ ਦੇ ਚਰਨਾਂ ਵਿਚ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਇਸ ਤੋਂ ਅੱਗੇ ਸਾਡੇ ਜੰਗੇ ਆਜ਼ਾਦੀ ਦੇ ਜਰਨੈਲ ਬਾਬਾ ਕਰਮ ਸਿੰਘ ਜੀ ਚੀਮਾ ਦਾ ਜ਼ਿਕਰ ਕੀਤਾ ਗਿਆ ਹੈ। ਉਨ੍ਹਾਂ ਦੀ ਜ਼ਿੰਦਗੀ ਐਨੀ ਵੱਡੀ ਹੈ ਕਿ ਉਸ ਦੇ ਉਤੇ ਥੋੜ੍ਹੇ ਲਫਜ਼ਾਂ ਵਿਚ ਨਹੀਂ ਕਿਹਾ ਜਾ ਸਕਦਾ। ਉਨ੍ਹਾਂ ਦੀ ਸਾਰੀ ਜ਼ਿੰਦਗੀ ਲੜਾਈਆਂ ਵਿਚ ਹੀ ਬੀਤੀ ਹੈ। ਉਨ੍ਹਾਂ ਨੇ ਆਜ਼ਾਦੀ ਪ੍ਰਾਪਤ ਕਰਨ ਤੋਂ ਬਾਅਦ ਵੀ ਆਪਣੇ 20 ਵਰ੍ਹੇ ਬਿਤਾਏ ਉਹ ਆਜ਼ਾਦੀ ਗਰੀਬਾਂ ਦੀਆਂ ਝੌਂਪੜੀਆਂ ਤੱਕ ਪਹੁੰਚਾਉਣ ਲਈ ਲੜਦੇ ਰਹੇ, ਪਰ ਇਹ ਆਜ਼ਾਦੀ ਦੀ ਡੋਲੀ ਸਿਰਫ ਅਮੀਰ ਆਦਮੀਆਂ ਦੀਆਂ ਕੋਠੀਆਂ ਤੱਕ ਹੀ ਪਹੁੰਚੀ।

ਇਨ੍ਹਾਂ ਤੋਂ ਅੱਗੇ ਸਰਦਾਰ ਲਛਮਣ ਸਿੰਘ ਗਿੱਲ ਜੋ ਚੀਫ ਮਨਿਸਟਰ ਰਹਿ ਚੁੱਕੇ ਹਨ, ਉਨ੍ਹਾਂ ਦੇ ਮੁਤੱਲਕ ਕਿਹਾ ਗਿਆ ਹੈ ਕਿ ਉਹ ਇਕ ਬਹਾਦਰ ਅਤੇ ਲੜਾਕੇ ਆਦਮੀ ਸਨ। ਉਨ੍ਹਾਂ ਨੇ ਪੰਜਾਬ ਵਿਚ ਪੰਜਾਬੀ ਨੂੰ ਰਾਜ ਭਾਸ਼ਾ ਦਾ ਦਰਜਾ ਦਿਵਾ ਕੇ ਬਹੁਤ ਸੁਹਣਾ ਕੰਮ ਕੀਤਾ ਹੈ। ਔਰ ਇਸ ਤੋਂ ਇਲਾਵਾ ਬੜੇ ਥੋੜ੍ਹੇ ਮੌਕੇ ਵਿਚ ਬੜੀ ਜੁਰਅਤ ਨਾਲ ਗੌਰਮੈਂਟ ਨੂੰ ਚਲਾਇਆ। ਉਨ੍ਹਾਂ ਨਾਲ ਕਈ ਸਿਆਸੀ ਇਖਤਲਾਫ ਹੋਣ ਦੇ ਬਾਵਜੂਦ ਵੀ ਕਹਾਂਗੇ ਕਿ ਉਨ੍ਹਾਂ ਨੇ ਬਹੁਤ ਸੁਹਣੇ ਸੋਹਣੇ ਕੰਮ ਕੀਤੇ ਜੋ ਕਿ ਯਾਦ ਰੱਖਣ ਵਾਲੇ ਹਨ।

[ਸਰਦਾਰ ਕਿਰਪਾਲ ਸਿੰਘ]

ਡਾਕਟਰ ਹੋਚੀ ਮਿੰਨ੍ਹ ਇਕ ਐਸੇ ਸ਼ਖਸ ਸਨ ਜਿਨ੍ਹਾਂ ਨੇ ਸਾਮਰਾਜਸ਼ਾਹੀ ਨਾਲ ਟੱਕਰ ਲਈ ਔਰ ਉਨ੍ਹਾਂ ਨੇ ਗਰੀਬ ਆਦਮੀਆਂ ਲਈ ਲੜਨ ਵਾਲਿਆਂ ਲਈ ਰਾਹ ਦੱਸੇ।

ਇਸ ਤੋਂ ਅੱਗੇ ਸਰਦਾਰ ਕਰਤਾਰ ਸਿੰਘ ਕੌਮੀ, ਸਰਦਾਰ ਪ੍ਰੀਤਮ ਸਿੰਘ ਸਿੱਧੂ, ਚੌਧਰੀ ਜਗਦੀਸ਼ ਚੰਦਰ ਅਤੇ ਡਾਕਟਰ ਪੀ. ਐਲ. ਸਪਰੂ ਹਨ, ਸਾਰਿਆਂ ਦੀ ਮੌਤ ਦੇ ਉਤੇ ਦੁਖ ਦਾ ਪ੍ਰਗਟਾਵਾ ਕਰਦਾ ਹਾਂ। ਸਰਦਾਰ ਕਰਤਾਰ ਸਿੰਘ ਜੀ ਕੌਮੀ ਨੇ ਆਪਣੀ ਅਤੇ ਆਪਣੇ ਪਰੀਵਾਰ ਦੀ ਜ਼ਿੰਦਗੀ ਦੇਸ਼ ਭਗਤੀ ਵਾਸਤੇ ਲਗਾ ਦਿੱਤੀ। ਇਨ੍ਹਾਂ ਲਫਜ਼ਾਂ ਨਾਲ ਮੈਂ ਅਪਣੀ ਗੱਲ ਨੂੰ ਖਤਮ ਕਰਦਾ ਹਾਂ। ਔਰ ਉਨ੍ਹਾਂ ਸਾਰਿਆਂ ਦੇ ਚਰਨਾਂ ਵਿਚ ਸ਼ਰਧਾਂਜਲੀ ਭੇਟ ਕਰਦਾ ਹਾਂ। ਅਤੇ ਅਰਦਾਸ ਕਰਦਾ ਹਾਂ ਕਿ ਪਰਮਾਤਮਾ ਉਨ੍ਹਾਂ ਦੀ ਆਤਮਾਂ ਨੂੰ ਸ਼ਾਂਤੀ ਪਰਦਾਨ ਕਰੇ। ਮੈਂ ਪੀ. ਐਸ. ਪੀ. ਵੱਲੋਂ ਅਤੇ ਅਪਨੇ ਵਲੋਂ ਇਹ ਜਿਹੜਾ ਰੈਜ਼ੋਲਿਊਸ਼ਨ ਲਿਆਂਦਾ ਗਿਆ ਹੈ ਉਸ ਦੀ ਤਾਈਦ ਕਰਦਾ ਹਾਂ।

**ਸਰਦਾਰ ਬਸੰਤ ਸਿੰਘ** (ਡਕਾਲਾ) : ਡਿਪਟੀ ਸਪੀਕਰ ਸਾਹਿਬ, ਜੋ ਕੁਝ ਲੀਡਰ ਆਫ ਦੀ ਹਾਊਸ, ਡਿਪਟੀ ਲੀਡਰ ਆਫ ਦੀ ਆਪੋਜ਼ੀਸ਼ਨ ਅਤੇ ਦੂਸਰੇ ਨੇਤਾਵਾਂ ਨੇ ਕਿਹਾ ਹੈ ਜਿਨ੍ਹਾਂ ਖਿਆਲਾਤ ਦਾ ਇਜ਼ਹਾਰ ਕੀਤਾ ਹੈ ਅਤੇ ਜਿਨ੍ਹਾਂ ਅਹਿਮ ਅਹਿਸਾਸਾਤ ਦਾ ਪ੍ਰਗਟਾਵਾ ਕੀਤਾ ਹੈ ਅਤੇ ਜੋ ਹਮਦਰਦੀ ਜ਼ਾਹਰ ਕੀਤੀ ਹੈ ਮੈਂ ਉਸ ਦੇ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ। ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀਵਲੋਂ ਉਸ ਦੀ ਤਾਈਦ ਕਰਦਾ ਹਾਂ।

ਡਾਕਟਰ ਜ਼ਾਕਰ ਹੁਸੈਨ ਦੀ ਆਪਣੇ ਦੋ ਡਿਸਟਿੰਗੂਇਸ਼ਡ ਪਰੈਡੀਸੈਸਰਜ਼ ਦੀ ਤਰ੍ਹਾਂ, ਬੜੀ ਐਗਜ਼ਾਲਟਿਡ ਪੁਜ਼ੀਸ਼ਨ ਸੀ ਅਤੇ ਹਰ ਲਿਹਾਜ਼ ਨਾਲ ਬਹੁਤ ਕਾਬਲ ਸਨ। ਉਹ ਸਕਾਲਰ ਦੇ ਤੌਰ ਤੇ, ਬਤੌਰ ਸਟੇਟਸਮੈਨ ਦੇ, ਬਤੌਰ ਐਡਮਨਿਸਟਰੇਟਰ ਦੇ ਇਕ ਬੜੇ ਚੰਗੇ ਪਧੱਰ ਤੇ ਸਨ ਅਤੇ ਨਾਲ ਹੀ ਸੱਚੇ ਤੇ ਸੁੱਚੇ ਇਨਸਾਨ ਸਨ। ਇਸੇ ਲਈ ਹਿੰਦੁਸਤਾਨ ਦੀ ਇਤਨੀ ਉਚੀ ਕੁਰਸੀ ਤੇ ਉਨ੍ਹਾਂ ਨੂੰ ਬਿਠਾਇਆ ਗਿਆ। ਜਿਸ ਵੇਲੇ ਡਾਕਟਰ ਜ਼ਾਕਰ ਹੁਸੈਨ ਹਿੰਦੁਸਤਾਨ ਦੀ ਇਤਨੀ ਉਚੀ ਕੁਰਸੀ ਤੇ ਬੈਠੇ ਤਾਂ ਇਹ ਸੈਕੂਲਰਿਜ਼ਮ ਨੂੰ ਬਹੁਤ ਵੱਡੀ ਟ੍ਰਿਬਿਊਟ ਸੀ। ਮਾਈਨਾਰਿਟੀ ਕਮਿਊਨਿਟੀ ਦੇ ਇਕ ਰੀਪਰੀਜ਼ੈਨਟੇਟਿਵ ਨੂੰ ਪਰੈਜ਼ੀਡੈਂਸ਼ਲ ਚੇਅਰ ਤੇ ਬਿਠਾ ਦਿਤਾ ਗਿਆ ਜਿਸ ਨੂੰ ਕਿ ਸੰਵਿਧਾਨ ਨੇ ਸਾਰੀਆਂ ਉਚੀਆਂ ਪਾਵਰਜ਼ ਦਿੱਤੀਆਂ ਹੋਈਆਂ ਸਨ। ਜਿਨਾਂ ਚਿਰ ਅਸੀਂ ਉਨ੍ਹਾਂ ਦੇ ਦਸੇ ਹੋਏ ਰਸਤੇ ਤੇ ਨਹੀਂ ਚਲਦੇ ਉਤਨਾ ਚਿਰ ਉਨ੍ਹਾਂ ਨੂੰ ਸਹੀ ਅਰਥਾਂ ਵਿਚ ਸ਼ਰਧਾਂਜਲੀ ਪੇਸ਼ ਨਹੀਂ ਹੁੰਦੀ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕੋਈ ਕਿਸੇ ਕਿਸਮ ਦੀ ਗਲ ਕਰ ਲਉ। ਕੋਈ ਨੈਸ਼ਨਲਾਈਜ਼ ਬਣਾ ਲਉ। ਭਾਵੇਂ ਇੰਡੀਅਨਾਈਜ਼ ਬਣਾ ਲਉ, ਭਾਵੇਂ ਹਿੰਦੂਆਈਜ਼ ਬਣਾ ਲਉ ਅਦਰਵਾਈਜ਼ ਕੋਈ ਸੈਂਸ ਨਹੀਂ ਰਹਿੰਦੀ ਜਦ ਤਕ ਅਸੀਂ ਡਾਕਟਰ ਜ਼ਾਕਰ ਹੁਸੈਨ ਦੇ ਕਦਮਾਂ ਤੇ ਨਹੀਂ ਚਲਦੇ ਤਦ ਤਕ ਉਨ੍ਹਾਂ ਦੀ ਯਾਦ ਕਾਇਮ ਨਹੀਂ ਰਹਿ ਸਕਦੀ।

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜੋ ਸਾਡੇ ਐਲੀਮੈਂਟ ਹਨ ਉਹ ਬਹੁਤ ਸਾਰੇ ਜੁਦਾ ਜੁਦਾ ਹਨ।

More than anything else India is a land of minorities.

ਇਹ ਇਕ ਮਾਇਨੋਰਟੀਜ਼ ਦਾ ਮੁਲਕ ਹੈ । ਇਸ ਮਾਇਨੋਰਟੀਜ਼ ਦੇ ਮੁਲਕ ਦਾ ਫਰਜ਼ ਹੈ ਕਿ ਡਾਕਟਰ ਜ਼ਾਕਿਰ ਹੁਸੈਨ ਦੇ ਨਕਸ਼ੇ ਕਦਮ ਤੇ ਚਲੇ । ਅਹਿਮਦਾਬਾਦ ਵਿਚ ਜੋ ਕੁਝ ਹੋ ਰਿਹਾ ਹੈ, ਬਾਦਸ਼ਾਹ ਖਾਨ ਦਿਲ ਤੇ ਹੱਥ ਰਖ ਕੇ ਉਹ ਹਾਲਤ ਦੇਖ ਰਹੇ ਹਨ, ਜੋ ਅੱਜ ਤੋਂ 22 ਸਾਲ ਪਹਿਲਾਂ ਦੇਖ ਰਹੇ ਸੀ । (ਵਿਘਨ) ਮੈਂ ਕਰਿਟੀਸਾਈਜ਼ ਨਹੀਂ ਕਰਨਾ ਚਾਹੁੰਦਾ । ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮਹਾਨ ਸ਼ਖਸੀਅਤ ਤੋਂ ਇਕ ਲੈਸਨ ਮਿਲਦਾ ਹੈ, ਇਕ ਸਬਕ ਮਿਲਦਾ ਹੈ ਉਨ੍ਹਾਂ ਦਾ ਸਾਡੇ ਤੇ ਇਫੈਕਟ ਹੁੰਦਾ ਹੈ, ਸਾਡੇ ਤੇ ਅਸਰ ਹੁੰਦਾ ਹੈ । ਜੇ ਵਡੀਆਂ ਸ਼ਖਸੀਅਤਾਂ ਦੇ ਚਲੇ ਜਾਣ ਨਾਲ ਸਾਡੇ ਤੇ ਕੋਈ ਅਸਰ ਨਹੀਂ ਹੁੰਦਾ ਤਾਂ ਇਹ ਬੜੀ ਅਫਸੋਸਨਾਕ ਗਲ ਹੈ ।

ਦੂਸਰੀ ਅਰਜ਼, ਡਿਪਟੀ ਸਪੀਕਰ ਸਾਹਿਬ, ਮੇਰੀ ਇਹ ਹੈ ਕਿ ਡਾਕਟਰ ਜ਼ਾਕਰ ਹੁਸੈਨ ਦੀ ਜ਼ਿੰਦਗੀ ਬਾਰੇ ਜਾਂ ਉਨ੍ਹਾਂ ਦੀ ਪਰੈਕਟੀਕਲ ਸਾਈਡ ਆਫ਼ ਲਾਈਫ ਦਾ ਕਾਮਰੇਡ ਸੱਤਪਾਲ ਡਾਂਗ ਜੀ ਨੇ ਜੋ ਜ਼ਿਕਰ ਕੀਤਾ ਹੈ, ਮੈਂ ਉਨ੍ਹਾਂ ਦੀ ਤਾਈਦ ਕਰਦਾ ਹਾਂ । ਮੈਨੂੰ ਵੀ ਕਈ ਵਾਰੀ ਉਨ੍ਹਾਂ ਨੂੰ ਮਿਲਣ ਦਾ ਮੌਕਾ ਮਿਲਿਆ ਔਰ ਜੋ ਜਜ਼ਬਾ ਮੈਂ ਉਨ੍ਹਾਂ ਵਿਚ ਦੇਸ਼ ਲਈ ਦੇਖਿਆ ਉਹ ਉਨ੍ਹਾਂ ਦੀ ਸ਼ਖਸੀਅਤ ਨੂੰ ਵਧਾਉਂਦਾ ਹੈ । ਜੋ ਮਹਾਤਮਾਂ ਗਾਂਧੀ ਦੇ ਦਿਮਾਗ ਵਿਚੋਂ ਹਿੰਦੁਸਤਾਨ ਲਈ ਨਿਕਲਿਆ, ਡਾਕਟਰ ਜ਼ਾਕਰ ਹੁਸੈਨ ਨੇ ਉਸ ਨੂੰ ਪਰੈਕਟੀਕਲ ਸ਼ਕਲ ਦਿਤੀ । ਅੱਜ ਵੀ ਜੇ ਅਸੀਂ ਉਸ ਚੀਜ਼ ਨੂੰ ਗ੍ਰਹਿਣ ਕਰ ਲਈਏ ਔਰ ਤੰਗ ਦਿਲੀ ਛੱਡ ਕੇ ਉਸ ਪਾਸੇ ਵਲ ਨੂੰ ਆ ਜਾਈਏ ਜਿਸ ਪਾਸੇ ਕਿ ਉਹ ਸਾਨੂੰ ਲਿਆਣਾ ਚਾਹੁੰਦੇ ਸਨ ਤਾਂ ਹਿੰਦੁਸਤਾਨ ਦਾ ਬਹੁਤ ਵਡਾ ਮਸਲਾ ਹੱਲ ਹੋ ਸਕਦਾ ਹੈ ਔਰ ਉਨ੍ਹਾਂ ਦੀ ਯਾਦ, ਉਨ੍ਹਾਂ ਦੀ ਪਵਿਤਰ ਯਾਦ, ਉਨ੍ਹਾਂ ਦੀ ਮੁਤਬਰਕ ਯਾਦ ਹਰ ਹਿੰਦੁਸਤਾਨੀ ਦੇ ਦਿਲ ਵਿਚ ਰਹਿ ਸਕਦੀ ਹੈ ।

ਡਿਪਟੀ ਸਪੀਕਰ ਸਾਹਿਬ, ਡਾਕਟਰ ਹੋਚੀ ਮਿਨ੍ਹ ਇਕ ਬੜੇ ਵਡੇ ਪੋਲੀਟੀਸ਼ਨ ਔਰ ਬੜੇ ਬਹਾਦਰ ਇਨਸਾਨ ਸਨ । ਉਹ ਚੋਟੀ ਦੇ ਆਦਮੀਆਂ ਵਿਚੋਂ ਇਕ ਸਨ । ਅੱਜ ਉਨ੍ਹਾਂ ਦਾ ਇਸ ਦੁਨੀਆਂ ਤੋਂ ਚਲੇ ਜਾਣਾ ਇਕ ਬੜੇ ਘਾਟੇ ਦੀ ਗਲ ਹੈ । ਮੇਰਾ ਖਿਆਲ ਹੈ ਕਿ ਜਿੰਨੇ ਬਹਾਦਰ ਉਹ ਸਾਬਤ ਹੋਏ ਸਨ ਜੇ ਉਹ ਜ਼ਿੰਦਾ ਰਹਿੰਦੇ ਤਾਂ ਦੁਨੀਆਂ ਵਿਚ ਸ਼ਾਇਦ ਉਹ ਇਕ ਮਹਾਨ ਸ਼ਖਸੀਅਤ ਗਿਣੇ ਜਾਂਦੇ ਪਰ ਕੁਦਰਤ ਨੇ ਉਨ੍ਹਾਂ ਨੂੰ ਵਕਤ ਨਹੀਂ ਦਿਤਾ । ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁਲ ਭੇਂਟ ਕਰਦਾ ਹਾਂ ।

ਡਿਪਟੀ ਸਪੀਕਰ ਸਾਹਿਬ, ਸਰਦਾਰ ਲਛਮਣ ਸਿੰਘ ਗਿਲ ਸਾਡੇ ਵਿਚੋਂ ਹੀ ਇਕ ਸਨ ਔਰ ਬਹੁਤ ਸਾਰਾ ਵਕਤ ਉਨ੍ਹਾਂ ਨੇ ਇਥੇ ਗੁਜ਼ਾਰਿਆ । ਉਹ ਇਕ ਕੁਇਕ ਡਿਸੀਜ਼ਨ ਲੈਣ ਵਾਲੇ ਐਡਮਿਨਿਸਟਰੇਟਰ ਸਨ । ਉਨ੍ਹਾਂ ਨੇ ਸਾਨੂੰ ਚੰਗੇ ਕੰਮ ਕਰਨ ਦਾ ਇਕ ਇਸ਼ਾਰਾ ਜਿਹਾ ਹੀ ਦਿਤਾ ਸੀ । ਮੈਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ।

ਡਿਪਟੀ ਸਪੀਕਰ ਸਾਹਿਬ, ਬਾਬਾ ਕਰਮ ਸਿੰਘ ਦੇ ਬਹੁਤ ਵਾਰ ਦਰਸ਼ਨ ਕਰਨ ਦਾ ਮੌਕਾ ਮਿਲਿਆ । ਉਹ ਇਕ ਬਹੁਤ ਵਡੇ ਰੈਵੋਲਿਉਸ਼ਨਰੀ ਸਨ ਔਰ ਬਹੁਤ ਵਡੇ ਜਰਨੈਲ ਸਨ । ਉਨ੍ਹਾਂ ਨੇ ਆਜ਼ਾਦੀ ਲਈ ਇਕ ਮਹਾਨ ਬੀੜਾ ਆਪਣੇ ਸਿਰ ਚੁਕਿਆ ਸੀ ਅਤੇ ਉਹ ਸਾਡੇ ਲਈ ਇਕ ਰੋਸ਼ਨੀ ਦਾ ਮੁਨਾਰਾ ਬਣੇ । ਉਨ੍ਹਾਂ ਦੇ ਇਸ ਦੁਨੀਆਂ ਤੋਂ ਚਲੇ ਜਾਣ ਤੇ ਮੈਂ ਬਹੁਤ ਅਫਸੋਸ ਪਰਗਟ ਕਰਦਾ ਹਾਂ ।

[ਸਰਦਾਰ ਬਸੰਤ ਸਿੰਘ]

ਡਿਪਟੀ ਸਪੀਕਰ ਸਾਹਿਬ, ਸਰਦਾਰ ਪ੍ਰੀਤਮ ਸਿੰਘ ਸਿਧੂ ਇਕ ਚੰਗੇ ਐਡਮਿਨਿਸਟਰੇਟਰ ਸਨ। ਉਨ੍ਹਾਂ ਦੇ ਘਰ ਵਾਲਿਆਂ ਨਾਲ ਉਨ੍ਹਾਂ ਦੇ ਵਿਛੜਨ ਤੇ ਮੈਂ ਹਮਦਰਦੀ ਪਰਗਟ ਕਰਦਾ ਹਾਂ।

ਇਸ ਤੋਂ ਅਗੇ ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਪ੍ਰੋਫੈਸਰ ਹਮਾਯੂੰ ਕਬੀਰ ਨੇਸ਼ਨ ਦੀ ਇਕ ਬਹੁਤ ਵਡੀ ਡਿਸਟਿੰਗੂਅਸ਼ਡ ਪਰਸਨੈਲਿਟੀ ਸਨ। ਉਹ ਕੋਈ ਦੇਸ਼ ਦੇ ਪਰਾਈਮ ਮਨਿਸਟਰ ਨਹੀਂ ਬਣੇ, ਕੋਈ ਹੋਮ ਮਨਿਸਟਰ ਨਹੀਂ ਬਣੇ, ਉਹ ਸਿਰਫ ਕੈਬੀਨਟ ਦੇ ਇਕ ਮੈਂਬਰ ਹੀ ਸਨ ਪਰ ਉਹ ਵਡੇ ਤੋਂ ਵਡੇ ਲੀਡਰ ਤੋਂ ਘਟ ਨਹੀਂ ਸਨ। ਮੌਲਾਨਾ ਆਜ਼ਾਦ ਦੀ ਜਿਹੜੀ ਕਿਤਾਬ ਉਨ੍ਹਾਂ ਨੇ ਟਰਾਂਸਲੇਟ ਕੀਤੀ ਔਰ ਜਿਹੜੀਆਂ ਉਨ੍ਹਾਂ ਦੀਆਂ ਸੀਕਰਿਟ ਚੀਜ਼ਾਂ ਮਿਊਜ਼ੀਅਮ ਵਿਚ ਪਈਆਂ ਹਨ ਮੇਰਾ ਖਿਆਲ ਹੈ ਕਿ ਉਨ੍ਹਾਂ ਵਾਸਤੇ ਇਹ ਇਕ ਬੜਾ ਵਡਾ ਟ੍ਰਿਬਿਊਟ ਹੈ।

ਡਿਪਟੀ ਸਪੀਕਰ ਸਾਹਿਬ, ਬਾਕੀ ਸ਼ਖਸੀਅਤਾਂ ਜੋ ਅੱਜ ਸਾਡੇ ਦਰਮਿਆਨ ਨਹੀਂ ਹਨ ਉਹ ਵੀ ਆਪਣੀ ਜਗ੍ਹਾ ਪਬਲਿਕ ਵਿਚ ਰਖਦੀਆਂ ਹਨ। ਮੈਂ ਇਨ੍ਹਾਂ ਥੋੜ੍ਹੇ ਜਿਹੇ ਸ਼ਬਦਾਂ ਨਾਲ ਜੋ ਖਿਆਲਾਤ ਜ਼ਾਹਰ ਕੀਤੇ ਹਨ ਉਨ੍ਹਾਂ ਦੇ ਨਾਲ ਉਨ੍ਹਾਂ ਸ਼ਖਸੀਅਤਾਂ ਨੂੰ ਦਿਲੀ ਤੋਰ ਤੇ ਆਪਣੀ ਸ਼ਰਧਾਂਜਲੀ ਭੇਂਟ ਕਰਦਾ ਹੋਇਆ ਪ੍ਰਮਾਤਮਾਂ ਅਗੇ ਅਰਦਾਸ ਕਰਦਾ ਹਾਂ ਕਿ ਪ੍ਰਮਾਤਮਾਂ ਉਨ੍ਹਾਂ ਦੀ ਆਤਮਾ ਨੂੰ ਸ਼ਾਂਤੀ ਬਖਸ਼ੇ।

**उद्योग मन्त्री :** (श्री बलराम दास टंडन) डिप्टी स्पीकर साहिब, आज हाऊस में जो प्रस्ताव पेश हुआ है इस में कुछ वह लोग हैं जिन के साथ हमें बैठने का मौका मिला है और कुछ वह लोग हैं जिन के साथ हमें बैठने का मौका नहीं मिला लेकिन वह उच्च दर्जे के महापुरुष थे जिन्होंने इस मुल्क के लोगों को एक अच्छा रास्ता बतलाने की कोशिश की। डाक्टर ज़ाकिर हुसैन उन व्यक्तियों में से एक हैं जिन्होंने अपने देश के लिए और देश की आज़ादी के लिए जद्दो जहद करने के लिये जो काम किये हैं जितनी भी उन की सराहना की जाए वह कम है। आज़ादी के बाद एक पार्लीमैंटेरियन के तौर पर, फिर एक स्टेट के गवर्नर के तौर पर और फिर देश के उपप्रधान और फिर प्रधान के तौर पर जो उन्होंने काम किए वह इस देश को एक रास्ता दिखलाने वाले है। उन्होंने सच्ची देश भक्ति का नमूना जो मुल्क के लिए एक सही रास्ता है लोगों के सामने पेश किया है। वह न सिर्फ आज़ादी के लिए राहे मशल बने बल्कि वह दूसरे मुल्कों के लोगों के लिए जो गलत ढंग से सोचते हैं, उनको भी सही रास्ता बतलाने और एक सही तसवीर पेश करने में कामयाब हुए।

डिप्टी स्पीकर साहिब, उस के बाद कुछ और भी महापुरूष हम से जुदा हो गए हैं जिन में प्रोफैसर हमायूं कबीर, डाक्टर पी. ऐन. सपरू और डाक्टर होचिमिनह के बारे में चीफ मिनिस्टर साहिब और बाकी मैम्बर साहिबान ने भी अपने विचार प्रकट किये हैं। वे भी महान हस्तियाँ थी जिन्होंने अपने अपने ढंग से अपने अपने मुल्क की सेवा की। डाक्टर होचीमिनह के बारे में जितना कहा जाए उतना ही थोड़ा है चाहे उन के ख्यालात कुछ अपने से अलग थे। लेकिन जो कुछ अपने देश की आज़ादी के लिये उन्होंने जद्दोजहद की और हर नौजवान लड़के लड़की के दिल में इस बारे जो तमन्ना पैदा की, वह बेमिसाल है। मैं समझता हूं कि होचिमिन्ह ने जो मिसाल पेश की है वह दूसरे लोगों के लिए भी राहमशल बनेगीं और आने वाली पीढ़ियां भी आज़ादी के लिए जद्दोजहद की प्रेरणा ले सकेंगी।

फिर, बाबा कर्म सिंह ने, डिप्टी स्पीकर साहिब, देश की आज़ादी में बेहतरीन हिस्सा डाला है। और जिस तरह से उन्होंने अपने शरीर का तिल तिल गला कर उस में लगाया उसके बारे में जितना कहा जाए उतना ही थोड़ा है।

सरदार लच्छमन सिंह गिल जो पंजाब के चीफ मिनिस्ट्र रहे और इस समय हमारे दरमियान नहीं हैं उनके बारे में सभी मैंबर साहिबान ने अपने अपने विचार इस हाऊस के सामने रखें हैं। वे एक बा-हिम्त आदमी थे। हर एक का सोचने का ढंग अपना अपना है। कोई किसी भी ढंग से उनके बारे में सोच सकता है, लेकिन इस के बारे हर एक की ही राए है कि उन्होंने बड़े साफ दिल से पंजाब में काम करने का प्रयत्न किया और वह काबले-तारीफ है।

इस के बाद सरदार करतार सिंह कौमी, चौधरी जगदीश चन्द, सरदार प्रीतम सिंह सिधू, प्रोफैसर हुमायूं कबीर तथा डा० पी० ऐन० सप्रू को मैं अपने साथियों के साथ श्रद्धांजली पेश करता हूं।

एक बात जो चौधरी साहिब ने, वैसे उनके लिए मेरे दिल में बड़ी इज्ज़त है, सरदार दर्शनसिंह फेरूमान के बारे में कही, इस अवसर पर नहीं करनी चाहिए थी।

मैं अर्ज करना चाहता हूं कि वह जिस काम में जिस ढंग से लगे हुए हैं, हमारी पंजाब सरकार भी उस यज्ञ में, होम में आहूती डालने के लिए और उस यज्ञ की पूर्ती के लिए जिस प्रकार काम कर रही है उसको पंजाब का बच्चा बच्चा जानता है। इस के बारे में हर एक आदमी की एक ही राए है कि पंजाब सरकार इस काम की पूर्ति के लिए हर वह कदम उठा रही है जो उठाया जाना चाहिए था। आज जिस प्रस्ताव को ले कर हम यहाँ बैठे हैं वह उनके लिये है जो हमारे दर्मियान नहीं हैं, जिन के साथ हम बातचीत नहीं कर सकते जिन के साथ हम बैठ नहीं सकते, केवल इस प्रकार श्रद्धाँजली भेंट कर करके उनकी इज्ज़त और मान कर सकते हैं। उन के आगे आज हर एक आदमी का मस्तक झुकता है।

अन्त में मैं अर्ज़ करना चाहता हूं कि जो प्रस्ताव हमारे चीफ मिनिस्ट्र साहिब ने पेश किया है, उसे मुतफिक्का तौर पर पास कर के, जो हमारे दर्मियान नहीं हैं उनके लिये हम प्रार्थना करें कि परमात्मा उनकी आत्मा को शांति प्रदान करे। यह प्रस्ताव सहानुभूति के तौर पर उन के परिवारों को भेजा जायेगा (विघन) इन्हीं शब्दों के साथ मैं श्रद्धांजली अर्पित करके बैठ जाता हूं।

**Mr. Deputy Speaker** : I associate myself with the richly deserved tributes paid to the late President of India, Dr. Zakir Hussain. I was, indeed, fortunate to be acquainted with him and to have many opportunities of discussing with him the agriculture of India in which he was very keenly interested. His was a personality which inspired all those who came in contact with him. He was embodiment of the composite culture of India. Humility and simplicity seemed to flow from him and his passing away has been a great blow to our Nation. I also fully associate myself with the sentiments expressed by the Leader of the House, Deputy Leader of the Opposition and other hon. Members in regard to the other leaders, who are no more with us. I hope that it is the sense of the House that the motion moved by the Chief Minister be unanimously

[ Mr. Deputy Speaker ]

adopted and the condolences of the House conveyed to the bereaved families (Voices : yes, yes) I would now request the hon. Members of the House to stand in silence for two minutes, as a mark of respect to the memory of the deceased.

*( The Members then stood in silence for two minutes )*

**Mr. Deputy Speaker** : The House stands adjourned till 9.00 A.M. on Wednesday the 22nd October, 1969.

3.15.P. M. | *(The Sabha then adjourned till* 9.00 *A.M. on Wednesday, the* 22*nd October,* 1969.)

31

# PUNJAB VIDHAN SABHA DEBATES

*22nd October, 1969*

Vol—II No. 2

OFFICIAL REPORT




CONTENTS

*Wednesday, the 22nd October, 1969*



Punjab Vidhan Sabha Secretariat, Chandigarh

**Price : Rs :** 105.00

# PUNJAB VIDHAN SABHA

Wednesday, the 22nd October, 1969

*The Vidhan Sabha met in the Hall of the Vidhan Bhavan, Sector 1, Chandigarh, at 9.00 a.m. of the Clock, Mr. Deputy Speaker (Brig. Bikaram jit Singh) in the Chair.*

---

**Announcement By The Secretary regarding Absence of Speaker**

**Secretary :** Sir, I have to inform the House that Mr. Speaker is unavoidably absent. The Deputy Speaker will take the Chair.

(At this stage the Deputy Speaker occupied the Chair)

---

**Starred Questions And Answers**

**Mr. Deputy Speaker :** Now we take up the list of questions for 21st October, 1969.

**Instruction Issued To the Police Authorities Regarding keeping Of Gandasa With Long Handle.**

*660. **Sardar Kirpal Singh :** Will the Chief Minister be pleased to state :

(a) whether the Secretary to Government Punjab, Home Department received a letter No. 383, dated 12-3-69 from S. Sajjan Singh Margindpuri, Ex-M.L.A. of village Margindpur, tehsil Patti, district Amritsar in which he drew the attention of the Punjab Government to the decision of the High Court announced on 1-2-67, declaring the keeping of Gandasa with long handle as a crime ;

(b) if the reply to part (a) above be in the affrimative, whether the the Government has issued any instructions to the police authorities in the light of the said decision of the High Court; if so, the details thereof ; if not, the reasons therefor ?

**ਸਰਦਾਰ ਗੁਰਨਾਮ ਸਿੰਘ :** (ਏ) ਹਾਂ, ਜੀ ।

(ਬੀ) ਵਿਚਾਰ ਕੀਤਾ ਜਾ ਰਿਹਾ ਹੈ ।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ) : ਕੀ ਮੁੱਖ ਮੰਤਰੀ ਜੀ ਦੱਸਣਗੇ ਕਿ ਗੰਡਾਸੇ ਦੀ ਤਾਮੀਰੀ ਸੇਵਾ ਤੇ ਸਰਕਾਰ ਨੂੰ ਇਤਮੀਨਾਨ ਹੈ ?

**ਮੁੱਖ ਮੰਤਰੀ :** ਸਰਕਾਰ ਦਾ ਇਸ ਨਾਲ ਕੀ ਤੁਅਲੁਕ ਹੈ । ਹਾਈ ਕੋਰਟ ਨੇ ਇੰਟਰਪਟੇਸ਼ਨ ਦਿਤੀ ਹੈ। ਜਿਹੜੀ ਚੀਜ਼ ਵੈਪਨ ਔਫੈਂਸ ਦੇ ਤੌਰ ਤੇ ਇਸਤੇਮਾਲ ਹੋ ਸਕਦੀ ਹੈ, ਉਹ ਆਰਮਜ਼ ਐਕਟ ਦੇ ਨੀਚੇ ਆ ਜਾਂਦੀ ਹੈ । ਕਾਨੂੰਨ ਦੀ ਇੰਟਰਪਟੇਸ਼ਨ ਤਾਂ ਹਾਈ ਕੋਰਟ ਨੇ ਦੇਣੀ ਹੈ ।

**ਸਰਦਾਰ ਕਿਰਪਾਲ ਸਿੰਘ :** ਮੈਂ ਸਰਕਾਰ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਚੀਜ਼ ਤੇ ਬੈਨ ਲਾਉਣ ਨਾਲ ਪਿੰਡਾਂ ਵਿਚ ਲਾਅਲੈਸਨੈਸ ਅਤੇ ਲੜਾਈਆਂ ਘਟਦੀਆਂ ਹਨ ਉਸ ਹਥਿਆਰ ਤੇ ਪਾਬੰਦੀ ਲਗਾਉਣ ਦਾ ਫੈਸਲਾ ਸਰਕਾਰ ਕਦ ਤਕ ਕਰ ਲਵੇਗੀ ?

**ਮੁੱਖ ਮੰਤਰੀ :** ਮੇਰਾ ਖਿਆਲ ਹੈ ਮੈਂਬਰ ਸਾਹਿਬ ਇਸ ਗੱਲ ਨੂੰ ਸਮਝੇ ਨਹੀਂ । ਮੈਂ ਇਹ ਕਿਹਾ ਹੈ ਕਿ ਜਦ ਹਾਈ ਕੋਰਟ ਫੈਸਲਾ ਕਰ ਦੇਵੇ ਕਿ ਕੋਈ ਚੀਜ਼ ਆਰਮਜ਼ ਐਕਟ ਥਲੇ ਆਉਂਦੀ ਹੈ ਤਾਂ ਉਸ ਤੇ ਪਾਬੰਦੀ ਲਗ ਜਾਂਦੀ ਹੈ।

**चौधरी बलबीर सिंह :** क्या मुख्य मन्त्री महोदय बताने की कृपा करेंगे कि क्या हाईकोर्ट के फेसले से पहले यह सरकार गंडासे का रखना जुर्म नहीं समझती थी ?

**मुख्य मन्त्री :** नहीं ।

**चौधरी बलबीर सिंह :** इन्होंने बताया है कि पहले सरकार गंडासे का रखना जुर्म नहीं समझती थी । तो क्या सरकार हाई कोर्ट के फैसले के असर को रोकने के लिये कोई कानून बनायेगी ताकि सरकार का पहला ख्याल कायम रहे ?

(कोई उत्तर न दिया गया)

---

## Report(s) Lodged With Amritsar Police in June/July, 1969

*699. **Comrade Kulwant Singh :** Will the Chief Minister be pleased to state :—

(a) whether in the month of June or July, 1969 any complaint(s) was/were lodged with the Amritsar police that some goondas had followed some of the nurses while they were going after duty hours to the camp of the para medical employees on hunger strike outside the Hospital and that these goondas had misbehaved with the nurses and that they had later tried to attack the Camp ;

(b) whether it is also a fact that some of these goondas were caught and handed over to the police ;

(c) if the reply to parts (a) and (b) above be in the affirmative, whether the culprits were prosecuted ; if not the reasons therefor ?

**ਸਰਦਾਰ ਗੁਰਨਾਮ ਸਿੰਘ :** (ਏ) ਨਹੀਂ, ਜੀ ।

(ਬੀ) ਨਹੀਂ, ਜੀ ।

(ਸੀ) ਸਵਾਲ ਨਹੀਂ ਉਠਦਾ ।

**ਕਾਮਰੇਡ ਸੱਤ ਪਾਲ ਡਾਂਗ :** ਮੁੱਖ ਮੰਤਰੀ ਕਹਿੰਦੇ ਹਨ ਕਿ ਰਿਪੋਰਟ ਨਹੀਂ ਹੋਈ ਤਾ ਕੀ ਉਹ ਇਸ ਗਲ ਦੀ ਇਨਕਵਾਇਰੀ ਕਰਵਾਉਣ ਲਈ ਤਿਆਰ ਹਨ ਕਿ ਪੁਲਿਸ ਗੁੰਡਿਆਂ ਨੂੰ ਫੜ੍ਹ ਕੇ ਪੁਲਿਸ ਚੌਂਕੀ ਤੇ ਲੈ ਗਈ ਅਤੇ ਰੂਲਿੰਗ ਪਾਰਟੀ ਦੇ ਇਕ ਐਮ. ਐਲ. ਏ. ਨੇ ਉਨ੍ਹਾਂ ਨੂੰ ਉਥੇ ਜਾ ਕੇ ਛੁੜਾਇਆ ?

**ਮੁੱਖ ਮੰਤਰੀ:** ਪੁਲਿਸ ਪਾਸ ਕੋਈ ਰਿਪੋਰਟ ਨਹੀਂ ਹੋਈ ।

**ਕਾਮਰੇਡ ਸੱਤ ਪਾਲ ਡਾਂਗ:** ਕੀ ਮੁੱਖ ਮੰਤਰੀ ਇਸ ਗਲ ਦੀ ਇਨਕਵਾਇਰੀ ਕਰਾਉਣ ਲਈ ਤਿਆਰ ਹਨ ਕਿ ਪੁਲਿਸ ਨੂੰ ਰਿਪੋਰਟ ਕੀਤੀ ਹੀ ਨਹੀ ਗਈ ਜਾਂ ਪੁਲਿਸ ਨੇ ਲਿਖੀ ਨਹੀਂ ਜਾਂ ਡੈਸਟਰਾਏ ਕਰ ਦਿਤੀ ਅਤੇ ਇਹ ਪਤਾ ਕਰਨਗੇ ਕਿ ਬਿਨਾਂ ਰਿਪੋਰਟ ਦੇ ਉਹ ਗੁਡਿਆਂ ਨੂੰ ਫੜ ਕੇ ਚੌਂਕ ਤੇ ਕਿਵੇਂ ਲੈ ਗਈ ?

**ਮੁੱਖ ਮੰਤਰੀ:** ਰਿਪੋਰਟ ਕੋਈ ਦਰਜ ਨਹੀਂ ਹੈ। ਡਾਂਗ ਸਾਹਿਬ ਦੀ ਚਿੱਠੀ ਆਈ ਸੀ ਉਹ ਮੈਂ ਪੁਲਿਸ ਨੂੰ ਭੇਜ ਦਿਤੀ ਸੀ, ਉਸ ਤੇ ਕੋਈ ਕਾਰਵਾਈ ਹੋਈ ਹੋਵੇਗੀ ।

**चौधरी बलबीर सिंह:** मुख्य मन्त्री जी ने कहा है कि डांग जी की चिट्ठी आई थी । तो तब इनके नोटिस में बात आई थी तो क्या इन्होंने उन गुन्डों के खिलाफ कार्यवाही करने का आर्डर किया ?

**मुख्य मन्त्री:** वह चिट्ठी पुलिस को भेज दी थी ताकि उस पर कार्यवाही की जाये ।

**चौधरी बलबीर सिंह:** तो क्या मुख्य मन्त्री बताने की कृपा करेंगे कि पुलिस ने क्या ऐक्शन लिया ?

**मुख्य मन्त्री:** इसके लिये नोटिस दें ।

**ਕਾਮਰੇਡ ਬਾਬੂ ਸਿੰਘ ਮਾਸਟਰ:** ਕੀ ਮੁੱਖ ਮੰਤਰੀ ਜੀ ਦੱਸਣ ਦੀ ਕਿਰਪਾ ਕਰਨਗੇ ਕਿ ਡਾਂਗ ਸਾਹਿਬ ਦੇ ਰੀਪਰੇਜ਼ੈਂਟੇਸ਼ਨ ਵਾਲੇ ਮਾਮਲੇ ਦੀ ਵਾਕਫੀ ਹਾਊਸ ਨੂੰ ਇਨ੍ਹਾਂ ਦਿਨਾਂ ਵਿਚ ਦਿਤੀ ਜਾਵੇਗੀ ?

**ਮੁੱਖ ਮੰਤਰੀ:** ਡਾਂਗ ਸਾਹਿਬ ਮੇਰੇ ਪਾਸ ਆ ਜਾਣ, ਮੈਂ ਪਤਾ ਲੈ ਕੇ ਇਨ੍ਹਾਂ ਨੂੰ ਦੱਸ ਦਿਆਂਗਾ ਅਤੇ ਅਗਰ ਲੋੜ ਹੋਈ ਤਾਂ ਹਾਊਸ ਨੂੰ ਵੀ ਦੱਸ ਦਿਤਾ ਜਾਵੇਗਾ।

---

## New Survey of Property Tax In Urban Areas

*664. **Shri Gian Chand Kharbanda:** Will the Chief Minister be pleased to state :—

(a) whether it is a fact that orders have been issued by the Government for a fresh survey of Property Tax in the urban areas of the State ; if so, the reasons therefor ;

(b) whether the Government has already announced that it would consider the question of giving relief in respect of this tax ?

**ਸਰਦਾਰ ਗੁਰਨਾਮ ਸਿੰਘ:** (ੳ) ਨਹੀਂ, ਜੀ ।

(ਅ) ਹਾਂ, ਜੀ । ਸਰਕਾਰ ਨੇ ਸੰਪਤੀ ਕਰ ਨੂੰ ਚਾਰ ਸਾਲਾਂ ਵਿਚ ਸਮਾਪਤ ਕਰਨ ਦਾ ਫੈਸਲਾ ਕੀਤਾ ਹੈ ।

(a) No please.

[ਮੁੱਖ ਮੰਤਰੀ]

(b) Yes please. The State Government have decided to abolish property tax gradually in phased programme of four years beginning from 1969-70.)

**ਸ੍ਰੀ ਗਿਆਨ ਚੰਦ ਖਰਬੰਦਾ** : ਕੀ ਇਸ ਸਰਵੇ ਦੀਆਂ ਇਨਸਟ੍ਰਕਸ਼ਨਜ਼ ਜਾਰੀ ਹੀ ਨਹੀਂ ਹੋਈਆਂ ਜਾਂ ਜਾਰੀ ਹੋਣ ਤੋਂ ਮਗਰੋਂ ਕੈਂਸਲ ਕਰ ਦਿਤੀਆਂ ਗਈਆਂ ?

**ਮੁੱਖ ਮੰਤਰੀ** : ਮੇਰਾ ਖਿਆਲ ਹੈ ਕਿ ਜਾਰੀ ਹੋ ਗਈਆਂ ਹੋਣਗੀਆਂ ਮਗਰ ਕੈਂਸਲ ਕਰ ਦਿਤੀਆਂ ਗਈਆਂ ਹਨ, ਕਿਉਂਕਿ ਅਸੀਂ ਚਾਰ ਸਾਲ ਵਿਚ ਪ੍ਰਾਪਰਟੀ ਟੈਕਸ ਨੂੰ ਖਤਮ ਕਰਨ ਦਾ ਫੈਸਲਾ ਕਰ ਲਿਆ ਹੈ।

**चौधरी बलबीर सिंह** : व्यवस्था का प्रश्न । उपाध्यक्ष महोदय, मुख्य मन्त्री जी ने जो जवाब दिया है यह हाइपोथैटीकल है कि ऐसा हुआ होगा। क्या इस जवाब देने की आप इजाजत देंगे ?

**Mr. Deputy Speaker: It is no point of order.**

**चौधरी बलबीर सिंह** : व्यवस्था का प्रश्न। जनाब मेरा प्रश्न बड़ा साफ है, आप इन का जवाब रिकार्ड से पढ़ लें। इन का जवाब हाईपोथैटीकल है- यह हो सकता है, ऐसा हुआ होगा यदि ।

**श्री उपाध्यक्ष** : चौधरी साहिब, जिस मेंबर साहिब ने सवाल करना है उन को कर लेने दें फिर आप को भी पता चल जाएगा कि प्वायंट आफ आर्डर बनता है या नहीं। अभी चीफ मनिस्टर साहिब ने जवाब पुरा नहीं किया तो प्वांट आफ आर्डर मान लेने में मुश्किल हो जाती है।

(Addressing Ch. Balbir Singh: Let the hon. Member who wants to put a supplementary question do so; only then will it be possible to judge whether it is a point of order or not. As the Chief Minister has not completed his reply so far, it is rather difficult to allow a point of order at this stage).

**चौधरी बलबीर सिंह** : उपाध्यक्ष महोदय, प्वायंट आफ आर्डर उसी वक्त रेज़ किया जाता है जब कोई गलत बात हाऊस में हो रही होती है। मुख्य मन्त्री जी ने जिस ढंग से जवाब दिया वह वह ढंग नहीं है जिसमें की दिया जाना चाहिए था। आपको उनको रोकना चाहिए।

**श्री उपाध्यक्ष** : चौधरी साहिब, मैं आप से कुछ सहमत भी हूं और कुछ नहीं भी (विघ्न)

(To some extent I agree with the hon. Member (Interruption)

**ਸ੍ਰੀ ਗਿਆਨ ਚੰਦ ਖਰਬੰਦਾ** : ਕੀ ਮੁੱਖ ਮੰਤਰੀ ਜੀ ਨੂੰ ਪਤਾ ਹੈ ਕਿ ਕਈ ਜਗ੍ਹਾ ਤੇ ਪਰਾਪਰਟੀ ਟੈਕਸ ਦਾ ਸਰਵੇ ਹੋਇਆ ਜਦ ਕਿ ਉਹ ਕਹਿਦੇ ਹਨ ਸਰਵੇ ਕਰਨ ਦੀਆਂ ਇਨਸਟਰਕਸ਼ਨਜ਼ ਜਾਰੀ ਨਹੀਂ ਹੋਈਆਂ ?

**ਮੁੱਖ ਮੰਤਰੀ** : ਅਰਜ਼ ਹੈ ਕਿ ਕੁਝ ਜਗ੍ਹਾ ਤੇ ਸ਼ੁਰੂ ਵਿਚ ਸਰਵੇ ਕਰਨ ਦੀਆਂ ਇਨਸਟਰਕਸ਼ਨਜ਼ ਜਾਰੀ ਕਰ ਦਿੱਤੀਆਂ ਗਈਆਂ ਸਨ। ਫਿਰ ਫੈਸਲਾ ਕੀਤਾ ਗਿਆ ਕਿ ਪ੍ਰਾਪਰਟੀ ਟੈਕਸ ਨੂੰ ਚਾਰ ਸਾਲ ਵਿਚ ਖਤਮ ਕਰਨਾ ਹੈ ਤਾਂ ਫਿਰ ਉਹ ਪਹਿਲੀਆਂ ਇਨਸਟਰਕਸ਼ਨਜ਼ ਰੀਵਾਈਜ਼ ਕਰ ਦਿੱਤੀਆਂ ਕਿ ਸਰਵੇ ਨਾ ਕਰੋ।

**ਸ੍ਰੀ ਗਿਆਨ ਚੰਦ ਖਰਬੰਦਾ** : ਕੀ ਮੁੱਖ ਮੰਤਰੀ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਸਰਵੇ ਦਾ ਕੰਮ ਕੈਂਸਲ ਕੀਤਾ ਸਮਝਿਆ ਜਾਵੇਗਾ ?

**ਮੁੱਖ ਮੰਤਰੀ :** ਕੈਂਸਲ ਹੀ ਹੈ ਇਸ ਵਿਚ ਤਾਂ ਕੋਈ ਝਗੜੇ ਵਾਲੀ ਗਲ ਨਹੀਂ।

**ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ) :** ਮੁੱਖ ਮੰਤਰੀ ਸਾਹਿਬ ਨੇ ਦਸਿਆ ਹੈ ਕਿ ਚਾਰ ਸਾਲਾਂ ਵਿਚ ਪ੍ਰਾਪਰਟੀ ਟੈਕਸ ਨੂੰ ਖਤਮ ਕਰ ਦਿੱਤਾ ਜਾਵੇਗਾ ਤਾਂ ਕੀ ਮੈਂ ਉਨ੍ਹਾਂ ਤੋਂ ਜਾਣ ਸਕਦਾ ਹਾਂ ਕਿ ਕਿਸ ਰੇਸ਼ੋ ਨਾਲ ਇਹ ਹਰ ਸਾਲ ਛਡਿਆ ਜਾਵੇਗਾ ?

**ਮੁੱਖ ਮੰਤਰੀ :** ਇਸ ਦੀ ਰੇਸ਼ੋ ਇਸ ਪਰਕਾਰ ਹੈ—

(i) During the first year, i.e., 1969-70, the existing general exemption limit and the special exemption limit regarding widows etc., is being raised from Rs. 300/- to Rs. 450/- and Rs. 600/- to Rs. 700/- respectively. In this way 13% relief will be given to these two categories and the remaining 12% relief will be given to all the assesses.

(ii) During the second year the genesal exemption limit will be raised from Rs. 451/- to Rs. 600/- and the special exemption limit in respect of widows etc. will be raised from Rs. 701/- to Rs. 800/-. This would entail a relief of about 15% to these categories and a relief of about 10% to the remaining assessees.

(iii) During the third year each assessee will be given a relief of 50% of the tax due from him for that year. In the fourth year he will be given a relief of the remaining 50% of the tax due for the year.

In this way, the property tax will be abolished gradually in a phased programme of four years. Steps for the necessary legislation are being taken separately.

**ਕੇਪਟਨ ਰਤਨ ਸਿੰਘ :** ਚੀਫ ਮਨਿਸਟਰ ਸਾਹਿਬ ਨੇ ਹੁਣੇ ਹੁਣੇ ਦਸਿਆ ਹੈ ਕਿ ਆਉਂਦੇ ਚਾਰ ਸਾਲ ਵਿਚ ਇਸ ਰੇਸ਼ੋ ਨਾਲ ਹਰ ਸਾਲ ਪ੍ਰਾਪਰਟੀ ਟੈਕਸ ਨੂੰ ਛਡਾਂਗੇ ਪਰ ਪਹਿਲੇ ਇਕ ਸਵਾਲ ਦੇ ਜਵਾਬ ਵਿਚ ਇਨ੍ਹਾਂ ਨੇ ਇਹ ਕਿਹਾ ਹੈ ਕਿ ਸਰਵੇ ਦੇ ਕੰਮ ਨੂੰ ਖਤਮ ਕਰ ਦਿੱਤਾ ਗਿਆ ਹੈ ਤਾਂ ਫਿਰ ਕਿਸ ਤਰੀਕੇ ਨਾਲ ਅਸੈਸਮੈਂਟ ਦੀ ਰਕਮ ਨੂੰ ਸਰਕਾਰ ਜਾਣ ਸਕੇਗੀ ?

**ਮੁੱਖ ਮੰਤਰੀ :** ਅਸੀਂ ਕੋਈ ਨਵੀਂ ਅਸੈਸਮੈਂਟ ਨਹੀਂ ਕਰਨੀ, ਸਰਵੇ ਪਹਿਲਾਂ ਹੋਈ ਹੋਈ ਹੈ ਅਤੇ ਉਸ ਪੁਰਾਣੀ ਸਰਵੇ ਅਨੁਸਾਰ ਹੀ ਆਉਂਦੇ ਚਾਰ ਸਾਲਾਂ ਵਿਚ ਰਿਲੀਫ ਦੇਣ ਦਾ ਫੈਸਲਾ ਕੀਤਾ ਹੈ ਜਿਸ ਨਾਲ ਵਿਡੋਜ਼ ਨੂੰ ਜ਼ਿਆਦਾ ਰਲੀਫ ਮਿਲ ਸਕੇ।

**ਸ੍ਰੀ ਗਿਆਨ ਚੰਦ ਖਰਬੰਦਾ :** ਕੀ ਚੀਫ ਮਨਿਸਟਰ ਸਾਹਿਬ ਵਿਡੋਜ਼ ਨਾਲ ਹਮਦਰਦੀ ਕਰਦੇ ਹੋਏ ਜਿਨ੍ਹਾਂ ਨੇ ਅਪੀਲਾਂ ਨਹੀਂ ਕੀਤੀਆਂ ਉਨ੍ਹਾਂ ਦੀਆਂ ਅਪੀਲਾਂ ਤੇ ਦੁਬਾਰਾ ਗੌਰ ਕਰਨਗੇ ਤਾਂ ਕਿ ਉਨ੍ਹਾਂ ਨੂੰ ਖਾਸ ਰਿਆਇਤ ਪ੍ਰਾਪਰਟੀ ਟੈਕਸ ਵਿਚ ਦਿੱਤੀ ਜਾ ਸਕੇ ?

**ਮੁੱਖ ਮੰਤਰੀ :** ਇਸ ਵਿਚ ਅਪੀਲਾਂ ਦਾ ਸਵਾਲ ਨਹੀਂ। ਅਸੈਸਮੈਂਟ ਤਾਂ ਪਹਿਲਾਂ ਹੀ ਖਤਮ ਹੋ ਚੁਕੀ ਹੈ ਅਤੇ ਉਸ ਦੇ ਅਨੁਸਾਰ ਹੀ ਰੀਲੀਫ ਦਿੱਤਾ ਜਾਵੇਗਾ ਅਤੇ ਅਸੀਂ ਤਾਂ ਲਿਮਟ ਨੂੰ ਰੇਜ਼ ਕੀਤਾ ਹੈ।

**ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ)** : ਜਿਹੜੀਆਂ ਨਵੀਆਂ ਬਿਲਡਿੰਗਾਂ ਬਣ ਰਹੀਆਂ ਹਨ ਅਤੇ ਜਿਨ੍ਹਾਂ ਦੀ ਵਾਰੀ ਚਾਰ ਸਾਲ ਬਾਦ ਰੀਲੀਫ ਲਈ ਆਵੇਗੀ ਅਤੇ ਉਨ੍ਹਾਂ ਦੀ ਅਸੈਸਮੈਂਟ ਹੁਣ ਬੰਦ ਕਰ ਦਿੱਤੀ ਗਈ ਹੈ ਇਸ ਦੇ ਕੀ ਕਾਰਨ ਹਨ ਅਤੇ ਉਨ੍ਹਾਂ ਦੀ ਅਸੈਸਮੈਂਟ ਕਿਸ ਤਰੀਕੇ ਨਾਲ ਕੀਤੀ ਜਾਵੇਗੀ ?

**ਮੁੱਖ ਮੰਤਰੀ** : ਇਹ ਸਵਾਲ ਇਸ ਪ੍ਰਸ਼ਨ ਵਿਚੋਂ ਐਰਾਂਈਜ਼ ਨਹੀਂ ਹੁੰਦਾ ।

## Consumer's Co-operative Store, Ludhiana

*649. **Shri Sardari Lal Kapoor** : Will the Chief Minister be pleased to state :—

(a) the year when Consumers' Cooperative Store was started at Ludhiana;

(b) whether the said Store has ever published its Balance Sheet and Receipts and Expenditure Accounts and whether its accounts have ever been audited ;

(c) the value of articles at present in the stock of the said Store which have remained unsold so far;

(d) whether any responsibility has been fixed for purchasing large quantity of articles which are lying in the stock of the said store unsold for long; if so, the name of the person at fault ;

(e) whether any action has been taken against the person at fault for the stocks mentioned above remaining unsold since long; if so, what ; if not the reasons therefor ;

(f) whether the Government propose to hold an enquiry with a view to deal with the persons at fault ;

(g) whether it is a fact that the prices charged in the store mentioned in part (a) are more than those prevailing in the market ; if so; the reasons therefor ;

(h) whether the Government propose to have the prices in the Store and in the Market compared and then re-fix the same ?

**Sardar Gurnam Singh** : (a) 1963

(b) The Store has not published its Balance Sheet and Receipts and Expenditure Account. The Accounts of the Store are audited regulalrly and concurrent audit is done. The audit reports upto 30-6-68 have been released and report for 30-6-69 is under issue.

(c) Rs. 45000/-

(d) No Sir.

(e) No, as the purchases are made carefully by the Purchase Sub-Committee & Board of Directors.

(f) No, Sir.

(h) No, Sir.

(h) The prices are already fixed after careful study of market rates.

[(ਏ) 1963 ।

(ਬੀ) ਇਸ ਸਟੋਰ ਨੇ ਆਪਣੀ ਬੈਲੇਂਸ ਸ਼ੀਟ ਆਦਿ ਜਾਰੀ ਨਹੀਂ ਕੀਤੀ। ਇਸ ਸਟੋਰ ਦੇ ਲੇਖਿਆਂ ਦੀ ਪੜਤਾਲ ਬਕਾਇਦਾ ਹੁੰਦੀ ਹੈ ਤੇ ਸਮਾਵਰਤੀ ਪੜਤਾਲ ਜਾਰੀ ਹੈ। 30.6.68 ਤਕ ਪੜਤਾਲ ਦੀਆਂ ਕਾਪੀਆਂ ਜਾਰੀ ਹੋ ਚੁੱਕੀਆਂ ਹਨ। 30.6.69 ਦੀ ਰਪੋਟ ਜਾਰੀ ਹੋਣ ਲਈ ਤਿਆਰ ਹੈ।

(ਸੀ) 45,000 ਰੁਪਏ ।

(ਡੀ) ਨਹੀਂ, ਜੀ।

(ਈ) ਨਹੀਂ, ਕਿਉਂਕਿ ਚੀਜ਼ਾਂ ਦੀ ਖਰੀਦ ਪਰਚੇਜ਼ ਸਬ-ਕਮੇਟੀ ਅਤੇ ਡਾਇਰੈਕਟਰਾਂ ਦੇ ਬੋਰਡ ਵਲੋਂ ਬੜੇ ਧਿਆਨ ਨਾਲ ਕੀਤੀ ਜਾਂਦੀ ਹੈ।

(ਐਫ) ਨਹੀਂ, ਜੀ।

(ਜੀ) ਨਹੀਂ ਜੀ।

(ਐਚ) ਚੀਜ਼ਾਂ ਦੀਆਂ ਕੀਮਤਾਂ ਅਗੇ ਹੀ ਮਾਰਕਿਟ ਦੇ ਰੇਟਸ ਧਿਆਨ ਵਿਚ ਰਖ ਕੇ ਮੁਕੱਰਰ ਕੀਤੀਆਂ ਜਾਂਦੀਆਂ ਹਨ।

**ਸ਼੍ਰੀ ਸਰਦਾਰੀ ਲਾਲ ਕਪੂਰ** : ਕੀ ਇਹ ਇਸ ਗੱਲ ਦੀ ਇਨਕੁਆਇਰੀ ਕਰਾਉਣ ਨੂੰ ਤਿਆਰ ਹਨ ਕਿ ਜਿਹੜਾ ਜਵਾਬ ਇਨ੍ਹਾਂ ਨੇ ਹਾਊਸ ਵਿਚ ਦਿੱਤਾ ਹੈ ਇਹ ਦਰੁਸਤ ਨਹੀਂ ?

**ਮੁੱਖ ਮੰਤਰੀ** : ਜੇਕਰ ਆਨਰੇਬਲ ਮੈਂਬਰ ਮੈਨੂੰ ਆ ਕੇ ਦੱਸ ਦੇਣ ਕਿ ਇਹ ਜਵਾਬ ਕਿਸ ਤਰੀਕੇ ਨਾਲ ਦਰੁਸਤ ਨਹੀਂ ਅਤੇ ਕਿਥੇ ਗਲਤੀ ਹੈ ਤਾਂ ਜ਼ਰੂਰ ਪਤਾ ਕਰਾਉਣ ਨੂੰ ਤਿਆਰ ਹਾਂ।

**ਸ਼੍ਰੀ ਸਰਦਾਰੀ ਲਾਲ ਕਪੂਰ** : ਕੀ ਚੀਫ ਮਨਿਸਟਰ ਸਾਹਿਬ ਦੱਸਣਗੇ ਕਿ ਇਨ੍ਹਾਂ ਸਟੋਰਾਂ ਪਾਸ ਡੈਡ ਸਟਾਕ ਕਿੰਨੇ ਹਨ ?

**ਮੁੱਖ ਮੰਤਰੀ** : ਕੋਈ 45 ਹਜ਼ਾਰ ਰੁਪਏ ਦੇ।

**चौधरी बलबीर सिंह** : क्या मुख्य मंत्री बताएंगे कि हर साल बैलंस शीट तैयार करना इन के लिए आबलेगेटरी नहीं है ?

**मुख्य मंत्री** : जी, नहीं ।

**ਕਾਮਰੇਡ ਸੱਤ ਪਾਲ ਡਾਂਗ** : ਕੀ ਚੀਫ ਮਨਿਸਟਰ ਸਾਹਿਬ ਦੱਸਣਗੇ ਕਿ ਜਿਹੜੇ ਕਨਜ਼ੂਮਰ ਕੁਆਪ੍ਰੇਟਿਵ ਸਟੋਰਜ਼ ਹਨ ਇਨ੍ਹਾਂ ਵਿਚ ਪਿਛਲੇ ਦਸ ਦਸ ਸਾਲਾਂ ਤੋਂ ਨਾਮੀਨੇਟਿਡ ਮੈਂਬਰ ਚਲੇ ਆ ਰਹੇ ਹਨ ਤਾਂ ਕੀ ਹੁਣ ਸ਼ੇਅਰ ਹੋਲਡਰਜ਼ ਨੂੰ ਚਾਂਸ ਦੇਣ ਲਈ ਇਨ੍ਹਾਂ ਲਈ ਇਲੈਕਸ਼ਨ ਨਹੀਂ ਕਰਾਈ ਜਾ ਸਕਦੀ ?

**ਮੁੱਖ ਮੰਤਰੀ** : ਜਿਹੜਾ ਸੁਝਾਅ ਡਾਂਗ ਸਾਹਿਬ ਦੇਣਗੇ ਜੇਕਰ ਉਹ ਚੰਗਾ ਹੋਇਆ ਤਾਂ ਜ਼ਰੂਰ ਉਸੇ ਤਰ੍ਹਾਂ ਕਰਲਿਆ; ਜਾਵੇਗਾ।

**चौधरी बलबीर सिंह** : मुख्य मंत्री साहिब ने अभी कहा कि बैलंस शीट हर साल तैयार करना सरकार के लिए या इन के लिए आबलेगेटरी नहीं है लेकिन यह बात वाकियात के खिलाफ है। हरेक कारोबारी अदारे में चाहे जो भी काम वह करता हो सरकारी हो यह गैर सरकारी बैंलस शीट हर साल तैयार की जाती है और उसे छापा जाता है और यह जवाब गलत है जो इन्होंने दिया है।

**Chief Minister** : He is entitled to have his own views.

**ਕੈਪਟਨ ਰਤਨ ਸਿੰਘ** : ਚੀਫ ਮਨਿਸਟਰ ਸਾਹਿਬ ਨੇ ਬੈਲੰਸ ਸ਼ੀਟ ਦਾ ਜ਼ਿਕਰ ਕੀਤਾ ਹੈ ਪਰ ਕੁਆਪਰੇਟਿਵ ਡੀਪਾਰਟਮੈਂਟ ਵਿਚ ਆਡਿਟ ਰੀਪੋਰਟ ਤਾਂ ਹਰ ਸਾਲ ਆਉਣੀ ਚਾਹੀਦੀ ਹੈ।

(ਕੋਈ ਉੱਤਰ ਨਾ ਦਿੱਤਾ ਗਿਆ)

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ): ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਇਨ੍ਹਾਂ ਸਟੋਰਾਂ ਵਿਚ ਚੀਜ਼ਾਂ ਦੀ ਖਰੀਦ ਵਿਚ ਬੜੀ ਭਾਰੀ ਕੁਰੱਪਸ਼ਨ ਪਾਈ ਜਾਂਦੀ ਹੈ। ਕੀ ਇਸ ਗੱਲ ਦੀ ਪੜਤਾਲ ਲਈ ਕੋਈ ਹਾਈ ਪਾਵਰਡ ਕਮੇਟੀ ਮੁਕੱਰਰ ਕਰਨ ਦਾ ਸਰਕਾਰ ਦਾ ਇਰਾਦਾ ਹੈ?

**ਮੁੱਖ ਮੰਤਰੀ** : ਇਹ ਤਾਂ ਨਵਾਂ ਸਵਾਲ ਹੈ।

**ਸ੍ਰੀ ਗਿਆਨ ਚੰਦ ਖਰਬੰਦਾ** : ਕੀ ਚੀਫ ਮਨਿਸਟਰ ਸਾਹਿਬ ਇਸ ਗੱਲ ਦੀ ਇਨਕੁਆਇਰੀ ਕਰਨਗੇ ਕਿ ਆਮ ਸ਼ਿਕਾਇਤ ਇਹ ਹੈ ਕਿ ਇਨ੍ਹਾਂ ਸਟੋਰਾਂ ਵਿਚ ਡੈਡ ਸਟਾਕ ਬਹੁਤ ਪਿਆ ਰਹਿੰਦਾ ਹੈ ਅਤੇ ਖਰੀਦ ਕੀਤਾ ਜਾਂਦਾ ਹੈ ਅਤੇ ਰੁਪਿਆ ਇਸ ਸਟਾਕ ਦੇ ਖਰੀਦ ਕਰਨ ਤੇ ਜ਼ਾਇਆ ਕੀਤਾ ਜਾਂਦਾ ਹੈ?

**ਮੁੱਖ ਮੰਤਰੀ** : ਆਮ ਸ਼ਿਕਾਇਤ ਤੇ ਤਾਂ ਹਰ ਵਕਤ ਸਰਕਾਰ ਕਾਰਵਾਈ ਕਰਦੀ ਰਹਿੰਦੀ ਹੈ, ਜੇਕਰ ਆਨਰੇਬਲ ਮੈਂਬਰ ਸਾਹਿਬ ਪਾਸ ਕੋਈ ਖਾਸ ਸ਼ਿਕਾਇਤ ਹੈ ਤਾਂ ਸਾਨੂੰ ਦੱਸ ਦੇਣ, ਜ਼ਰੂਰ ਐਕਸ਼ਨ ਲਿਆ ਜਾਵੇਗਾ।

**चौधरी बलबीर सिंह** : क्या मुख्य मंत्री बताएंगे कि जो आडिट रिपोर्ट है वह घाटा शो करती हैं वा मुनाफा ?

**ਮੁੱਖ ਮੰਤਰੀ** : ਇਹ ਤਾਂ ਨਵਾਂ ਸਵਾਲ ਹੈ। This does not arise

**चौधरी बलबीर सिंह** : यह तो स्वाल का हिस्सा है कि क्या आडिट रिपोर्ट में घाटा है या नहीं ? (विघन)

**ਮੁੱਖ ਮੰਤਰੀ** : ਇਹ ਸਵਾਲ ਪੈਦਾ ਨਹੀਂ ਹੁੰਦਾ।

## Licence For Manufacturing Vanaspati Ghee

*675. **Comrade Dana Ram** : Will the Minister for Industries be pleased to state :—

(a) whether the Government has granted any licences for setting up new factories/Mills in the State in private sector to manufacture Vanaspati Ghee ;

(b) if the reply to part (a) above be in the affirmative the names of the parties with their addresses who have been granted such licences, and the capacity sanctioned in each case ;

(c) the time by which the proposed plants are expected to be set up and to start production.

(d) the details of concessions, if any, granted and/or promised by the Government to the said parties ;

(e) the reasons for not starting these plants in the Public Sector ?

**Shri Balram Das Tandon** (Minister for Industries) : (a) No.

(b to d) Question does not arise.

(e) Vanaspati Industry is a delicenced industry and Government do not think it advisable to enter it.

---

[(ਏ) ਨਹੀਂ ਜੀ।

(ਬੀ ਤੇ ਡੀ) ਸਵਾਲ ਪੈਦਾ ਨਹੀਂ ਹੁੰਦਾ।

(ਈ) ਇਹ ਉਦਯੋਗ ਡੀਲਾਈਸੈਂਸਡ ਹੈ। ਸਰਕਾਰ ਇਸ ਨੂੰ ਪਬਲਿਕ ਸੈਕਟਰ ਵਿਚ ਲਗਾਉਣਾ ਉਚਿਤ ਨਹੀਂ ਸਮਝਦੀ।

**ਕਾਮਰੇਡ ਸੱਤ ਪਾਲ ਡਾਂਗ**: ਇਸ ਗੱਲ ਦੀ ਰੌਸ਼ਨੀ ਵਿਚ ਕਿ ਮੂੰਗਫਲੀ ਦੀ ਕਿਸਾਨ ਨੂੰ ਵਾਜਬ ਕੀਮਤ ਨਹੀਂ ਮਿਲਦੀ ਅਤੇ ਬਨਾਸਪਤੀ ਉਸ ਨੂੰ ਮਹਿੰਗੇ ਭਾ ਤੇ ਮਿਲਦਾ ਹੈ, ਕੀ ਸਰਕਾਰ ਇਸ ਗਲ ਨੂੰ ਉਚਿਤ ਨਹੀਂ ਸਮਝਦੀ ਕਿ ਇਸ ਇਨਡਸਟਰੀ ਨੂੰ ਪਬਲਿਕ ਸੈਕਟਰ ਵਿਚ ਲਗਾਇਆ ਜਾਵੇ ?

**ਮੰਤਰੀ** : ਡਾਂਗ ਸਾਹਿਬ ਨੇ ਸੁਝਾਅ ਦਿਤਾ ਹੈ ਪਰ ਇਨ੍ਹਾਂ ਨੂੰ ਪਤਾ ਹੈ ਕਿ ਇਹ ਡੀਲਾਇਸੈਂਸਡ ਇਨਡਸਟਰੀ ਹੈ ਅਤੇ ਥਾਂ ਥਾਂ ਤੇ ਲੋਕ ਇਸ ਨੂੰ ਲਗਾਣ ਵਿਚ ਇਨਟਰੈਸਟਿਡ ਹਨ। ਇਸ ਲਈ ਇਸ ਨੂੰ ਪਬਲਿਕ ਸੈਕਟਰ ਵਿਚ ਲਗਾਇਆ ਨਹੀਂ ਜਾ ਸਕਦਾ ਅਤੇ ਨਾ ਹੀ ਸਰਕਾਰ ਦੀ ਤਜਵੀਜ਼ ਇਸ ਤਰ੍ਹਾਂ ਦੀ ਹੈ। ਸਰਕਾਰ ਨੂੰ ਤਾਂ ਬੇਸਿਕ ਇਨਡਸਟਰੀ ਲਗਾਣ ਵਲ ਜਾਣਾ ਚਾਹੀਦਾ ਹੈ।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ) : ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਜਿਥੇ ਬਨਾਸਪਤੀ ਦੀ ਪਿਛਲੇ 5 ਸਾਲਾਂ ਤੋਂ ਸਿਧੀ ਲੁਟ ਅਤੇ ਐਕਸਪਲਾਇਟੇਸ਼ਨ ਹੋ ਰਹੀ ਹੈ, ਕੀ ਸਰਕਾਰ ਇਕ ਐਸੀ ਚੀਜ਼ ਨੂੰ, ਜਿਹੜੀ ਕਿ ਪਬਲਿਕ ਲਈ ਜ਼ਰੂਰੀ ਹੈ ਅਤੇ ਰਹਿਣ ਸਹਿਣ ਦਾ ਬੜਾ ਅਹਿਮ ਹਿੱਸਾ ਬਣ ਚੁੱਕੀ ਹੈ, ਪਬਲਿਕ ਸੈਕਟਰ ਵਿਚ ਲਿਆਉਣਾ ਮੁਨਾਸਿਬ ਨਹੀਂ ਸਮਝਦੀ ? ਗੌਰਮੈਂਟ ਕਿਉਂ ਇਸ ਅਹਿਮ ਮਾਮਲੇ ਵਿਚ ਐਂਟਰ ਹੋਣਾ ਮੁਨਾਸਿਬ ਨਹੀਂ ਸਮਝਦੀ ?

(ਕੋਈ ਜਵਾਬ ਨਹੀਂ ਦਿੱਤਾ ਗਿਆ)

**ਸ੍ਰੀ ਡਿਪਟੀ ਸਪੀਕਰ** : ਉਨ੍ਹਾਂ ਨੇ ਆਪਣੀ ਪੁਜ਼ੀਸ਼ਨ ਕਲੀਅਰ ਕਰ ਦਿੱਤੀ ਹੈ।
**(The Minister has cleared his position).**

**ਕਾਮਰੇਡ ਸੱਤ ਪਾਲ ਡਾਂਗ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਥੇ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਹ ਇਨਡਸਟਰੀ ਡੀਲਾਈਸੈਂਸਡ ਹੋ ਗਈ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿਸੇ ਪ੍ਰਾਈਵੇਟ ਪਾਰਟੀ ਨੂੰ ਜਿਹੜੀ ਕਿ ਇਕ ਨਵਾਂ ਯੂਨਿਟ ਬਣਾਉਣ ਲਈ ਲਾਈਸੈਂਸ ਲੈਂਦੀ ਹੈ, ਗੌਰਮਿੰਟ ਕੋਈ ਲਾਈਸੈਂਸ ਦਿੰਦੀ ਹੈ ? ਕੀ ਉਨ੍ਹਾਂ ਨੂੰ ਕੋਈ ਅੱਡ ਪ੍ਰਮਿਸ ਦਿੱਤਾ ਜਾਂਦਾ ਹੈ ?

**ਮੰਤਰੀ :** ਕੋਈ ਵੀ ਸ਼ਖਸ ਜਦੋਂ ਵੀ ਕੋਈ ਯੂਨਿਟ ਲਗਾਂਦਾ ਹੈ, ਉਸ ਦੇ ਲਈ ਬਕਾਇਦਾ ਰੂਲਜ਼ ਬਣੇ ਹੋਏ ਹਨ, ਉਸ ਦੇ ਮੁਤਾਬਿਕ ਜੋ ਵੀ ਸਹੂਲਤਾਂ ਮਿਲ ਸਕਦੀਆਂ ਹਨ ਉਹ ਦਿੱਤੀਆਂ ਜਾਂਦੀਆਂ ਹਨ ।

**ਕਾਮਰੇਡ ਸੱਤ ਪਾਲ ਡਾਂਗ :** ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਿਸੇ ਬਨਾਸਪਤੀ ਘੀ ਦੇ ਯੂਨਿਟ ਬਾਰੇ ਇਨ੍ਹਾਂ ਦੇ ਦੱਸੇ ਅਨੁਸਾਰ ਰੂਲਜ਼ ਦੇ ਮੁਤਾਬਿਕ ਕੀ ਕਦੇ ਕੋਈ ਫੈਸਲਾ ਹੋਇਆ ?

**ਮੰਤਰੀ :** ਕਿਸੇ ਨਾਲ ਵੀ ਕੋਈ ਐਸੀ ਗੱਲ ਬਾਤ ਨਹੀਂ ਹੋਈ। ਮੈਂ ਉਨ੍ਹਾਂ ਦੀ ਵਾਕਫੀਅਤ ਲਈ ਇਹੋ ਗੱਲ ਦਸਣਾ ਚਾਹੁੰਦਾ ਹਾਂ ਕਿ ਇੰਡਸਟਰੀ ਲਾਉਣ ਦੇ ਮੁਤਾਬਿਕ ਗੌਰਮਿੰਟ ਨੇ ਵੱਖੋ ਵੱਖ ਰਿਆਇਤਾਂ ਦਿੱਤੀਆਂ ਹੋਈਆਂ ਹਨ ਜਿਹੜੀਆਂ ਕਿ ਸਰਕਾਰ ਵੱਲੋਂ ਹਰ ਇੰਡਸਟਰੀਲਿਸਟ ਨੂੰ ਦਿੱਤੀਆਂ ਜਾਂਦੀਆਂ ਹਨ ।

**ਕਾਮਰੇਡ ਸੱਤ ਪਾਲ ਡਾਂਗ :** ਠੀਕ ਹੈ ਰੂਲਜ਼ ਦੇ ਮੁਤਾਬਿਕ ਜੋ ਦਿਤਾ ਜਾ ਸਕਦਾ ਹੈ, ਦਿੱਤਾ ਜਾਂਦਾ ਹੈ। ਪਰ ਮੇਰਾ ਇਕ ਡੈਫੀਨਿਟ ਕੁਐਸਚਨ ਇਹ ਹੈ ਕਿ ਜਿਹੜੀ ਵੀ ਬਨਾਸਪਤੀ ਘੀ ਲਈ ਫੈਕਟਰੀ ਲਗੀ ਕੀ ਉਸ ਨੂੰ ਕੋਈ ਰਿਆਇਤ ਦਿੱਤੀ ਗਈ ? ਤੁਹਾਡਾ ਜਵਾਬ ਮੇਰੇ ਸਵਾਲ ਦਾ ਜਵਾਬ ਨਹੀਂ ਮੇਰਾ ਤਾਂ ਇਕ ਡੈਫੀਨੈਟ ਕੁਐਸਚਨ ਹੈ।

**ਸ੍ਰੀ ਡਿਪਟੀ ਸਪੀਕਰ :** ਜੇਕਰ ਇਸ ਸਵਾਲ ਦੇ ਜਵਾਬ ਵਿਚ ਮਨਿਸਟਰ ਸਾਹਿਬ ਨੂੰ ਹੋਰ ਟਾਈਮ ਲਗਦਾ ਹੋਵੇ, ਤਾਂ ਉਹ ਮਹਿਕਮੇ ਤੋਂ ਪਤਾ ਕਰਨ ਉਪਰੰਤ ਇਸ ਬਾਰੇ ਜਵਾਬ ਦੇ ਸਕਦੇ ਹਨ । (The Minister, if necessary, can give a reply to this particular question after taking information from the Department.)

**ਕੈਪਟਨ ਰਤਨ ਸਿੰਘ :** ਮੇਰਾ ਪੁਆਇੰਟ ਆਫ ਆਰਡਰ ਇਹੋ ਹੈ ਸਵਾਲ ਨੰ: 675 ਦੇ ਪਾਰਟ ਡੀ ਵਿਚ ਇਕ ਡੈਫੀਨਿਟ ਕੁਐਸਚਨ ਦਰਜ ਹੈ, ਇਸ ਦਾ ਜਵਾਬ ਸਰਕਾਰ ਵੱਲੋਂ ਆਉਣਾ ਚਾਹੀਦਾ ਹੈ। ਇਸ ਵਿਚ ਲਿਖਿਆ ਹੈ ਕਿ :

The detail of concession, if any, granted and/or promised by the Government to the said parties.

**ਸ੍ਰੀ ਡਿਪਟੀ ਸਪੀਕਰ :** ਕੈਪਟਨ ਸਾਹਿਬ, ਮੈਂ ਖੁਦ ਮਨਿਸਟਰ ਸਾਹਿਬ ਅਗੇ ਇਹੋ ਅਰਜ਼ ਕੀਤੀ ਹੈ ਕਿ ਜੇਕਰ ਇਸ ਵੇਲੇ ਉਨ੍ਹਾਂ ਕੋਲ ਇਨਫਰਮੇਸ਼ਨ ਨਹੀਂ ਤਾਂ ਉਹ ਪੁੱਛ ਕੇ ਹਾਊਸ ਨੂੰ ਦੇ ਸਕਦੇ ਹਨ।

(I have already said the same thing to the hon. Minister that if he has not got the information, he can inform the House after consulting the Department.)

**ਮੰਤਰੀ** : ਮੈਂ, ਡਿਪਟੀ ਸਪੀਕਰ ਸਾਹਿਬ, ਪਹਿਲਾਂ ਹੀ ਇਸ ਦੇ ਜਵਾਬ ਵਿਚ ਕਹਿ ਚੁਕਾ ਹਾਂ। ਫੈਸਿਲਿਟੀਜ਼ ਦੇਣ ਦਾ ਤਾਂ ਇਕ ਵੱਖਰਾ ਸਵਾਲ ਬਣਦਾ ਹੈ ਉਹ ਨਵਾਂ ਸਵਾਲ ਦੇ ਸਕਦੇ ਹਨ, ਜਿਸ ਦਾ ਜਵਾਬ ਦੇ ਦਿੱਤਾ ਜਾਵੇਗਾ।

**चौधरी बलबीर सिंह** : व्यवस्था का प्रश्न। डिप्टी स्पीकर साहिब, मैं आप से अर्ज करूंगा कि आप मनिसटर साहिब को हदायत दें कि वह पार्ट (डी) का जवाब दें। उन्होंने यहां पर गलत जवाब दिया है। मेरी आप से दरखास्त है कि आप उनको कल या परसों तक जवाब देने की हदायत कर दें, इस तरह वह इनफरमेशन कुलैकट करने भेज सकते हैं।

**श्री उपाध्यक्ष** : मैं अभी बात कर रहा था कि आनरेबल मैंबर प्वांयट आफ आर्डर पर खड़े हो गये। उनको सवाल के इस हिस्से का जवाब मिलना चाहिये। Hon'ble Member rose on a point of order when I had not yet finsihed my point. The reply to this part of the question, the details of the concession granted by the Govt should be given )

**ਮੰਤਰੀ** : ਮੈਂ ਜਵਾਬ ਵਿਚ ਪਹਿਲਾਂ ਹੀ ਦਸ ਚੁਕਾ ਹਾਂ ਕਿ ਪਾਰਟ ਬੀ ਤੋਂ ਡੀ, ਤੱਕ ਦਾ ਮੇਰਾ ਇਹੋ ਜਵਾਬ ਹੈ ਕਿ ਇੰਡਸਟਰੀ ਡੀ-ਲਾਈਸੈਂਸ ਕੀਤੀ ਗਈ ਹੈ। ਇਸ ਕਰਕੇ ਹਰ ਇਕ ਆਦਮੀ ਜਿਹੜਾ ਵੀ ਇੰਡਸਟਰੀ ਲਾਉਂਦਾ ਹੈ ਉਸਨੂੰ ਜੋ ਵੀ ਸਰਕਾਰ ਵਲੋਂ ਕਨਸੈਸ਼ਨ ਦਿੱਤਾ ਜਾਂਦਾ ਹੈ ਉਸ ਦੀ ਡੀਟੇਲ ਬਣੀ ਹੋਈ ਹੈ। ਇਹ ਜਿਸ ਤਰ੍ਹਾਂ ਦੀ ਇੰਡਸਟਰੀ ਲਈ ਡੀਟੇਲ ਜਾਨਣਾ ਚਾਹੁੰਦੇ ਹਨ ਉਸ ਬਾਰੇ ਸਵਾਲ ਦੇਣ ਮੈਂ ਜਵਾਬ ਦੇ ਦੇਵਾਂਗਾ।

**चौधरी बलबीर सिंह** : आप ने उन को जवाब देने की हदायत की थी, डिप्टी स्पीकर साहिब, मगर वह गलत जवाब दे रहे हैं।

**ਸ੍ਰੀ ਡਿਪਟੀ ਸਪੀਕਰ** : ਮੈਂ ਸੈਟਿਸਫਾਈ ਹੋ ਗਿਆ ਹਾਂ, ਇਸ ਲਈ ਹਦਾਇਤ ਦੇਣ ਦਾ ਸਵਾਲ ਪੈਦਾ ਨਹੀਂ ਹੁੰਦਾ।

(There is no question of directing the Minister as I am fully satisfied with his reply.)

**चौधरी बलबीर सिंह** : आप को उन्होंने गलत इन्फरमेशन दी है। मेरा प्वांयट आफ आर्डर यह है कि एक डैफिनिट क्वैस्चन के बारे में यहां पर जवाब आना चाहिये था मगर अभी तक टालने की ही कोशिश की गई है। सरकार ने किसी की दरखास्त पर अगर कुछ देने का प्रामिस किया है तो उस की डिटेल होनी चाहिये।

**Mr. Deputy Speaker.** : The point of order is ruled out. Next question please.

STARRED QUESTION NO. 659*

(ਇਸ ਸਮੇਂ ਸਿੰਜਾਈ ਤੇ ਬਿਜਲੀ ਮੰਤਰੀ ਨੇ ਸਵਾਲ ਨੰ: *659, ਜਿਸ ਬਾਰੇ ਹੋਰ ਸਮਾਂ ਮੰਗਿਆ ਗਿਆ ਸੀ, ਨੂੰ ਛੱਡਕੇ ਸਵਾਲ ਨੰ: *661 ਦਾ ਜਵਾਬ ਪੜ੍ਹਨਾ ਸ਼ੁਰੂ ਕਰ ਦਿੱਤਾ ਜਦਕਿ *659 ਪੇਸ਼ ਕੀਤਾ ਗਿਆ ਸੀ।)

---

***Starred Question No. 659 was again included in the list of starred questions dated 3-11-69, but it was not put.**

**चौधरी बलबीर सिंह :** आप अगर कह देते कि ऐक्सटैनशन ऐप्लाईड फार तो मन्त्री इस तरह अगला सवाल न पढ़ते ।

**ਸ੍ਰੀ ਡਿਪਟੀ ਸਪੀਕਰ :** ਇਹ ਮੇਰੀ ਗਲਤੀ ਹੈ ਮੈਂ ਮੰਨਦਾ ਹਾਂ, ਇਸ ਸਵਾਲ ਬਾਰੇ ਮੈਨੂੰ ਐਕਸਟੈਨਸ਼ਨ ਐਪਲਾਈਡ ਫਾਰ, ਕਹਿਣਾ ਚਾਹੀਦਾ ਸੀ, ਜੋ ਕਿਹਾ ਨਹੀਂ ਜਾ ਸਕਿਆ।

(I am sorry; instead of calling the next question, I should have announced that extension had been applied for in respect thereof).

---

**Imposition of Owner's Rate Tax And Betterment Levy**

*661. **Sardar Kirpal Singh**: Will the Minister for Irrigation and Power be pleased to state :—

(a) whether it is a fact that the Owner's Rate has been imposed only on those areas which were either 'Barani' or 'Chahi' prior to the impostion of this tax and the canal water was not being supplied to them ;

(b) whether it is also a fact that the Betterment Levy has been levied on those areas only which were 'Barani' or 'Chahi' prior to 1953 ;

(c) if the reply to parts (a) and (b) above, be in the affirmative, the basic difference between both these taxes ;

(d) whether the realization of Betterment Levy has been suspended; if so, the reasons therefor;

(e) the reasons for which the realization of Owner's Rate has not been suspended ;

(f) whether it is a fact that the Betterment Levy has been imposed on such areas also where Owners Rate has been imposed; if so, the amount realized on this account so far in each district;

(g) the reasons for the double recovery and the rules under which both these taxes have been imposed ?

**ਸਰਦਾਰ ਸੋਹਣ ਸਿੰਘ ਬਾਸੀ :**

(ਏ) ਹਾਂ ।

(ਬੀ) ਨਹੀਂ। ਬੈਟਰਮੈਂਟ ਲੇਵੀ ਪੰਜਾਬ ਬੈਟਰਮੈਂਟ ਚਾਰਜਿਜ਼ ਤੇ ਏਕਰੇਜ ਰੇਟਸ ਐਕਟ, 1952 ਦੇ ਤਹਿਤ ਹੇਠ ਲਿਖੀਆਂ ਹਾਲਤਾਂ ਵਿਚ ਲਗਾਈ ਜਾਂਦੀ ਹੈ ।

(1) ਜਿੱਥੇ 15 ਅਗਸਤ, 1947 ਤੋਂ ਬਾਅਦ ਹੇਠ ਲਿਖੇ ਇਕ ਜਾਂ ਵੱਧ ਮੰਤਵਾਂ ਲਈ ਕੋਈ ਸਕੀਮ ਚਾਲੂ ਹੋਈ ਹੋਵੇ ;

(2) ਕਿਸੀ ਚਾਲੂ ਜਾਂ ਭਵਿੱਖ ਵਿਚ ਬਨਣ ਵਾਲੀ ਨਹਿਰ ਤੋਂ ਭੂਮੀ ਦੀ ਸਿੰਚਾਈ;

(3) ਕਿਸੀ ਚਾਲੂ ਨਹਿਰ ਦੀ ਮਨਜ਼ੂਰ-ਸ਼ੁਦਾ ਸਿੰਜਤ ਬੌਂਡਰੀ ਵਿਚਲੀ ਭੂਮੀ ਦੀ ਸਿੰਚਾਈ ਵਿਚ ਵਿਸਥਾਰ ;

[ਸਿੰਜਾਈ ਤੇ ਬਿਜਲੀ ਮੰਤਰੀ]

(4) ਪਹਿਲਾਂ ਸਿੰਜੀ ਜਾ ਰਹੀ ਭੂਮੀ ਦੀ ਸਿੰਜਾਈ ਦੀ ਸਪਲਾਈ ਜਾਂ ਕੈਪੈਸਿਟੀ ਫੈਕਟਰ ਜਾਂ ਵਾਟਰ ਅਲਾਉਂਸ ਵਿਚ ਵਾਧਾ।

(5) ਡਰੇਨੇਜ ਜਾਂ ਰੀਜਰਵਾਇਰ, ਡੈਮ ਜਾਂ ਇੰਬੈਂਕਮੈਂਟ ਜਿਹੜਾ ਕਿ ਸਰਕਾਰ ਵੱਲੋਂ ਬਣਾਇਆ ਗਿਆ ਹੋਵੇ, ਵੇਖ ਭਾਲ ਕੀਤੀ ਜਾਂਦੀ ਹੋਵੇ ਜਾਂ ਸਰਕਾਰ ਵੱਲੋਂ ਕੰਟਰੋਲ ਕੀਤਾ ਜਾਂਦਾ ਹੋਵੇ, ਵਿਚ ਪਾਣੀ ਜਮ੍ਹਾਂ ਜਾਂ ਸਪਲਾਈ ਕਰਨ ਵਿਰੁੱਧ, ਵਿਚ ਸੁਧਾਰ ਲਈ ਪ੍ਰਬੰਧ।

(ਸੀ) ਮੂਲ ਅੰਤਰ ਇਹ ਹੈ ਕਿ ਓਨਰਜ਼ ਰੇਟ ਨਾਰਦਰਨ ਇੰਡੀਆ ਕੈਨਾਲ ਅਤੇ ਡਰੇਨੇਜ ਐਕਟ 8 ਆਫ 1873 ਦੀ ਸੈਕਸ਼ਨ 37 ਅਧੀਨ ਨਹਿਰ ਰਾਹੀਂ ਸਿੰਜੀ ਗਈ ਭੂਮੀ ਦੇ ਮਾਲਕਾਂ ਤੇ ਉਨ੍ਹਾਂ ਨੂੰ ਸਿੰਜਾਈ ਦੇ ਫਲਰੂਪ ਹੋਏ ਫਾਇਦੇ ਕਰਕੇ ਲਗਾਇਆ ਜਾਂਦਾ ਹੈ। ਬੈਟਰਮੈਂਟ ਲੈਵੀ ਸਕੀਮ ਤੇ ਹੋਏ ਕੁਲ ਖਰਚ ਅਤੇ ਇਸ ਦੇ ਅਜਿਹੇ ਭਾਗ ਤੇ ਜੋ ਇਸ ਨੂੰ ਪਰੋਡਕਟਿਵ ਬਣਾ ਸਕੇ, ਵਿਚਲੇ ਖੱਪੇ ਨੂੰ ਪੂਰਾ ਕਰਨ ਲਈ ਲਾਈ ਜਾਂਦੀ ਹੈ। ਇਸ ਤਰ੍ਹਾਂ ਬੈਟਰਮੈਂਟ ਲੈਵੀ ਕੇਵਲ ਸੀਮਤ ਸਮੇਂ ਲਈ, ਭਾਵ ਜਦ ਤੱਕ ਇਹ ਖੱਪਾ ਪੂਰਾ ਨਹੀਂ ਹੋ ਜਾਂਦਾ, ਲਾਈ ਜਾਂਦੀ ਹੈ।

(ਡੀ) ਬੈਟਰਮੈਂਟ ਲੈਵੀ ਦੀ ਉਗਰਾਹੀ ਪੰਜਾਬ ਸਰਕਾਰ ਦੇ ਨੋਟੀਫਿਕੇਸ਼ਨ ਨੰ: 8964 ਸਿੰ: ਬਿ: (2) 67/17547, ਮਿਤੀ 31 ਜੁਲਾਈ, 1967 ਦੁਆਰਾ ਜ਼ਿਮੀਦਾਰਾਂ ਨੂੰ ਰਿਲੀਫ ਦੇਣ ਲਈ ਮੁਅੱਤਲ ਕਰ ਦਿਤੀ ਗਈ ਹੈ।

(ਏ) ਓਨਰਜ਼ ਰੇਟ ਤੇ ਬੈਟਰਮੈਂਟ ਲੈਵੀ ਦੋ ਵੱਖ ਵੱਖ ਚਾਰਜ ਹਨ ਅਤੇ ਇਨ੍ਹਾਂ ਦਾ ਇਕ ਦੂਜੇ ਨਾਲ ਕੋਈ ਸਬੰਧ ਨਹੀਂ।

(ਐਫ) ਹਾਂ। ਉਗਰਾਹੀ ਸਬੰਧੀ ਸੂਚਨਾ ਇਸ ਵਿਭਾਗ ਪਾਸ ਨਹੀਂ ਹੈ ਕਿਉਂਕਿ ਉਗ-ਰਾਹੀ ਦਾ ਕੰਮ ਵਿੱਤ ਕਮਿਸ਼ਨਰ (ਰੈਵੀਨਿਊ) ਦੇ ਰਾਹੀਂ ਸਿਵਲ ਅਧਿਕਾਰੀ ਕਰਦੇ ਹਨ। ਇਹ ਸੂਚਨਾ ਉਨ੍ਹਾਂ ਪਾਸੋਂ ਲਈ ਜਾਵੇ।

(ਜੀ) ਓਨਰਜ਼ ਰੇਟ ਤੇ ਬੈਟਰਮੈਂਟ ਲੈਵੀ ਦੋ ਵੱਖਰੇ ਵੱਖਰੇ ਚਾਰਜ ਹਨ ਜਿਹੜੇ ਕਿ ਕ੍ਰਮਵਾਰ ਨਾਰਦਰਨ ਇੰਡੀਆ ਕੈਨਾਲ ਅਤੇ ਡਰੇਨੇਜ ਐਕਟ 8 ਆਫ਼ 1873 ਦੀ ਧਾਰਾ 37–39 ਅਤੇ ਰੂਲ 30–ਏ ਅਤੇ ਪੰਜਾਬ ਬੈਟਰਮੈਂਟ ਚਾਰਜਿਜ਼ ਤੇ ਏਕਰੇਜ ਰੇਟਸ ਐਕਟ, 1952 ਦੇ ਅਧੀਨ ਲਗਾਏ ਜਾਂਦੇ ਹਨ।

**ਸਰਦਾਰ ਕਿਰਪਾਲ ਸਿੰਘ:** ਕੀ ਮਨਿਸਟਰ ਸਾਹਿਬ ਦਸਣਗੇ ਕਿ ਭਾਵੇਂ ਇਹ ਠੀਕ ਹੈ ਕਿ ਇਹ ਦੋਨੋ ਟੈਕਸ ਵਖਰੇ ਵਖਰੇ ਹਨ ਪਰ ਇਕੋ ਜਿਹੇ ਹਨ, ਅਤੇ ਉਸ ਜ਼ਮੀਨ ਤੇ ਲਗਦੇ ਹਨ ਜਿਸ ਨੂੰ ਕਿ ਬੇਟਰਮੈਂਟ ਮੁਹਈਆ ਕੀਤੀ ਗਈ ਹੋਵੇ ਤਾਂ ਕੀ ਸਰਕਾਰ ਜਾਂ ਮਨਿਸਟਰ ਸਾਹਿਬ ਇਹ ਮਹਿਸੂਸ ਕਰਦੇ ਹਨ ਕਿ ਇਨ੍ਹਾਂ ਦੋਨਾਂ ਵਿਚੋਂ ਇਕ ਟੈਕਸ ਨੂੰ ਖਤਮ ਕਰ ਦੇਣਾ ਚਾਹੀਦਾ ਹੈ ਜਾਂ ਕੀ ਸਰਕਾਰ ਇਨ੍ਹਾਂ ਦੋਨਾਂ ਨੂੰ ਅਮਲਗਾਮੇਟ ਕਰਕੇ ਇਨ੍ਹਾਂ ਦੀ ਰੇਸ਼ੋ ਘਟਾਉਣ ਦਾ ਯਤਨ ਕਰ ਰਹੀ ਹੈ।

**ਮੁੱਖ ਮੰਤਰੀ:** ਇਨ੍ਹਾਂ ਵਿਚੋਂ ਬੈਟਰਮੈਂਟ ਲੈਵੀ ਤਾਂ ਪਹਿਲਾਂ ਹੀ ਖਤਮ ਕਰ ਦਿੱਤਾ ਗਿਆ ਹੈ। ਇਸ ਲਈ ਇਹ ਸਵਾਲ ਹੀ ਪੈਦਾ ਨਹੀਂ ਹੁੰਦਾ।

**Construction of A Bridge Over the Canal Flowing From Garh Shanker to Adampur**

*694. **Vaid Kartar Singh** : Will the Minister for Irrigation and Power be pleased to state :—

(a) whether he is aware of the fact that the Harijans of village Akalgarh tehsil Garh Shanker, district Hoshiarpur had been making a demand since 1951 for the construction of a bridge over the canal flowing from Garh Shanker to Adampur as cremation grounds and "Hadda Rori" of their village are situated on the other side of the canal ;

(b) whether it has also come to his notice that the said bridge has not been constructed at the scheduled place but has been constructed at some other place ;

(c) whether it is also a fact that in March, 1969, when the said bridge was under construction the irrigation and Power Minister issued a stay order for withholding the construction of the said bridge ; if so, whether the said order was implemented; if not, the reason therefor together with the name of the person, if any, found responsible therefor and the action taken by the Government against him; if no action was taken the reasons therefor ?

**ਸਰਦਾਰ ਸੋਹਣ ਸਿੰਘ ਬਾਸੀ** :

(ੳ) ਨਹੀਂ, ਜੀ।

(ਅ) ਪੁੱਲ ਪਰਵਨਿਤ ਥਾਂ ਤੇ ਬਣਾਇਆ ਗਿਆ ਹੈ।

(ੲ) ਹਾਂ ਜੀ, ਜਲੰਧਰ ਬਰਾਂਚ ਦੀ ਬੁਰਜੀ ਨੰ: 88000 ਤੇ ਪੁਲ ਬਣਾਉਣ ਦੇ ਕੰਮ ਆਰਜ਼ੀ ਤੌਰ ਤੇ ਰੋਕਣ ਦਾ ਹੁਕਮ ਮਾਰਚ, 69 ਦੇ ਅਖੀਰ ਵਿਚ ਦਿੱਤਾ ਗਿਆ ਸੀ। ਪਰ ਇਹ ਕੰਮ ਬੰਦ ਨਹੀਂ ਕੀਤਾ ਗਿਆ ਕਿਉਂਕਿ ਇਹ ਪਤਾ ਲਗਿਆ ਹੈ ਕਿ ਇਹ ਪੁਲ ਪ੍ਰਵਾਨਿਤ ਥਾਂ ਤੇ ਹੀ ਬਣਾਇਆ ਜਾ ਰਿਹਾ ਹੈ ਅਤੇ ਪੁਲ ਦਾ ਕੰਮ ਕਾਫ਼ੀ ਹੋ ਚੁਕਿਆ ਸੀ।

**ਵੈਦ ਕਰਤਾਰ ਸਿੰਘ** : ਕੀ ਮਨਿਸਟਰ ਸਾਹਿਬ ਦਸਣਗੇ ਕਿ ਕੀ ਉਨ੍ਹਾਂ ਨੂੰ ਪਤਾ ਹੈ ਕਿ ਜਦੋਂ ਪੁਲ ਦੀ ਉਸਾਰੀ ਰੋਕਣ ਲਈ ਉਨ੍ਹਾਂ ਤੋਂ ਸਟੇਅ ਆਰਡਰ ਲਿਆ ਗਿਆ ਤਾਂ ਪੁਲ ਦੀਆਂ ਦੀਵਾਰਾਂ ਬਣ ਚੁਕੀਆਂ ਸਨ, ਅਤੇ ਇਲਾਕੇ ਦੇ ਲੋਕਾਂ ਵਲੋਂ ਉਸ ਦੇ ਖਿਲਾਫ ਵਿਰੋਧ ਪਰਗਟ ਕੀਤਾ ਜਾ ਰਿਹਾ ਸੀ ਤਾਂ ਫਿਰ ਪੁਲ ਨੂੰ ਕਿਉਂ ਉਥੇ ਹੀ ਬਣਾਉਣ ਦਾ ਹੁਕਮ ਦਿੱਤਾ ਗਿਆ ?

**ਮੰਤਰੀ** : ਇਹ ਠੀਕ ਹੈ ਕਿ ਸਟੇਅ ਆਰਡਰ ਦੇਣ ਵਕਤ ਤਕ ਦੀਵਾਰਾਂ ਬਣ ਚੁਕੀਆਂ ਸਨ ਅਤੇ ਉਸ ਵੇਲੇ ਇਹ ਵੇਖਿਆ ਗਿਆ ਸੀ ਬਣਾਉਣ ਨਾਲੋਂ ਡੀਮੋਲੀਸ਼ਨ ਤੇ ਖਰਚ ਜ਼ਿਆਦਾ ਆਵੇਗਾ, ਤਾਂ ਇਹ ਪੁਲ ਕੰਪਲੀਟ ਕਰਨ ਦਾ ਹੁਕਮ ਦਿਤਾ ਗਿਆ ਸੀ। ਨਾਲੇ ਲੋਕਾਂ ਦੀ ਮਰਜ਼ੀ ਇਹੀ ਸੀ।

**ਵੈਦ ਕਰਤਾਰ ਸਿੰਘ**: ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੀ ਇਹ ਰਿਪੋਰਟ 100% ਗਲਤ ਹੈ ਕਿ ਲੋਕ ਚਾਹੁੰਦੇ ਸਨ ਕਿ ਪੁਲ ਬਣਾਇਆ ਜਾਵੇ। ਉਥੋਂ ਦੇ ਹਰੀਜਨਾਂ ਨੇ 1951 ਤੋਂ ਅਰਜ਼ੀਆਂ ਦੇਣੀਆਂ ਸ਼ੁਰੂ ਕੀਤੀਆਂ ਹੋਈਆਂ ਹਨ, ਲਗਭਗ 272 ਅਰਜ਼ੀਆਂ ਆ ਚੁਕੀਆਂ ਹਨ ਕਿ ਉਸ ਥਾਂ ਤੇ ਪੁਲ ਨਾ ਬਣਾਇਆ ਜਾਵੇ। ਕੀ ਮਨਿਸਟਰ ਸਾਹਿਬ ਉਨ੍ਹਾਂ ਅਫਸਰਾਂ ਦੇ ਵਿਰੁੱਧ ਕੋਈ ਐਕਸ਼ਨ ਲੈਣ ਨੂੰ ਤਿਆਰ ਹਨ ਜਿਨ੍ਹਾਂ ਨੇ ਗਲਤ ਰਿਪੋਰਟਾਂ ਦਿੱਤੀਆਂ ਹਨ ?

**ਮੁੱਖ ਮੰਤਰੀ**: ਜੇ ਮੈਂਬਰ ਸਾਹਿਬ ਇਹ ਸਮਝਦੇ ਹਨ ਕਿ ਅਫਸਰ ਨੇ ਗਲਤ ਇਤਲਾਹ ਦਿੱਤੀ ਹੈ ਤਾਂ ਅਸੀਂ ਇਨਕੁਆਇਰੀ ਕਰਵਾ ਲਵਾਂਗੇ।

**ਮੰਤਰੀ**: ਡਿਪਟੀ ਸਪੀਕਰ ਸਾਹਿਬ, ਇਹ ਜੋ ਮੈਂਬਰ ਸਾਹਿਬ ਕਹਿ ਰਹੇ ਹਨ ਕਿ 1951 ਤੋਂ ਅਰਜ਼ੀਆਂ ਆ ਰਹੀਆਂ ਹਨ ਕਿ ਇਸ ਥਾਂ ਤੇ ਪੁਲ ਨਾ ਬਣਾਇਆ ਜਾਵੇ ਇਹ ਠੀਕ ਨਹੀਂ ਹੈ ਕਿਉਂਕਿ ਇਹ ਤਾਂ ਨਹਿਰ ਹੀ 1955 ਵਿਚ ਬਣੀ ਹੈ, ਇਸ ਲਈ 1951 ਵਿਚ ਅਰਜ਼ੀਆਂ ਦੇਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। (ਹਾਸਾ) (ਸ਼ੋਰ)

**ਵੈਦ ਕਰਤਾਰ ਸਿੰਘ**: ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ ਜੋ ਕੁਝ ਕਹਿ ਰਹੇ ਹਨ ਇਹ ਗਲਤ ਹੈ।

**ਸ੍ਰੀ ਡਿਪਟੀ ਸਪੀਕਰ**: ਮਿਹਰਬਾਨੀ ਕਰਕੇ ਬੈਠ ਜਾਓ:
**(Please resume your seat).**

**ਵੈਦ ਕਰਤਾਰ ਸਿੰਘ**: ਡਿਪਟੀ ਸਪੀਕਰ ਸਾਹਿਬ, ਉਹ ਮੇਰੇ ਹਲਕੇ ਨਾਲ ਲਗਦਾ ਹੈ। ਉਸ ਬਾਰੇ ਸਾਨੂੰ ਜ਼ਿਆਦਾ ਪਤਾ ਹੈ, ਮਨਿਸਟਰ ਸਾਹਿਬ ਨੂੰ ਇਤਨਾ ਪਤਾ ਨਹੀਂ ਹੋ ਸਕਦਾ। (ਸ਼ੋਰ) ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਨ੍ਹਾਂ ਅਫਸਰਾਂ ਨੇ ਗਲਤ ਰਿਪੋਰਟਾਂ ਦਿੱਤੀਆਂ ਹਨ ਉਨ੍ਹਾਂ ਦੇ ਖਿਲਾਫ਼ ਐਕਸ਼ਨ ਲਿਆ ਜਾਵੇ। ਉਥੇ ਦੇ ਲੋਕਾਂ ਨੇ 1951 ਤੋਂ ਹੀ ਅਰਜ਼ੀਆਂ ਦੇਣੀਆਂ ਸ਼ੁਰੂ ਕੀਤੀਆਂ ਹੋਈਆਂ ਹਨ ਕਿ ਇਸ ਥਾਂ ਤੇ ਪੁਲ ਨਾ ਬਣੇ। ਪਰ ਅਫ਼ਸਰ ਸ਼ਾਹੀ ਨੇ ਪਰਵਾਹ ਨਹੀਂ ਕੀਤੀ। (ਸ਼ੋਰ)

**ਸ੍ਰੀ ਡਿਪਟੀ ਸਪੀਕਰ**: ਵੈਦ ਜੀ ਤੁਸੀਂ ਬੈਠ ਜਾਓ।

**(Vaid ji please resume your seat.)**

**ਵੈਦ ਕਰਤਾਰ ਸਿੰਘ**: ** ** (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ**: ਵੈਦ ਕਰਤਾਰ ਸਿੰਘ ਨੇ ਜੋ ਕੁਝ ਵੀ ਆਖਿਆ ਹੈ ਇਹ ਮੇਰੀ ਇਜਾਜ਼ਤ ਤੋਂ ਬਿਨਾਂ ਆਖਿਆ ਹੈ। ਇਸ ਲਈ ਇਹ ਪ੍ਰੋਸੀਡਿੰਗਜ਼ ਦਾ ਹਿੱਸਾ ਨਹੀਂ ਬਣੇਗਾ।
(Whatever has been said by Vaid Kartar Singh without the permission of the Chair will not form part of the proceedings.)

**ਕੈਪਟਨ ਰਤਨ ਸਿੰਘ**: ਕੀ ਮਨਿਸਟਰ ਸਾਹਿਬ ਦਸਣਗੇ ਕਿ ਜਿਵੇਂ ਕਿ ਵੈਦ ਜੀ ਦੇ ਸਵਾਲ ਦੇ ਪਾਰਟ ਏ ਵਿਚ ਲਿਖਿਆ ਹੈ ਕਿ ਉਸ ਇਲਾਕੇ ਦੇ ਲੋਕਾਂ ਦੀਆਂ ਤਕਲੀਫਾਂ ਨੂੰ ਮੱਦੇ ਨਜ਼ਰ ਰਖਦੇ ਹੋਏ ਜੇ ਵੱਡਾ ਨਹੀਂ ਤਾਂ ਇਕ ਹੋਰ ਛੋਟਾ ਪੁਲ ਬਣਾ ਦਿੱਤਾ ਜਾਵੇਗਾ ?

---

**Expunged as ordered by the Chair.

**ਮੁੱਖ ਮੰਤਰੀ** : ਹਾਂ ਇਸ ਬਾਰੇ ਕੋਸ਼ਿਸ਼ ਕਰਾਂਗੇ ਕਿ ਜੇ ਵੱਡਾ ਨਹੀਂ ਤਾਂ ਇਕ ਹੋਰ ਛੋਟਾ ਪੁਲ ਜ਼ਰੂਰ ਬਣਾ ਦਿੱਤਾ ਜਾਵੇ।

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਸਤਿਕਾਰਯੋਗ ਮੈਂਬਰ ਨੇ ਇਕ ਇਲਜ਼ਾਮ ਲਗਾਇਆ ਹੈ ਕਿ ਅਰਜ਼ੀਆਂ 1951 ਤੋਂ ਆ ਰਹੀਆਂ ਹਨ ਪਰ ਅਫ਼ਸਰਾਂ ਨੇ ਗ਼ਲਤ ਰਿਪੋਰਟਾਂ ਦਿੱਤੀਆਂ ਹਨ। ਕੀ ਮੰਤਰੀ ਸਾਹਿਬ ਦਸਣਗੇ ਕਿ ਉਹ ਇਸ ਮਾਮਲੇ ਦੀ ਇਨਕੁਆਇਰੀ ਕਰਵਾਉਣ ਲਈ ਤਿਆਰ ਹਨ ?

**ਮੁੱਖ ਮੰਤਰੀ** : ਇਹ ਤਾਂ ਅੱਗੇ ਹੀ ਕਹਿ ਦਿੱਤਾ ਹੈ ਇਸ ਗੱਲ ਦੀ ਇਨਕੁਆਇਰੀ ਕਰਵਾ ਲਈ ਜਾਵੇਗੀ।

(ਇਸ ਵੇਲੇ ਡਿਪਟੀ ਸਪੀਕਰ ਸਾਹਿਬ ਨੇ ਸਰਦਾਰ ਗੁਰਬੰਤਾ ਸਿੰਘ ਜੀ ਨੂੰ ਸਪਲੀਮੈਂਟਰੀ ਪੁੱਟ ਕਰਨ ਲਈ ਕਿਹਾ)

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ ਅਸੀਂ ਖੜ੍ਹੇ ਹਾਂ ਤੇ ਉਹ ਬੈਠੇ ਹਨ ਪਰ ਉਨ੍ਹਾਂ ਨੂੰ ਤੁਸੀਂ ਕਾਲ ਕਰ ਲਿਆ ਹੈ। (ਸ਼ੋਰ)

**ਸ੍ਰੀ ਡਿਪਟੀ ਸਪੀਕਰ** : ਇਹ ਵੇਖਣਾ ਮੇਰਾ ਕੰਮ ਹੈ ਕਿ ਕਿਸ ਨੂੰ ਕਾਲ ਕਰਨਾ ਹੈ।
(It is for me to call any hon. Member.)

**ਸਰਦਾਰ ਗੁਰਬੰਤਾ ਸਿੰਘ** : ਕੀ ਮੰਤਰੀ ਸਾਹਿਬ ਦਸਣਗੇ ਕਿ ਸਟੇਅ ਆਰਡਰ ਦੇਣ ਤੋਂ ਪਹਿਲਾਂ ਉਨ੍ਹਾਂ ਨੇ ਆਪਣੇ ਆਪ ਨੂੰ ਸੈਟਿਸਫਾਈ ਕਰ ਲਿਆ ਸੀ ਕਿ ਪੁਲ ਦਾ ਬਣਨਾ ਜ਼ਰੂਰੀ ਹੈ ਤੇ ਇਸ ਨੂੰ ਡੀਮੋਲਿਸ਼ ਨਹੀਂ ਕਰਨਾ ਚਾਹੀਦਾ ?

**ਮੁੱਖ ਮੰਤਰੀ** : ਇਸ ਦਾ ਜਵਾਬ ਆ ਗਿਆ ਹੈ। ਉਸ ਵਕਤ ਕੰਧਾਂ ਬਣ ਚੁਕੀਆਂ ਸਨ ਅਤੇ ਕੇਵਲ ਛੱਤ ਹੀ ਰਹਿੰਦੀ ਸੀ। ਇਸ ਲਈ ਇਹ ਵੇਖਿਆ ਗਿਆ ਕਿ ਇਸ ਨੂੰ ਡੀਮੋਲਿਸ਼ ਕਰਵਾਉਣ ਤੇ ਬਣਾਉਣ ਨਾਲੋਂ ਜ਼ਿਆਦਾ ਖਰਚ ਆਵੇਗਾ ਇਸ ਲਈ ਇਸ ਨੂੰ ਪੂਰਾ ਕਰਨ ਦੇ ਆਰਡਰ ਦਿਤੇ ਗਏ।

**ਵੈਦ ਕਰਤਾਰ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਕਿਸ ਰੂਲ ਦੇ ਤਹਿਤ ਪੁਆਇੰਟ ਆਫ਼ ਆਰਡਰ ਰੇਜ਼ ਕਰ ਰਹੇ ਹੋ ?

(Under which rule is hon. Member raising the point of order ?)

**ਵੈਦ ਕਰਤਾਰ ਸਿੰਘ** : ਜਨਾਬ ਇਨ੍ਹਾਂ ਦਾ ਜਵਾਬ ਠੀਕ ਨਹੀਂ ਹੈ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਮੈਂ ਆਪਣੇ ਆਪ ਨੂੰ ਸੈਟਿਸਫਾਈ ਕਰ ਲਿਆ ਹੈ ਕਿ ਜਵਾਬ ਠੀਕ ਹੈ, ਇਸ ਲਈ ਮੈਂ ਅਗਲੇ ਸਵਾਲ ਨੂੰ ਕਾਲ ਅਪਾਨ ਕਰਦਾ ਹਾਂ।

(I have satisfied myself that the answer is in order. So, I call for the next question.)

## Taccavi Loans Given in Ludhiana District.

*648. **Shri Sardari Lal Kapur**: Will the Minister for Revenue and Rehabilitation be pleased to state :—

(a) the amount of Taccavi loans, given by the Department for fertilizers, tractors etc. in Ludhiana district, which are still pending recovery ;

(b) the number of taccavi loans, above Rs. 5000/-, still outstanding;

(c) the number of taccavi loans of smaller amounts still outstanding;

(d) whether the Government propose to remit interest on the taccavi loans given in the villages of Bet areas of Ludhiana district where production from land is very low ?

**ਸਰਦਾਰ ਆਤਮਾ ਸਿੰਘ** : 30.9.69 ਦਾ ਵੇਰਵਾ ਨਿਮਨ ਲਿਖਤ ਹੈ--

| (ੳ) ਮੱਦ | ਵਸੂਲੀ ਯੋਗ ਬਕਾਇਆ ਰੁਪਏ |
|---|---|
| ਖਾਦ | 4,52,595 |
| ਟਰੈਕਟਰ | 1,17,194 |
| ਖਹ | 36,511 |
| ਟਯੂਬਵੈਲ | 61,941 |
| ਪੰਪਿੰਗ ਸੈਟਸ | 56,591 |
| ਆਈ.ਏ.ਡੀ.ਪੀ. | 1,29,799 |
| ਐਨ.ਈ.ਐਸ਼ | 1,76,648 |
| ਸਧਾਰਨ ਕਰਜ਼ੇ | 4,88,806 |
| ਪੇਂਡੂ ਮੁੜ ਵਸਾਊ ਕਰਜ਼ੇ | 1,43,962 |
| ਜੋੜ | 16,64,047 |

(ਅ) 10 ਬਾਕੀਦਾਰ

(ੲ) 37,190 ਬਾਕੀਦਾਰ

(ਸ) ਨਹੀਂ ।

**ਸਰਦਾਰ ਦਲੀਪ ਸਿੰਘ ਪਾਂਧੀ** : ਬਹੁਤ ਸਾਰੀ ਰਕਮ ਅਜੇ ਬਕਾਇਆ ਪਈ ਹੈ । ਕੀ ਮਨਿਸਟਰ ਸਾਹਿਬ ਦੱਸਣਗੇ ਕਿ ਇਸ ਰਕਮ ਦੇ ਵਸੂਲਣ ਦਾ ਸਰਕਾਰ ਨੇ ਕੀ ਢੰਗ ਅਪਣਾਇਆ ਹੈ ਅਤੇ ਇਹ ਕਦੋਂ ਤਕ ਵਸੂਲ ਕਰ ਲਈ ਜਾਏਗੀ ?

(ਇਸ ਦਾ ਕੋਈ ਜਵਾਬ ਨਹੀਂ ਆਇਆ)

**ਸ੍ਰੀ ਸਰਦਾਰੀ ਲਾਲ ਕਪੂਰ** : ਡਿਪਟੀ ਸਪੀਕਰ ਸਾਹਿਬ ਸਵਾਲ ਇਹ ਹੈ ਕਿ ਕੀ ਤਕਾਵੀ ਲੋਨਜ਼ ਉਤੇ ਜਿਹੜਾ ਇੰਟਰੈਸਟ ਹੈ ਉਹ ਹਟਾ ਦਿਤਾ ਜਾਵੇਗਾ ? ਇਸ ਸਬੰਧ ਵਿਚ ਮਨਿਸਟਰ ਸਾਹਿਬ ਜਵਾਬ ਦੇਣ ।

**ਮੰਤਰੀ** : ਇਸ ਬਾਰੇ ਕੁਲੈਕਟਰਾਂ ਨੂੰ ਅਧਿਕਾਰ ਹਨ ।

**ਕੈਪਟਨ ਰਤਨ ਸਿੰਘ** : ਸਵਾਲ ਇਹ ਹੈ ਕਿ ਬੇਟ ਦੇ ਏਰੀਏ ਵਿਚ ਫਸਲ ਬਿਲਕੁਲ ਨਹੀਂ ਹੁੰਦੀ, ਕੀ ਇਥੇ ਸਰਕਾਰ ਤਕਾਵੀ ਲੋਨ ਤੇ ਇੰਟਰੈਸਟ ਛੱਡ ਸਕਦੀ ਹੈ ?

**ਮੰਤਰੀ** : ਇਸ ਵੇਲੇ ਬੇਟ ਦੇ ਇਲਾਕੇ ਦੀ ਫਸਲ ਹੋਰ ਇਲਾਕਿਆਂ ਦੀ ਫਸਲ ਦੇ ਬਰਾਬਰ ਹੈ । ਇਸ ਲਈ ਇਸ ਗੱਲ ਦਾ ਇਥੇ ਸਵਾਲ ਹੀ ਪੈਦਾ ਨਹੀਂ ਹੁੰਦਾ ।

---

STARRED QUESTION NO. *711

**Mr. Deputy Speaker** : Extension has been applied for in respect of Starred Question No. 711.

---

## Evacuee Land

*667. **Comrade Satya Pal Dang** : Will the Minister for Revenue and Rehabilitation be pleased to state :—

(a) the area of evacuee land, if any, distributed/sold by the present Government to the Harijan families in the State together-with the number of such families ;

(b) the method adopted for the distribution /sale of the said evacuee land ;

(c) the area of evacuee land still available with the State Government for distribution amongst landless Harijans dependent upon agriculture ;

(d) the manner in which the Government propose to distribute/ sell the said land ?

**Sardar Atma Singh** : (a) 1297¼ standard acres of evacuee land to 62 Harijan families have been transferred.

(b) By inviting applications by 16-10-67 for the transfer of evacuee land on the basis of cultivating possession since Rabi, 1965.

(c) 57,259 standard acres of cultivated, 40,229 acres of Banjar and 90,351 acres of Ghairmumkin surplus rural evacuee land was available for disposal as on 1-10-1969.

(d) The policy regarding disposal of surplus rural evacuee land is under consideration of Government.

(ੲ) 62 ਹਰੀਜਨ ਕੁੰਨਬਿਆਂ ਨੂੰ 1297¼ ਸਟੈਂਡਰਡ ਏਕੜ ਨਿਕਾਸੀ ਭੋਂ ਟਰਾਂਸਫਰ ਕੀਤੀ ਗਈ ਹੈ ।

---

*Starred Question No. 711 and reply thereto appear in the P.V.S. Debates, dated 29-10-69.

[ਮਾਲ ਤੇ ਪੁਨਰਵਾਸ ਮੰਤਰੀ]

(ਬੀ) ਰੱਬੀ 1965 ਤੋਂ ਵਾਹਕ ਕਬਜ਼ੇ ਦੇ ਆਧਾਰ ਤੇ 16-10-67 ਤਕ ਇਸ ਬਾਰੇ ਦਰਖਾਸਤਾਂ ਮੰਗ ਕੇ।

(ਸੀ) 1-10-69 ਨੂੰ 57,259 ਸਟੈਂਡਰਡ ਏਕੜ ਕਾਸ਼ਤ, 40,229 ਏਕੜ ਬੰਜਰ ਅਤੇ 90,351 ਏਕੜ ਗੈਰ-ਮੁਮਕਿਨ ਵਾਧੂ ਪੇਂਡੂ ਨਿਕਾਸੀ ਭੋਂ ਨਿਪਟਾਉਣ ਯੋਗ ਸੀ ।

(ਡੀ) ਵਾਧੂ ਪੇਂਡੂ ਨਿਕਾਸੀ ਭੋਂ ਦੇ ਬਾਰੇ ਪਾਲਿਸੀ ਸਰਕਾਰ ਦੇ ਵਿਚਾਰ ਅਧੀਨ ਹੈ।]

**ਕਾਮਰੇਡ ਸੱਤ ਪਾਲ ਡਾਂਗ**: ਇਵੈਕਯੂ ਲੈਂਡ ਨੂੰ ਹਰੀਜਨਾਂ ਵਿਚ ਵੰਡਣ ਲਈ ਜੋ ਪਹਿਲੀ ਯੂਨਾਈਟਿਡ ਫਰੰਟ ਸਰਕਾਰ ਨੇ ਫੈਸਲਾ ਕੀਤਾ ਸੀ ਕੀ ਹੁਣ ਦੀ ਯੂਨਾਈਟਿਡ ਫਰੰਟ ਸਰਕਾਰ ਉਸ ਫੈਸਲੇ ਤੇ ਕਾਇਮ ਹੈ ਜਾਂ ਨਹੀਂ ? ਇਸ ਬਾਰੇ ਮਨਿਸਟਰ ਸਾਹਿਬ ਦੱਸਣ ਦੀ ਖੇਚਲ ਕਰਨ।

**ਮੰਤਰੀ**: ਪਹਿਲਾਂ ਫਰੰਟ ਸਰਕਾਰ ਸੀ, ਫੇਰ ਹੋਰ ਮਨਿਸਟਰੀ ਬਣੀ, ਫੇਰ 1968 ਵਿਚ ਰਾਸ਼ਟਰਪਤੀ ਰਾਜ ਲਾਗੂ ਹੋਇਆ। ਇਹ ਕੰਮ ਉਦੋਂ ਬੰਦ ਪਿਆ ਸੀ। ਹੁਣ ਨਵੀਂ ਸਰਕਾਰ ਨੇ ਇਸ ਬਾਰੇ ਕਮੇਟੀ ਮੁਕੱਰਰ ਕੀਤੀ ਹੈ, ਜੋ ਕਿ ਇਸ ਮਾਮਲੇ ਤੇ ਵਿਚਾਰ ਕਰ ਰਹੀ ਹੈ।

**ਕਾਮਰੇਡ ਸੱਤ ਪਾਲ ਡਾਂਗ**: ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ 1967 ਵਿਚ ਸਕੀਮ ਬੰਦ ਕਰ ਦਿਤੀ ਗਈ ਸੀ। ਮੈਂ ਕਹਿੰਦਾ ਹਾਂ ਕਿ ਇਹ ਸਕੀਮ ਬੰਦ ਨਹੀਂ ਹੋਈ ਸੀ । 30-11-67 ਤਕ ਦਰਖਾਸਤਾਂ ਲੈਣ ਦੀ ਇਸ ਬਾਰੇ ਆਖਰੀ ਤਾਰੀਖ ਸੀ। ਫੇਰ ਗਿੱਲ ਦੀ ਮਨਿਸਟਰੀ ਬਣੀ। ਸਵਾਲ ਇਹ ਹੈ ਕਿ ਕੀ ਹੁਣ ਦੀ ਸਰਕਾਰ ਪਹਿਲੀ ਯੂਨਾਈਟਿਡ ਫਰੰਟ ਪਾਰਟੀ ਦੀ ਸਰਕਾਰ ਦੀ ਬਣਾਈ ਹੋਈ ਪਾਲਿਸੀ ਤੇ ਕਾਇਮ ਹੈ ਜਾਂ ਨਹੀਂ ?

**ਮੰਤਰੀ**: ਮੈਂ ਪਹਿਲਾਂ ਕਹਿ ਚੁਕਾ ਹਾਂ ਕਿ ਸਰਕਾਰ ਨੇ ਕਮੇਟੀ ਮੁਕੱਰਰ ਕੀਤੀ ਹੋਈ ਹੈ ਜੋ ਕਿ ਇਸ ਮਾਮਲੇ ਤੇ ਵਿਚਾਰ ਕਰ ਰਹੀ ਹੈ ।

**ਵੈਦ ਕਰਤਾਰ ਸਿੰਘ**: ਜਿਹੜੀ ਪਹਿਲੀ ਯੂਨਾਈਟਿਡ ਫਰੰਟ ਸਰਕਾਰ ਨੇ ਕਮੇਟੀ ਬਣਾਈ ਸੀ ਉਸ ਨੂੰ ਤੋੜਨ ਦਾ ਹੁਣ ਦੀ ਸਰਕਾਰ ਨੂੰ ਕੀ ਹੱਕ ਹੈ। (ਕੋਈ ਜਵਾਬ ਨਹੀਂ ਦਿਤਾ ਗਿਆ)

**ਸਰਦਾਰ ਗੁਰਬੰਤਾ ਸਿੰਘ**: ਕੀ ਮਨਿਸਟਰ ਸਾਹਿਬ ਦਸਣਗੇ ਕਿ ਇਹ ਸਕੀਮ ਜੋ ਕਿ ਬੰਦ ਨਹੀਂ ਹੋਈ ਸੀ ਬਲਕਿ ਪੋਸਟਪੋਨ ਹੋਈ ਸੀ, ਉਸ ਦੇ ਪੋਸਟਪੋਨ ਹੋਣ ਤੋਂ ਬਾਅਦ ਕਿੰਨੀ ਜ਼ਮੀਨ ਤੇ ਗੈਰ-ਹਰੀਜਨਾਂ ਨੇ ਜ਼ਬਰਦਸਤੀ ਕਬਜ਼ਾ ਕਰ ਲਿਆ ਹੈ ?

**ਮੰਤਰੀ**: ਮੇਰੇ ਕੋਲ ਐਸੀ ਕੋਈ ਇਨਫਰਮੇਸ਼ਨ ਨਹੀਂ। ਤੁਸੀਂ ਸਵਾਲ ਕਰ ਦਿਉ ਉਸ ਦਾ ਜਵਾਬ ਦੇ ਦਿਤਾ ਜਾਏਗਾ ।

**ਸਰਦਾਰ ਦਲੀਪ ਸਿੰਘ ਪਾਂਧੀ**: ਇਨ੍ਹਾਂ ਨੇ ਕਿਹਾ ਹੈ ਕਿ ਕਮੇਟੀ ਬਣਾ ਦਿਤੀ ਗਈ ਹੈ ਅਤੇ ਉਹ ਕਮੇਟੀ ਇਸ ਮਾਮਲੇ ਤੇ ਵਿਚਾਰ ਕਰ ਰਹੀ ਹੈ । ਕੀ ਮਨਿਸਟਰ ਸਾਹਿਬ ਦਸਣਗੇ ਕਿ ਇਸ ਸਬੰਧੀ ਕਦ ਤਕ ਫੈਸਲਾ ਕਰ ਲਿਆ ਜਾਏਗਾ ?

**ਮੰਤਰੀ**: ਬਹੁਤ ਜਲਦੀ ਫੈਸਲਾ ਹੋ ਜਾਵੇਗਾ ।

**ਕਾਮਰੇਡ ਸੱਤ ਪਾਲ ਡਾਂਗ**: ਕੀ ਮਨਿਸਟਰ ਸਾਹਿਬ ਨੂੰ ਇਸ ਗੱਲ ਦਾ ਇਲਮ ਹੈ ਕਿ ਇਸ ਮਾਮਲੇ ਨੂੰ ਲਮਕਾਉਣ ਦਾ ਫਾਇਦਾ ਉਠਾ ਕੇ ਤਕੜੇ ਤਕੜੇ ਜਾਗੀਰਦਾਰ ਅਤੇ ਵੱਡੇ ਵੱਡੇ ਅਫ਼ਸਰ ਫਾਰੈਸਟ ਡਿਪਾਰਟਮੈਂਟ ਦੀ ਮਦਦ ਨਾਲ ਇਸ ਜ਼ਮੀਨ ਨੂੰ ਕੱਢ ਕੇ ਹੋਰ ਪਾਸੇ ਲਿਜਾਣ ਦੀ ਕੋਸ਼ਿਸ਼ ਕਰਦੇ ਹਨ ਤਾਂ ਕਿ ਹਰੀਜਨਾਂ ਨੂੰ ਜ਼ਮੀਨਾਂ ਦਾ ਲਾਭ ਨਾ ਹੋਵੇ ।

**ਮੁੱਖ ਮੰਤਰੀ :** ਐਸੀ ਕੋਈ ਗੱਲ ਨਹੀਂ। ਮੈਂ ਪਹਿਲਾਂ ਹੀ ਮਾਸਟਰ ਗੁਰਬੰਤਾ ਸਿੰਘ ਨਾਲ ਗਲ ਕਰ ਚੁਕਾ ਹਾਂ। ਇਸੇ ਸੈਸ਼ਨ ਦੇ ਦੌਰਾਨ ਮੈਂ ਸਾਰੇ ਹਰੀਜਨ ਮੈਂਬਰਾਂ ਦੀ ਮੀਟਿੰਗ ਬੁਲਾ ਕੇ ਇਸ ਦਾ ਫੈਸਲਾ ਕਰਾਂਗਾ। ਸਬ-ਕਮੇਟੀ ਆਪਣਾ ਕੰਮ ਕਰਦੀ ਰਹੇ, ਕਿਉਂਕਿ ਇਸ ਵੇਲੇ ਅਨ-ਆਥੋਰਾਈਜ਼ਡ ਆਕੂਪੇਸ਼ਨ ਇਸ ਜ਼ਮੀਨ ਤੇ ਬਹੁਤ ਹੋ ਰਹੀ ਹੈ। ਜੇ ਅਸੀਂ ਇਸ ਸਬੰਧੀ ਕੋਈ ਜਲਦੀ ਫੈਸਲਾ ਨਾ ਕਰ ਸਕੇ ਤਾਂ ਲੋਕਾਂ ਨੇ ਇਹ ਜ਼ਮੀਨ ਰੋਕ ਲੈਣੀ ਹੈ। ਇਸ ਬਾਰੇ ਜਲਦੀ ਮੀਟਿੰਗ ਬੁਲਾ ਕੇ ਕੋਈ ਫ਼ੈਸਲਾ ਕਰ ਲੈਣਾ ਚਾਹੀਦਾ ਹੈ।

**ਕਾਮਰੇਡ ਸੱਤ ਪਾਲ ਡਾਂਗ :** ਕੀ ਚੀਫ਼ ਮਨਿਸਟਰ ਸਾਹਿਬ ਨੂੰ ਇਹ ਪਤਾ ਹੈ ਕਿ ਕੈਬੀਨਿਟ ਦੇ ਕੁਝ ਮੈਂਬਰਾਂ ਨੇ ਆਪਣੇ ਸਪੋਰਟਰਜ਼ ਨੂੰ ਕਹਿ ਦਿਤਾ ਹੈ ਕਿ ਉਹ ਅਨ-ਆਥੋਰਾਈਜ਼ਡ ਤੌਰ ਤੇ ਵਧ ਤੋਂ ਵਧ ਜ਼ਮੀਨ ਤੇ ਕਬਜ਼ਾ ਕਰ ਲੈਣ ਤਾਂ ਜੋ ਹਰੀਜਨਾਂ ਨੂੰ ਇਹ ਜ਼ਮੀਨ ਨਾ ਮਿਲ ਸਕੇ ?

**ਮੁੱਖ ਮੰਤਰੀ :** ਮੈਨੂੰ ਇਸ ਦਾ ਕੋਈ ਪਤਾ ਨਹੀਂ। ਮੈਂ ਡਾਂਗ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਮੈਨੂੰ ਇਸ ਬਾਰੇ ਦੱਸ ਦੇਣ, ਮੈਂ ਇਨਕੁਆਇਰੀ ਕਰਵਾ ਲਵਾਂਗਾ।

**ਕੈਪਟਨ ਰਤਨ ਸਿੰਘ :** 1967 ਤੋਂ ਬਾਦ ਕੋਈ ਚੰਗੀ ਜ਼ਮੀਨ ਤਾਂ ਰਹੀ ਨਹੀਂ।

**ਮੁੱਖ ਮੰਤਰੀ :** ਇਹ ਪਰੋਸੈਸ ਤਾਂ ਬਹੁਤ ਚਿਰ ਤੋਂ ਸ਼ੁਰੂ ਹੋਇਆ ਹੈ। (ਵਿਘਨ) ਇਹ ਤਾਂ ਇਨ੍ਹਾਂ ਦੇ ਵੇਲੇ ਤੋਂ ਕੰਮ ਸ਼ੁਰੂ ਹੋਇਆ ਹੈ। ਨਾਜਾਇਜ਼ ਤੌਰ ਤੇ ਜ਼ਮੀਨ ਆਕੂਪਾਈ ਕਰਨੀ ਇਹ ਬੀਮਾਰੀ ਤਾਂ ਇਨ੍ਹਾਂ ਨੇ ਪਾਈ ਸੀ ਅਤੇ ਸਾਨੂੰ ਹੁਣ ਇਸ ਤੋਂ ਖਹਿੜਾ ਛੁਡਾਉਣਾ ਮੁਸ਼ਕਲ ਹੋ ਗਿਆ ਹੈ।

**ਕੈਪਟਨ ਰਤਨ ਸਿੰਘ :** ਸਪਲੀਮੈਂਟਰੀ, ਸਰ। ਸਪਲੀਮੈਂਟਰੀ, ਸਰ।

**ਸ੍ਰੀ ਡਿਪਟੀ ਸਪੀਕਰ :** ਕਾਫ਼ੀ ਸਵਾਲ ਹੋ ਚੁਕੇ ਹਨ। (Quite a sufficient number of supplementary questions have already been put regarding this question).

**ਕੈਪਟਨ ਰਤਨ ਸਿੰਘ :** 1967 ਤੋਂ ਪਹਿਲਾਂ ਜਿੰਨੀ ਇਵੈਕੁਈ ਲੈਂਡ ਸੀ ਉਹ ਸਾਰੀ ਦੀ ਸਾਰੀ ਹਰੀਜਨਾਂ ਨੂੰ ਦੇ ਦਿਤੀ ਗਈ ਸੀ।

**ਸ੍ਰੀ ਡਿਪਟੀ ਸਪੀਕਰ :** ਕਿਰਪਾ ਕਰ ਕੇ ਰੈਪੀਟੀਸ਼ਨ ਨਾ ਕਰੋ। ਅਗਲਾ ਸਵਾਲ 654।

(Please don't make repetition. Next question No. 654 please).

**Starred Question No. *654.**

*654. **Mr. Deputy Speaker :** Extension has been applied for in respect of Starred Question No. 654.

---

*Starred Question No. 654 and reply thereto appear in the P.V.S. debates, dated 3-11-1969.

**Elections to Municipal Committees**

*668. **Comrade Satya Pal Dang :** Will the Minister for Finance be pleased to state :—

(a) the names of Municipal Committees in the State to which elections have not been held for the last ten years or more ;

(b) the names of Municipal Committees in the State to which elections have not been held for the last five years or more but for less than 10 years ;

(c) the time by which the government propose to hold fresh elections to the Municipal Committees to which elections have been long over due;

(d) reasons for not holding elections to any of these Committees so far after the present Government came into power ?

ਸ੍ਰੀ ਕ੍ਰਿਸ਼ਨ ਲਾਲ: (ੳ) ਕੇਵਲ ਇਕ ਨਗਰ ਪਾਲਿਕਾ ਫ਼ਗਵਾੜਾ (ਇਸ ਦੀਆਂ ਚੋਣਾਂ 17—10—59 ਨੂੰ ਕਰਾਈਆਂ ਗਈਆਂ ਸਨ)।

(ਅ) 55 ਨਗਰ ਪਾਲਕਾਵਾਂ ਦੀ ਸੂਚੀ ਹਾਊਸ ਦੀ ਮੇਜ਼ ਤੇ ਰਖੀ ਜਾਂਦੀ ਹੈ।

(ੲ) ਅਜੇ ਕੋਈ ਸਮਾਂ ਨਿਯਤ ਨਹੀਂ ਕੀਤਾ ਗਿਆ।

(ਸ) ਇਨ੍ਹਾਂ ਨਗਰ ਪਾਲਕਾਵਾਂ ਦੀਆਂ ਚੋਣਾਂ ਇਸ ਲਈ ਨਹੀਂ ਕਰਾਈਆਂ ਗਈਆਂ ਕਿਉਂਕਿ ਸਰਕਾਰ ਨੇ ਫ਼ੈਸਲਾ ਕੀਤਾ ਕਿ ਹਰ ਦੋ ਮੈਂਬਰੀ ਵਾਰਡ ਨੂੰ ਦੋ ਇਕ ਮੈਂਬਰੀ ਵਾਰਡਾਂ ਵਿਚ ਤਬਦੀਲ ਕਰ ਦਿਤਾ ਜਾਵੇ ਅਤੇ ਉਸ ਤੋਂ ਬਾਅਦ ਇਨ੍ਹਾਂ ਨਗਰ ਪਾਲਕਾਵਾਂ ਦੀਆਂ ਚੋਣਾਂ ਕਰਾਈਆਂ ਜਾਣ।

ਸਰਕਾਰ ਨੇ ਪਹਿਲੇ ਬੈਚ ਦੀਆਂ ਇਹੋ ਜਿਹੀਆਂ 10 ਨਗਰ ਪਾਲਕਾਵਾਂ ਦਾ ਚੋਣ ਪ੍ਰੋਗਰਾਮ ਜਿਹੜਾ ਕਿ 10-10-69 ਤੋਂ ਆਰੰਭ ਹੁੰਦਾ ਸੀ ਅਤੇ 9—11—69 ਨੂੰ ਖਤਮ ਹੁੰਦਾ ਸੀ, ਨੂੰ ਫਾਈਨ-ਲਾਈਜ਼ ਕਰ ਲਿਆ ਸੀ। ਪਰੰਤੂ ਸ੍ਰੀ ਦਰਸ਼ਨ ਸਿੰਘ ਫੇਰੂਮਾਨ ਦੇ ਮਰਨ ਵਰਤ, ਜਿਹੜਾ ਕਿ ਚੰਡੀਗੜ੍ਹ ਅਤੇ ਹੋਰ ਦੂਸਰੇ ਪੰਜਾਬੀ ਇਲਾਕਿਆਂ ਨੂੰ ਪੰਜਾਬ ਵਿਚ ਸ਼ਾਮਲ ਕਰਨ ਲਈ ਰਖੇ ਹੋਏ ਵਜੋਂ ਪੈਦਾ ਹੋਏ ਹਾਲਾਤ ਦੇ ਕਾਰਨ ਸਰਕਾਰ ਨੂੰ ਇਸ ਚੋਣ ਪ੍ਰੋਗਰਾਮ ਨੂੰ ਮੁਲਤਵੀ ਕਰਨਾ ਪਿਆ।

ਜਿਵੇਂ ਹੀ ਕਿ ਇਹ ਹਾਲਾਤ ਠੀਕ ਹੁੰਦੇ ਹਨ ਪਹਿਲੇ ਬੈਚ ਦੀਆਂ ਚੋਣਾਂ ਦਾ ਇਲਾਨ ਕੀਤਾ ਜਾਵੇਗਾ ਅਤੇ ਨਵੇਂ ਚੋਣ ਪ੍ਰੋਗਰਾਮ ਦਾ ਅੰਤਮ ਰੂਪ ਵਿਚ ਫੈਸਲਾ ਕੀਤਾ ਜਾਵੇਗਾ ਅਤੇ ਇਲਾਨ ਕੀਤਾ ਜਾਵੇਗਾ।

ਪਹਿਲੇ ਬੈਚ ਦੀਆਂ ਨਗਰ ਪਾਲਕਾਵਾਂ ਦੇ ਦੋ ਮੈਂਬਰੀ ਵਾਰਡਾਂ ਦੀ ਬਾਈਫਰਕੇਸ਼ਨ ਮੁਕੰਮਲ ਹੋ ਚੁਕੀ ਹੈ।

[(a) Only one Municipality namely Phagwara (elections held on 17-10-59) ;

[ਵਿੱਤ ਮੰਤਰੀ]

(b) List of such 55 Municipal Committees is placed on the Table of the House ;

(c) No date has been fixed as yet ;

(d) Elections to these Municipal Committees could not be held because Government decided to bifurcate double member wards into two single-member wards and thereafter to hold elections to them.

The Government had finalized election programme to the first batch of such Municipal Committees (consisting of 10 Municipal Committees) beginning from 10-10-69 and ending on 9-11-69. But the Government had to postpone this election programme because of the situation prevailing in the State on account of the fast unto death by S. Darshan Singh Pheruman for merging Chandigarh and other Punjabi areas into Punjab.

As soon as we get over this situation, the elections to the first batch would be announced and fresh election programme finally decided and announced. Bifurcation of double—member wards to the first batch of Municipal Committees has already been completed.]

ਨਗਰ ਪਾਲਕਾਵਾਂ ਦੀ ਸੂਚੀ

| ਲੜੀ ਨੰ: | ਨਗਰ ਪਾਲਕਾ ਦਾ ਨਾਂ | ਲੜੀ ਨੰ: | ਨਗਰ ਪਾਲਕਾ ਦਾ ਨਾਂ |
|---|---|---|---|
| 1 | ਪੱਟੀ | 10 | ਕਰਤਾਰ ਪੁਰ |
| 2 | ਤਰਨ ਤਾਰਨ | 11 | ਨੂਰ ਮਹਿਲ |
| 3 | ਜੰਡਿਆਲਾ | 12 | ਬੰਗਾ |
| 4 | ਛੇਹਰਟਾ | 13 | ਰਾਹੋਂ |
| 5 | ਮਜੀਠਾ | 14 | ਅਲਾਵਲ ਪੁਰ |
| 6 | ਰਾਮਦਾਸ | 15 | ਲੁਧਿਆਣਾ |
| 7 | ਜਲੰਧਰ | 16 | ਰਾਏ ਕੋਟ |
| 8 | ਨਕੋਦਰ | 17 | ਖੰਨਾ |
| 9 | ਫਿਲੌਰ | 18 | ਸਮਰਾਲਾ |

| ਲੜੀ ਨੰ: | ਨਗਰ ਪਾਲਕਾ ਦਾ ਨਾਂ | ਲੜੀ ਨੰ: | ਨਗਰ ਪਾਲਕਾ ਦਾ ਨਾਂ |
|---|---|---|---|
| 19 | ਗੁਰਦਾਸਪੁਰ | 38 | ਗੁਰੂ ਹਰ ਸਹਾਏ |
| 20 | ਦੀਨਾ ਨਗਰ | 39 | ਤਲਵੰਡੀ ਭਾਈ |
| 21 | ਕਾਦੀਆਂ | 40 | ਰੋਪੜ |
| 22 | ਡੇਰਾ ਬਾਬਾ ਨਾਨਕ | 41 | ਅਨੰਦਪੁਰ |
| 23 | ਸੁਜਾਨਪੁਰ | 42 | ਮੋਰਿੰਡਾ |
| 24 | ਪਠਾਨਕੋਟ | 43 | ਪਟਿਆਲਾ |
| 25 | ਫਤਿਹਗੜ੍ਹ ਚੂੜੀਆਂ | 44 | ਨਾਭਾ |
| 26 | ਧਾਰੀਵਾਲ | 45 | ਸਮਾਨਾ |
| 27 | ਉੜਮੜ ਟਾਂਡਾ | 46 | ਰਾਜਪੁਰਾ |
| 28 | ਦਸੂਹਾ | 47 | ਗੋਬਿੰਦਗੜ੍ਹ |
| 29 | ਗੜ੍ਹਦੀ ਵਾਲਾ | 48 | ਸੁਨਾਮ |
| 30 | ਹਰਿਆਣਾ | 49 | ਮਲੇਰਕੋਟਲਾ |
| 31 | ਮੁਕੇਰੀਆਂ | 50 | ਅਹਿਮਦਗੜ੍ਹ |
| 32 | ਸ਼ਾਮ ਚੁਰਾਸੀ | 51 | ਬਰਨਾਲਾ |
| 33 | ਫ਼ਿਰੋਜ਼ਪੁਰ ਸ਼ਹਿਰ | 52 | ਕੋਟ ਕਪੂਰਾ |
| 34 | ਫਾਜ਼ਿਲਕਾ | 53 | ਮੌੜ |
| 35 | ਅਬੋਹਰ | 54 | ਗੋਨਿਆਨਾ |
| 36 | ਮਲੋਟ | 55 | ਭੁਚੋ ਮੰਡੀ |
| 37 | ਧਰਮ ਕੋਟ | | |

**ਕਾਮਰੇਡ ਸੱਤ ਪਾਲ ਡਾਂਗ:** ਇਸ ਗਲ ਨੂੰ ਪੇਸ਼ੇ ਨਜ਼ਰ ਰਖਦੇ ਹੋਏ ਕਿ ਇਕ ਚੁਨਾਵ ਨੂੰ 10 ਸਾਲ ਤੋਂ ਵਧ ਸਮਾਂ ਹੋ ਗਿਆ ਹੈ ਅਤੇ 55 ਚੁਨਾਵਾਂ ਨੂੰ ਪੰਜ ਤੋਂ ਦਸ ਸਾਲ ਦਾ ਸਮਾਂ ਹੋ ਗਿਆ ਹੈ ਅਤੇ ਇਹ ਇਸ ਕਰ ਕੇ ਨਹੀਂ ਹੋਏ ਕਿ ਡਬਲ ਮੈਂਬਰ ਵਾਰਡ ਵਾਲੀ ਗਲ ਦਾ ਫੈਸਲਾ ਨਹੀਂ ਹੋਇਆ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਅਜਿਹੇ ਡਬਲ ਵਾਰਡ ਵਾਲੀਆਂ ਕਮੇਟੀਆਂ ਨੂੰ ਛੱਡ ਕੇ ਬਾਕੀਆਂ ਦੇ ਚੁਨਾਵ ਹੁਣ ਤਕ ਕਿਉਂ ਨਹੀਂ ਕਰਾਏ ਗਏ ? ਪੁਰਾਣੇ ਸਿਸਟਮ ਨਾਲ ਹੀ ਇਨ੍ਹਾਂ ਦੇ ਚੁਨਾਵ ਹੋ ਜਾਣੇ ਚਾਹੀਦੇ ਸਨ ।

**ਮੰਤਰੀ:** ਡਬਲ ਮੈਂਬਰ ਵਾਰਡ ਵਾਲੀ ਗਲ ਹੁਣ ਨਹੀਂ ਕਰਨੀ ਚਾਹੀਦੀ ਬਲਕਿ ਇਹ ਤਾਂ ਜਦੋਂ ਇਸ ਗਲ ਦਾ ਫੈਸਲਾ ਹੋਇਆ ਸੀ ਉਦੋਂ ਹੀ ਕਰਨੀ ਚਾਹੀਦੀ ਸੀ । ਉਦੋਂ ਤਾਂ ਇਹ ਗਲ ਕਿਸੇ ਨੇ ਨਾ ਕਹੀ ।

**ਸਾਥੀ ਰੂਪ ਲਾਲ:** ਮਨਿਸਟਰ ਸਾਹਿਬ ਨੇ ਇਹ ਗੱਲ ਕਹੀ ਹੈ ਕਿ ਸਰਦਾਰ ਫੇਰੂਮਾਨ ਕਰ ਕੇ ਅਸੀਂ ਇਸ ਨੂੰ ਪੋਸਟਪੋਨ ਕੀਤਾ ਹੈ । ਕਿਤੇ ਅਸਲ ਗਲ ਇਹ ਤਾਂ ਨਹੀਂ ਕਿ ਸ਼ਹਿਰਾਂ ਵਿਚ ਜਨ-ਸੰਘ ਖਤਮ ਹੋ ਗਿਆ ਹੈ ਇਸ ਲਈ ਇਸ ਕੰਮ ਨੂੰ ਪੋਸਟਪੋਨ ਕੀਤਾ ਹੈ ?

**ਮੰਤਰੀ:** ਇਹ ਤਾਂ ਇਲੈਕਸ਼ਨਾਂ ਵੇਲੇ ਪਤਾ ਲਗ ਜਾਵੇਗਾ ਕਿ ਜਨ ਸੰਘ ਦੀ ਕਿੰਨੀ ਤਾਕਤ ਹੈ ।

**ਸਰਦਾਰ ਉਮਰਾਓ ਸਿੰਘ:** ਕੀ ਮਨਿਸਟਰ ਸਾਹਿਬ ਦਸਣਗੇ ਕਿ ਜੋ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦਾ ਮਰਨ ਵਰਤ ਕਰ ਕੇ ਇਲੈਕਸ਼ਨ ਪੋਸਟਪੋਨ ਕੀਤੀ ਹੈ ਕੀ ਇਸ ਬਾਰੇ ਕਿਸੇ ਪਾਰਟੀ ਦੀ ਇਨ੍ਹਾਂ ਨੂੰ ਕੋਈ ਰੀਪਰੀਜ਼ੈਂਟੇਸ਼ਨ ਵੀ ਆਈ ਹੈ ?

**ਮੰਤਰੀ:** ਮਨਿਸਟਰਜ਼ ਨੂੰ ਇਸ ਬਾਰੇ ਕਾਫੀ ਕਾਮਨ ਸੈਂਸ ਹੈ............(ਵਿਘਨ)

**ਸ੍ਰੀ ਡਿਪਟੀ ਸਪੀਕਰ:** ਇਸ ਤੋਂ ਪਹਿਲਾਂ ਕਿ ਮੈਂ ਡਾਂਗ ਸਾਹਿਬ ਨੂੰ ਸਪਲੀਮੈਂਟਰੀ ਕਰਨ ਵਾਸਤੇ ਕਹਾਂ, ਮੈਂ ਹਾਊਸ ਦੇ ਸਾਹਮਣੇ ਰੀਕੁਐਸਟ ਕਰਨੀ ਚਾਹੁੰਦਾ ਹਾਂ ਅਤੇ ਆਪ ਸਾਰਿਆਂ ਦੀ ਅਟੈਨਸ਼ਨ ਉਸ ਪਾਸੇ ਵੱਲ ਦਿਵਾਉਂਦਾ ਹਾਂ ਕਿ ਅੰਡਰ ਰੂਲਜ਼ 97, 98 ਅਤੇ 99, ਅਗਰ ਕੋਈ ਮੈਂਬਰ ਬੋਲ ਰਿਹਾ ਹੋਵੇ ਤਾਂ ਉਸ ਨੂੰ ਅਛੀ ਤਰ੍ਹਾਂ ਸੁਣਿਆ ਜਾਵੇ ਅਤੇ ਵਿਚ ਨਾ ਬੋਲਿਆ ਜਾਵੇ ਤਾਂ ਕਿ ਹਾਊਸ ਦੀ ਕਾਰਵਾਈ ਚੰਗੀ ਤਰ੍ਹਾਂ ਚੱਲ ਸਕੇ । (Before I call upon Comrade Dang to put his supplementary, I would like to draw the attention of the House towards Rules No. 97, 98 and 99. Under these rules it is provided that any hon. Member who is speaking should not be interrupted so that the proceedings of the House are conducted smoothly.)

**ਚੌਧਰੀ ਬਲਬੀਰ ਸਿੰਘ:** ਡਿਪਟੀ ਸਪੀਕਰ ਸਾਹਿਬ ਇਹ ਤਾਂ ਹਰ ਹਾਊਸ ਵਿਚ ਹੁੰਦਾ ਹੀ ਰਹਿੰਦਾ ਹੈ । .................. (ਵਿਘਨ)

**ਸ੍ਰੀ ਡਿਪਟੀ ਸਪੀਕਰ:** ਚੌਧਰੀ ਸਾਹਿਬ, ਤੁਸੀਂ ਫਿਰ ਵੀ ਨਹੀਂ ਹਟੇ । ਕੀ ਤੁਹਾਡਾ ਮਤਲਬ ਹੈ ਕਿ ਰੂਲਜ਼ ਨੂੰ ਸਕਰੈਪ ਕਰ ਦਈਏ ? (The hon Member Chaudhri Balbir Singh is still causing interruption. Does he want us to scrap the Rules?)

**ਚੌਧਰੀ ਬਲਬੀਰ ਸਿੰਘ:** ਛੋਟੀ ਮੋਟੀ ਨੋਕ ਟੋਕ ਤਾਂ ਹੁੰਦੀ ਹੀ ਰਹਿੰਦੀ ਹੈ ਅਤੇ ਹੋਣੀ ਚਾਹੀਦੀ ਹੈ ।... (ਵਿਘਨ)

**ਸ੍ਰੀ ਡਿਪਟੀ ਸਪੀਕਰ** : ਜਦੋਂ ਪਹਿਲਾ ਮੈਂਬਰ ਬੈਠ ਜਾਵੇ ਤਾਂ ਫਿਰ ਇਹ ਚੀਜ਼ ਹੋ ਸਕਦੀ ਹੈ । ਰੌਲੇ ਗੌਲੇ ਵਿਚ ਮੈਨੂੰ ਤਾਂ ਕੁਝ ਨਹੀਂ ਸੁਣਦਾ । (This can be done only when the hon. Member who is speaking resumes his seat. I can not properly catch what the Hon. Members say during interruptions like this.)

**ਚੌਧਰੀ ਬਲਬੀਰ ਸਿੰਘ** : ਡਿਪਟੀ ਸਪੀਕਰ ਸਾਹਿਬ, ਫਾਈਨੈਂਸ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸਰਕਾਰ ਨੂੰ ਕਾਮਨਸੈਂਸ ਹੈ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਵੀ ਇਥੇ ਬਹਿਸ ਦਾ ਮਸਲਾ ਹੈ ? (ਹਾਸਾ)

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਕਿਹੜੇ ਐਮ. ਐਲ. ਏ ਨੇ ਇਨ੍ਹਾਂ ਨੂੰ ਰੀਪਰੇਜ਼ੈਂਟੇਸ਼ਨ ਕੀਤੀ ਸੀ ਕਿ ਡਬਲ ਵਾਰਡ ਦੀ ਥਾਂ ਸਿੰਗਲ ਵਾਰਡ ਬਣਾ ਦਿੱਤਾ ਜਾਵੇ ?

**ਮੰਤਰੀ** : ਅਪਰ ਹਾਊਸ ਵਿਚ ਕੁਐਸਚਨ ਆਇਆ ਸੀ, ਉਸ ਵੇਲੇ ਪਾਲਿਸੀ ਮੈਟਰ ਡਿਕਲੇਅਰ ਕੀਤਾ ਸੀ । ਉਸ ਤੋਂ ਬਾਅਦ ਇਸ ਹਾਊਸ ਵਿਚ ਵੀ ਡੈਕਲੇਰੇਸ਼ਨ ਕਰਨ ਤੋਂ ਬਾਅਦ ਵੀ ਕੋਈ ਇਤਰਾਜ਼ ਇਸ ਬਾਰੇ ਨਹੀਂ ਆਇਆ ਕਿ ਇਹ ਕਿਉਂ ਡੀਲੇਅ ਕੀਤਾ ਹੈ । (ਵਿਘਨ)

**ਸ੍ਰੀ ਗਿਆਨ ਚੰਦ ਖਰਬੰਦਾ** : ਮਿਊਂਸਪਲ ਕਮੇਟੀ, ਅੰਮ੍ਰਿਤਸਰ ਦੇ ਸਰਦਾਰ ਕਿਰਪਾਲ ਸਿੰਘ ਦੀ ਮੌਤ ਦੇ ਕਾਰਨ ਸੀਟ ਖਾਲੀ ਪਈ ਹੈ, ਉਸ ਦੀ ਬਾਈ ਇਲੈਕਸ਼ਨ ਕਿਉਂ ਨਹੀਂ ਹੋਈ ?

**ਮੰਤਰੀ** : ਕਈ ਮਿਊਂਸਪਲ ਕਮੇਟੀਆਂ ਵਿਚ ਬਾਈ ਇਲੈਕਸ਼ਨ ਹੋਣੀ ਹੈ, ਉਨ੍ਹਾਂ ਦੀ ਲਿਸਟ ਮੇਰੇ ਪਾਸ ਆ ਚੁਕੀ ਹੈ ਅਤੇ ਅਸੀਂ ਦੇਖ ਕੇ ਉਨ੍ਹਾਂ ਦੀ ਇਲੈਕਸ਼ਨ ਕਰਵਾਵਾਂਗੇ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ 10 ਕਮੇਟੀਆਂ ਦਾ ਬੈਚ ਚੋਣਾਂ ਦੇ ਪ੍ਰੋਗਰਾਮ ਲਈ ਕਿਉਂ ਬਣਾਇਆ ਹੈ ਅਤੇ ਪਹਿਲੇ ਬੈਚ ਦੇ ਵਿਚ ਜਿਹੜੀਆਂ ਕਮੇਟੀਆਂ ਹਨ ਉਨ੍ਹਾਂ ਦੇ ਦੋ ਮੈਂਬਰੀ ਵਾਰਡਾਂ ਦੀ ਬਾਈਫਰਕੇਸ਼ਨ ਕਿਉਂ ਕੀਤੀ ਗਈ ?

**ਕੈਪਟਨ ਰਤਨ ਸਿੰਘ** : ਡਿਪਟੀ ਸਪੀਕਰ ਸਾਹਿਬ, ਫਾਈਨੈਂਸ ਮਨਿਸਟਰ ਆਪਣੇ ਬਿਆਨਾਂ ਵਿਚ ਦੋ ਵਾਰੀ ਫਿਰੇ ਹਨ । ਇਕ ਵਾਰੀ ਉਨ੍ਹਾਂ ਨੇ ਕਿਹਾ ਹੈ ਕਿ ਮੈਂਬਰਾਂ ਵੱਲੋਂ ਮੰਗ ਆਈ ਹੈ, ਸਵਾਲ ਆਇਆ ਹੈ । ਫਿਰ ਇਨ੍ਹਾਂ ਨੇ ਅਪਰ ਹਾਊਸ ਦੀ ਵੀ ਗੱਲ ਕੀਤੀ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅਗਰ ਇਨ੍ਹਾਂ ਕੋਲ ਕੋਈ ਇਨਫਰਮੇਸ਼ਨ ਹੈ ਤਾਂ ਸਾਨੂੰ ਦੱਸ ਦੇਣ ਕਿ ਕਿਹੜੇ ਐਮ. ਐਲ. ਏਜ਼ ਨੇ ਇਨ੍ਹਾਂ ਨੂੰ ਰੀਪਰੀਜ਼ੈਂਟੇਸ਼ਨ ਦਿੱਤੀ ਹੈ ? ਕਦੋਂ ਦਿੱਤੀ ਹੈ ਅਤੇ ਕਦੋਂ ਇਨ੍ਹਾਂ ਨੇ ਪਾਲਿਸੀ ਸਟੇਟਮੈਂਟ ਹਾਊਸ ਵਿਚ ਦਿੱਤਾ ? ਕੀ ਪਾਲਿਸੀ ਬਾਰੇ ਸਟੇਟਮੈਂਟ ਸਵਾਲ ਦੇ ਜਵਾਬ ਵਿਚ ਆਉਂਦਾ ਹੈ ?

**Mr. Deputy Speaker** : To err is human. Let us pass on to the next question.

---

### Bye-Election from Ward No. 38 of Municipal Committee, Amritsar

*669. **Comrade Satya Pal Dang** : Will the Minister for Finance be pleased to state :—

(a) whether it is a fact that bye-election to Amritsar Municipal Committee from Ward No. 38 was ordered by the Deputy Commissioner, Amritsar a few months ago ; if so, whether the election programme was published by him ;

[Comrade Satya Pal Dang]

(b) whether the Government reversed the orders of the Deputy Commissioner and postponed the bye-election indefinitely; if so, the reasons therefor ?

**ਸ਼੍ਰੀ ਕ੍ਰਿਸ਼ਨ ਲਾਲ** : (ੳ) ਹਾਂ, ਜੀ ।

(ਅ) ਹਾਂ, ਜੀ : ਸਰਕਾਰ ਨੇ ਫੈਸਲਾ ਕੀਤਾ ਕਿ ਦੋ ਮੈਂਬਰੀ ਵਾਰਡਾਂ ਨੂੰ ਇਕ ਮੈਂਬਰੀ ਵਾਰਡ ਵਿਚ ਤਬਦੀਲ ਕਰ ਦਿੱਤਾ ਜਾਵੇ ਅਤੇ ਉਸ ਤੋਂ ਬਾਅਦ ਸਾਰੀਆਂ ਨਗਰ ਪਲਾਕਾਵਾਂ ਦੀਆਂ ਚੋਣਾਂ ਕਰਾਈਆਂ ਜਾਣ । ਵਾਰਡ ਨੰ: 38 ਦੋ ਮੈਂਬਰੀ ਸੀ ਅਤੇ ਇਸ ਵਿਚ ਹੀ ਰਜਿਰਵਡ ਸੀਟ ਖਾਲੀ ਹੋਈ ਸੀ ਇਸ ਲਈ ਸਰਕਾਰ ਨੇ ਇਸ ਅਚਨਚੇਤ ਖਾਲੀ ਸੀਟ ਨੂੰ ਭਰਨ ਦੀ ਹਦਾਇਤ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੂੰ ਜਾਰੀ ਕੀਤੀ ।

[(a) Yes.

(b) Yes. The Government decided that double member wards may be bifurcated into single-member wards in case of all the Municipal Committee in the State and thereafter to hold election to them. Ward No. 38 being a double member ward and its reserved seat having fallen vacant. Government issued direction to the Deputy Commissioner, Amritsar that this casual vacancy should be left unfilled.)]

**ਕਾਮਰੇਡ ਸੱਤ ਪਾਲ ਡਾਂਗ** : ਸਪਲੀਮੈਂਟਰੀ, ਸਰ । ਕੀ ਇਸ ਗੱਲ ਦੇ ਪੇਸ਼ੇ ਨਜ਼ਰ ਕਿ ਅੰਮ੍ਰਿਤਸਰ ਕਮੇਟੀ ਦਾ ਸਾਰਾ ਚੁਣਾਉ ਨਹੀਂ ਸੀ ਹੋਣਾ ਅਤੇ ਇਸ ਗੱਲ ਦੇ ਪੇਸ਼ੇ ਨਜ਼ਰ ਕਿ ਇਹ ਇਕ ਬਾਈ-ਇਲੈਕਸ਼ਨ ਸੀ ਤਾਂ ਇਹ ਡਬਲ ਵਾਰਡ ਕਿਉਂ ਅਪਲਾਈ ਕੀਤਾ ਗਿਆ । ਇਸ ਪਾਲਿਸੀ ਦੀ ਡੈਕਲੇਰੇਸ਼ਨ ਕਦੋਂ ਹੋਈ ਸੀ ? ਕੀ ਇਹ ਠੀਕ ਨਹੀਂ ਕਿ ਇਹ ਉਥੇ ਜਿੱਤ ਕੇ ਨਹੀਂ ਸੀ ਆ ਸਕਦੇ ?

**ਵਿੱਤ ਮੰਤਰੀ** : ਮੈਂ ਇਸ ਗੱਲ ਨੂੰ ਚੈਲੰਜ ਕਰਦਾ ਹਾਂ, ਅਸੀਂ ਲੜਾਂਗੇ ਅਤੇ ਜਿਤਾਂਗੇ, (ਸ਼ੋਰ) (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਨ੍ਹਾਂ ਨੇ ਚੈਲੰਜ ਦੀ ਗੱਲ ਕੀਤੀ ਹੈ । ਮੈਂ ਇਨ੍ਹਾਂ ਨੂੰ ਚੈਲੰਜ ਕਰਦਾ ਹਾਂ ਕਿ ਉਸ ਵਾਰਡ ਦੀ ਇਲੈਕਸ਼ਨ ਸਵੇਰੇ ਕਰਾ ਲਵੋ ਜੇ ਜਨ ਸੰਘ ਜਿੱਤ ਜਾਵੇ ਤਾਂ ਮੈਂ ਅਸਤੀਫਾ ਦਿਆਂਗਾ ਅਤੇ ਜੇ ਅਸੀਂ ਜਿੱਤ ਜਾਈਏ ਤਾਂ ਮਿਸਟਰ ਟੰਡਨ ਅਸਤੀਫਾ ਦੇਵੇ । (ਤਾੜੀਆਂ) (ਸ਼ੋਰ) (ਵਿਘਨ)

**Mr. Deputy Speaker** : There should be no challenges and counter challenges.

**ਮੰਤਰੀ** : ਅਸੀਂ ਸਾਰੀਆਂ ਮਿਉਂਸਪਲ ਕਮੇਟੀਆਂ ਦੇ ਇਲੈਕਸ਼ਨ ਲੜਾਂਗੇ ਅਤੇ ਤੁਹਾਨੂੰ ਹਰਾਵਾਂਗੇ । (ਵਿਘਨ) ਰੂਲਜ਼ ਦੇ ਮੁਤਾਬਿਕ ਡੀ. ਸੀ. ਅੰਮ੍ਰਿਤਸਰ ਨੂੰ ਇਹ ਚੀਜ਼ ਕਰਨ ਦਾ ਅਧਿਕਾਰ ਹੈ । ਸਾਡੇ ਡਿਪਾਰਟਮੈਂਟ ਨੇ ਡੀ. ਸੀ. ਨੂੰ ਹਦਾਇਤ ਦਿਤੀ ਹੈ ਕਿ ਇਸ ਅਚਨਚੇਤੀ

ਖਾਲੀ ਸੀਟ ਨੂੰ ਭਰਿਆ ਜਾਵੇ ਅਤੇ ਇਹ ਫੈਸਲਾ ਵੀ ਕੀਤਾ ਗਿਆ ਕਿ ਡਬਲ ਮੈਂਬਰ ਵਾਰਡਜ਼ ਨੂੰ ਬਾਈਫਰਕੇਟ ਕਰਕੇ ਸਿੰਗਲ ਮੈਂਬਰ ਵਾਰਡ ਬਣਾਇਆ ਜਾਵੇ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਉਸ ਕੇਸ ਵਿਚ ਹਾਈਕੋਰਟ ਦਾ ਆਰਡਰ ਹੈ ਕਿ ਉਸ ਵਾਰਡ ਦੇ ਵਿਚ ਇਲੈਕਸ਼ਨ ਛੇਤੀ ਤੋਂ ਛੇਤੀ ਕਰਵਾਈ ਜਾਵੇ ਪਰ ਇਨ੍ਹਾਂ ਨੇ ਇਸ ਦੀ ਕੋਈ ਪਰਵਾਹ ਨਹੀਂ ਕੀਤੀ ਅਤੇ ਜਾਣ ਬੁਝ ਕੇ ਹਾਈ ਕੋਰਟ ਦੇ ਫੈਸਲੇ ਦੀ ਉਲੰਘਣਾ ਕੀਤੀ ਹੈ । (ਵਿਘਨ)

**ਮੰਤਰੀ** : ਹਾਈਕੋਰਟ ਨੇ ਤੁਹਾਡੀ ਅਪੀਲ ਰੀਜੈਕਟ ਕੀਤੀ ਹੈ । We are perfectly within our bounds.

**Mr. Deputy Speaker**: The remaining questions on to-day's Order Paper will be deemed to have been answered under Rule 45 of the Rules of Procedure and Conduct of Business in the Punjab Legislative Assembly.

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ ਹਾਲਾਂ ਇਕ ਮਿੰਟ ਬਾਕੀ ਰਹਿੰਦਾ ਹੈ ।

**ਸ੍ਰੀ ਡਿਪਟੀ ਸਪੀਕਰ** : ਮੇਰੀ ਘੜੀ ਤੇ ਤਾਂ ਟਾਈਮ ਹੋ ਗਿਆ ਹੈ ।

(The question hour is over according to my watch.)

---

## Starred Questions And Answers Deemed To have Been Laid on The Table under Rule 45.

### Complaint Against Municipal Commissioner Of Abohar

*676. **Comrade Dana Ram** : Will the Minister for Finance be pleased to state

(a) whether he received any deputation on 15-7-1969 at Abohar complaining about the cheating done by some Municipal Commissioners of Abohar by means of a Chit Fund which they had started; if so, the action, if any, taken in the matter;

(b) whether the Government received any written representation in this connection any time during 1969; if so, a copy of the same be placed on the Table of the House ;

(c) the action, if any, taken by the Government on the said representation ?

**Shri Krishan Lal** : (a) Yes. As far as I remember some people mentioned about some cheating in the Chit Fund. They were advised to file a complaint with the police.

(b) Yes. A copy of the complaint is enclosed.

(c) A case, FIR 182, dated 14-8-1969, under section 406/420 IPC was registered at P.S. Abohar. The accused Shri Hari Krishan Rathe, Manager cum-Cashier of the Chit Fund Trading Co., was arrested . The investigation is in progress.

[ਵਿੱਤ ਮੰਤਰੀ]

[(ੳ) ਜਿਥੋਂ ਤੱਕ ਮੈਨੂੰ ਯਾਦ ਹੈ ਕੁਝ ਬੰਦੇ ਇਸ ਚਿੱਟ ਫੰਡ ਵਿਚ ਕੀਤੀ ਹੇਰਾ ਫੇਰੀ ਬਾਰੇ ਮਿਲੇ ਸਨ ਅਤੇ ਉਨ੍ਹਾਂ ਨੂੰ ਹਦਾਇਤ ਕੀਤੀ ਸੀ ਕਿ ਉਹ ਪੁਲਿਸ ਪਾਸ ਮੁਕੱਦਮਾ ਦਰਜ ਕਰਾਉਣ ।

(ਅ) ਹਾਂ ਜੀ, ਸ਼ਿਕਾਇਤ ਦੀ ਨਕਲ ਨੱਥੀ ਕੀਤੀ ਜਾਂਦੀ ਹੈ ।

(ੲ) ਥਾਣਾ ਅਬੋਹਰ ਵਿਖੇ ਇਕ ਕੇਸ ਐਫ. ਆਈ. ਆਰ. 182 ਮਿਤੀ, 14.8.69 ਆਈ. ਪੀ. ਸੀ. ਦੀ ਧਾਰਾ 406/420 ਅਧੀਨ ਦਰਜ ਹੋ ਚੁਕਾ ਹੈ । ਕੇਸ ਦੀ ਪੈਰਵੀ ਹੋ ਰਹੀ ਹੈ ।]

ਸ਼ਿਕਾਇਤ ਦੀ ਨਕਲ

ਸ਼੍ਰੀ ਮਾਨ ਜੀ,

ਬੇਨਤੀ ਹੈ ਕਿ ਸਾਡੀ ਅਬੋਹਰ ਮੰਡੀ ਵਿਚ ਇਕ ਸਨੇਹੀ ਚਿੱਟ ਫੰਡ ਕੰਪਨੀ ਪਰਾਈਵੇਟ ਲਿਮਟਿਡ ਦੇ ਨਾਮ ਦੀ ਚੰਦ ਆਦਮੀਆਂ ਜਿਨ ਕੇ ਨਾਮ ਸੱਤ ਨਰਾਇਣ ਮਿਊਂਸਪਲ ਕਮਿਸ਼ਨਰ ਅਬੋਹਰ, ਸ਼੍ਰੀ ਮੁਕੰਦ ਲਾਲ, ਐਮ. ਸੀ., ਅਬੋਹਰ, ਸ਼੍ਰੀ ਮੱਥਰਾ ਦਾਸ ਐਮ. ਸੀ. ਕੇ ਰਿਸ਼ਤੇਦਾਰ ਬਨਵਾਰੀ ਲਾਲ, ਸ਼੍ਰੀ ਮਨੋਹਰ ਲਾਲ ਅੱਗਰਵਾਲ, ਸ਼੍ਰੀ ਹਰੀ ਕਿਸ਼ਨ ਪੁੱਤਰ ਸ਼੍ਰੀ ਬਲਦੇਵ ਦਾਸ ਰਾਠੀ ਇਨ ਪਾਂਚੋਂ ਨੇ ਮਿਲ ਕਰਕੇ ਚਿੱਟ ਫੰਡ ਕੰਪਨੀ ਖੋਲ੍ਹੀ ਔਰ ਲਾਲਾ ਮਨੋਹਰ ਲਾਲ ਜਿਸ ਕੇ ਮੈਨੇਜਿੰਗ ਡਾਇਰੈਕਟਰ ਥੇ । ਇਨ ਪਾਂਚੋਂ ਨੇ ਗਲੀ ਮੁਹੱਲਾ ਮੇਂ ਜਾ ਕਰ 10 ਰੁਪਏ ਮਾਹਵਾਰ ਕੇ 500 ਮੈਂਬਰ ਬਨਵਾਏ । ਇਹ ਰਕਮ 50 ਮਹੀਨੇ ਹਰ ਮੈਂਬਰ ਇਨ ਕੋ ਕਿਸ਼ਤ ਦੇਤੇ ਰਹੇ ਔਰ ਇਸ ਤਰ੍ਹਾਂ ਇਸ ਅਰਸਾ ਮਿਤੀ 30-6-69 ਕੋ 50 ਮਹੀਨੇ ਪੂਰੇ ਹੋ ਗਏ ਅਤੇ ਹਮ ਲੋਗੋਂ ਨੇ ਅਪਨੀ ਰਕਮ ਮਾਂਗੀ ਤੋ ਇਨ ਲੋਗੋਂ ਨੇ ਵਾਇਦਾ ਕੀਆ ਕਿ ਆਪ ਕੋ ਚੰਦ ਦਿਨੋਂ ਤੱਕ ਰਕਮ ਬਮੈਹ ਸੂਦ ਮਿਲ ਜਾਵੇਗੀ ਲੇਕਿਨ ਦੁਬਾਰਾ ਹਮ ਲੋਗ ਇਨ ਸੇ ਬਾਤ ਚੀਤ ਕਰ ਚੁਕੇ ਹੈਂ । ਇਨੋਂ ਨੇ ਟਾਲਮ ਟੋਲ ਸੇ ਕਾਮ ਲੀਆ । ਹਮਾਰੇ ਪਾਸ 50 ਮਹੀਨੇ ਕੀ ਰਸੀਦੇਂ ਹੈਂ ਔਰ ਪਾਸ ਬੁਕ ਜੋ ਕਿ ਇਸ ਕੰਪਨੀ ਨੇ ਦੀ ਥੀ ਹਮਾਰੇ ਪਾਸ ਮੌਜੂਦ ਹੈ ।

ਸ਼੍ਰੀ ਕ੍ਰਿਸ਼ਨ ਲਾਲ ਵਜ਼ੀਰ ਖਜ਼ਾਨਾ ਜਬ ਮਿਤੀ 15-7-69 ਨੂੰ ਅਬੋਹਰ ਆਏ ਸਨ ਤਾਂ ਅਸੀਂ ਉਨ੍ਹਾਂ ਨੂੰ ਇਕ ਡੈਪੂਟੇਸ਼ਨ ਦੀ ਸ਼ਕਲ ਵਿਚ ਮਿਲੇ ਸਾਂ ਉਨ੍ਹਾਂ ਨੇ ਇਕ ਮਹੀਨੇ ਦਾ ਵਾਇਦਾ ਕੀਤਾ ਸੀ ਲੇਕਿਨ ਅਭੀ ਤੱਕ ਸ਼੍ਰੀ ਕ੍ਰਿਸ਼ਨ ਲਾਲ ਜੀ ਸੇ ਕੋਈ ਜਵਾਬ ਨਹੀਂ ਆਇਆ ਹੈ ਔਰ ਨਾ ਹੀ ਇਨ ਪਾਂਚੋਂ ਨੇ ਕੋਈ ਜਵਾਬ ਦੀਆ ਹੈ ।

ਇਸ ਕੇ ਬਾਦ ਹਮ ਲੋਗ ਥਾਨਾ ਅਬੋਹਰ ਮੇਂ ਗਏ ਤੋ ਉਨਹੋਂ ਨੇ ਹਮਾਰਾ ਪਰਚਾ 540/426 ਕਾ ਲੇਨੇ ਸੇ ਇਨਕਾਰ ਕਰ ਦੀਆ ਕਿਉਂਕਿ ਇਸ ਚਿੱਟ ਫੰਡ ਕੰਪਨੀ ਮੇਂ ਤਮਾਮ ਡਾਇਰੈਕਟਰ ਥਾਨੇਦਾਰ ਸੇ ਵਾਕਫ ਹੈਂ, ਇਸ ਲਈ ਹਮਾਰਾ ਪਰਚਾ ਲੇਨੇ ਸੇ ਇਨਕਾਰੀ ਹੈਂ । ਬਰਾਏ ਮੇਹਰਬਾਨੀ ਹਮੇਂ ਇਨਸਾਫ ਦੀਆ ਜਾਵੇ । ਆਪ ਦੀ ਅਤਿ ਕਿਰਪਾ ਹੋਵੇਗੀ ।

ਮਿਤੀ 9-9-69.

ਪ੍ਰਾਰਥੀ

ਪਰਧਾਨ ਐਕਸ਼ਨ ਕਮੇਟੀ,

ਬਨਵਾਰੀ ਲਾਲ ਮਾਰਫਤ ਭਾਰਤ ਭੂਸ਼ਨ,

ਬਾਲ ਕ੍ਰਿਸ਼ਨ ਕਲਾਥ ਮਰਚੈਂਟ ਅਬੋਹਰ ਮੰਡੀ,

ਜ਼ਿਲ੍ਹਾ ਫਿਰੋਜ਼ਪੁਰ ।

---

**Amount Disbursed for Construction of Dharamshalas for Scheduled Castes**

*735. **Sardar Gurbanta Singh :** Will the Minister for Social Welfare be pleased to state :—

(a) whether any rules have been framed by the Government for the disbursement of amount allocated for the construction of Dharamshalas for Scheduled Castes in the State ;

(b) if the reply to part (a) above be in the affirmative, whether the said amount has been disbursed according to the said rules ;

(c) whether the Government intend to constitute *Ad hoc* Committees for disbursing the said funds ?

ਡਾਕਟਰ ਭਗਤ ਸਿੰਘ : (ਏ) ਜੀ, ਹਾਂ।

(ਬੀ) ਜੀ, ਹਾਂ।

(ਸੀ) ਜੀ ਨਹੀਂ।

---

**Barley Maize Purchased by Government Since 1-4-67**

*666. **Shri Gian Chand Kharbanda :** Will the Minister for Food and Supplies be pleased to state:—

(a) the total quantity of barley and maize purchased by the Government from the markets in the State since 1-4-67 together-with the rates at which the same had been purchased ;

(b) if no such purchase was made, the reasons therefor ?

**ਸਰਦਾਰ ਬਲਵੰਤ ਸਿੰਘ :**

(ਏ)

| ਜਿਣਸ | ਏਜੰਸੀ ਜਿਸ ਰਾਹੀਂ ਖਰੀਦ ਕੀਤੀ ਗਈ | ਸਮਾਂ | ਖਰੀਦ ਦੀ ਮਿਕਦਾਰ, (ਟਨੇਜ਼) | ਖਰੀਦ ਦਾ ਭਾ |
|---|---|---|---|---|
| ਜੌਂ | ਐਫ.ਸੀ.ਆਈ. | 1967–68 | 46,371 | ਰੁਪਏ 60/- ਤੋਂ 62 ਪ੍ਰਤਿ ਕਵਿੰਟਲ |
| | | 1968–69 | 12,685 | ਰੁਪਏ 55/- |
| | | 1969–70 | ਨਿਲ | |
| | ਮਾਰਕਫੈਡ | 1967–68 | 70 | ਰੁਪਏ 75/- ਤੋਂ 77/- ਪ੍ਰਤਿ ਕਵਿੰਟਲ |
| | | 1968–69 | — | — |
| | | 1969–70 | | |
| ਮੱਕੀ | ਐਫ.ਸੀ.ਆਈ, | 1967–68 | 2,22,729 | ਰੁਪਏ 53/- ਤੋਂ 57/- ਦਿਨ ਦੀ ਔਸਤ ਰੁਪਏ 55/- ਪ੍ਰਤਿ ਕਵਿੰਟਲ |
| | | 1968–69 | 64.352 | ਉਹੀ |
| | | 1969–70 | — | — |

[ਖੁਰਾਕ ਤੇ ਸਪਲਾਈ ਮੰਤਰੀ]

(ਬੀ) ਸਵਾਲ ਹੀ ਪੈਦਾ ਨਹੀਂ ਹੁੰਦਾ ।

| (a) Commodity. | Agency through which purchased | Period | Quantity purchased in tonnes. | Rate at which purchased. (per quintal) |
|---|---|---|---|---|
| Barley . | Food Corporation of India. | 1967-68 | 46,371 | Rs. 60/-to 62/- |
| | | 1968-69 | 12,685 | Rs. 55/- |
| | | 1969-70 | — | — |
| | Punjab State Co-operative Supply and Marketing Federation | 1967-68 | 70 | Rs.75/- to 77/- |
| | | 1968-69 | — | — |
| | | 1969-70 | — | — |
| **Maize** | Food Corporation of India | 1967-68 | 2,22,729 | Rs. 53/- to 57/- with day's average at Rs. 55/- per quintal |
| | | 1968-69 | 64,352 | Ditto |
| | | 1969-70 | — | — |

(b) Question does not arise.]

---

**Sweepers Working in Certain Primary/High Schools**

*631. **Comrade Darshan Singh Jhabal**: Will the Minister for Education be pleased to state :—

(a) the total number of sweepers at present working in Bhikhiwind Government Primary School, Dyal Pura, and the various Government Primary Schools, Amritsar, together with their grades of pay;

(b) whether they are permanant or temporary ; if temporary, whether the Government propose to confirm them ?

**ਸਰਦਾਰ ਸੁਰਜੀਤ ਸਿੰਘ**: (ੳ) ਅਤੇ (ਅ) ਗੌਰਮਿੰਟ ਹਾਈ ਸਕੂਲ ਭਿੱਖੀਵਿੰਡ ਵਿਚ ਸਵੀਪਰ ਦੀ ਇਕ ਆਸਾਮੀ 70–1–85 ਦੇ ਗਰੇਡ ਵਿਚ ਹੈ। ਇਸ ਦੇ ਪੱਕੇ ਯਾ ਕੱਚੇ ਹੋਣ ਸਬੰਧੀ ਸੂਚਨਾ ਜ਼ਿਲ੍ਹਾ ਅਫਸਰ ਤੋਂ ਮੰਗੀ ਗਈ ਹੈ। ਆਉਣ ਤੇ ਦਿੱਤੀ ਜਾਵੇਗੀ । ਗੌਰਮਿੰਟ ਪ੍ਰਾਇਮਰੀ ਸਕੂਲ, ਦਿਆਲਪੁਰਾ ਵਾਸਤੇ ਇਕ ਪਾਰਟ ਟਾਈਮ ਸਵੀਪਰ ਦੀ ਆਸਾਮੀ 25 ਰੁਪਏ ਮਹੀਨੇ ਦੀ ਦਰ ਤੇ ਹੈ। ਅੰਮ੍ਰਿਤਸਰ ਜ਼ਿਲ੍ਹੇ ਵਿਚ ਪਰਾਇਮਰੀ ਸਕੂਲਾਂ ਵਾਸਤੇ ਕੁਲ 715 ਪਾਰਟ ਟਾਈਮ ਸਵੀਪਰਾਂ ਦੀਆਂ, ਆਸਾਮੀਆਂ ਹਨ ਤੇ ਇਨ੍ਹਾਂ ਨੂੰ ਕੰਟਿਨਜੈਂਸੀ ਵਿਚ ਤਨਖਾਹ ਦਿੱਤੀ ਜਾਂਦੀ ਹੈ । ਉਨ੍ਹਾਂ ਦੀ ਕਨਫਰਮੇਸ਼ਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

**Starred Question No. 693**

**(Extension has been asked for in respect of Stared Question No. 693*)**

---

**Medium of Instruction in Govt. Aided Privately-Managed Schools in the State**

*697. **Comrade Kulwant Singh** : Will the Minister for Education be pleased to state :—

(a) whether Punjabi has been made compulsory medium of instruction in all the Govt. schools in the State with effect from this year ; if so, copies of the instructions issued to the authorities of the Govt. Schools in this connection be laid on the Table of the House ;

---

*For Starred Question No. 693 and reply thereto, please see Appendix to this ebate.

[Comrade Kulwant Singh]

(b) the present position in the Govt. aided privately managed schools in the State as far as the medium of instruction is concerned ;

(c) the number of Govt. aided privately managed schools in which medium of instruction is Hindi and a district-wise list giving the names etc. of such schools be laid on the Table of the House ;

(d) whether any decision has been taken by the Govt. for making Punjabi as medium of instruction in Govt. aided privately managed schools in the State with effect from the next academic year ?

**ਸਰਦਾਰ ਸੁਰਜੀਤ ਸਿੰਘ** : (ੳ)–ਹਾਂ, ਜੀ। ਹਦਾਇਤਾਂ ਦੀਆਂ ਕਾਪੀਆਂ ਹਾਊਸ ਦੀ ਟੇਬਲ ਤੇ ਰੱਖੀਆਂ ਜਾਂਦੀਆਂ ਹਨ।

(ਅ) ਕਈ ਪ੍ਰਾਈਵੇਟ ਸਕੂਲਾਂ ਵਿਚ ਅਜੇ ਹਿੰਦੀ ਮਾਧਿਅਮ ਜਾਰੀ ਹੈ।

(ੲ) 340 ਪ੍ਰਾਈਵੇਟ ਪ੍ਰਾਇਮਰੀ , ਮਿਡਲ ਹਾਈ ਤੇ ਹਾਇਰ ਸੈਕੰਡਰੀ ਸਕੂਲਾਂ ਵਿਚ ਹਿੰਦੀ ਮਾਧਿਅਮ ਹੈ। ਜ਼ਿਲ੍ਹਾਵਾਰ ਸਕੂਲਾਂ ਦੇ ਨਾਂ ਬਾਰੇ ਸੂਚਨਾਂ ਇਕੱਠੀ ਕੀਤੀ ਜਾ ਰਹੀ ਹੈ।

(ਸ) ਨਹੀਂ, ਜੀ।

ਵਲੋਂ : (ੳ) ਹਦਾਇਤਾਂ

ਡਾਇਰੈਕਟਰ, ਸਿਖਿਆ ਵਿਭਾਗ, ਪੰਜਾਬ।

ਸੇਵਾ ਵਿਖੇ,
ਰਾਜ ਦੇ ਸਾਰੇ

1. ਮੰਡਲ ਸਿਖਿਆ ਅਫਸਰ।
2. ਜ਼ਿਲ੍ਹਾ ਸਿਖਿਆ ਅਫ਼ਸਰ।
3. ਬਲਾਕ ਸਿਖਿਆ ਅਫ਼ਸਰ।
4. ਪ੍ਰਿੰਸੀਪਲ ਸਰਕਾਰੀ ਟਰੇਨਿੰਗ ਕਾਲਜ।

ਯਾਦ ਪੱਤਰ ਨੰ: 9/6-69-ਪ(2) ਮਿਤੀ, ਚੰਡੀਗੜ੍ਹ, ਜੁਲਾਈ 2 1969.

ਵਿਸ਼ਾ : ਪੰਜਾਬ ਦੇ ਸਕੂਲਾਂ ਵਿਚ ਸਿਖਿਆ ਦਾ ਮਾਧਿਅਮ।

ਪੰਜਾਬ ਦੇ ਸਕੂਲਾਂ ਵਿਚ ਸਿਖਿਆ ਦਾ ਮਾਧਿਅਮ ਅਤੇ ਤਿੰਨ ਭਾਸ਼ਾਈ ਫਾਰਮੂਲੇ ਸਬੰਧੀ ਸਵਾਲ ਕਾਫ਼ੀ ਚਿਰ ਤੋਂ ਪੰਜਾਬ ਸਰਕਾਰ ਦੇ ਵਿਚਾਰ ਅਧੀਨ ਰਹੇ ਹਨ। ਬੜੀ ਡੂੰਘੀ ਅਤੇ ਗੰਭੀਰ ਵਿਚਾਰ ਪਿਛੋਂ ਪੰਜਾਬ ਸਰਕਾਰ ਨੇ ਥੱਲੇ ਲਿਖਿਆ ਫੈਸਲਾ ਕੀਤਾ ਹੈ;

(ੳ) ਸੱਚਰ ਫਾਰਮੂਲੇ ਦੀ ਥਾਂ ਰਾਸ਼ਟਰੀ ਭਾਸ਼ਾ ਨੀਤੀ ਦੇ ਮੁਤਾਬਕ ਤਿੰਨ-ਭਾਸ਼ਾਈ ਫਾਰਮੂਲਾ ਤੁਰੰਤ ਲਾਗੂ ਕੀਤਾ ਜਾਵੇ।

[ਵਿਦਿਆ ਮੰਤਰੀ]

(ਅ) ਅਜੇ ਸਰਕਾਰੀ ਸਕੂਲਾਂ ਵਿਚ ਇਸ ਫਾਰਮੂਲੇ ਨੂੰ ਸੱਚਰ ਫਾਰਮੂਲੇ ਦੀ ਥਾਂ ਹੇਠ ਲਿਖੇ ਤਰੀਕੇ ਨਾਲ ਫੌਰਨ ਲਾਗੂ ਕੀਤਾ ਜਾਵੇ:

1. ਹਰ ਪੱਧਰ ਤੇ ਪੰਜਾਬੀ ਪਹਿਲੀ ਜ਼ਰੂਰੀ ਭਾਸ਼ਾ ਤੇ ਸਿਖਿਆ ਦਾ ਮਾਧਿਅਮ ਹੋਵੇ।
2. ਚੌਥੀ ਜਮਾਤ ਤੋਂ ਹਿੰਦੀ ਦੂਜੀ ਜ਼ਰੂਰੀ ਭਾਸ਼ਾ ਹੋਵੇ।
3. ਛੇਵੀਂ ਜਮਾਤ ਤੋਂ ਅੰਗ੍ਰੇਜ਼ੀ ਤੀਜੀ ਜ਼ਰੂਰੀ ਭਾਸ਼ਾ ਹੋਵੇ।

ਬੇਨਤੀ ਕੀਤੀ ਜਾਂਦੀ ਹੈ ਕਿ ਸਰਕਾਰ ਦੇ ਇਸ ਆਦੇਸ਼ ਨੂੰ ਆਪਣੇ ਅਧੀਨ ਸਾਰੀਆਂ ਸੰਸਥਾਵਾਂ ਦੇ ਗਿਆਤ ਲਈ ਭੇਜਿਆ ਜਾਵੇ ਅਤੇ ਇਸ ਆਦੇਸ਼ ਨੂੰ ਤੁਰੰਤ ਲਾਗੂ ਕੀਤਾ ਜਾਵੇ।

(ਸਹੀ)......

ਡਿਪਟੀ ਡਾਇਰੈਕਟਰ (ਸਕੂਲ ਪ੍ਰਬੰਧ)
ਵਾਸਤੇ ਡਾਇਰੈਕਟਰ, ਸਿਖਿਆ ਵਿਭਾਗ, ਪੰਜਾਬ।

ਵਲੋਂ –

ਡਾਇਰੈਕਟਰ, ਸਿਖਿਆ ਵਿਭਾਗ, ਪੰਜਾਬ।

ਸੇਵਾ ਵਿਖੇ,

ਰਾਜ ਦੇ ਸਾਰੇ

1. ਮੰਡਲ ਸਿਖਿਆ ਅਫ਼ਸਰ।
2. ਜ਼ਿਲ੍ਹਾ ਸਿਖਿਆ ਅਫ਼ਸਰ।
3. ਬਲਾਕ ਸਿਖਿਆ ਅਫ਼ਸਰ।
4. ਪ੍ਰਿਸੀਪਲ ਟ੍ਰੇਨਿੰਗ ਸਰਕਾਰੀ ਕਾਲਜ।

ਯਾਦ ਪੱਤਰ ਨੰ: 9/6–69–ਪ (2) ਮਿਤੀ 10–7–69

ਵਿਸ਼ਾ: ਪੰਜਾਬ ਦੇ ਸਕੂਲਾਂ ਵਿਚ ਸਿਖਿਆ ਦਾ ਮਾਧਿਅਮ।

ਉਪਰੋਕਤ ਵਿਸ਼ੇ ਉਤੇ ਆਪ ਦਾ ਧਿਆਨ ਇਸ ਦਫ਼ਤਰ ਦੇ ਯਾਦ ਪੱਤਰ ਨੰ: 9/6-69-ਪ (2) ਮਿਤੀ 2-7-69 ਵਲ ਦਵਾਇਆ ਜਾਂਦਾ ਹੈ।

2. ਆਪ ਨੂੰ ਫਿਰ ਹਦਾਇਤ ਕੀਤੀ ਜਾਂਦੀ ਹੈ ਕਿ ਸਰਕਾਰੀ ਸਕੂਲਾਂ ਵਿਚ ਨਵੀਂ ਭਾਸ਼ਾ ਨੀਤੀ ਨੂੰ ਫੌਰੀ ਲਾਗੂ ਕੀਤਾ ਜਾਵੇ ਤੇ ਇਸ ਦੀ ਰਿਪੋਰਟ ਭੀ ਤੁਰੰਤ ਇਸ ਦਫ਼ਤਰ ਨੂੰ ਭੇਜੀ ਜਾਵੇ। ਨਾਲ ਹੀ ਆਪ ਨੂੰ ਇਹ ਹਦਾਇਤ ਕੀਤੀ ਜਾਂਦੀ ਹੈ ਕਿ ਪੈਪਸੂ ਏਰੀਆ ਦੇ ਵਿਚ ਇਹ ਸਪੱਸ਼ਟ ਕਰ ਦਿੱਤਾ ਜਾਵੇ ਕਿ ਪੈਪਸੂ ਫਾਰਮੂਲਾ ਕਾਇਮ ਹੈ ਤੇ ਕੋਈ ਤਰਮੀਮ ਉਸ ਦੀ ਨਹੀਂ ਹੋਈ। ਪੈਪਸੂ ਦੇ ਸਕੂਲਾਂ ਦੇ ਪ੍ਰਬੰਧਕਾਂ ਨੂੰ ਸੂਚੀ ਤੁਰੰਤ ਦੱਸ ਦਿੱਤੀ ਜਾਵੇ।

(ਸਹੀ)......

ਡਿਪਟੀ ਡਾਇਰੈਕਟਰ (ਸਕੂਲ ਪ੍ਰਬੰਧ)
ਵਾਸਤੇ ਡਾਇਰੈਕਟਰ, ਸਿਖਿਆ ਵਿਭਾਗ, ਪੰਜਾਬ।

**Vacant post of Headmaster in Government High School Khalra, District Amritsar**

*712. **Comrade Darshan Singh Jhabal** : Will the Minister for Education be pleased to state :

(a) the date since when no Headmaster has been appointed in Government High School Khalra, District Amritsar together with the reasons therefor ;

(b) the distance of village Khalra from the border ?

ਸਰਦਾਰ ਸੁਰਜੀਤ ਸਿੰਘ : (ਏ) 22-8-68 ਤੋਂ

ਕਾਰਨ

1. ਐਲੋਕੇਸ਼ਨਾਂ ਦੇ ਸਬੰਧ ਵਿਚ ਹੈਡਮਾਸਟਰਾਂ ਵਲੋਂ ਆਈਆਂ ਅਪੀਲਾਂ ਦੇ ਫੈਸਲੇ ਦੀ ਉਡੀਕ ਵਿਚ ਕੁਝ ਹੈਡਮਾਸਟਰਾਂ ਦੀਆਂ ਪੋਸਟਾਂ ਰਾਖਵੀਆਂ ਰੱਖੀਆਂ ਸਨ ਕਿਉਂਕਿ ਆਉਣ ਵਾਲਿਆਂ ਹੈਡਮਾਸਟਰਾਂ ਦੀ ਗਿਣਤੀ ਜਾਣ ਵਾਲਿਆ ਹੈਡਮਾਸਟਰਾਂ ਦੀ ਗਿਣਤੀ ਨਾਲੋਂ ਬਹੁਤ ਵਧ ਸੀ ।

2. ਜਿਹੜੇ ਮਾਸਟਰ ਪਰੋਵੀਜ਼ਨਲੀ ਹਰਿਆਣਾ ਅਤੇ ਹਿਮਾਚਲ ਪ੍ਰਦੇਸ਼ ਨੂੰ ਐਲੋਕੇਟ ਹੋ ਗਏ ਸਨ ਪਰ ਉਨ੍ਹਾਂ ਨੇ ਪੰਜਾਬ ਵਾਸਤੇ ਐਲੋਕੇਸ਼ਨ ਲਈ ਅਪੀਲਾਂ ਕੀਤੀਆਂ ਹੋਈਆਂ ਸਨ ਅਤੇ ਉਨ੍ਹਾਂ ਦਾ ਸੀਨੀਅਰਤਾ ਦੇ ਅਧਾਰ ਤੇ ਤਰੱਕੀ ਦਾ ਹੱਕ ਬਣਦਾ ਸੀ, ਉਨ੍ਹਾਂ ਵਾਸਤੇ ਹੈਡਮਾਸਟਰਾਂ ਦੀਆਂ ਆਸਾਮੀਆਂ ਖਾਲੀ ਰੱਖਣੀਆਂ ਸਨ ।

(ਬੀ) ਖਾਲੜਾ ਬਾਰਡਰ ਤੋਂ 2 ਮੀਲ ਦੇ ਫਾਸਲੇ ਤੇ ਹੈ ।

---

Starred Question No. 734

(Reply not received from the Government.)

**Representation From P.C.M.S. Doctors Released From A.M.C.**

*665. **Shri Gian Chand Kharbanda** : Will the Minister of State for Industries and Health be plased to state :

(a) whether any representation has been/was received by the Government from the P.C.M.S. Doctors who have returned to Civil Service after release from A.M.C. regarding certain assurances given to them ; if so, the action so far taken on such representation ;

(b) the nature of assurances, if any, given to such P.C.M.S. Officers ?

**ਸਰਦਾਰ ਰਵੇਲ ਸਿੰਘ** :

(ਏ ਅਤੇ ਬੀ) ਪੰਜਾਬ ਸਰਕਾਰ ਦੇ ਫੈਸਲੇ ਦੇ ਅਨੁਸਾਰ ਸੰਕਟ-ਕਾਲ ਸਮੇਂ ਫੌਜ ਵਿਚ ਗਏ ਪੀ. ਸੀ. ਐਮ. ਐਸ. 1 ਡਾਕਟਰਾਂ ਨੂੰ ਅਪਰੂਵਡ ਸੇਵਾ ਤਨਖਾਹ ਅਤੇ ਤਰੱਕੀ ਵਲ ਦੁਗਣਾ ਲਾਭ ਦੇਣਾ ਲੋੜੀਂਦਾ ਹੈ। ਇਸ ਸਬੰਧ ਵਿਚ ਕੁਝ ਪ੍ਰਤਿ-ਬੇਨਤੀਆਂ ਆਈਆਂ ਸਨ । ਇਹ ਲਾਭ ਤਨਖਾਹ

**Sardar Sohan Singh Bassi** (a) Nil.

(b) Question does not arise.

(c) No.

(d) Question does not arise.

[(ੲ) ਨਿਲ
(ਬੀ) ਸਵਾਲ ਪੈਦਾ ਨਹੀਂ ਹੁੰਦਾ।
(ਸੀ) ਨਹੀਂ ।
(ਡੀ) ਸਵਾਲ ਪੈਦਾ ਨਹੀਂ ਹੁੰਦਾ।]

**Unstarred Question Nos. 242 and 243**

(Extension has been asked for in respect of Unstarred Question Nos. 242 and 243).

## ADJOURNMENT MOTIONS

**Mr. Deputy Speaker :** I have received notice of Adjournment Motion from Comrade Babu Singh Master, Comrade Kulwant Singh, Comrade Dana Ram and Comrade Satya Pal Dang regarding the failure of the Government of India to resolve the dispute about Chandigarh and likely death of Sardar Darshan Singh Pheruman who is on fast-unto death in Amritsar.

This matter undoubtedly is of great importance. The whole of Punjab State is agitated over it and I know that all parties represented in this House share that feeling. But I am bound by the Rules of Procedure (Interruptions) and I am helpless. The Motion is inadmissible because firstly, it is not accompanied by an explanatory memorandum as required under Rule 67 (2) and, secondly it is inadmissible under Rule 68 (iv), because the Motion relates to a matter which falls within the responsibility of the Union Government.

(ਇਸ ਸਮੇਂ ਮੁੱਖ ਮੰਤਰੀ ਬੋਲਣ ਵਾਸਤੇ ਖੜੇ ਹੋਏ।)

**ਕੈਪਟਨ ਰਤਨ ਸਿੰਘ :** ਚੀਫ ਮਨਿਸਟਰ ਸਾਹਿਬ, ਡਿਪਟੀ ਸਪੀਕਰ ਸਾਹਿਬ ਬੋਲ ਰਹੇ ਹਨ ਇਸ ਲਈ ਤੁਸੀਂ ਬੈਠ ਜਾਓ।

**Mr. Deputy Speaker :** Adjournment Motion No. 3 given notice of by Sardar Umrao Singh is also almost of identical subject, namely, the fast unto death under taken by Shri Darshan Singh Pheruman at Amritsar for the inclusion of Chandigarh in the State of Punjab and the demolition of Again Kunds erected near Shri Akal Takhat at Amritsar.

In view of the ruling just now given this Adjournment Motion also stands disallowed.

Adjournment Motion No. 4 given notice of by Chaudhri Balbir Singh, which is also on the same subject, is disallowed on the grounds that I have mentioned above.

*For Unstarred Questions Nos. 242, 243 and reply thereto, please see Appendix to this Debate.

**चौधरी बलबीर सिंह** : डिप्टी स्पीकर साहिब, यह मोशन आप पढ़ लें उस में और इस में फर्क है । (विघ्न)

**ਮੁੱਖ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੋ ਆਪ ਨੇ ਰੂਲਿੰਗ ਦਿੱਤੀ ਹੈ, ਉਹ ਸਾਡੇ ਸਿਰ ਮੱਥੇ ਤੇ ਹੈ। ਮੈਂ ਫਿਰ ਵੀ ਅਰਜ਼ ਕਰਾਂਗਾ ਕਿ ਅਗਰ ਹਾਊਸ ਦੀ ਇੱਛਾ ਹੈ ਡਿਸਕਸ਼ਨ ਕਰਨ ਦੀ ਤਾਂ ਗੌਰਮਿਟ ਨੂੰ ਇਸ ਵਿਚ ਕੋਈ ਇਤਰਾਜ਼ ਨਹੀਂ ਹੋਵੇਗਾ।

**Mr. Deputy Speaker** : I have no objection if a motion to the effect is brought before the House. I cannot admit any motion which does not conform to the rules.

Adjournment Motion No. 2 given notice of by Comrade Satya Pal Dang, Comrade Dana Ram and Comrade Kulwant Singh seeks to discuss the conduct of the Labour Minister which under the rules can only be discussed through a Substantive Motion and not through an Adjournment Motion. I, therefore, disallow it.

---

ਧਿਆਨ ਦਿਵਾਊ ਮਤੇ

(ਕ੍ਰਮ ਨੰ: 2)

**ਕਾਮਰੇਡ ਸੱਤ ਪਾਲ ਡਾਂਗ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ ਕਿਸਾਨਾਂ ਵਿਚ ਇਸ ਕਰਕੇ ਸਖਤ ਬੇਚੈਨੀ ਫੈਲ ਰਹੀ ਹੈ ਕਿਉਂਕਿ ਉਨ੍ਹਾਂ ਨੂੰ ਆਪਣੀ ਝੋਨੇ ਦੀ ਫਸਲ ਸਰਕਾਰ ਦੁਆਰਾ ਨਿਯਤ ਕੀਤੀਆਂ ਗਈਆਂ ਕੀਮਤਾਂ ਤੋਂ ਬਹੁਤ ਘੱਟ ਕੀਮਤ ਤੇ ਵੇਚਣ ਲਈ ਮਜਬੂਰ ਕੀਤਾ ਜਾ ਰਿਹਾ ਹੈ।

ਇਹ ਸਰਕਾਰ ਦੇ ਮਾਰਕਿਟ ਵਿਚ ਖੁਦ ਦਾਖਲ ਹੋਣ ਅਤੇ ਵਸਤੂਆਂ ਖਰੀਦਣ ਵਿਚ ਅਸਫਲਤਾ ਦਾ ਸਿੱਧਾ ਨਤੀਜਾ ਹੈ ਜਿਸ ਦੇ ਕਾਰਨ ਸਰਕਾਰ ਨੂੰ ਇਸ ਗੱਲ ਦਾ ਪਤਾ ਨਹੀਂ ਲਗ ਸਕਿਆ ਕਿ ਕੀ ਸਰਕਾਰ ਦੁਆਰਾ ਮੁਕੱਰਰ ਕੀਤੀ ਗਈ ਕੀਮਤ ਉਤਪਾਦਕਾਂ ਨੂੰ ਮਿਲ ਰਹੀ ਹੈ ਜਾਂ ਨਹੀਂ। ਸਰਕਾਰ ਦੀ ਅਸਫਲਤਾ ਨਾਲ ਰਾਈਸ ਸ਼ੈਲਰਾਂ ਦੇ ਮਾਲਕਾਂ ਅਤੇ ਦੂਜੇ ਚੌਲਾਂ ਦੇ ਵੱਡੇ ਵਪਾਰੀਆਂ ਨੂੰ, ਉਤਪਾਦਕਾਂ ਅਤੇ ਖਪਤਕਾਰਾਂ ਨੂੰ ਨੁਕਸਾਨ ਪਹੁੰਚਾ ਕੇ, ਲਾਭ ਹੋਵੇਗਾ।

ਮੱਕੀ ਅਤੇ ਬਾਜਰੇ ਦੇ ਸਬੰਧ ਵਿਚ ਵੀ ਇਹੋ ਸਥਿਤੀ ਹੈ। ਕਪਾਹ ਪੈਦਾ ਕਰਨ ਵਾਲਿਆਂ ਨੂੰ ਵੀ ਲੁਟਿਆ ਜਾ ਰਿਹਾ ਹੈ। ਇਸ ਮਾਮਲੇ ਦੀ ਤਤਪਰਤਾ ਨੂੰ ਧਿਆਨ ਵਿਚ ਰਖਦਿਆਂ, ਸਰਕਾਰ ਸਦਨ ਵਿਚ ਇਕ ਬਿਆਨ ਦੇਵੇ।

**Mr. Deputy Speaker** : Admitted. The hon. Minister may please make a statement.

(ਕ੍ਰਮ ਨੰ: 3)

**ਕਾਮਰੇਡ ਸੱਤ ਪਾਲ ਡਾਂਗ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ ਹਿੰਦੂ ਵਿਰਾਸਤ ਐਕਟ ਵਿਚ ਤਰਮੀਮ ਕਰਵਾਉਣ ਦੀ ਸਰਕਾਰ ਦੀ ਪ੍ਰਤੱਖ ਇੱਛਾ ਕਿ ਲੜਕੀਆਂ ਨੂੰ ਆਪਣੇ ਪਿਤਾ ਦੀ ਜਾਇਦਾਦ ਖਾਸ ਕਰਕੇ ਖੇਤੀ ਵਾਲੀ ਜ਼ਮੀਨ ਵਿਚੋਂ ਹਿਸਾ ਦੇਣ ਤੋਂ ਵੰਚਿਤ ਕਰਨ ਦੇ ਦ੍ਰਿਸ਼ਟੀਗਤ ਪੰਜਾਬ ਦੀਆਂ ਔਰਤਾਂ ਵਿਚ ਬੇਚੈਨੀ ਫੈਲ ਰਹੀ ਹੈ।

ਸਰਕਾਰ ਦੇ ਇਸ ਪ੍ਰਸਤਾਵਤ ਪਿਛਾਂਹ ਖਿੱਚੂ ਕਦਮ ਦੇ ਵਿਰੋਧ ਵਿਚ ਪੰਜਾਬ ਵਿਧਾਨ ਸਭਾ ਦੇ ਸਾਹਮਣੇ 22-10-69 ਨੂੰ ਧਰਨੇ ਤੇ ਬੈਠਣ ਲਈ ਇਸਤ੍ਰੀ ਸਭਾ ਦੀ ਅਗਵਾਈ ਵਿੱਚ ਸਾਰੇ ਰਾਜ ਵਿਚੋਂ ਬਹੁ ਗਿਣਤੀ ਵਿਚ ਔਰਤਾਂ ਚੰਡੀਗੜ੍ਹ ਨੂੰ ਆ ਰਹੀਆਂ ਹਨ। ਇਸ ਮਾਮਲੇ ਦੀ ਤਤਪਰਤਾ ਨੂੰ ਧਿਆਨ ਵਿਚ ਰਖਦਿਆਂ ਸਰਕਾਰ ਸਦਨ ਵਿਚ ਇਕ ਬਿਆਨ ਦੇਵੇ।

**ਸ਼੍ਰੀ ਡਿਪਟੀ ਸਪੀਕਰ** : ਮਨਜ਼ੂਰ ਕੀਤੀ ਜਾਂਦੀ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The hon. Minister concerned may please make a statement.)

(ਕ੍ਰਮ ਨੰ: 4)

**ਕਾਮਰੇਡ ਸੱਤ ਪਾਲ ਡਾਂਗ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਵਕਫ ਬੋਰਡ ਵੱਲੋਂ ਕਬਰਸਤਾਨਾਂ ਦੀ ਜ਼ਮੀਨ ਨੂੰ ਖੇਤੀ ਲਈ ਪੱਟੇ ਤੇ ਦੇਣ, ਮਿਸਾਲ ਵਜੋਂ ਜਿਵੇਂ ਕਿ ਨਵਾਂ ਪਿੰਡ, ਜ਼ਿਲ੍ਹਾ ਅੰਮ੍ਰਿਤਸਰ ਵਿਚ ਕੀਤਾ ਗਿਆ ਹੈ, ਦੀ ਕਾਰਵਾਈ ਤੋਂ ਰਾਜ ਦੇ ਘੱਟ ਗਿਣਤੀ ਦੇ ਕੌਮਾਂ, ਜਿਵੇਂ ਕਿ ਈਸਾਈਆਂ ਅਤੇ ਮੁਸਲਮਾਨਾਂ, ਵਿਚ ਸਖ਼ਤ ਬੇਚਨੀ ਫੈਲੀ ਹੋਈ ਹੈ।

ਵਕਫ ਬੋਰਡ ਦੀ ਇਸ ਕਾਰਵਾਈ ਦੇ ਸਿੱਟੇ ਵਜੋਂ ਇਨ੍ਹਾਂ ਘੱਟ ਗਿਣਤੀ ਵਾਲੀਆਂ ਕੌਮਾਂ ਮੁਰਦਿਆਂ ਨੂੰ ਦਫਨਾਉਣ ਵਿਚ ਬੜੀ ਤੰਗੀ ਮਹਿਸੂਸ ਕਰ ਰਹੀਆਂ ਹਨ ਅਤੇ ਇਸ ਨਾਲ ਉਨ੍ਹਾਂ ਦੇ ਧਾਰਮਿਕ ਵਿਚਾਰਾਂ ਨੂੰ ਵੀ ਠੇਸ ਪਹੁੰਚੀ ਹੈ।

ਫਿਰ, ਵਕਫ ਬੋਰਡ ਦੀ ਇਹ ਕਾਰਵਾਈ ਨਾ ਸਿਰਫ ਨਾਜਾਇਜ਼ ਹੈ ਬਲਕਿ ਗੈਰ ਕਾਨੂੰਨੀ ਵੀ ਹੈ।

ਇਸ ਮਾਮਲੇ ਦੀ ਤਤਪਰਤਾ ਨੂੰ ਮੁੱਖ ਰਖਦੇ ਹੋਏ ਸਰਕਾਰ ਨੂੰ ਸਦਨ ਵਿਚ ਬਿਆਨ ਦੇਣ ਲਈ ਕਿਹਾ ਜਾਵੇ।

**ਸ਼੍ਰੀ ਡਿਪਟੀ ਸਪੀਕਰ** : ਮਨਜ਼ੂਰ ਕੀਤੀ ਜਾਂਦੀ ਹੈ। ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The hon. Minister may please make a statement.).

(Serial No. 6)

**Comrade Satya Pal Dang :** I beg to draw the attention of the Government towards an urgent matter of Public importance, namely, the extremely anamolous situation that has arisen by the recent Supreme Court judgement invalidating the provincialization of Municipal and D.B. Schools done about 12 years ago and the failure of the Government to decide any new policy in view of this judgement. There is a great uncertainty about the future of these schools and because of that great uncertainty amongst the teachers.

There is also the fear amongst the local bodies that once again the Govt. may act unilaterally without consulting them at all as and when the schools were provincialized.

[Comrade Satya Pal Dang]

In view of the obvious and urgent importance of the matter, the Government may please be asked to make a statement in the House.

**Mr. Deputy Speaker** : This is admitted. The hon. Minister concerned may please make a statement.

(ਕ੍ਰਮ ਨੰ : 7)

**ਕਾਮਰੇਡ ਸੱਤ ਪਾਲ ਡਾਂਗ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਰਾਜ ਵਿਚ ਪੰਜਾਬ ਬਿਜਲੀ ਬੋਰਡ ਦੇ ਕਰਮਚਾਰੀਆਂ ਵਿੱਚ ਉਨ੍ਹਾਂ ਦੇ ਬਹੁਤ ਸਾਰੇ ਸਾਥੀਆਂ ਤੇ ਘਾਤਕ ਹਮਲਿਆਂ ਦੇ ਕਾਰਨ ਬਹੁਤ ਬੇਚੈਨੀ ਫੈਲ ਗਈ ਹੈ ਅਤੇ ਉਨ੍ਹਾਂ ਦੀ ਭਾਵਨਾ ਹੈ ਕਿ ਪੁਲਿਸ ਨੇ ਦੋਸ਼ੀਆਂ ਨੂੰ ਸਜ਼ਾ ਦੇਣ ਲਈ ਯੋਗ ਕਾਰਵਾਈ ਨਹੀਂ ਕੀਤੀ ਹੈ ।

11 ਅਕਤੂਬਰ, 1969 ਨੂੰ ਸਾਰੇ ਰਾਜ ਦੇ ਪੰਜਾਬ ਰਾਜ ਬਿਜਲੀ ਬੋਰਡ ਦੇ ਲਗ ਭਗ 1,000 ਕਰਮਚਾਰੀਆਂ ਨੇ ਸ੍ਰੀ ਤਿਲਕ ਰਾਜ ਬਤਨ, ਲਾਇਨ ਸੁਪਰਡੈਂਟ ਜੋ ਲੋਪੋਕੇ ਵਿਖੇ ਨਿਯੁਕਤ ਸੀ, ਦੇ ਕਤਲ ਵਿਚ ਉਚਿਤ ਜਾਂਚ ਪੜਤਾਲ ਦੀ ਮੰਗ ਵਾਸਤੇ ਨਹਿਰੂ ਗਾਰਡਨਜ਼ ਜਲੰਧਰ ਵਿਚ ਵਿਖਾਵਾ ਕੀਤਾ । ਪੰਜਾਬ ਰਾਜ ਬਿਜਲੀ ਬੋਰਡ ਦੇ ਕਰਮਚਾਰੀਆਂ ਨੇ ਸਾਰੇ ਰਾਜ ਵਿਚ ਟੋਕਨ ਭੁਖ ਹੜਤਾਲਾਂ ਕੀਤੀਆਂ ਅਤੇ ਉਨ੍ਹਾਂ ਨੇ 14 ਨਵੰਬਰ, 1969 ਨੂੰ ਰਾਜ ਪਧਰ ਤੇ ਟੋਕਨ ਹੜਤਾਲ ਕਰਨ ਦੀ ਯੋਜਨਾ ਬਣਾਈ ਹੈ । ਇਸ ਬਾਰੇ 12 ਅਕਤੂਬਰ, 1969 ਦੀ ਟ੍ਰਿਬਿਊਨ ਸਮੇਤ ਬਹੁਤ ਸਾਰੀਆਂ ਅਖਬਾਰਾਂ ਵਿਚ ਖਬਰ ਆਈ ਹੈ ।

ਹਾਲਤ ਦੀ ਸਪੱਸ਼ਟ ਗੰਭੀਰਤਾ ਨੂੰ ਮੁੱਖ ਰਖਦੇ ਹੋਏ ਸਰਕਾਰ ਨੂੰ ਸਦਨ ਵਿਚ ਤਤਕਾਲ ਧਿਆਨ ਦੇਣ ਲਈ ਕਿਹਾ ਜਾਵੇ ।

**ਸ੍ਰੀ ਡਿਪਟੀ ਸਪੀਕਰ** : ਮਨਜ਼ੂਰ ਕੀਤੀ ਜਾਂਦੀ ਹੈ । ਮਨਿਸਟਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The hon. Minister may please make a **statement.)**

(Serial No. 8)

**Comrade Satya Pal Dang** : I beg to draw the attention of the Government towards an urgent matter of public importance, namely, the decision of the Federal Executive of the Punjab Subordinate Services Federation that 1001 leaders of State Govt. Employees will sit on Dharna in front of the Punjab Vidhan Sabha on October 27, 1969.

They have taken this decision as a first step of action against the dilatory tactics of the Govt. in the matter of arriving at negotiated settlement for removal of anomalies in the report of the Pay Commission.

Further agitation and action by the employees is likely.

In view of the obvious importance of the matter, the Govt. may please be asked to make a statement in the House.

**Mr. Deputy Speaker** : This is admitted. The hon. Minister may kindly make a statement.

(ਕ੍ਰਮ ਨੰ : 9)

**ਕਾਮਰੇਡ ਸੱਤ ਪਾਲ ਡਾਂਗ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਫਗਵਾੜੇ ਦੀ ਜਨਤਾ ਵਿਚ ਅਸੰਤੁਸ਼ਟਤਾ ਫੈਲੀ ਹੋਈ ਹੈ ਕਿਉਂਕਿ ਸਰਕਾਰ ਸ੍ਰੀ ਹਰਜੀਤ ਸਿੰਘ, ਇਕ ਪੁਲਿਸ ਕਰਮਚਾਰੀ ਦੇ ਵਿਰੁੱਧ ਫੌਜਦਾਰੀ ਮੁਕੱਦਮਾ ਚਲਾਉਣ ਅਤੇ ਉਸ ਦੇ ਵਿਰੁੱਧ ਕਾਰਵਾਈ ਕਰਨ ਵਿਚ ਵੀ ਅਸਮਰਥ ਰਹੀ ਹੈ ।

ਕੇਵਲ ਹਾਲ ਹੀ ਵਿਚ ਇਸ ਪੁਲਿਸ ਕਰਮਚਾਰੀ ਨੇ ਇਕ ਸਤਿਕਾਰਯੋਗ ਨਾਗਰਿਕ ਵਿਰੁੱਧ ਇਕ ਘਿਰਣਤ ਜੁਰਮ ਕੀਤਾ ਜਿਸ ਦੇ ਸਿੱਟੇ ਵਜੋਂ ਆਲ ਪਾਰਟੀਜ਼ ਐਕਸ਼ਨ ਕਮੇਟੀ ਦੀ ਅਗਵਾਈ ਹੇਠ ਜਨਤਾ ਦੀ ਇਕ ਵੱਡੀ ਐਜੀਟੇਸ਼ਨ ਹੋਈ। ਘੱਟੋ ਘੱਟ ਦਸ ਨਾਗਰਿਕਾਂ ਨੇ ਸ੍ਰੀ ਹਰਜੀਤ ਸਿੰਘ ਦੁਆਰਾ ਕੀਤੇ ਗਏ ਕ੍ਰਿਮੀਨਲ ਜੁਰਮਾਂ ਬਾਰੇ ਹਲਫੀਆ ਬਿਆਨ ਦਰਜ ਕਰਾਏ ਪਰੰਤੂ ਇਸ ਗਲ ਦੇ ਬਾਵਜੂਦ ਵੀ ਉਸ ਦੇ ਵਿਰੁੱਧ ਕੋਈ ਕੇਸ ਦਰਜ ਨਹੀਂ ਕੀਤਾ ਗਿਆ ਅਤੇ ਨਾ ਹੀ ਉਸ ਦੇ ਵਿਰੁੱਧ ਕੋਈ ਕਾਰਵਾਈ ਕੀਤੀ ਗਈ ਹੈ। ਆਲ ਪਾਰਟੀਜ਼ ਐਕਸ਼ਨ ਕਮੇਟੀ ਐਜੀਟੇਸ਼ਨ ਦੇ ਇਕ ਨਵੇਂ ਦੌਰ ਦੀ ਯੋਜਨਾ ਬਣਾ ਰਹੀ ਹੈ ਅਤੇ ਇਸ ਨਾਲ ਫਗਵਾੜਾ ਅਤੇ ਨੇੜੇ ਦੇ ਇਲਾਕੇ ਵਿਚ ਇਕ ਗੰਭੀਰ ਸਥਿਤੀ ਪੈਦਾ ਹੋ ਸਕਦੀ ਹੈ। ਮਾਮਲੇ ਦੀ ਤਤਪਰਤਾ ਨੂੰ ਮੁੱਖ ਰਖਦਿਆਂ ਹੋਇਆਂ ਸਰਕਾਰ ਨੂੰ ਸਦਨ ਵਿਚ ਬਿਆਨ ਦੇਣ ਲਈ ਕਿਹਾ ਜਾਵੇ ।

**ਸ੍ਰੀ ਡਿਪਟੀ ਸਪੀਕਰ** : ਮਨਜ਼ੂਰ ਕੀਤੀ ਜਾਂਦੀ ਹੈ ਤੇ ਮਾਨਯੋਗ ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ (Admitted. The hon. Minister concerned may please make a statement.)

(ਕ੍ਰਮ ਨੰ : 10)

**ਕਾਮਰੇਡ ਸੱਤ ਪਾਲ ਡਾਂਗ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਹਰੀਜਨਾਂ ਵਿਚ ਆਮ ਕਰਕੇ ਅਤੇ ਖਾਸ ਕਰਕੇ ਹਰੀਜਨ ਵਿਦਿਆਰਥੀਆਂ ਵਿਚ ਅਸੰਤੋਸ਼ ਫੈਲਿਆ ਹੋਇਆ ਹੈ ਕਿਉਂਕਿ ਇਹ ਦੱਸਿਆ ਗਿਆ ਹੈ ਕਿ ਰਾਜ ਵਿਚ ਸਰਕਾਰ ਵਲੋਂ ਲੱਗ ਭੱਗ 15,000 ਹਰੀਜਨ ਵਿਦਿਆਰਥੀਆਂ ਦੇ ਵਜ਼ੀਫੇ ਬੰਦ ਕਰ ਦਿੱਤੇ ਗਏ ਹਨ ।

ਇਸ ਮਾਮਲੇ ਦੀ ਤਤਪਰਤਾ ਨੂੰ ਮੁੱਖ ਰਖਦੇ ਹੋਏ ਸਰਕਾਰ ਕਿਰਪਾ ਕਰਕੇ ਸਦਨ ਵਿਚ ਬਿਆਨ ਦੇਵੇ ।

**ਸ੍ਰੀ ਡਿਪਟੀ ਸਪੀਕਰ** : ਮਨਜ਼ੂਰ ਕੀਤੀ ਜਾਂਦੀ ਹੈ, ਮਾਨਯੋਗ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ । (Admitted. The hon. Minister may please make a statement).

(Serial No. 11)

**Sardar Parshotam Singh** : Sir I beg to draw the attention of the Government towards an urgent matter of public importance, namely, that crops of the Villages Satik, Achanak, Rampur Mander, Boha, Sherkhan Wala, Maghania, Ganiwala and Udat Saida wala have been destroyed by the rain water in Budhlada Block Distt. Bhatinda. The crops of all these villages are destroyed every year during the rainy season. The Govt. is

**[Sardar Parshotam Singh]**

required to make a statement whether any steps are being taken to drain out water from these villages. Secondly, whether the Govt. is considering to give any financial aid to those unfortunate Residents of these villages?

**Mr. Deputy Speaker :** It is admitted. The hon. Minister concerned may please make a statement.

(क्रम संख्या 12)

**चौधरी केवल कृष्ण :** मैं सरकार का ध्यान लोक महत्व के एक जरुरी मामले की ओर आकर्षित करता हूं, अर्थात्, मुकेरियां ब्लाक में सिंचाई करने वाली शाह नहर का पानी, उसके निकास के स्थान पर वर्षा के कारण पत्थर, मिट्टी आदि के जमा होने के कारण रुक गया है । पत्थर, मिट्टी आदि को हटाने के लिये सरकार के पास अपना कोई बुलडोजर नहीं है । पौंग डैम से मांगा हुआ तथा किराए पर लिया हुआ बुलडोजर काम नहीं कर सकता । गत वर्षों की भांति इस वर्ष भी वहां पानी की बहुत कमी है । इस लिये झोने की फसल, विशेषकर बासमती की फसल नष्ट हो रही है । लाखों की हानि हो चुकी है तथा हो रही है । सरकार लगान पूरा वसूल करती है, परन्तु पानी पूरा नहीं मिलता । सारे हल्के में पानी के लिये हाहाकार मची हुई है । सरकार को इस शाह नहर के लिये एक डी 9 बुलडोजर का प्रबन्ध कम से कम चार महीनों के लिये विशेषकर वर्षा के पश्चात् अवश्य करना चाहिए । सरकार शाह नहर में पानी की सप्लाई का तुरंत प्रबन्ध करे तथा इस सम्बन्धी अपनी नीति के बारे में सदन के सामने स्पष्ट बयान दे ।

**ਸ਼੍ਰੀ ਡਿਪਟੀ ਸਪੀਕਰ :** ਮਨਜ਼ੂਰ ਕੀਤੀ ਜਾਂਦੀ ਹੈ ਅਤੇ ਮਾਨਯੋਗ ਸਬੰਧਤ ਮਨਿਸਟਰ ਇਸ ਬਾਰੇ ਬਿਆਨ ਦੇਣ ਦੀ ਖੇਚਲ ਕਰਨ। (Admitted. The hon. Minister concerned may please make a statement.)

(क्रम संख्या 13)

**चौधरी कवल कृष्ण :** मैं सरकार का ध्यान एक सार्वजनिक हित के मामले की ओर दिलाना चाहता हूं, अर्थात्, सरकार ने पंजाब के सभी सरकारी तथा प्राईवेट स्कूलों के शिक्षा के माध्यम के लिये केवल गुरमुखी अर्थात पंजाबी का ऐलान किया था । बाद में जनसंघ की मांग पर प्राईवेट स्कूलों में इस साल के लिये छूट दे दी कि माध्यम के प्राईवेट स्कूलों में विद्यार्थियों के माता पिता कोई भी भाषा चुन सकते हैं । पंजाब में भाषा के माध्यम के जबर के बारे जनता में बेचैनी है । विशेषकर हिन्दी प्रेमी जनता राष्ट्र भाषा के साथ ऐसे सलूक के बारे में चिन्तायर है । प्राईवेट स्कूलों में माध्यम की छूट देने के साथ अनुभव होता है कि सरकार जनता के असन्तोष, बेचैनी तथा कठनाईयों को भली प्रकार जानती हुई भी उनको दूर नहीं कर रही । केवल प्राईवेट स्कलों में माध्यम की स्वतन्त्रा के साथ जनता सन्तुष्ट नहीं हुई । सच तो यह है कि पंजाब की 45 प्रतिशत आबादी माध्यम की सवतन्त्रा के खो जाने के कारण अत्यन्त दुःखी है । सरकार इस सम्बन्ध में अपनी नीति स्पष्ट करके लोगों की चिन्ता तथा बेचैनी दूर करे ।

**ਸ਼੍ਰੀ ਡਿਪਟੀ ਸਪੀਕਰ** : ਮਨਜ਼ੂਰ ਕੀਤੀ ਜਾਂਦੀ ਹੈ। ਸਬੰਧਤ ਵਜ਼ੀਰ ਇਸ ਬਾਰੇ ਆਪਣਾ ਧਿਆਨ ਦੇਣ ਦੀ ਕ੍ਰਿਪਾਲਤਾ ਕਰਨ । (Admitted. The hon. Minister concerned may please make a statement.)

(Serial No. 15)

**Sardar Shashpal Singh** : Sir, I beg to draw the attention of the Government towards an urgent matter of public importance, namely, the dangerous situation created as a result of negligence of the traffic authorities, so far as night traffic on the G.T. Road is concerned. Hardly a day passes when there is no accident. The slow moving traffic, like cycles, trollies, bullock-carts etc. move without lights and often cause loss of human lives. Only a few days ago, a very promising young manager of one of the banks, at Amritsar died due to an accident. His car collided with the bullock cart carrying long iron rounds and he died on the spot. Neither was there any light nor any indication to show that long iron rounds were on the cart. The traffic laws with regard to the lights are not properly observed.

This is a negligence on the part of the authorities controlling the road traffic. The Government may be asked to make a statement.

**Mr. Deputy Speaker** : It is admitted. The hon. Minister concerned will please make a statement.

Now we take up Call Attention No. 16-which also stands in the name of Sardar Shashpal Singh.

(Serial No. 16)

**Sardar Shashpal Singh** : Sir, I beg to draw the attention of the Government towards an urgent matter of public importance, namely, the situation created by the fire which broke out on the morning of the 20th October, 1969 at the Electricity Sub Station at Amritsar resulting in the huge loss to electrical fixtures and also the supply of electricity lying out of order. And as a result of which the whole city has been suffering considerable loss and inconvenience. The Electricity supply to the industrial units at Amritsar and Tubewell has also been stopped resulting in colosal loss to the State. In view of the serious situation immediate action at high level may be taken and responsibility may be fixed for the negligence and the Government may be asked to make a statement.

**Mr. Deputy Speaker** : It is admitted. The Minister concerned may please make a statement.

---

## PAPERS LAID ON THE TABLE

**Minister for Industries** (Shri Balram Dass Tandon) : Sir, I beg to lay on the Table the Punjab Ordinances Nos. 2 to 12 of 1969.

**Chief Minister** (Sardar Gurnam Singh) : Sir, I beg to lay on the Table :—

(1) The Fourth Annual Report of the Punjab Agricultural University, for the year 1965-66, as required under section 34 of the Punjab Agricultural University Act, 1961.

[Chief Minister]

(2) The Fifth Annual Report of the Punjab Agricultural University for the year 1966-67, as required under section 34 of the Punjab Agricultural University Act, 1961.

(3) The third Annual Report and Accounts of the Land Development and Seed Corporation Limited for the year 1967-68 as required under section 619A (3) of the Companies Act, 1956.

(4) The Notification No. 282/4/69, dated the 7th July, 1969, regarding the corrections of spellings errors in Delimitation of Parliamentary and Assembly Constituencies Order, 1966, as required under section 10(3) of the Delimitation Act, 1962.

**Minister for Industries** (Shri Balram Dass Tandon) : Sir, I beg to lay on the Table Annual Report on the working of the Punjab Steel and Aloy and Castings Limited, Chandigarh, for the year 1966-67 and 1968-69 as required under section 519 A(3) of the Companies Act, 1956.

---

## FIRST REPORT OF THE BUSINESS ADVISORY COMMITTEE

**Mr. Deputy Speaker** : I have to report the time table fixed by the Business Advisory Committee for 22nd and 24th October, 1969 as contained in the first report of the Business Advisory Committee. The report reads :

"The Committee, after some discussion, recommended that the following business be transacted on the 22nd and 24th October, 1969 :—

| Date | Business to be transacted. |
|---|---|
| 22nd October, 1969 | 1. The Punjab Official Language (Amendment) Bill, 1969. |
| | 2. The Punjab Public Premises and Land (Eviction and Rent Recovery) Amendment Bill, 1969. |
| | 3. The Punjab State Aid to Industries (Amendment) Bill, 1969. |
| 24th October, 1969 | 1. Resoluton for paying homage to— |
| | (i) Guru Nanak Dev Ji, and |
| | (ii) Mahatma Gandhi Ji. |
| | 2. The Punjab Land Revenue (Amendment) Bill, 1966. |
| | 3. The Punjab Agricultural Produce Markets (Amendment) Bill, 1969. |

The Punjab Cooperative Societies (Amendment) Bill, 1969, included in the List of Business for the 22nd October, 1969, will not be taken up on that day."

**Sardar Gurmit Singh** (Chief Parliamentary Secretary) : Sir, I beg to move—

That this House agrees with the recommendations contained in the First Report of the Business Advisory Committee.

**Mr. Deputy Speaker** : Motion moved—

That this House agrees with the recommendations contained in the First Report of the Business Advisory Committee.

**Mr. Deputy Speaker** : Question is—

That this House agrees with the recommendations contained in the First Report of the Business Advisory Committee.

*The motion was carried.*

## ANNOUNCEMENT BY THE SECRETARY

**Mr. Deputy Speaker** : The Secretary will now make some announcement.

**ਸਕੱਤਰ** : ਮੈਂ ਸਦਨ ਦੀ ਮੇਜ਼ ਤੇ ਉਨ੍ਹਾਂ ਬਿਲਾਂ ਦੀ ਸਟੇਟਮੈਂਟ ਰਖਦਾ ਹਾਂ ਜੋ ਪੰਜਾਬ ਰਾਜ ਵਿਧਾਨ ਮੰਡਲ ਦੁਆਰਾ ਬਜਟ (ਪਹਿਲੇ) ਸੈਸ਼ਨ, 1969 ਦੇ ਦੌਰਾਨ ਪਾਸ ਕੀਤੇ ਗਏ ਸਨ ਅਤੇ ਜਿਨ੍ਹਾਂ ਸਬੰਧੀ ਭਾਰਤ ਦੇ ਰਾਸ਼ਟਰਪਤੀ/ਰਾਜਪਾਲ ਪੰਜਾਬ ਦੁਆਰਾ ਸਹਿਮਤੀ ਦਿੱਤੀ ਗਈ ਹੈ।

Statement showing the Bills which were passed by the Punjab State Legislature during its Budget Session, 1969 and which have since been assented to by the President of India/Governor.

1. The Punjab Appropriation No. (2) Bill 1969.

2. The Punjab Legislative Council (Allowances of Members) Amendment Bill, 1969.

3. The Punjab Legislative Assembly (Allowances of Members) Amendment Bill, 1969.

4. The Pepsu Townships Development Board (Amendment) Bill, 1969.

5 The Land Acquisition (Punjab Amendment) Bill, 1969.

6. The Punjab Ayurvedic and Unani Practitioners (Amendment) Bill, 1969.

7. The East Punjab Holdings (Consolidation and Prevention of Fragmentation) Validation Bill, 1969.

## THE PUNJAB OFFICIAL LANGUAGE (AMENDMENT) BILL, 1969

**Education Minister (Sardar Surjit Singh)** : Sir, I beg to introduce the Punjab Official Language (Amendment) Bill.

Sir, I also beg to move—

That the Punjab Official Langugage (Amendment) Bill be taken into consideration at once.

**Mr. Deputy Speaker**: Motion moved—
That the Punjab Official Language (Amendment) Bill be taken into consideration at once

**ਸਰਦਾਰ ਉਮਰਾਓ ਸਿੰਘ** (ਬੜਾ ਪਿੰਡ) : ਡਿਪਟੀ ਸਪੀਕਰ ਸਾਹਿਬ, ਇਸ ਛੋਟੇ ਜਿਹੇ ਬਿਲ ਵਿਚ ਇਸ ਗਲ ਦਾ ਜ਼ਿਕਰ ਹੈ ਕਿ ਜਿੰਨੇ ਵੀ ਐਕਟ ਬਣੇ ਹੋਏ ਹਨ ਅਤੇ ਜੋ ਐਕਟ ਸੈਂਟਰ ਵਲੋਂ ਹੋਏ ਹਨ ਅਤੇ ਜੋ ਲਿਸਟ 3 ਵਿੱਚ ਆਉਂਦੇ ਹਨ ਉਨ੍ਹਾਂ ਦੇ ਪੰਜਾਬੀ ਟਰਾਂਸਲੇਸ਼ਨ ਨੂੰ ਅਥਾਰੀਟੇਟਿਵ ਟੈਕਸਟ ਬਣਾਉਣ ਦਾ ਪ੍ਰਬੰਧ ਕੀਤਾ ਜਾਵੇ। ਇਸ ਬਾਰੇ ਅਰਜ਼ ਹੈ ਕਿ ਜਿਥੇ ਤਾਈਂ ਮੈਨੂੰ ਯਾਦ ਹੈ ਇਹ ਬਿਲ ਪਿਛਲੀ ਅਸੈਂਬਲੀ ਵਿਚ ਇਨਟਰੋਡਿਊਸ ਕੀਤਾ ਗਿਆ ਸੀ—ਮੈਨੂੰ ਇਹ ਰਿਕਾਰਡ ਵਿਚੋਂ ਨਹੀਂ ਮਿਲ ਸਕਿਆ ਉਸ ਵਿਚ ਲਫਜ਼ 'ਔਥੈਂਟੀਕੇਟਿਡ' ਵਰਤਿਆ ਹੋਇਆ ਸੀ ਜਦ ਕਿ ਹੁਣ 'ਅਥਾਰੀਟੇਟਿਵ' ਦਾ ਲਵਜ਼ ਵਰਤਿਆ ਗਿਆ ਹੈ। ਇਸ ਬਾਰੇ ਮੈਂ ਔਕਸਫੋਰਡ ਡਿਕਸ਼ਨਰੀ ਕਨਸਲਟ ਕੀਤੀ ਹੈ ...............

**ਸ੍ਰੀ ਡਿਪਟੀ ਸਪੀਕਰ** : ਆਪ ਗਲ ਕਰ ਲਓ ਮੈਨੂੰ ਇਤਰਾਜ਼ ਨਹੀਂ ਹੈ ਪਰ ਆਪ ਨੇ ਇਸ ਬਾਰੇ ਅਮੈਂਡਮੈਂਟ ਦਿੱਤੀ ਹੋਈ ਹੈ, ਉਹ ਮੂਵ ਕਰਕੇ ਫਿਰ ਆਪ ਗਲ ਕਰ ਲੈਣਾ। (The hon. Member can have h's say, I have no objection to it. But s'nce the hon. member has given an amendment in this behalf it would be better if he moves his amendment first.)

**Mr. Deputy Speaker** : Question is—

That the Punjab Official Language (Amendment) Bill be taken into consideration at Once.

*The motion was carried.*

**Mr. Deputy Speaker** : Now the House will proceed to consider the Bill clause by clause.

Clause 2

**ਸਰਦਾਰ ਉਮਰਾਓ ਸਿੰਘ** (ਬੜਾ ਪਿੰਡ) : ਡਿਪਟੀ ਸਪੀਕਰ ਸਾਹਿਬ, ਮੈਂ ਮੂਵ ਕਰਦਾ ਹਾਂ :

In the proposed Section 6-A (c) line 4 for authoritative substitute authenticated.

ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਹ ਜੋ ਕਲਾਜ਼ ਹੈ, ਇਸ ਦੀ ਸਬ-ਕਲਾਜ਼ 'ਸੀ' ਦੀ ਆਖਰੀ ਲਾਈਨ ਇਸ ਤਰ੍ਹਾਂ ਹੈ :

Shall be deemed to be an authori:ative text the:eof in Punjabi.

ਜਿੱਥੋਂ ਤਕ ਬਿਲਾਂ ਦੇ ਟ੍ਰਾਂਸਲੇਸ਼ਨ ਦਾ ਤੁਅੱਲਕ ਹੈ ਇਹ ਇਸ ਹਾਊਸ ਦੀ ਮੁਤਫਿਕਾ ਰਾਏ ਹੈ ਕਿ ਆਮ ਪਬਲਿਕ ਦੇ ਫਾਇਦੇ ਲਈ ਜਿੰਨੇ ਵੀ ਬਿਲ ਹਨ, ਉਨ੍ਹਾਂ ਦਾ ਟ੍ਰਾਂਸਲੇਸ਼ਨ ਹੋਣਾ ਚਾਹੀਦਾ ਹੈ ਤਾਕਿ ਲੋਕ ਇਸ ਨੂੰ ਸਮਝ ਸਕਣ। ਮਗਰ ਉਸ ਨੂੰ ਅਥਾਰੀਟੇਟਿਵ ਬਣਾਉਣ ਨਾਲ ਲੀਗਲ ਕਮਪਲੀਕੇਸ਼ਨਜ਼

ਪੈਦਾ ਹੋਣਗੀਆਂ । ਅਥਾਰੀਟੇਟਿਵ ਟੈਕਸਟ ਤਾਂ ਉਹੀ ਹੋਵੇਗਾ ਜੋ ਇਸ ਸਦਨ ਵਿਚ ਪਾਸ ਹੋਇਆ ਹੋਵੇਗਾ। ਕੋਈ ਟ੍ਰਾਂਸਲੇਸ਼ਨ ਜੋ ਲੈਂਗੁਏਜ ਡਿਪਾਰਟਮੈਂਟ ਦਾ ਐਮਪਲਾਈ ਹੋਵੇਗਾ ਉਸ ਤੋਂ ਕੋਈ ਗਲਤੀ ਹੋ ਸਕਦੀ ਹੈ ਇੰਟਰਪ੍ਰੀਟੇਸ਼ਨ ਹੋਰ ਹੋ ਸਕਦੀ ਹੈ ਕਿਉਂਕਿ ਬਹੁਤ ਸਾਰੇ ਲਫਜ਼ ਹਾਲੇ ਪੰਜਾਬੀ ਵਿਚ ਤਿਆਰ ਨਹੀਂ ਹੋਏ। ਇਹ ਨਾ ਹੋਵੇ ਕਿ ਕਲ੍ਹ ਨੂੰ ਕੋਰਟ ਵਿਚ ਅੰਗਰੇਜ਼ੀ ਦੀ ਐਕਟ ਦੀ ਹੋਰ ਇਨਟਰਪ੍ਰੀਟੇਸ਼ਨ ਹੋਵੇ ਅਤੇ ਉਸ ਦੇ ਟ੍ਰਾਂਸਲੇਸ਼ਨ ਦੀ ਹੋਰ ਹੋਵੇ। ਜੋ ਅਥਾਰੀਟੇਟਿਵ ਟੈਕਸਟ ਹੁੰਦਾ ਹੈ ਉਸ ਦੀ ਲੀਗਲ ਵੈਲਿਡਿਟੀ ਹੁੰਦੀ ਹੈ। ਇਸ ਬਿਲ ਵਿਚ ਅਜਿਹਾ ਕੋਈ ਪ੍ਰੋਵੀਜ਼ਨ ਨਹੀਂ ਹੈ ਕਿ ਜਿੰਨੇ ਵੀ ਐਕਟਸ ਟ੍ਰਾਂਸਲੇਟ ਹੋਣਗੇ ਉਹ ਸਾਰੇ ਦੇ ਸਾਰੇ ਹਾਊਸ ਦੀ ਟੇਬਲ ਤੇ ਲੇ ਕੀਤੇ ਜਾਣਗੇ । ਐਕਟਸ ਨੂੰ ਪਾਸ ਕਰਨ ਲਈ ਹਾਊਸ ਹੀ ਕੰਪੀਟੈਂਟ ਹੈ। ਆਪ ਦੇਖਦੇ ਹੋ ਕਿ ਐਕਟਸ ਦੇ ਤਹਿਤ ਰੂਲਜ਼ ਬਣਾਏ ਜਾਂਦੇ ਹਨ ਉਹ ਸਦਨ ਦੀ ਮੇਜ਼ ਤੇ ਲੇ ਕੀਤੇ ਜਾਂਦੇ ਹਨ ਇਸ ਦੇ ਬਾਰੇ ਐਕਟ ਵਿਚ ਪ੍ਰੋਵੀਜ਼ਨ ਹੁੰਦਾ ਹੈ। ਹਾਊਸ ਉਨ੍ਹਾਂ ਵਿਚ ਅਮੈਂਡਮੈਂਟ ਕਰਨ ਲਈ ਕੰਪੀਟੈਂਟ ਹੁੰਦਾ ਹੈ। ਜੋ ਪਹਿਲਾਂ ਬਿਲ ਪੇਸ਼ ਹੋਇਆ ਸੀ ਉਸ ਵਿਚ ਔਥੈਂਟੀਕੇਟਿਡ ਦਾ ਲਫਜ਼ ਸੀ। ਇਸ ਵਿਚ 'ਅਥਾਰੀਟੇਟਿਵ' ਡਿਕਸ਼ਨਰੀ ਵਿਚ ਇਸ ਦੀ ਡੇਫੀਨੀਸ਼ਨ ਮੈਂ ਪੜ੍ਹ ਦਿੰਦਾ ਹਾਂ :

1. Of authority, exercising or assuming power, imperative dictatorial.
2. Possessing authority, entitled to obedience or acceptance.
3. Proceeding from a competent authority.

ਇਹ ਮਾਅਨੇ ਡਿਕਸ਼ਨਰੀ ਵਿਚ ਇਸ ਲਫਜ਼ ਦੇ ਦਿੱਤੇ ਹੋਏ ਹਨ । ਇਸ ਤਰ੍ਹਾਂ ਦੇ ਜਿੰਨੇ ਐਕਟ ਹੋਣਗੇ ਉਹ ਨਾ ਤਾਂ ਆਫੀਸ਼ਲ ਗਜ਼ਟ ਵਿਚ ਛਾਪੇ ਜਾਣਗੇ ਅਤੇ ਨਾ ਹੀ ਮੇਜ਼ ਤੇ ਲੇ ਕੀਤੇ ਗਏ ਹੋਣਗੇ। ਇਸ ਲਈ ਉਹ ਅਥਾਰੀਟੇਟਿਵ ਨਹੀਂ ਬਣ ਸਕਦੇ। ਲੈਜਿਸਲੇਸ਼ਨ ਲਈ ਹਾਊਸ ਹੀ ਕੰਪੀਟੈਂਟ ਅਥਾਰਟੀ ਹੈ। ਇਸ ਤੋਂ ਬਿਨਾਂ ਅਗਰ ਕੋਈ ਅਮੈਂਡਮੈਂਟ ਵੀ ਕੀਤੀ ਜਾਂਦੀ ਹੈ ਤਾਂ ਉਸ ਦੀ ਲੀਗਲ ਵੈਲਿਡਿਟੀ ਡਾਊਟਫੁਲ ਬਣਦੀ ਹੈ ਕਿਉਂਕਿ ਇਹ ਹਾਊਸ ਇਸ ਕੰਮ ਲਈ ਕਿਸੇ ਹੋਰ ਨੂੰ ਆਥੋਰਾਈਜ਼ ਨਹੀਂ ਕਰ ਸਕਦਾ। ਡੈਲੀਗੇਟਿਡ ਲੈਜਿਸਲੇਸ਼ਨ ਬਾਰੇ ਪ੍ਰੋਵੀਜ਼ਨ ਹੈ ਪਰ ਟ੍ਰਾਂਸਲੇਸ਼ਨ ਦੇ ਟੈਕਸਟ ਬਾਰੇ ਪ੍ਰੋਵੀਜ਼ਨ ਨਹੀਂ ਹੈ ਕੋਈ ਲਾਅ ਨਹੀਂ ਹੈ, ਕੋਈ ਪ੍ਰੀਸੀਡੈਂਟ ਨਹੀਂ ਹੈ ਜਿਸ ਦੇ ਅਨੁਸਾਰ ਕਿਸੇ ਅਥਾਰਿਟੀ ਨੂੰ ਜੋ ਇਹ ਹਾਊਸ ਦਾ ਪਾਰਟ ਨਹੀਂ ਹੈ ਇਸ ਤਰ੍ਹਾਂ ਲੈਜਿਸਲੇਸ਼ਨ ਬਣਾਉਣ ਬਾਰੇ ਆਥੋਰਾਈਜ਼ ਕਰ ਦਿੱਤਾ ਜਾਵੇ ਕਿ ਉਸ ਦਾ ਬਣਾਇਆ ਹੋਇਆ ਟੈਕਸਟ ਅਥਾਰੀਟੇਟਿਵ ਟੈਕਸਟ ਹੋਵੇਗਾ ।

ਇਹ ਕੰਪੀਟੈਂਟ ਅਥਾਰੇਟੀ ਹੈ ਜਾਂ ਨਹੀਂ ਇਸ ਲਈ ਮੇਰਾ ਖਿਆਲ ਹੈ ਕਿ ਅਥੈਨਟਿਕ ਲਫਜ਼ ਰੱਖ ਦਿੱਤਾ ਜਾਵੇ। ਜਿਹੜੇ ਵੀ ਟ੍ਰਾਂਸਲੇਸ਼ਨ ਹੋ ਰਹੇ ਹਨ ਦੋ ਕਿਸਮ ਦੇ ਇਸਤੇਮਾਲ ਲਈ ਹੋ ਰਹੇ ਹਨ ਇਕ ਰੈਫਰੈਂਸ ਲਈ ਅਤੇ ਦੂਜੇ ਇੰਟਰਪਰਟੇਸ਼ਨ ਲਈ ਇਸ ਲਈ ਮੇਰੀ ਗੁਜ਼ਾਰਿਸ਼ ਇਹ ਹੈ ਜਿਥੇ ਤਕ ਟ੍ਰਾਂਸਲੇਸ਼ਨ ਦਾ ਤੁਅੱਲਕ ਹੈ ......... (ਵਿਘਨ)

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਜਿਸ ਵੇਲੇ ਹਾਊਸ ਦੀਆਂ ਪ੍ਰੋਸੀਡਿੰਗਜ਼ ਚਲ ਰਹੀਆਂ ਹੋਣ ਕੀ ਉਸ ਵੇਲੇ ਹਾਊਸ ਵਿਚ ਚੀਫ ਮਨਿਸਟਰ ਅਤੇ ਫਿਨਾਂਸ ਮਨਿਸਟਰ ਸਾਹਿਬ ਆਪਣੀ ਕਾਨਫਰੰਸ ਲਾ ਸਕਦੇ ਹਨ ? ਉਹ ਦੇਖੋ ............(ਵਿਘਨ)

(ਇਸ ਸਮੇਂ ਚੀਫ ਮਨਿਸਟਰ ਸਾਹਿਬ ਆਪਣੀ ਸੀਟ ਤੇ ਆ ਗਏ)

**ਸਰਦਾਰ ਊਮਰਾਓ ਸਿੰਘ:** ਮੈਂ ਅਰਜ਼ ਕਰ ਰਿਹਾ ਸੀ ਕਿ ਜਿਥੇ ਤਕ ਲੈਜਿਸਲੇਟਿਵ ਕੰਪੀਟੈਂਸੀ ਦਾ ਤੁਅੱਲਕ ਹੈ ਉਸ ਲਈ ਹਾਊਸ ਹੀ ਕੰਪੀਟੈਂਟ ਹੈ ਇਸ ਦੀ ਪਾਵਰ ਕਿਸੇ ਹੋਰ ਨੂੰ ਡੈਲੀਗੇਟ ਨਹੀਂ ਕੀਤੀ ਜਾ ਸਕਦੀ, ਇਸ ਤਰ੍ਹਾਂ ਕਰਨਾ ਇਲੀਗਲ ਹੋਵੇਗਾ। ਇਸ ਲਈ ਐਪ-ਪ੍ਰੋਪਰੀਏਟ ਲਫਜ਼ ਅਜੈਨਟਿਕ ਹੈ। ਇਸ ਲਈ ਮੇਰੀ ਇਹ ਤਰਮੀਮ ਮੰਨ ਲੈਣੀ ਚਾਹੀਦੀ ਹੈ ਅਥਾਰੀ-ਟੇਟਿਵ ਦੀ ਥਾਂ ਤੇ ਅਥੈਨਟਿਕ ਲਫਜ਼ ਰਖ ਦਿਤਾ ਜਾਵੇ।

**Mr. Deputy Speaker :** Motion Moved—

In the proposed Section 6-A(c) line 4 for 'authoritative' substitute 'authenticated.'

**ਸਿਖਿਆ ਮੰਤਰੀ** (ਸਰਦਾਰ ਸੁਰਜੀਤ ਸਿੰਘ): ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਜੋ ਕਿ ਕੁਝ ਮਾਨਯੋਗ ਮੈਂਬਰ ਨੇ ਪੜ੍ਹਕੇ ਦਸਿਆ ਹੈ ਕਿ ਲਫਜ਼ ਅਥਾਰੀਟੇਟਿਵ ਨਹੀਂ ਹੋਣਾ ਚਾਹੀਦਾ ਅਤੇ ਇਸ ਦੀ ਥਾਂ ਤੇ ਲਫਜ਼ ਐਥਾਂਨਟੀਕੇਟਿਡ ਹੋਣਾ ਚਾਹੀਦਾ ਹੈ ਇਸ ਪਾਰਟ ਨੂੰ ਧਾਰਾ 6 (ੳ) ਦੇ ਨਾਲ ਰਲਾ ਕੇ ਪੜ੍ਹਨਾ ਚਾਹੀਦਾ ਹੈ ਭਾਵ ਸਪੱਸ਼ਟ ਹੋ ਜਾਂਦਾ ਹੈ ਉਸ ਵਿਚ ਇਸ ਤਰ੍ਹਾਂ ਹੈ ਕਿ:

> "A translation in Punjabi published under the authority of the Governor in the official Gazette of the State, on and after the date specified by notification."

The word 'authoritative is connected with that or used under the authority of the Governor in the official Gazette. So, Sir, this is the most appropriate word that could be placed here. The word 'authenticated' is not appropriate and should not be substituted for the world 'authoritative.' My submission, therefore, is that the word "authoritative' may be allowed to remain here.

**Mr. Deputy Speaker :** Question is—

In the proposed Section 6-A(c) line 4, for 'authoritative' substitute "authenticated'.

*The motion was lost.*

**Mr. Deputy Speaker :** Question is—

That Clause 2 stand part of the Bill.

*The motion was carried.*

**Clause 1**

**Mr. Deputy Speaker :** Question is—

That Clause 1 stand part of the bill.

*The motion was carried.*

**Title**

**Mr. Deputy Speaker ;** Question is—

That title be the title of the bill.

*The motion was carried.*

**Education Minister** (Sardar Surjit Singh) : Sir, I beg to move that the Punjab Official Language (Amendment) Bill be passed.

**Mr. Deputy Speaker** : Motion moved—

That the Punjab Official Language (Amendment) Bill be passed.

**Mr. Deputy Speaker** : Question is—

That the Punjab Official Language (Amendment) Bill be passed.

*The motion was carried.*

## THE PUNJAB PUBLIC PREMISES AND LAND (EVICTION AND RENT RECOVERY) AMENDMENT BILL, 1969

**ਮਾਲ ਅਤੇ ਪੁਨਰਵਾਸ ਮੰਤਰੀ** (ਸਰਦਾਰ ਆਤਮਾ ਸਿੰਘ) : ਮੈਂ ਪੰਜਾਬ ਜਨਤਕ ਇਹਾਤੇ ਅਤੇ ਜ਼ਮੀਨ (ਬੇਦਖਲੀ ਅਤੇ ਕਿਰਾਏ ਦੀ ਵਸੂਲੀ) ਸੋਧਨਾ ਬਿਲ ਪੇਸ਼ ਕਰਦਾ ਹਾਂ। ਮੈਂ ਪ੍ਰਸਤਾਵ ਕਰਦਾ ਹਾਂ ਕਿ ਪੰਜਾਬ ਜਨਤਕ ਇਹਾਤੇ ਜ਼ਮੀਨ (ਬੇਦਖਲੀ ਅਤੇ ਕਿਰਾਏ ਦੀ ਵਸੂਲੀ) ਸੋਧਨਾ ਬਿਲ ਤੁਰੰਤ ਵਿਚਾਰ ਹੇਠ ਲਿਆਂਦਾ ਜਾਵੇ।

**Mr. Deputy Speaker** : Motion moved—

That the Punjab Public Premises and Land (Eviction and Rent Recovery) Amendment, Bill, be taken into consideration at once.

**चौधरी बलबीर सिंह** (होशियारपुर) : उपाध्यक्ष महोदय, सरकार ने सुप्रीम कोर्ट के फैसले के मुताबिक इसको वैलीडेट करने के लिए और जो रुकावट आ रही थी उसको दूर करने के लिए यह बिल पेश किया है। मैं इस के बारे में यह निवेदन करना चाहता हूं कि कानून सब के लिए एक जैसा है, इस लिए जो सरकार को ताकत हासिल है वह कानून के मुताबिक होनी चाहिए, यह नहीं कि जो सरकारी जायदाद हो उस पर और कानून लगाया जाए और जो प्राईवेट जायदाद हो उस पर दूसरा कानून लगाया जाए। इसी बात पर तो सुप्रीम कोर्ट ने फैसला दिया है कि संविधान के अनुछेद 14 के अधीन कोई डिसक्रिमीनेशन नहीं की जा सकती कि एक आदमी को हक हो और दूसरे को न हो। यह बात कन्स्टीच्यूशन के विरुद्ध है। और इस से लोगों को दिक्कत होती है कि कोई आदमी एक दुकान में बैठा हो और उस को निकालने के लिए सरकार नई किस्म का कानून ले आए और सरकार को तो ताकत हासिल हो और आम लोगों को न हो। इस सिलसिले में मैं आप को बताना चाहता हूं कि यह जो बस स्टैंड बने हुए हैं या म्यूनिस्पिल कमेटियों की दुकानें हैं इन का किराया मुकर्रर है और किराया बढ़ाया नहीं जा सकता और अगर किराया बढ़ाने का ख्याल हो तो अदालत में फेयर रैंट मुकर्रर करने के लिये दरखास्त देनी पड़ती है और फिर अदालत भी एक खास हद तक किराया बढ़ा सकती है लेकिन इस के दूसरी तरफ जो लोग सरकारी दुकानों में रह रहे हैं उन की दुकानें सरकार आए साल नीलाम कर देती है और किराया बढ़ाया जा रहा है। होशियारपुर में जो बस स्टैंड है उस की दुकानें पहले 50 रुपए माहवार किराया पर नीलाम की गई और फिर नीलामी 250 और 300 रुपया महावार तक बढ़ गई, पिछली वार तो नीलामी 1,000 रुपया महावार से ऊपर चली गई। जो दुकानदार बैठे थे उन्हें उठना पड़ा।

[चौधरी बलबीर सिंह]

इस में एक भारी स्कैंडल हो रहा है और एक ऐसा ग्रुप है जो तमाम दुकानें हासिल करना चाहता है और इस तरह से एक मनापली कायम की जा रही है और यह दुकानें स्मगलिंग के अड्डे बन रहे हैं। अफीम, चर्स और दूसरी तरह की चीजों का यहां पर धंधा किया जाता है। यह ग्रुप यह चाहता है कि हर जगह पर इस किस्म के अड्डे कायम कर दिए जाएं और जो ट्रांसपोर्ट है उस का इन अड्डों के द्वारा फायदा उठाया जाए। आप ही सोच सकते हैं कि एक सब्जी वाला 1,000 रुपया महावार किराया दे कर क्या काम करेगा। यह जाहिर है कि वह नाजायज़ किस्म का काम करेगा तब ही वह इतना किराया अदा कर सकता है ।

मैं अर्ज़ करूं कि सरकार को एक नामर्ल तरीके से, अगर कोई दुकानदार किराया नहीं दे सकता, उस से दुकान खाली करवानी चाहिये। पिछले दिनों शायद आप ने यह पढ़ा हो डा. मंगत सिंह का एक स्टेटमैंट आया था कि लोग इस तरह के धंधे इख्तयार कर रहे हैं, नाजायज़ ढंग से काम चला रहे हैं, जैसे मार्फिया के कैंपसूल बेचने का काम (विघ्न) मेरी बात को सरदार उमराओ सिंह जरा समझने की कोशिश करें। मैं अर्ज़ कर रहा था कि नाजायज़ धन्धों के लिये अड्डे बने हुए हैं इन दुकानों पर। अगर यह काम पंजाब में बिल्कुल बन्द हो जाये तो लोगों का बहुत हद तक सुधार हो सकता है। इस बारे में सरकार को बाकायदा इनक्वायरी करनी चाहिये। लोग अगर इस आदत से छुटकारा हासिल कर लेंगे तो वह मेहनत के और देश की तरक्की के धंधे इख्तयार करेंगे। अगर सरकार ही कोई गलत तरीका इख्तयार करती है तो लोग भी ऐसा ही करेंगे। उनको इविक्शन का भी अगर नोटिस देना हो तो यह भी नार्मल तरीका का देना चाहिये। इविक्शन के लिये नार्मल प्रोसीजर अडाप्ट हो ताकि वह दूसरे अधिकारी को कायम रखें। इन अलफाज़ के साथ मैं इस बिल की मुखालफत करता हूं।

**ਸਰਦਾਰ ਉਮਰਾਓ ਸਿੰਘ** (ਬੜਾ ਪਿੰਡ) : ਡਿਪਟੀ ਸਪੀਕਰ ਸਾਹਿਬ, ਇਸ ਬਿਲ ਵਿਚ ਨਵੀਆਂ ਕਲਾਜ਼ਾਂ ਲਿਆਂਦੀਆਂ ਗਈਆਂ ਹਨ ਜਿਨ੍ਹਾਂ ਰਾਹੀਂ ਓਰਿਜਨਲ ਐਕਟ ਦੀ ਜਿਹੜੀ ਪ੍ਰੋਵੀਜ਼ਨ ਹੈ ਉਹ ਸਖਤ ਕੀਤੀ ਗਈ ਹੈ। ਜਿਥੋਂ ਤੱਕ ਇਸ ਦੇ ਆਗਾਜ਼ ਦਾ ਤੁਅੱਲਕ ਹੈ ਇਸ ਵਿਚ ਕੋਈ ਭੁਲੇਖਾ ਨਹੀਂ, ਇਹ ਠੀਕ ਹੈ ਇਹ ਜ਼ਰੂਰ ਹੋਣਾ ਚਾਹੀਦਾ ਸੀ ਪਰ ਅਖੀਰ ਵਿਚ ਮੈਂਬਰਾਂ ਦੇ ਘਟਾਉਣ ਦਾ ਤਰੀਕਾ ਇਖਤਿਆਰ ਕੀਤਾ ਗਿਆ ਉਹ ਇਕ ਬਹੁਤ ਹੀ ਜਾਬਰ ਤਰੀਕਾ ਇਖਤਿਆਰ ਕੀਤਾ ਗਿਆ ਹੈ। ਇਹ ਤਾਂ ਉਹ ਤਰੀਕਾ ਹੈ ਜਿਹੜਾ ਕਿ ਬਾਰਬਰਿਸਟ ਸਟੇਟਸ ਦੇ ਵਿਚ ਆਮ ਤੌਰ ਤੇ ਇਖਤਿਆਰ ਕੀਤਾ ਜਾਂਦਾ ਹੈ। ਇਸ ਤਰ੍ਹਾਂ ਦਾ ਇਹ ਕਾਨੂੰਨ ਬਣ ਜਾਵੇਗਾ ਕਿ ਕੋਈ ਅਫੈਕਟਿਡ ਪਾਰਟੀ ਸਿਵਲ ਕੋਰਟ ਵਿਚ ਨਹੀਂ ਜਾ ਸਕੇਗੀ। ਅਸੀਂ ਚਾਹੁੰਦੇ ਹਾਂ ਕਿ ਜੇ ਕਿਸੇ ਨਾਲ ਜਬਰ ਹੁੰਦਾ ਹੋਵੇ ਤਾਂ ਉਸ ਨੂੰ ਸਿਵਲ ਕੋਰਟ ਦੇ ਵਿਚ ਜਾਣ ਦੀ ਇਜਾਜ਼ਤ ਹੋਣੀ ਚਾਹੀਦੀ ਹੈ। ਇਸ ਵਿਚ ਪੰਚਾਇਤਾਂ ਵੀ ਇਨ-ਵਾਲਵਡ ਹਨ, ਮਿਉਂਸਪਲ ਕਮੇਟੀਜ਼ ਅਤੇ ਲੋਕਲ ਬਾਡੀਜ਼ ਵੀ ਆਉਂਦੀਆਂ ਹਨ। ਇਸ ਦੀ ਡੈਫੀ-ਨੀਸ਼ਨ ਦਾ ਸਕੋਪ ਵਧਾ ਦਿੱਤਾ ਗਿਆ ਹੈ। ਇਸ ਤਰ੍ਹਾਂ ਜਿਹੜੇ ਦੁਕਾਨਦਾਰ ਖੋਖਿਆਂ ਵਿਚ ਬੈਠੇ ਹਨ ਜਾਂ ਉਹ ਲੋਕਲ ਮਿਉਂਸਪੈਲਟੀਜ਼ ਜਾਂ ਲੋਕਲ ਬਾਡੀਜ਼ ਦੀ ਹਦੂਦ ਵਿਚ ਨਹੀਂ ਆਉਂਦੇ ਉਨ੍ਹਾਂ ਨੂੰ ਕੱਢਣ ਦੇ ਲਈ ਨੋਟਿਸ ਦਿੱਤੇ ਜਾਣਗੇ, ਉਨ੍ਹਾਂ ਨੂੰ ਸਿਵਲ ਕੋਰਟਸ ਵਿਚ ਜਾ ਕੇ ਸਟੇਅ ਆਰਡਰਜ਼ ਲੈਣ ਦੇ ਲਈ ਇਖਤਿਆਰ ਹੋਣੇ ਚਾਹੀਦੇ ਹਨ। ਇਸ ਵਿਚ ਇਸ ਤਰ੍ਹਾਂ ਦੀ ਪ੍ਰੋਵੀਜ਼ਨ ਕਰਕੇ ਇਕ ਬਿਓਰੋ-

ਕਰੈਟਿਕ ਤਰੀਕਾ ਇਖਤਿਆਰ ਕੀਤਾ ਗਿਆ ਹੈ। ਇਸ ਤਰੀਕੇ ਨਾਲ ਅਸੀਂ ਸਮਝਦੇ ਹਾਂ ਕਿ ਇਸ ਦੀ ਨਜਾਇਜ਼ ਢੰਗ ਨਾਲ ਵਰਤੋਂ ਕੀਤੀ ਜਾਵੇਗੀ, ਸਾਨੂੰ ਇਸ ਗੱਲ ਦਾ ਪੂਰਾ ਡਰ ਹੈ। ਅਸੀਂ ਵੇਖ ਰਹੇ ਹਾਂ ਕਿ ਪੰਚਾਇਤਾਂ ਅਤੇ ਲੋਕਲ ਬਾਡੀਜ਼ ਦੇ ਵਿਚ ਜਿਸ ਢੰਗ ਨਾਲ ਸਰਕਾਰ ਆਪਣੇ ਵਸੀਹ ਇਖਤਿਆਰਾਤ ਦੀ ਵਰਤੋਂ ਕਰਦੀ ਹੈ, ਉਸ ਤੋਂ ਕਲੀਅਰਲੀ ਇਹ ਗੱਲ ਨਜ਼ਰ ਆਉਂਦੀ ਹੈ ਕਿ ਇਸ ਦੀ ਵਰਤੋਂ ਪਾਰਸ਼ੀਅਲ ਤਰੀਕੇ ਨਾਲ ਹੀ ਹੋਵੇਗੀ। ਸਿਵਲ ਕੋਰਟ ਵਿਚ ਹਰ ਸ਼ਹਿਰੀ ਨੂੰ ਜਾਣ ਦਾ ਇਕ ਡੈਮੋਕਰੈਟਿਕ ਹੱਕ ਹੈ ਜਿਹੜਾ ਕਿ ਉਸ ਨੂੰ ਮਿਲਣਾ ਚਾਹੀਦਾ ਹੈ। ਇਹ ਇਕ ਬਹੁਤ ਹੀ ਅਜੀਬ ਗੱਲ ਹੋਵੇਗੀ ਇਸ ਕਾਨੂੰਨ ਦੇ ਬਣ ਜਾਣ ਨਾਲ ਕਿ ਉਹ ਆਪਣੇ ਫੰਡਾਮੈਂਟਲ ਰਾਈਟਸ ਨੂੰ ਵੀ ਨਹੀਂ ਵਰਤ ਸਕੇਗਾ। ਇਸ ਤਰ੍ਹਾਂ ਨਾਲ ਕਿਸੇ ਨੂੰ ਬਾਰ ਕਰਨਾ ਇਕ ਫੰਡਾਮੈਂਟਲ ਰਾਈਟਸ ਤੋਂ ਕਿਸੇ ਦੇ ਰਾਈਟਸ ਦੀ ਇਨਫਰਿੰਜਮੈਂਟ ਨਹੀਂ ਤਾਂ ਇਹ ਹੋਰ ਕੀ ਹੈ। ਇਸ ਤਰ੍ਹਾਂ ਕਲਾਜ਼ 5 ਇਕ ਹੱਕ ਦੇਣ ਦੇ ਆਬਜੈਕਟ ਨੂੰ ਟਾਲਦੀ ਹੈ ਅਤੇ ਕਲਾਜ਼ 7 ਰਾਹੀਂ ਸਰਕਾਰ ਨੂੰ ਬੜੀ ਭਾਰੀ ਅਥਾਰਟੀ ਮਿਲਦੀ ਹੈ। ਇਸ ਵਿਚ ਕੋਈ ਸਟੇਅ ਆਰਡਰ ਲਈ ਗੁੰਜਾਇਸ਼ ਨਹੀਂ, ਬੜਾ ਆਦਮੀ ਜਿਥੇ ਵੀ ਬੈਠਾ ਹੈ ਉਸ ਨੂੰ ਕੋਈ ਪੁੱਛ ਵੀ ਨਹੀਂ ਸਕਦਾ। ਇਸ ਤਰ੍ਹਾਂ ਕੰਪਲੇਨੈਂਟਸ ਨੂੰ ਜੇ ਕੋਈ ਹੱਕ ਹੀ ਨਹੀਂ ਤਾਂ ਕੰਪਲੇਂਟ ਕੌਣ ਲਾਜ ਕਰੇਗਾ। ਅਸੀਂ ਸਮਝਦੇ ਹਾਂ ਇਹ ਸੂਓ-ਮੋਟੋ ਕਰਕੇ ਹਰ ਸ਼ਹਿਰੀ ਨੂੰ ਉਸ ਦਾ ਹੱਕ ਮਿਲਣਾ ਚਾਹੀਦਾ ਹੈ। ਇਸ ਤਰ੍ਹਾਂ ਤਾਂ ਅਨਨਸੈਸਰੀ ਲਿਟੀਗੇਸ਼ਨ ਵਧੇਗੀ। ਮੈਂ ਰੈਵਨੀਊ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਇਹ ਜਿਹੜਾ ਬਿਲ ਉਨ੍ਹਾਂ ਨੇ ਹੈਪਹੈਜ਼ਰਡ ਤਰੀਕੇ ਨਾਲ ਲਿਆਂਦਾ ਹੈ ਉਨ੍ਹਾਂ ਨੂੰ ਵਾਪਸ ਲੈਣਾ ਚਾਹੀਦਾ ਹੈ। ਇਸ ਵਿਚ ਜਿਹੜੀ ਲੀਗਲ ਡੈਫੀਸ਼ੈਂਸੀ ਹੈ ਇਸ ਨੂੰ ਪੂਰਾ ਕਰਕੇ ਫੇਰ ਉਨ੍ਹਾਂ ਨੂੰ ਲਿਆਉਣਾ ਚਾਹੀਦਾ ਹੈ। ਇਸ ਤਰ੍ਹਾਂ ਜਿਸ ਕਿਸੇ ਦੇ ਹੱਕ ਇਨਵਾਲਵਡ ਹੋਣ, ਇਹ ਹੱਕ ਜਾਇਜ਼ ਵੀ ਹੋ ਸਕਦਾ ਹੈ, ਨਾਜਾਇਜ਼ ਵੀ ਹੋ ਸਕਦਾ ਹੈ, ਪਰ ਜਾਇਜ਼ ਹੱਕ ਖੋਹਣ ਦਾ ਤਰੀਕਾ ਇਖਤਿਆਰ ਨਹੀਂ ਕਰਨਾ ਚਾਹੀਦਾ ਹੈ।

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਇਹ ਜਿਹੜਾ ਬਿਲ ਪੇਸ਼ ਹੋਇਆ ਹੈ ਜੇਕਰ ਇਸ ਨੂੰ ਧਿਆਨ ਦੇ ਨਾਲ ਵੇਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਇਸ ਦੇ ਵਿੱਚ ਜਿਹੜੀ ਕਲਾਜ਼ ਹੈ ਇਹ 25 ਅਪਰੈਲ ਤੋਂ ਲੈ ਕੇ 13 ਜੂਨ ਤੱਕ ਜਿਹੜੇ ਵੀ ਆਰਡੀਨੈਂਸ ਰਾਹੀਂ ਨਾਜਾਇਜ਼ ਕੰਮ ਕੀਤੇ ਗਏ ਉਨ੍ਹਾਂ ਨੂੰ ਵੈਲੀਡੇਟ ਕਰਨ ਵਾਸਤੇ ਖਾਸ ਤੌਰ ਤੇ ਲਿਆਂਦਾ ਗਿਆ ਹੈ। ਇਕ ਆਰਡੀਨੈਂਸ ਜਾਰੀ ਹੋਵੇ ਜਦੋਂ ਕਿ ਖਾਸ ਕੋਈ ਐਮਰਜੈਂਸੀ ਰੇਜ਼ ਹੋਵੇ। ਪਿਛਲਾ ਇਜਲਾਸ 25 ਅਪਰੈਲ ਨੂੰ ਖਤਮ ਹੁੰਦਾ ਹੈ ਅਤੇ ਉਸ ਵਿਚ ਅਤੇ ਹੁਣ ਦੇ ਇਜਲਾਸ ਦਾ 6 ਮਹੀਨੇ ਦਾ ਵਕਫਾ ਹੈ। ਹੁਣ ਤਕ 11 ਆਰਡੀਨੈਂਸ ਜਾਰੀ ਕੀਤੇ ਗਏ ਜਿਹੜੇ ਕਿ ਔਸਤਨ ਹਰ ਮਹੀਨੇ ਦੇ ਵਿਚ ਦੋ ਬਣਦੇ ਹਨ। ਮੈਂ ਆਪ ਦੇ ਰਾਹੀਂ ਸਰਕਾਰ ਤੇ ਇਹ ਸਵਾਲ ਕਰਨਾ ਚਾਹੁੰਦਾ ਹਾਂ ਕਿ ਕੀ ਪਾਰਲੀਮੈਂਟਰੀ ਡੈਮੋਕਰੇਸੀ ਨੂੰ ਤਕੜਾ ਕਰਨ ਲਈ ਇਸ ਤਰ੍ਹਾਂ ਦੇ ਢੰਗ ਵਰਤਣੇ ਚਾਹੀਦੇ ਹਨ ? ਜਿਥੇ ਕਿਤੋਂ ਕੋਈ ਐਮਰਜੈਂਸੀ ਲਾਗੂ ਹੁੰਦੀ ਹੋਏ ਬੇਸ਼ਕ ਆਰਡੀਨੈਂਸ ਜਾਰੀ ਕਰੋ। ਐਸੇ ਹਾਲਾਤ ਦੇ ਵੇਖਣ ਦਾ ਗਵਰਨਰ ਸਾਹਿਬ ਨੂੰ ਖੁਦ ਇਖਤਿਆਰ ਹੈ, ਜਦੋਂ ਉਹ ਮੁਨਾਸਬ ਸਮਝਣ ਕਿ ਹਾਲਾਤ ਐਸੇ ਪੈਦਾ ਹੋ ਗਏ ਹਨ ਅਤੇ ਕੋਈ ਨੇੜੇ ਤੇੜੇ ਇਜਲਾਸ ਦੀ ਤਾਰੀਖ ਵੀ ਨਾ ਹੋਵੇ ਉਹ ਆਰਡੀਨੈਂਸ ਜਾਰੀ ਕਰ ਸਕਦੇ ਹਨ ਪਰ ਇਸ ਤਰ੍ਹਾਂ ਜਲਦੀ ਜਲਦੀ ਆਰਡੀਨੈਂਸ ਕਰਨਾ ਅੱਛੀ ਡੈਮੋਕਰੈਟਿਕ ਰਵਾਇਆਤ ਦੀ ਨਿਸ਼ਾਨੀ ਨਹੀਂ ਹੈ। ਜਿਹੜੀ ਵੀ ਲੈਜਿਸਲੇਟਿਵ ਬਣਨੀ ਹੈ ਅਸੀਂ ਉਸ ਦੀ ਪੂਰੀ ਘੋਖ ਕਰਕੇ ਲਾਗੂ ਕਰਨੀ ਹੈ ਪਰ ਇਸ ਤਰ੍ਹਾਂ ਤਾਂ ਸਾਡੇ ਡੈਮੋਕਰੇਟਿਕ ਰਾਈਟਸ ਦੇ ਖੋਹਣ ਵਾਲੀ ਹੀ ਗੱਲ ਹੈ। ਇਸੇ ਤਰ੍ਹਾਂ ਇਸ ਹਾਊਸ ਵਿਚ ਬੜਾ ਰੌਲਾ ਪਾਇਆ ਗਿਆ, ਇਕ ਤੂਫ਼ਾਨ ਚੁੱਕਣ ਦੀ ਕੋਸ਼ਿਸ਼ ਕੀਤੀ ਗਈ। ਕੇਂਦਰੀ ਸਰਕਾਰ ਨੇ ਇਕ ਆਰਡੀਨੈਂਸ ਜਾਰੀ ਕੀਤਾ ਹੈ। ਡਿਪਟੀ ਸਪੀਕਰ

[ਕਾਮਰੇਡ ਸੱਤ ਪਾਲ ਡਾਂਗ]

ਸਾਹਿਬ, ਉਹ ਇਕ ਅਜਿਹਾ ਕੰਮ ਸੀ ਜਿਹੜਾ ਕਿ ਆਰਡੀਨੈਂਸ ਤੋਂ ਬਿਨਾਂ ਨਹੀਂ ਸੀ ਹੋ ਸਕਦਾ। ਲੋਕ ਸਭਾ ਦੇ ਇਜਲਾਸ ਨੂੰ 2,3 ਦਿਨ ਰਹਿੰਦੇ ਸਨ ਕਿ ਭਾਰਤ ਦੇ ਪ੍ਰਧਾਨ ਨੇ ਭਾਰਤ ਸਰਕਾਰ ਦੇ ਪ੍ਰਧਾਨ ਮੰਤਰੀ ਦੀ ਸਲਾਹ ਨਾਲ 14 ਵਡੇ ਬੈਂਕਾਂ ਨੂੰ ਇਕ ਆਰਡੀਨੈਂਸ ਦੇ ਰਾਹੀਂ ਕੌਮੀਕਰਣ ਕਰ ਲਿਆ, ਡਿਪਟੀ ਸਪੀਕਰ ਸਾਹਿਬ, ਇਸ ਅਕਾਲੀ ਪਾਰਟੀ ਦੀ ਭਾਈਵਾਲ ਜਨਸੰਘ ਪਾਰਟੀ ਨੇ ਸਾਰੇ ਦੇਸ਼ ਵਿਚ ਇਹ ਪਰਚਾਰ ਕੀਤਾ ਕਿ ਸਾਨੂੰ ਬੈਂਕਾਂ ਦੇ ਕੌਮੀਕਰਣ ਤੇ ਕੋਈ ਇਤਰਾਜ਼ ਨਹੀਂ ਹੈ ਸਾਨੂੰ ਤਾਂ ਇਹ ਇਤਰਾਜ਼ ਹੈ ਕਿ ਜਦੋਂ ਪਾਰਲੀਮੈਂਟ ਦੇ ਇਜਲਾਸ ਦੇ ਵਿਚ ਕੇਵਲ 3 ਦਿਨ ਰਹਿ ਗਏ ਹਨ ਇਹ ਆਰਡੀਨੈਂਸ ਜਾਰੀ ਕਰਕੇ ਦੇਸ਼ ਵਿਚ ਡੈਮੋਕ੍ਰੇਸੀ ਦਾ ਗਲਾ ਘੋਟਿਆ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਦੇਣਾ ਚਾਹੁੰਦਾ ਹਾਂ ਕਿ ਇਹ ਕੰਮ ਆਰਡੀਨੈਂਸ ਦੇ ਰਾਹੀਂ ਹੀ ਹੋ ਸਕਦਾ ਸੀ। ਕਿਉਂਕਿ ਜੇ ਇਹ ਬਿੱਲ ਪਾਸ ਕਰਵਾਉਣਾ ਚਾਹੁੰਦੇ ਤਾਂ 15 ਦਿਨ ਲੋਕ ਸਭਾ ਵਿਚ ਲਗ ਜਾਂਦੇ ਤੇ 15 ਦਿਨ ਰਾਜ ਸਭਾ ਵਿਚ ਲਗ ਜਾਂਦੇ ਤੇ ਇਸ ਤੋਂ ਬਾਦ ਇਹ ਬਿਲ ਫਿਰ ਪ੍ਰੈਜ਼ੀਡੈਂਟ ਕੋਲ ਜਾਣਾ ਸੀ। ਇਤਨੀ ਦੇਰ ਵਿਚ ਬੈਂਕਾਂ ਦੇ ਮਾਲਕਾਂ ਨੇ, ਮਨਾਪਲਿਸਟਾਂ ਨੇ ਬੈਂਕਾਂ ਵਿਚੋਂ ਬਹੁਤ ਸਾਰਾ ਰੁਪਿਆ ਕਢਾ ਲੈਣਾ ਸੀ ਤੇ ਬੈਂਕਾਂ ਦੇ ਕੌਮੀਕਰਣ ਦਾ ਮਕਸਦ ਹੀ ਖਤਮ ਹੋ ਜਾਣਾ ਸੀ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਦਾ ਹਾਂ ਕਿ ਇਹ ਪਾਰਟੀ ਜਿਹੜੀ ਕਿ ਕਹਿੰਦੀ ਸੀ ਕਿ ਆਰਡੀਨੈਂਸ ਜਾਰੀ ਕਰਕੇ ਟਾਟੇ ਤੇ ਬਿਰਲੇ ਨੂੰ ਹਥ ਨਾ ਲਾਓ, ਇਸ ਨੇ 6 ਮਹੀਨੇ ਵਿਚ 11 ਆਰਡੀਨੈਂਸ ਜਾਰੀ ਕਰਕੇ ਪੰਜਾਬ ਦੀ ਜਨਤਾ ਤੇ ਥੋਪ ਦਿੱਤੇ ਹਨ। ਇਕ ਮਹੀਨੇ ਵਿਚ 2 ਆਰਡੀਨੈਂਸ ਦੇ ਹਿਸਾਬ ਨਾਲ ਇਹ ਆਰਡੀਨੈਂਸ ਜਾਰੀ ਕੀਤੇ ਗਏ ਹਨ। ਜੇ ਸੁਪਰੀਮ ਕੋਰਟ ਨੇ ਇਸ ਐਕਟ ਦੀ ਕਲਾਜ਼ 5 ਨੂੰ ਇਨਵੈਲੀਡੇਟ ਕੀਤਾ ਸੀ ਅਤੇ ਜੇ ਉਸ ਇਨਵੈਲੀਡੇਸ਼ਨ ਦੇ ਸਮੇਂ ਅਤੇ 13 ਜੁਲਾਈ ਦੇ ਸਮੇਂ ਦੇ ਦੌਰਾਨ ਦਾ ਸਮਾਂ ਨਿਕਲ ਸਕਦਾ ਸੀ ਤਾਂ ਅਕਤੂਬਰ ਤੱਕ ਵੀ ਉਡੀਕਿਆ ਜਾ ਸਕਦਾ ਸੀ। ਫਿਰ ਡਿਪਟੀ ਸਪੀਕਰ ਸਾਹਿਬ, ਸਾਡੇ ਵਿਧਾਨ ਵਿਚ ਇਹ ਲਿਖਿਆ ਹੋਇਆ ਹੈ ਕਿ ਇਕ ਇਜਲਾਸ ਤੋਂ ਦੂਜੇ ਇਜਲਾਸ ਦੇ ਵਿਚਕਾਰ ਦੀ ਵਿੱਥ 6 ਮਹੀਨੇ ਤੋਂ ਜ਼ਿਆਦਾ ਨਹੀਂ ਹੋਣੀ ਚਾਹੀਦੀ। ਪਰ ਜੇ ਕੋਈ ਜ਼ਰੂਰੀ ਲੈਜਿਸਲੇਸ਼ਨ ਪਾਸ ਕਰਵਾਉਣੀ ਹੋਵੇ ਤਾਂ ਇਹ ਇਜਲਾਸ ਪਹਿਲਾਂ ਵੀ ਬੁਲਾਇਆ ਜਾ ਸਕਦਾ ਹੈ ਇਸ ਤੇ ਕੋਈ ਪਾਬੰਦੀ ਨਹੀਂ ਹੈ। ਫਿਰ ਡਿਪਟੀ ਸਪੀਕਰ ਸਾਹਿਬ, ਇਹ ਨਹੀਂ ਕਿ ਕੋਈ ਬਹੁਤ ਐਮਰਜੈਂਸੀ ਵਾਲੇ ਆਰਡੀਨੈਂਸ ਹੀ ਜਾਰੀ ਕੀਤੇ ਗਏ ਹੋਣ। ਜੋ ਇੰਡਸਟਰੀ ਬੋਰਡ ਵਿਚੋਂ ਮੈਂਬਰ ਕੱਢਣ ਦਾ ਅਖਤਿਆਰ ਸਰਕਾਰ ਨੂੰ ਦੇਣਾ ਹੈ ਤਾਂ ਵੀ ਇਸ ਦੇ ਲਈ ਆਰਡੀਨੈਂਸ ਜਾਰੀ ਕਰ ਦਿੱਤਾ ਗਿਆ ਹੈ। ਮੈਂ ਆਪਣੇ ਮੋਹਤਰਮ ਦੋਸਤ ਸਰਦਾਰ ਕਪੂਰ ਸਿੰਘ ਦੀਆਂ ਗੱਲਾਂ ਨਾਲ 99% ਅਸਹਿਮਤ ਹਾਂ ਪਰ ਉਨ੍ਹਾਂ ਦੀ ਇਕ ਗੱਲ ਨਾਲ ਮੈਂ ਸਹਿਮਤ ਹਾਂ ਕਿ ਜਿਹੜਾ ਉਨ੍ਹਾਂ ਨੇ ਪਰਸੋਂ ਬਿਆਨ ਦਿੱਤਾ ਹੈ ਕਿ ਜਿਸ ਤਰੀਕੇ ਨਾਲ ਪਹਿਲਾਂ ਸਰਕਾਰ ਆਰਡੀਨੈਂਸ ਜਾਰੀ ਕਰਕੇ ਫਿਰ ਇਨ੍ਹਾਂ ਨੂੰ ਬਿਲ ਦੀ ਸ਼ਕਲ ਵਿਚ ਅਸੈਂਬਲੀ ਤੋਂ ਪਾਸ ਕਰਵਾ ਲੈਂਦੀ ਹੈ ਇਹ ਤਰੀਕਾ ਡੈਮੋਕ੍ਰੇਸੀ ਨੂੰ ਖਤਮ ਕਰਨ ਵਾਲਾ ਹੈ। ਇਸ ਦੀਆਂ ਜੜ੍ਹਾਂ ਨੂੰ ਕੰਮਜ਼ੋਰ ਕਰਨ ਵਾਲਾ ਹੈ। ਫਿਰ ਡਿਪਟੀ ਸਪੀਕਰ ਸਾਹਿਬ, ਇਸ ਸਰਕਾਰ ਨੂੰ ਕਿਸ ਚੀਜ਼ ਦਾ ਡਰ ਹੈ। ਇਨ੍ਹਾਂ ਦੀ ਸਟੇਬਲ ਗੌਰਮਿੰਟ ਹੈ। ਮੇਜਾਰਿਟੀ ਹੈ, ਵਾਹ ਵਾਹ ਮੌਜ ਮੇਲਾ ਲਗਿਆ ਹੋਇਆ ਹੈ। ਅਜ ਵੀ ਅਖਬਾਰ ਵਿਚ ਖਬਰ ਸੀ ਕਿ 5-6 ਸਜਨ ਪਤਾ ਨਹੀਂ ਕਿਹੜੇ ਵਕਤ ਇਧਰੋਂ (ਕਾਂਗਰਸ ਪਾਰਟੀ ਵੱਲੋਂ) ਉਧਰ (ਸਰਕਾਰੀ ਬੈਂਚਾਂ ਤੇ) ਚਲੇ ਜਾਣ। (ਵਿਘਨ) ਫਿਰ ਡਿਪਟੀ ਸਪੀਕਰ ਸਾਹਿਬ, ਤੁਸੀਂ ਇਨ੍ਹਾਂ ਆਰਡੀਨੈਂਸਾਂ ਦੀ ਨੋਈਅਤ ਦੇਖੋ। ਸ਼ੁਕਰ ਹੈ ਅਜੇ ਇਹ ਇਕ ਹੋਰ ਆਰਡੀਨੈਂਸ ਜਾਰੀ ਨਹੀਂ ਕਰ ਸਕੇ। ਉਹ ਆਰਡੀਨੈਂਸ ਇਹ ਸੀ ਕਿ ਮਿਊਂਸਪਲ ਕਮੇਟੀਆਂ ਦੀਆਂ ਚੋਣਾਂ 3 ਸਾਲ ਦੀ ਬਜਾਏ 5 ਸਾਲਾਂ ਨੂੰ ਹੋਣਗੀਆਂ (ਹਾਸਾ) ਸੋ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਵਿਚ ਕੋਈ ਐਮਰਜੈਂਸੀ ਦੀ ਗੱਲ ਨਹੀਂ

ਹੈ। ਜੇ ਕੋਈ ਜ਼ਰੂਰੀ ਲੈਜਿਸਲੇਸ਼ਨ ਸੀ ਤਾਂ ਇਸ ਵਾਸਤੇ ਅਸੈਂਬਲੀ ਦਾ ਇਜਲਾਸ ਛੇਤੀ ਸਦਿਆ ਜਾ ਸਕਦਾ ਸੀ। ਪਰ ਇਨ੍ਹਾਂ ਨੇ ਤਾਂ 6 ਮਹੀਨਿਆਂ ਵਿਚ 11 ਆਰਡੀਨੈਂਸਾ ਦਾ ਤੋਹਫਾ ਸਟੇਟ ਦੇ ਲੋਕਾਂ ਨੂੰ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਸਾਡੀ ਪਾਰਟੀ ਤੇ ਹੋਰ ਲੈਫਟਿਸਟ ਪਾਰਟੀਆਂ ਇਸ ਗੱਲ ਦੀ ਵਿਰੋਧਤਾ ਕਰਦੀਆਂ ਹਨ। (ਵਿਘਨ)

**ਇਕ ਮਾਨਯੋਗ ਮੈਂਬਰ :** ਕਾਂਗਰਸ ਪਾਰਟੀ ਵੀ। (ਸ਼ੋਰ)

**ਕਾਮਰੇਡ ਸਤ ਪਾਲ ਡਾਂਗ :** ਕਾਂਗਰਸ ਵਿਚ ਤਾਂ ਲੈਫਟਿਸਟ ਹਨ, ਪੰਜਾਬ ਦੇ ਕਾਂਗਰਸੀਆਂ ਬਾਰੇ ਤਾਂ ਵਕਤ ਦਸੇਗਾ। (ਵਿਘਨ) (ਸ਼ੋਰ)

**ਇਕ ਮਾਨਯੋਗ ਮੈਂਬਰ :** ਅਸੀਂ ਤਾਂ ਇਹ ਸਾਬਤ ਵੀ ਕਰ ਦਿੱਤਾ ਹੈ। (ਸ਼ੋਰ)

**ਕਾਮਰੇਡ ਸਤ ਪਾਲ ਡਾਂਗ :** ਸ਼ੁਕਰੀਆ। ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਇਸ ਬਿਲ ਦਾ ਸਬੰਧ ਹੈ ਅਸੀਂ ਇਸ ਤੇ ਤਰਮੀਮਾਂ ਦਿੱਤੀਆਂ ਹੋਈਆਂ ਹਨ। ਜਦੋਂ ਬਿਲ ਤੇ ਕਲਾਜ਼ ਬਾਈ ਕਲਾਜ਼ ਬਹਿਸ ਹੋਵੇਗੀ ਤਾਂ ਤੁਹਾਡੀ ਇਜਾਜ਼ਤ ਨਾਲ ਬੋਲਾਂਗਾ।

**ਸਰਦਾਰ ਕਪੂਰ ਸਿੰਘ :** ਡਿਪਟੀ ਸਪੀਕਰ ਸਾਹਿਬ, ਮੇਰੇ ਮਾਨਯੋਗ ਮਿੱਤਰ ਡਾਂਗ ਜੀ ਨੇ ਕਿਹਾ ਹੈ ਕਿ ਉਹ ਮੇਰੀਆਂ 100 ਵਿਚੋਂ 99 ਗਲਾਂ ਨਾਲ ਤਾਂ ਅਸਹਿਮਤ ਹਨ ਪਰ ਇਕ ਗੱਲ ਨਾਲ ਸਹਿਮਤ ਹਨ ਕਿ ਆਰਡੀਨੈਂਸ ਜਾਰੀ ਕਰਨ ਦਾ ਅਸੂਲ ਪ੍ਰਜਾਤੰਤਰ ਵਿਚ ਠੀਕ ਨਹੀਂ। ਪਰ ਮੈਂ ਉਨ੍ਹਾਂ ਨੂੰ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਜੇ ਉਹ ਮੇਰੀਆਂ ਸਾਰੀਆਂ ਗੱਲਾਂ ਤੇ ਇਸੇ ਤਰ੍ਹਾਂ ਠੰਡੇ ਦਿਲ ਨਾਲ ਵਿਚਾਰ ਕਰਨ ਜਿਸ ਨਾਲ ਕਿ ਉਨ੍ਹਾਂ ਨੇ ਇਸ ਗੱਲ ਤੇ ਵਿਚਾਰ ਕੀਤੀ ਹੈ ਤਾਂ ਮੈਨੂੰ ਯਕੀਨ ਹੈ ਕਿ ਉਹ ਮੇਰੀਆਂ 100 ਦੀਆਂ 100 ਗਲਾਂ ਨਾਲ ਹੀ ਸਹਿਮਤ ਹੋਣਗੇ। (ਪ੍ਰਸ਼ੰਸਾ)

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੇ ਮਿੱਤਰ ਡਾਂਗ ਜੀ ਨੂੰ ਇਕ ਹੋਰ ਬੇਨਤੀ ਕਰਨਾ ਚਾਹੁੰਦਾ ਹਾਂ। ਉਨ੍ਹਾਂ ਨੇ ਆਪਣੀ ਤਕਰੀਰ ਵਿਚ ਕਿਹਾ ਹੈ ਕਿ ਸਰਕਾਰ ਨੇ ਫਲਾਣੀ ਗਲ ਘੁਸੇੜ ਦਿੱਤੀ ਹੈ, ਸਰਕਾਰ ਨੇ ਆਰਡੀਨੈਂਸ ਘੁਸੇੜ ਦਿੱਤਾ ਹੈ। ਮੇਰੀ ਬੇਨਤੀ ਇਹ ਹੈ ਕਿ ਜੇ ਇਹ ਸ਼ਬਦ ਅਨਪਾਰਲੀਆਮੈਂਟਰੀ ਨਹੀਂ ਤਾਂ ਸਭਿਆ ਸ਼ਬਦ ਵੀ ਨਹੀਂ, ਜਦੋਂ ਕਿ ਸਾਡੀ ਆਪਣੀ ਬੋਲੀ ਵਿਚ ਪ੍ਰਵੇਸ਼ ਅਤੇ ਦਾਖਲ ਆਦਿ ਸ਼ਬਦ ਮੌਜੂਦ ਹਨ। ਮੈਂ ਇਹ ਦੋ ਬੇਨਤੀਆਂ ਤੁਹਾਡੇ ਰਾਹੀਂ ਆਪਣੇ ਦੋਸਤ ਨੂੰ ਕਰਨਾ ਚਾਹੁੰਦਾ ਸੀ।

**ਮਾਲ ਮੰਤਰੀ** (ਸਰਦਾਰ ਆਤਮਾ ਸਿੰਘ) : ਡਿਪਟੀ ਸਪੀਕਰ ਸਾਹਿਬ, ਇਹ ਇਕ ਇਨੋਸੈਂਟ ਜਿਹਾ ਬਿਲ ਹੈ। ਸੁਪਰੀਮ ਕੋਰਟ ਨੇ ਇਸ ਐਕਟ ਦੀ ਕਲਾਜ਼ 5 ਨੂੰ ਇਨਵੈਲੀਡੇਟ ਕਰਾਰ ਦਿੱਤਾ ਸੀ। ਭਾਰਤ ਸਰਕਾਰ ਨੇ ਤਾਂ ਆਪਣੇ ਬਿਲ ਨੂੰ ਅਮੈਂਡ ਕਰ ਲਿਆ ਸੀ। ਅਸੀਂ ਉਸ ਵਾਸਤੇ ਇਹ ਆਰਡੀਨੈਂਸ ਜਾਰੀ ਕਰ ਦਿੱਤਾ ਸੀ ਇਸ ਵਿਚ ਹੋਰ ਕੋਈ ਗੱਲ ਨਹੀਂ ਹੈ। ਹੁਣ ਇਸ ਬਿਲ ਰਾਹੀਂ ਇਸ ਐਕਟ ਵਿਚ ਤਰਮੀਮ ਕਰ ਰਹੇ ਹਾਂ। ਫਿਰ ਮੈਨੂੰ ਡਾਂਗ ਸਾਹਿਬ ਦੀ ਦਲੀਲ ਦੀ ਕੋਈ ਸਮਝ ਨਹੀਂ ਆਈ। ਇਕ ਪਾਸੇ ਤਾਂ ਉਹ ਕਹਿੰਦੇ ਹਨ ਕਿ 3 ਦਿਨ ਪਹਿਲਾਂ ਜੋ ਆਰਡੀਨੈਂਸ ਜਾਰੀ ਹੋਇਆ ਸੀ ਉਹ ਠੀਕ ਸੀ ਪਰ ਇਥੇ 4 ਮਹੀਨੇ ਪਹਿਲਾਂ ਜੋ ਆਰਡੀਨੈਂਸ ਜਾਰੀ ਕੀਤਾ ਸੀ ਉਹ ਗ਼ਲਤ ਹੈ, ਮੈਨੂੰ ਇਸ ਗੱਲ ਦੀ ਸਮਝ ਨਹੀਂ ਆਈ। (ਪ੍ਰਸ਼ੰਸਾ)

**Mr. Deputy Speaker** : Question is—

That the Punjab Public Premises and Land (Eviction and Rent Recovery) Amendment Bill, 1969 be taken into consideration at once.

*The motion was carried.*

**Mr. Deputy Speaker** : Now the House will proceed to consider the Bill clause by clause. Clause 2 is before the House.

*Clause 2*

**ਕਾਮਰੇਡ ਸਤ ਪਾਲ ਡਾਂਗ** (ਅੰਮ੍ਰਿਤਸਰ ਪੱਛਮੀ) : ਡਿਪਟੀ ਸਪੀਕਰ ਸਾਹਿਬ, ਇਸ ਕਲਾਜ਼ 2 ਦੇ ਰਾਹੀਂ 2-3 ਗਲਾਂ ਕਰਨ ਦਾ ਯਤਨ ਕੀਤਾ ਗਿਆ ਹੈ। ਜਿਹੜਾ ਅਸਲ ਕਾਨੂੰਨ ਹੈ ਜਿਸ ਨੂੰ ਕਿ ਇਹ ਬਿਲ ਤਰਮੀਮ ਕਰਦਾ ਹੈ, ਉਸ ਵਿਚ ਸ਼ਬਦ ਵਰਤਿਆ ਗਿਆ ਹੈ, ਡਿਸਟ੍ਰਿਕਟ ਬੋਰਡ ਦਾ। ਉਸ ਦੀ ਥਾਂ ਤੇ ਹੁਣ ਕਰ ਦਿੱਤਾ ਗਿਆ ਹੈ ਪੰਚਾਇਤਾਂ, ਬਲਾਕ ਸੰਮਿਤੀ ਅਤੇ ਜ਼ਿਲ੍ਹਾ ਪਰਿਸ਼ਦ। ਇਸ ਤੇ ਤਾਂ ਸਾਨੂੰ ਕੋਈ ਮਤਭੇਦ ਨਹੀਂ ਹੈ। ਪਰ ਜਿਸ ਗਲ ਤੇ ਮੈਨੂੰ ਇਤਰਾਜ਼ ਹੈ ਉਹ ਇਹ ਹੈ ਕਿ ਇਸ ਵਿਚ ਜੋ ਦੋ ਨਵੀਆਂ ਸਬ-ਕਲਾਜ਼ਾਂ ਪਾਈਆਂ ਹਨ, ਉਹ ਠੀਕ ਨਹੀਂ ਹਨ। ਇਨ੍ਹਾਂ ਬੀ ਅਤੇ ਸੀ ਸਬ-ਕਲਾਜ਼ਾਂ ਦੀ ਰਾਹੀਂ ਇਹ ਤਰਮੀਮ ਕਰ ਦਿੱਤੀ ਗਈ ਹੈ ਕਿ ਉਹ ਕੰਪਨੀ ਜੋ ਕਿ ਕੰਪਨੀ ਐਕਟ ਦੇ ਤਹਿਤ ਰਜਿਸਟਰ ਹੋ ਗਈ ਹੋਵੇ, ਜੇ ਉਸ ਵਿਚ 51% ਹਿੱਸੇ ਗੌਰਮਿੰਟ ਦੇ ਹਨ ਤਾਂ ਉਸ ਦੀ ਲੋੜ ਨੂੰ ਵੀ ਪਬਲਿਕ ਪਰਪਜ਼ ਸਮਝਿਆ ਜਾਵੇਗਾ ਅਤੇ ਥਾਂ ਰੀਕਵਰ ਕਰ ਲਈ ਜਾਵੇਗੀ। ਬਲਾਕ ਸੰਮਤੀਆਂ ਜਾਂ ਪੰਚਾਇਤਾਂ ਦੀ ਗਲ ਤਾਂ ਸਮਝ ਵਿਚ ਆ ਸਕਦੀ ਹੈ ਕਿ ਜੇ ਉਨ੍ਹਾਂ ਨੂੰ ਸਕੂਲ ਲਈ ਥਾਂ ਚਾਹੀਦੀ ਹੈ ਜਾਂ ਵਾਟਰ ਵਰਕਸ ਜਾਂ ਹੋਰ ਕੋਈ ਅਸੈਂਸ਼ਲ ਇੰਡਸਟਰੀ ਉਥੇ ਲਾਣੀ ਹੋਵੇ ਤਾਂ ਉਹ ਪਬਲਿਕ ਪਰਪਜ਼ ਵਾਸਤੇ ਤਾਂ ਠੀਕ ਮੰਨੀ ਜਾ ਸਕਦੀ ਹੈ। ਪਰ ਮਹਿਜ਼ ਇਸ ਗਲ ਲਈ 51 ਫੀ ਸਦੀ ਸ਼ੇਅਰਜ਼ ਇਸ ਦੇ ਵਿਚ ਸਰਕਾਰ ਦੇ ਹੋਣ, ਇਹ ਗੱਲ ਠੀਕ ਨਹੀਂ। ਭਾਵੇਂ ਲਗਜ਼ਰੀ ਗੁਡਜ਼ ਬਣਾਉਣੀ ਹੋਵੇ ਤਾਂ ਵੀ ਜੇ 51 ਫ਼ੀਸਦੀ ਸ਼ੇਅਰਜ਼ ਸਰਕਾਰ ਦੇ ਹੋਣ, ਇਸ ਦੇ ਲਈ ਜਗ੍ਹਾ ਰਿਕੁਈਜ਼ੀਸ਼ਨ ਕਰਨੀ ਹੋਵੇ ਤਾਂ ਇਸ ਸਭ ਦੇ ਲਈ ਇਸ ਨੂੰ ਪਬਲਿਕ ਪਰਪਜ਼ ਕਰਾਰ ਦੇਣਾ ਠੀਕ ਨਹੀਂ ਅਤੇ ਮੈਂ ਇਸ ਦੇ ਨਾਲ ਸਹਿਮਤ ਨਹੀਂ। "ਬੀ" ਔਰ "ਸੀ" ਦੋਨੋਂ ਹੀ ਜੋ ਕਿ ਇਸ ਸਵਾਲ ਨਾਲ ਸਬੰਧ ਰੱਖਦੇ ਹਨ ਇਸ ਵਿਚੋਂ ਕੱਢ ਦਿਤੇ ਜਾਣ। ਮਿਊਂਸਪਲ ਕਮੇਟੀਆਂ, ਪੰਚਾਇਤਾਂ ਅਤੇ ਜ਼ਿਲ੍ਹਾ ਪਰੀਸ਼ਦ ਤਾਂ ਠੀਕ ਹੈ। ਪਰ ਇਹ ਕਿ ਜੇ 51 ਸਰਕਾਰੀ ਹਿੱਸੇ ਹਣ ਤਾਂ ਇਹ ਰਿਕੁਈਜ਼ੀਸ਼ਨ ਕੀਤੀ ਜਾਏ, ਇਹ ਗੱਲ ਦਰੁਸਤ ਔਰ ਵਾਜਬ ਨਹੀਂ ਹੈ। ਮੈਂ ਮੂਵ ਕਰਦਾ ਹਾਂ ਕਿ :

*Delete the proposed parts (b) and (c) of Sub Clause (1) (d).*

**Mr. Deputy Speaker** : Motion moved—

Delete the proposed parts (b) and (c) of sub-clause (1) (d)

**Mr. Deputy Speaker** : Question is—

Delete the proposed parts (b) and (c) of sub-clause (1) (d).

*The motion was lost.*

Clause 2

**Mr. Deputy Speaker :** Question is—

That clause 2 stand part of the Bill.

*The motion was carried.*

Clause 3

**Mr. Deputy Speaker :** An amendment given notice of by Comrade Satya Pal Dang to clause 3 has negative effect and is, therefore, out of order under the Rules. The hon. Member can, if he so desires, speak on this clause.

**ਕਾਮਰੇਡ ਸਤ ਪਾਲ ਡਾਂਗ** (ਅੰਮ੍ਰਿਤਸਰ ਪਛਮੀ): ਜਿਹੜੀ ਕਲਾਜ਼ ਤਿੰਨ ਹੈ ਔਰ ਜਿਸ ਦੀ ਵਿਰੋਧਤਾ ਲਈ ਮੈਂ ਖੜ੍ਹਾ ਹੋਇਆ ਹਾਂ, ਮੈਂ ਉਸ ਕਲਾਜ਼ ਉਪਰ ਬੜਾ ਹੈਰਾਨ ਹਾਂ। ਪਰਿੰਸੀਪਲ ਐਕਟ ਵਿਚ ਜਿਹੜਾ ਪਰੋਵਾਈਜ਼ੋ ਹੈ ਜਿਸ ਨੂੰ ਕਢਣ ਵਾਸਤੇ ਇਹ ਕਲਾਜ਼ ਲਿਆਂਦੀ ਗਈ ਹੈ ਉਹ ਮੈਂ ਤੁਹਾਨੂੰ ਪੜ੍ਹ ਕੇ ਸੁਣਾਉਂਦਾ ਹਾਂ। ਤੁਸੀਂ ਵੇਖੋਗੇ ਕਿ ਉਸ ਪਰੋਵਾਈਜ਼ੋ ਨੂੰ ਕਢਣਾ ਕਿੰਨੀ ਜ਼ਿਆਦਤੀ ਵਾਲੀ ਗਲ ਹੈ। ਜਿਹੜਾ ਪਬਲਿਕ ਪਰਿਮਿਸਿਜ਼ ਹੋਵੇਗਾ ਉਥੇ ਬੈਠੇ ਹੋਏ ਬੰਦੇ ਨੂੰ, ਇਸ ਪਰੋਵਾਈਜ਼ੋ ਦੇ ਹਟਨ ਨਾਲ, ਫੌਰੀ ਤੌਰ ਤੇ ਨਿਕਲਣਾ ਪਵੇਗਾ। ਇਹ ਪਰੋਵਾਈਜ਼ੋ ਜਿਸ ਨੂੰ ਸਰਕਾਰ ਹੁਣ ਖਤਮ ਕਰਨਾ ਚਾਹੁੰਦੀ ਹੈ, ਇਸ ਤਰ੍ਹਾਂ ਹੈ:—

Provided that in the case of any Such person who is not a Government employee and who has been in continuous Occupation of the Public premises for a period exceeding three years immediately proceding the date of the publication of the order of eviction, the Collector shall not, if an application is made to him in this behalf, evict such person from the public premises within sixty days of such Publication.

ਡਿਪਟੀ ਸਪੀਕਰ ਸਾਹਿਬ ਇਹ ਪਰੋਵਾਈਜ਼ੋ ਕੀ ਕਹਿੰਦਾ ਹੈ ? ਅਗਰ ਕਿਸੇ ਪਬਲਿਕ ਪਰਿਮਿਸਿਜ਼ ਵਿਚ ਕੋਈ ਬੈਠੇ ਆਦਮੀ ਨੂੰ ਕਢਣ ਦਾ ਗਜ਼ਟ ਵੀ ਛਪ ਚੁਕਾ ਹੈ ਅਤੇ ਉਹ ਸਰਕਾਰੀ ਮੁਲਾਜ਼ਮ ਨਾ ਹੋਵੇ ਤਾਂ ਡਿਪਟੀ ਸਪੀਕਰ ਸਾਹਿਬ, ਘਟ ਤੋਂ ਘਟ ਇਹ ਪਰੋਟੈਕਸ਼ਨ ਸਿਰਫ ਉਸ ਨੂੰ ਦਿਤੀ ਗਈ ਹੈ ਜੋ ਤਿੰਨ ਸਾਲਾਂ ਤੋਂ ਉਥੇ ਬੈਠਾ ਹੋਇਆ ਹੈ। ਜਿਹੜਾ ਤਿੰਨ ਸਾਲਾਂ ਤੋਂ ਘੱਟ ਸਮੇਂ ਦਾ ਉਥੇ ਬੈਠਾ ਹੋਇਆ ਹੈ ਉਸ ਨੂੰ ਕੋਈ ਪਰੋਟੈਕਸ਼ਨ ਨਹੀਂ ਹੈ। ਅਜਿਹੇ ਆਦਮੀ ਨੂੰ ਨੋਟਿਸ ਮਿਲਣ ਤੇ ਉਸੀ ਦਿਨ ਹੀ ਉਥੋਂ ਨਿਕਲਣਾ ਪਵੇਗਾ। ਜਿਹੜਾ ਆਦਮੀ ਤਿੰਨ ਸਾਲਾਂ ਤੋਂ ਉਥੇ ਬੈਠਾ ਹੋਵੇ ਅਗਰ ਉਹ ਤਾਂ ਕੁਲੈਕਟਰ ਨੂੰ ਲਿਖ ਕੇ ਦੇ ਦੇਵੇ ਕਿ ਉਸ ਨੂੰ 60 ਦਿਨਾ ਦੀ ਮੋਹਲਤ ਦਿਤੀ ਜਾਵੇ, ਤਾਂ ਉਸ ਨੂੰ ਇਹ ਮੋਹਲਤ ਮਿਲਦੀ ਸੀ। ਹੁਣ ਕਲਾਜ਼ (3) ਨੂੰ ਪਾਸ ਕਰਨ ਨਾਲ ਉਸ ਬੰਦੇ ਨੂੰ ਜਿਹੜਾ ਤਿੰਨ ਜਾਂ ਚਾਰ ਦਸ ਪਦਰਾਂ ਸਾਲਾਂ ਤੋਂ ਕਿਉਂ ਨਾ ਉਥੇ ਬੈਠਾ ਹੋਵੇ, ਉਹ ਨੂੰ ਵੀ ਇਹ 60 ਦਿਨ ਦੀ ਮੋਹਲਤ ਨਹੀਂ ਮਿਲੇਗੀ। ਜੇ ਕਿਸੇ ਨੂੰ ਅਜ ਕਲ ਕਿਸੇ ਥਾਂ ਤੋਂ ਕਢਿਆ ਜਾਵੇ, ਅਵੱਲ ਤਾਂ ਉਸ ਨੂੰ ਦੋ ਚਾਰ ਸਾਲ ਜਗ੍ਹਾ ਹੀ ਨਹੀਂ ਲਭਦੀ ਜੇ ਲਭ ਵੀ ਜਾਏ ਤਾਂ ਪਹਿਲਾਂ ਤੋਂ ਚਾਰ ਗੁਣਾ ਜ਼ਿਆਦਾ ਦੇਣਾ ਪਵੇਗਾ। ਇਸ ਲਈ ਇਹ ਬੜੀ ਭਾਰੀ ਜ਼ਿਆਦਤੀ ਹੋਵੇਗੀ ਜੇ ਨੋਟੀ-ਫਿਕੇਸ਼ਨ ਹੋਣ ਦੇ ਬਾਅਦ 60 ਦਿਨ ਦੀ ਮੋਹਲਤ ਨਾ ਮਿਲੇ। ਅਗਲੇ ਕਾਨੂੰਨ ਵਿਚ ਇਹ ਮੋਹਲਤ ਮਿਲਦੀ ਸੀ ਪਰ ਹੁਣ ਦੇ ਕਾਨੂੰਨ ਨਾਲ ਇਹ ਮੋਹਲਤ ਖਤਮ ਹੋ ਜਾਣੀ ਹੈ।

ਇਸ ਕਰਕੇ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਹ ਕਲਾਜ਼ ਡਰਾਪ ਕਰ ਦੇਣੀ ਚਾਹੀਦੀ ਹੈ ਅਤੇ 60 ਦਿਨ ਦੀ ਮੋਹਲਤ ਉਸ ਆਦਮੀ ਨੂੰ ਮਿਲਣੀ ਚਾਹੀਦੀ ਹੈ ਜਿਹੜਾ ਕਿ ਤਿੰਨ ਸਾਲਾਂ ਤੋਂ ਉਥੇ ਬੈਠਾ ਹੋਵੇ।

**चौधरी बलबीर सिंह** (हुशियारपुर) : उपाध्यक्ष महोदय, एक प्रोवीज़ो जो सरकार खत्म कर रही है, यह एक गलत काम है। एक बैठे हुए आदमी को निकाला जाए और फिर उसको कोई मोहलत न दी जाये, यह कोई अच्छी बात नहीं है। उपाध्यक्ष महोदय, इस सिलसिले में भी अजीब अजीब मिसालें मिलेंगी। जो बड़े आदमी हैं उनके अपने मकान हैं, जायदाद है। मकानों को खाली नहीं करा सकते। उनके किराए बढा नहीं सकते। इस लिए वह लोक सरकारी अफसरों की माफर्त रीकुईज़ीशन करवा लेते हैं और आप फायदा उठा लेते हैं। इस तरह से जो अंडरहैंड मीन्ज़ है उनको इस्तेमाल करके फायदा उठाया जाता है। इस प्रोवीज़ो को उड़ाने से अमीर और बड़े आदमियों को फायदा पहुंचता है। वह जिस किराएदार को जब मरज़ी हो तब निकाल सकते हैं इसी तरह से सरप्लस लैंड डिक्लेयर करने का सरकार ने जो कानून बनाया है। मैं अर्ज़ करनी चाहता हूं कि सरप्लस लैंड तो किसी के पास रही नहीं। किसी ने सीड फार्म बना लिया और किसी ने कोई और फार्म बना लिया और फिर रीकुईज़ीशन करा के इन फार्मों की कीमत वसूल कर ली है। अगर सरकार रीकुईज़ीशन न करती तो वह कीमत वसूल कर सकते थे।

छोटे आदमी को, बैठे को उठाना और फिर उसको 60 दिन की मोहलत भी न देना और इस प्रोवीज़ों को खत्म कर देना, यह बहुत नाजायज़ तरीके की कार्रवाई है।

(इस समय सरदार शशपाल सिंह, पैनल आफ चेयरमैन के सदस्य, चेयर पर विराजमान हुए)।

तो सभापति महोदय, मैं कहूंगा कि बैठे हुए आदमी को अगर वहां से निकालना है तो उसको 60 दिन की मोहलत जरूर मिलनी चाहिए और इस प्रोवीज़ो को वापिस नहीं लेना चाहिए।

**ਸ੍ਰੀ ਗਿਆਨ ਚੰਦ ਖਰਬੰਦਾ** (ਅੰਮ੍ਰਿਤਸਰ, ਪੂਰਬ) : ਚੇਅਰਮੈਨ ਸਾਹਿਬ, ਡਾਂਗ ਸਾਹਿਬ, ਨੇ ਜੋ ਇਤਰਾਜ਼ ਕੀਤਾ ਹੈ, ਮੈਂ ਉਸ ਨੂੰ ਸੁਪੋਰਟ ਕਰਦਾ ਹਾਂ। ਚੇਅਰਮੈਨ ਸਾਹਿਬ, ਤੁਸੀਂ ਵੀ ਇੰਪਰੂਵਮੈਂਟ ਟਰਸਟ ਵਿਚ ਰਹੇ ਹੋ ਇਸ ਲਈ ਤੁਹਾਨੂੰ ਪਤਾ ਹੈ ਕਿ ਜਿਨ੍ਹਾਂ ਨੇ ਮਕਾਨ ਖਾਲੀ ਕਰਾਉਣੇ ਹੁੰਦੇ ਹਨ ਉਹ ਇਪਰੂਵਮੈਂਟ ਟਰਸਟ ਵਿਚ ਜਾ ਕੇ ਨੋਟਿਸ ਦਿਵਾ ਦਿੰਦੇ ਹਨ ਕਿ ਮਕਾਨ ਰਹਿਣ ਦੇ ਕਾਬਲ ਨਹੀਂ ਹੈ, ਇਸ ਲਈ ਇਸ ਨੂੰ ਖਾਲੀ ਕਰ ਦਿਤਾ ਜਾਵੇ। ਇਸ ਤਰ੍ਹਾਂ ਉਹ ਮਕਾਨ ਖਾਲੀ ਕਰਵਾ ਲੈਂਦੇ ਹਨ ਅਤੇ ਗਰੀਬ ਕਿਰਾਏਦਾਰ ਦੀ ਕੋਈ ਸੁਣਵਾਈ ਨਹੀਂ ਹੁੰਦੀ। ਇਸ ਵਾਸਤੇ ਡਾਂਗ ਸਾਹਿਬ ਨੇ ਜੋ ਕਿਹਾ ਹੈ ਮੈਂ ਉਸ ਦੀ ਸਪੋਰਟ ਕਰਦਾ ਹਾਂ।

**Mr. Chairman** (Sardar Shashpal Singh): Would the hon'ble Minister concerned like to say something ?

(No Minister rose to speak)

**Mr. Chairman** : Question is —

That clause 3 stand part of the Bill.

After ascertaining the votes of the Members by voices Mr. Chairman said. "I think the Ayes have it. This opinion was challenged and division was claimed. Mr. Chairman after calling upon those members who were for 'Ayes' and those who were for 'Noes' respectively to rise in their places and a count having been taken declared that the motion was carried.

*The motion was declared carried.*

**ਕੈਪਟਨ ਰਤਨ ਸਿੰਘ** : ਪੁਆਇੰਟ ਆਫ ਆਰਡਰ, ਸਰ । ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਦੋਂ ਚੇਅਰ ਡਵੀਜ਼ਨ ਦਾ ਫੈਸਲਾ ਕਰਦੀ ਹੈ ਤਾਂ ਉਦੋਂ ਜਿੰਨੇ ਮੈਂਬਰ ਹੱਕ ਵਿਚ ਹੋਣ ਤੇ ਜਿੰਨੇ ਬਰਖਿਲਾਫ ਹੋਣ, ਉਨ੍ਹਾਂ ਦੇ ਨੰਬਰ ਦਿਤੇ ਜਾਂਦੇ ਹਨ । (ਵਿਘਨ)

**Mr. Chairman** (Sardar Shashpal Singh): Forty hon. Members have voted for the motion and twenty-nine against it. The motion has, therefore, been declared carried.

Clause 4

**ਉਦਯੋਗ ਮੰਤਰੀ** (ਸ੍ਰੀ ਬਲਰਾਮ ਦਾਸ ਟੰਡਨ) : ਇਹ ਪ੍ਰੈਕਟਿਸ ਚਲੀ ਆਈ ਹੈ ਕਿ ਜਿਨੀਆਂ ਵੀ ਅਮੈਂਡਮੈਂਟਸ ਹੁੰਦੀਆਂ ਹਨ ਉਹ ਪੜ੍ਹੀਆਂ ਤੇ ਮੂਵਡ ਸਮਝੀਆਂ ਜਾਂਦੀਆਂ ਹਨ ।

(ਆਪੋਜ਼ੀਸ਼ਨ ਵਲੋਂ ਨੋ, ਨੋ ਦੀਆਂ ਆਵਾਜ਼ਾਂ) (ਸ਼ੋਰ, ਵਿਘਨ) ।

**Mr. Chairman** : Question is —

That clause 4 stand part of the Bill.

*The motion was carried.*

Clause 5

**Mr. Chairman** : Question is —

That clause 5 stand part of the Bill.

*The motion was carried.*

**ਸਰਦਾਰ ਉਮਰਾਓ ਸਿੰਘ** (ਬੜਾ ਪਿੰਡ) : ਚੇਅਰਮੈਨ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਜਿਹੜੀਆਂ ਸਬ ਕਲਾਜ਼ਿਜ਼ ਹਨ ਉਹ ਸਾਰੀਆਂ ਇਕੱਠੀਆਂ ਹੀ ਲੈ ਲਓ । ਇਹ 10 ਏ, 10 ਬੀ, 10 ਸੀ, 10 ਡੀ, 10 ਈ ਤਕ ਹਨ । (ਵਿਘਨ)

Clause 6

**Mr. Chairman** (Sardar Shashpal Singh): Question is—

That cla'use 6 stand part of the Bill.

*The motion was carried.*

Clause 7

**Mr. Chairman** (Sardar Shashpal Singh) Now Clause 7 is before the House.

*(Mr. Deputy Speaker in the Chair)*

**चौधरी बलबीर सिंह** (होशियारपुर): डिप्टी स्पीकर साहिब जो बीमारी पहले कांग्रेस सरकार को थी आज वही बीमारी अकाली जमसंघ सरकार को होती जा रही है। यह बीमारी एक रिवाज सा ही बन गया है । अकाली जनसंघ सरकार के जो लीडर सरदार गुरनाम सिंह हैं वह सारी उमर अदालतों में काम करते रहे हैं और आज उनके अखत्यारात से कुछ चीजें बाहर ले जाना चाहते हैं । मैं यह कहना चाहता हूं कि कोर्ट का दखल क्यों न हो ? अगर किसी आदमी को कोई तकलीफ हो तो वह अदालत में जा सकता है । डिप्टी स्पीकर साहिब अगर अदालतों की जूरिसडिकशन को खत्म कर दिया तो डैमोक्रेसी खत्म हो जाएगी । (विघ्न) डैमोकरेसी में डिप्टी

[चौधरी बलबीर सिंह]

स्पीकर साहिब, विधान सभा कानून बनाने वाला अदारा है । अगर इस की डिगनिटी को कायम रखा जायेगा तो डैमोक्रेसी ठीक ढंग से चल सकेगी । डिप्टी स्पीकर साहिब, यह सरकार वही काम अब कर रही है जो पहले कांग्रेस सरकार किया करती थी । मैं अर्ज़ करना चाहता हूं कि जिस वक्त कांग्रेस सरकार कोई इस किस्म का बिल लाती थी तो उस वक्त यही सरकार गुरनाम सिंह और टंडन साहिब जो इत्तफाक से आज सरकारी बैंचों पर बैठे हैं, मुखालफत किया करते थे । लेकिन आज यह खुद इस तरह की बातें करें तो यह बातें ठीक नहीं हैं । (विघ्न) तो डिप्टी स्पीकर साहिब, मेरी अर्ज है कि अदालतों की जुरिसडिक्शन को खत्म करना ठीक बात नहीं है । (विघ्न) अगर सरकार किसी बात में ठीक है तो आदलत यह फैसला कर देगी कि सरकार ठीक है और जिस ने सरकार के आर्डर को चैलेंज किया है वह गलत है और अगर सरकार का आर्डर ठीक न होगा तो अदालत सरकार के विरूद्ध अपना फैसला दे देगी । इसलिए डिप्टी स्पीकर साहिब मैं आपकी मारफत फिर अर्ज़ करना चाहता हूं कि अदालत के अखत्यारात छीनना ठीक बात नहीं है और इस सरकार को ऐसी बातें नहीं करनी चाहियें ।

**Mr. Deputy Speaker** : Question is—

That clause 7 stand part of the Bill.

*The motion was carried.*

Clause 8

**Mr. Deputy Speaker** : Comrade Satya Pal Dang has given notice of some amendments to this clause.

**ਕਾਮਰੇਡ ਸਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਡਿਪਟੀ ਸਪੀਕਰ ਸਾਹਿਬ, ਮੇਰੀਆਂ ਤਿੰਨ ਅਮੈਂਡਮੈਂਟਸ ਹਨ। ਪਹਿਲੀ ਅਮੈਂਡਮੈਂਟ ਇਹ ਹੈ ਕਿ ਜੋ ਇਕ ਸਾਲ ਤਕ ਦੀ ਕੈਦ ਦੀ ਸਜ਼ਾ ਹੈ ਉਸ ਨੂੰ ਨੂੰ ਘਟਾ ਕੇ ਛੇ ਮਹੀਨੇ ਕਰ ਦਿਤੀ ਜਾਵੇ। ਦੂਸਰੀ ਅਮੈਂਡਮੈਂਟ ਇਹ ਹੈ ਕਿ ਇਕ ਹਜ਼ਾਰ ਰੁਪਏ ਜੁਰਮਾਨੇ ਨੂੰ ਘਟਾ ਕੇ ਪੰਜ ਸੌ ਰੁਪਿਆ ਕਰ ਦਿਤਾ ਜਾਵੇ ਅਤੇ ਤੀਸਰੀ ਅਮੈਂਡ-ਮੈਂਟ ਇਹ ਹੈ ਕਿ ਸ਼ੈਕਸ਼ਨ 10 (ਈ) ਉੜਾ ਦਿਤਾ ਜਾਵੇ। ਡਿਪਟੀ ਸਪੀਕਰ ਸਾਹਿਬ, ਚੌਧਰੀ ਸਾਹਿਬ ਨੇ ਵੀ ਕਈ ਮਿਸਾਲਾਂ ਇਸ ਬਾਰੇ ਦਿਤੀਆਂ ਹਨ। ਇਸ ਦਾ ਮਿਸਯੂਜ਼ ਬੜਾ ਹੁੰਦਾ ਹੈ ।ਸੋ ਮੇਰੀ ਅਰਜ਼ ਇਹ ਹੈ ਕਿ ਟੋਟਲਿਟੀ ਆਫ ਸਰਕਮਸਟਾਂਨਸਿਜ਼ ਨੂੰ ਸਾਹਮਣੇ ਰਖਦੇ ਹੋਏ ਇਕ ਸਾਲ ਦੀ ਕੈਦ ਦੀ ਸਜ਼ਾ ਤੋਂ ਛੇ ਮਹੀਨੇ ਤਕ ਦੀ ਕੈਦ ਦੀ ਸਜ਼ਾ ਕੀਤੀ ਜਾਵੇ ਅਤੇ ਇਕ ਹਜ਼ਾਰ ਰੁਪਏ ਜੁਰਮਾਨੇ ਤੋਂ ਘਟਾ ਕੇ ਪੰਜ ਸੌ ਰੁਪਿਆ ਕਰ ਦਿਤਾ ਜਾਵੇ।

ਇਸ ਤੋਂ ਬਾਦ. ਡਿਪਟੀ ਸਪੀਕਰ ਸਾਹਿਬ, 10 (ਈ) ਸੈਕਸ਼ਨ ਬਾਰੇ ਮੇਰੀ ਅਰਜ਼ ਹੈ ਕਿ ਇਸ ਨੂੰ ਡਿਲੀਟ ਕਰ ਦਿਤਾ ਜਾਵੇ। ਉਸ ਦੇ ਮੁਤਲਿਕ ਸਰਦਾਰ ਉਮਰਾਓ ਸਿੰਘ ਜੀ ਨੇ ਵੀ ਜ਼ਿਕਰ ਕੀਤਾ ਹੈ। ਚੌਧਰੀ ਸਾਹਿਬ ਵੀ ਹੁਣੇ ਬੋਲੇ ਹਨ। ਮੈਂ ਵੀ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਕਿਸਮ ਦੇ ਇਸ ਵੇਲੇ ਸਾਡੀ ਐਡਮਨਿਸਟਰੇਸ਼ਨ ਦੇ ਵਿਯੂਜ਼ ਹੋ ਗਏ ਹਨ ਕਿ ਕੁਲੈਕਟਰਜ਼ ਹੀ ਠੀਕ ਫੈਸਲਾ ਕਰਿਆ ਕਰਨਗੇ ਔਰ ਇਸ ਬਾਰੇ ਇਹ ਸਮਝ ਲੈਣ ਕਿ ਗਲਤੀ ਘੱਟ ਹੋਵੇਗੀ, ਇਹ ਕੋਈ ਠੀਕ ਫੈਸਲਾ ਨਹੀਂ ਹੈ। ਇਸ ਨਾਲ ਪਾਵਰਜ਼ ਕਾਫੀ ਮਿਸਯੂਜ਼ ਹੋਣ ਦੀ ਸੰਭਾਵਨਾ

ਹੈ । ਇਸ ਨਾਲ ਸਿਫਾਰਸ਼ਾਂ ਦਾ ਰਾਹ ਖੁਲ੍ਹ ਜਾਂਦਾ ਹੈ ਔਰ ਟੈਲੀਫੋਨ ਖੜਕ ਜਾਂਦੇ ਹਨ ਤੇ ਡਿਪਟੀ ਕਮਿਸ਼ਨਰਜ਼ ਨੂੰ ਕੰਮ ਕਰਨੇ ਪੈਂਦੇ ਹਨ । ਇਸ ਲਈ ਮੇਰੀ ਅਰਜ਼ ਹੈ ਕਿ ਕੋਰਟ ਦੀ ਜੁਰਿਸਡਿਕਸ਼ਨ ਨੂੰ ਬਿਲਕੁਲ ਖਤਮ ਕਰ ਦੇਣਾ ਠੀਕ ਨਹੀਂ ਹੈ । ਇਸ 10 (ਈ) ਸੈਕਸ਼ਨ ਮੁਤਾਬਕ ਕੋਰਟ ਦੇ ਅਖਤਿਆਰ ਬਿਲਕੁਲ ਖਤਮ ਕਰਨ ਦਾ ਯਤਨ ਕੀਤਾ ਗਿਆ ਹੈ, ਇਸ ਨੂੰ ਡਿਲੀਟ ਕਰ ਦੇਣਾ ਚਾਹੀਦਾ ਹੈ । ਮੈਂ ਇਸ ਦੀ ਵਿਰੋਧਤਾ ਕਰਦਾ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ ਮੂਵ ਕਰਦਾ ਹਾਂ :—

In the proposed section 10 A (i) line 4, for 'one year' substitute 'six months'.

In the proposed section 10 A (i) line 4, for 'one thousand' substitute "five hundred", Delete the proposed section 10 E.

**Mr. Deputy Speaker :** Motion moved—

In the proposed section 10 A (i), line 4, for the "one year" substitute "six months".

In the proposed section 10 A (i) line 4, for "one thousand" substitute "five hundred".

Delete the proposed section 10E.

**ਸਰਦਾਰ ਉਮਰਾਓ ਸਿੰਘ** (ਬੜਾ ਪਿੰਡ) : ਡਿਪਟੀ ਸਪੀਕਰ ਸਾਹਿਬ, ਇਹ ਇਤਰਾਜ਼ ਮੈਂ ਪਹਿਲਾਂ ਵੀ ਅਰਜ਼ ਕੀਤਾ ਸੀ ਕਿ ਇਸ ਦੇ ਵਿਚ ਜਿਹੜੀ ਕਲਾਜ਼ 10 ਬੀ ਹੈ ਇਸ ਦੇ ਵਿਚ ਇਹ ਗੈਰ ਜ਼ਰੂਰੀ ਔਰ ਇਨਜੂਰੀਅਸ ਗਲ ਲੈ ਆਏ ਹਨ । ਮਨਿਸਟਰ ਸਾਹਿਬ ਨੇ ਸ਼ਾਇਦ ਕਲਾਜ਼ ਪੜ੍ਹੀ ਨਹੀਂ । ਮੈਂ ਡਿਪਟੀ ਸਪੀਕਰ ਸਾਹਿਬ, ਉਹ ਪੜ੍ਹ ਦਿੰਦਾ ਹਾਂ ;

**Clause 8 (10B)**

'......If the Collector has reason to believe that any persons are in unauthorised occupation of any public premises, the Collector or any other officer authorised by him in his behalf may require those persons or any other person.

The emphasis is on any other person :

'......to furnish information relating to the names and other particulars of the persons in occupation of the public premises and every person so required shall be bound to furnish the information in his possession'.

ਡਿਪਟੀ ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਜਿਹੜਾ ਆਦਮੀ ਅਨਆਥੋਰਾਈਜ਼ਡ ਆਕੂਪੈਂਟ ਹੈ ਉਸ ਨੂੰ ਬੁਲਾ ਕੇ ਇਹ ਇਨਫਰਮੇਸ਼ਨ ਲਈ ਜਾਵੇ ।

**Mr. Deputy Speaker :** Mr. Umrao Singh, I want to know whether you are moving any amendment or you are speaking otherwise on the Clause.

**Sardar Umrao Singh :** Sir, I am speaking otherwise.

ਡਿਪਟੀ ਸਪੀਕਰ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਇਹ ਜਿਹੜੀ ਕਲਾਜ਼ 4 ਹੈ ਇਸ ਵਿਚ ਸਿਵਲ ਕੋਰਟ ਦੀ ਜੁਰਿਸਡਿਕਸ਼ਨ ਨੂੰ ਬਾਹਰ ਕੀਤਾ ਹੈ । ਪਹਿਲਾਂ ਵੀ ਮੈਂ ਅਰਜ਼ ਕਰ ਚੁਕਾ ਹਾਂ ਲੇਕਿਨ ਇਸ ਪੁਆਇੰਟ ਤੇ ਕੁਝ ਅਰਜ਼ ਨਹੀਂ ਸੀ ਕੀਤੀ ਜੋ ਕਿ ਹੁਣ ਮੈਂ ਕਰਨੀ ਚਾਹੁੰਦਾ ਹਾਂ

[Sardar Umrao Singh]

ਕਿ ਐਨੀ ਅਦਰ ਪਰਸਨ ਨੂੰ ਗਲੀ ਵਿਚੋਂ ਫੜ ਲੈਣਾ ਜਾਂ ਸ਼ਹਿਰ ਵਿਚ ਤੁਰਦੇ ਜਾਂਦੇ ਨੂੰ ਫੜ ਕੇ ਉਸ ਨੂੰ ਕੁਲੈਕਟਰ ਦੇ ਸਾਹਮਣੇ ਪੇਸ਼ ਕਰ ਕੇ ਉਸ ਨੂੰ ਪੁਛਣਾ ਕਿ ਦੱਸ ਫਲਾਣੇ ਘਰ ਵਿਚ ਕੌਣ ਰਹਿੰਦਾ ਹੈ। ਬਿਨਾਂ ਇਹ ਦੇਖੇ ਕਿ ... ... ... Whether that person has any information about the occupants or not. ਇਹ ਚੀਜ਼ ਠੀਕ ਨਹੀਂ ਹੈ । ਸੋ ਮੇਰੀ ਅਰਜ਼ ਇਹ ਹੈ ਕਿ ਇਸ ਤਰ੍ਹਾਂ ਆਰਬੀਟਰੇਰੀ ਚੀਜ਼ ਲਿਆ ਕੇ ਕਾਨੂੰਨ ਨੂੰ ਇਤਨਾ ਖੁਲ੍ਹਾ ਕਰ ਦੇਣਾ ਕਿ ਜਿਸ ਦੇ ਨਾਲ ਵਾਇਲੇਸ਼ਨ ਪੈਂਦਾ ਹੋਵੇ, ਇਹ ਗੱਲ ਵਾਜਿਬ ਨਹੀਂ ਹੈ । ਜਿਸ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਅਰਜ਼ ਕਰ ਚੁਕਿਆ ਹਾਂ ਕਿ ਇਹ ਕਾਨੂੰਨ ਕਮੇਟੀਆਂ ਤੇ ਵੀ ਲਾਗੂ ਹੋਣਾ ਹੈ । ਪੰਚਾਇਤਾਂ ਤੇ ਵੀ ਲਾਗੂ ਹੋਣਾ ਹੈ । ਸੋ ਇਸ ਤਰ੍ਹਾਂ ਦੇ ਅਖਤਿਆਰ ਕੁਲੈਕਟਰ ਨੂੰ ਜਾਂ ਉਸ ਦੇ ਸੁਬਾਰਡੀਨੇਟ ਨੂੰ ਦੇ ਦੇਣਾ ਇਹ ਵਾਜਿਬ ਗਲ ਨਹੀਂ ਹੈ ਕਿਉਂਕਿ ਇਹ ਉਨ੍ਹਾਂ ਪਾਵਰਾਂ ਦਾ ਨਾਜਾਇਜ਼ ਇਸਤੇਮਾਲ ਵੀ ਕਰ ਸਕਦੇ ਹਨ।

**चौधरी बलबीर सिंह** (होशियारपुर) : डिप्टी स्पीकर साहिब, मैंने पहले भी कहा है कि सरकार ......

**ਸ੍ਰੀ ਡਿਪਟੀ ਸਪੀਕਰ :** ਤੁਸੀਂ ਕੋਈ ਨਵੀਂ ਅਮੈਂਡਮੈਂਟ ਮੂਵ ਨਹੀਂ ਕਰ ਸਕਦੇ । (The hon. Member cannot move a new amendment at this stage).

**चौधरी बलबीर सिंह :** अच्छा जी, डिप्टी स्पीकर साहिब, यह बात बड़ी कलीयर है। सरकार बहुत फजूल किस्म की चीजें इस में लाई है। अभी अभी सरदार उमराओ सिंह ने कहा कि ऐनी परसन से कहा जा सकता है । कोई इंफरमेंशन किसी से लेनी हो तो पहले ऐनी परसन और फिर एवरी परसन लिख दिया। और उसे इन्फरमेशन देनी होगी, चाहे उसके बारे में वह जानता है या नहीं । अगर वहां से किसी गुजरते हुए आदमी से डिप्टी कमिश्नर पूछता है कि किस आदमी ने अनआथोराइज़ड़ आकुपेशन किया हुआ है वह कौन है और अगर वह गुजरने वाला आदमी यह कहे कि उसे तो पता नहीं तो इस के अनुसार वह भी मुजरिम बन गया और उसे एक हजार रुपये तक जुर्माना किया जा सकता है। उस आदमी को किसी अदालत में जाने का कोई अधिकार नहीं और न ही किसी अदालत को मुदाखलत करने का हक है। यह एक नावाजिब बात है ।

यह जो बिल है जैसे कि श्री डांग साहिब ने भी कहा है कि, बनाने वाले ने आर्डीनैंस में सब कुछ भर दिया है ताकि कोई बात रह न जाए यह कोई ठीक ढंग से कानून बनाने वाली बात नहीं ।

हम सरदार गुरनाम सिंह से उम्मीद रखते हैं कि जो भी कानून बनाना है, अव्वल तो यह आर्डीनैंस के रुप में नहीं आयेगा आम शक्ल में ही आयेगा अगर कोई कानून उस रूप में आयेगा तो उसको वे ठीक ढंग से बना कर भेजेंगे।

मैं यह विनती करना चाहता हूं कि जब एक कानून विधान सभा में पास होने के लिये आता है और अगर कोई मैंबर साहिब तरमीम के जरिये उस कानून में संशोधन लाने के लिये कोई सुझाव पेश करता है तो सरकार उसकी परवाह किये बगैर कानून पास करवा लेती है।

लेकिन जब कोई आदमी अदालत में जा कर उस कानून को चैलेंज कर देता है तो उसकी हर तरह से टीका टिप्पणी की जाती है और कई बार उस समय कुछ ऐसी चीजें सामने लाई जाती हैं कि विधान सभा द्वारा पास किया कानून मजहक्काखेज बन जाता है ।

इस लिये मैं अर्ज करूंगा क हमें कानून बनाते वक्त पूरे एहतियात से काम लेना चाहिए और ऐसी बात नहीं करनी चाहिए जो बाद में मजहक्काखेज बन जाए। अगर अदालत में किसी किस्म का स्ट्रक्चर पास हो जाये तो बड़ी शर्म की बात है। इन्हीं शब्दों के साथ मैं बैठ जाता हूं।

**Mr. Deputy Speaker :** Question is—

In the proposed section 10 A(1) line 4, for "one year" substitute "six months".

*The motion was lost.*

**Mr. Deputy Speaker :** Question is—

In the proposed section 10A(1) line 4, for "one thousand" substitute "five hundred".

*The motion was lost.*

**Mr. Deputy Speaker :** Question is—

Delete the proposed Section 10E.

*The motion was lost.*

**Mr. Deputy Speaker :** Question is—

That clause 8 stand part of the Bill.

*The motion was carried.*

**Clause 9**

**Mr. Deputy Speaker :** Question is—

That clause 9 stand part of the Bill.

*The motion was carried.*

**Clause 1**

**Mr. Deputy Speaker :** Question is—

That clause 1 stand part of the Bill.

*The motion was carried.*

**Title**

**Mr. Deputy Speaker :** Question is—

That Title be the Title of the Bill.

*The motion was carried.*

**ਮਾਲ ਅਤੇ ਪੁਨਰਵਾਸ ਮੰਤਰੀ** (ਸਰਦਾਰ ਆਤਮਾ ਸਿੰਘ): ਮੈਂ ਪ੍ਰਸਤਾਵ ਪੇਸ਼ ਕਰਦਾ ਹਾਂ ਕਿ ਬਿਲ ਪਾਸ ਕੀਤਾ ਜਾਵੇ।

**Mr. Deputy Speaker :** Motion moved—

That the Punjab Public Premises and Land (Eviction and Rent Recovery) Amendment Bill, 1969 be passed.

**Mr. Deputy Speaker :** Question is—

That the Punjab public Premises and Land (Eviction and Rent Recovery) Amendment Bill 1969 be passed.

*The motion was carried.*

**ਸ੍ਰੀ ਗੁਰਦਿਆਲ ਸੈਣੀ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਸ ਬਿਲ ਤੇ ਜਿਹੜੇ ਦਸਖਤ ਹਨ, ਉਹ ਸ੍ਰੀ ਮਨਮੋਹਨ ਕਾਲੀਆ ਦੇ ਹਨ।

**ਕਈ ਆਵਾਜ਼ਾਂ** : ਉਹ ਫਾਰ ਕਰਕੇ ਕੀਤੇ ਹਨ ਅਤੇ ਉਨ੍ਹਾਂ ਬਾਰੇ ਕਾਰੀਜੈਂਡਮ ਆ ਚੁੱਕਾ ਹੈ।

**Mr. Deputy Speaker :** Corrigendum has already been circulated. I can read out if the hon. Member so desires.

## PUNJAB STATE AID TO INDUSTRIES (AMENDMENT) BILL, 1969

**Minister for Industries (Shri Balram Dass Tandon) :** Sir, I introduce the Punjab State Aid to Industries (Amendment) Bill.

Sir, I also beg to move—

That the Punjab State Aid to Industries (Amendment) Bill be taken into consideration at once.

**Mr. Deputy Speaker :** Motion moved—

That the Punjab State Aid to Industries (Amendment) Bill be taken into consideration at once.

**ਸਰਦਾਰ ਗੁਰਬੰਤਾ ਸਿੰਘ** (ਕਰਤਾਰਪੁਰ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਪੇਸ਼ ਕੀਤਾ ਹੈ ਇੰਡਸਟਰੀ ਦੇ ਵਜ਼ੀਰ ਸਾਹਿਬ ਨੇ, ਮੈਂ ਤਾਂ ਇਸ ਬਿਲ ਨੂੰ ਵੇਖ ਕੇ ਬੜਾ ਹੈਰਾਨ ਹੋਇਆ ਹਾਂ। ਇਸ ਦੇ ਵਿਚ ਇਕ ਅੱਧੀ ਚੀਜ਼ ਤਾਂ ਚੰਗੀ ਰੱਖੀ ਗਈ ਹੈ ਕਿ 2 ਹਜ਼ਾਰ ਦੀ ਬਜਾਏ ਪੰਜ ਹਜ਼ਾਰ ਅਤੇ ਪੰਜ ਹਜ਼ਾਰ ਦੀ ਬਜਾਏ ਦਸ ਹਜ਼ਾਰ ਲੋਕਲੀ ਕਰਜ਼ਾ ਆਦਿ ਦੇਣ ਦੀ ਪ੍ਰੋਵੀਜ਼ਨ ਕੀਤੀ ਹੈ। ਲੇਕਿਨ ਜਿਹੜੀ ਦੂਜੀ ਚੀਜ਼ ਰੱਖੀ ਹੈ ਉਹ ਬੜੀ ਮਾੜੀ ਹੈ। ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਇੰਡਸਟਰੀ ਬੋਰਡ ਬਣਦਾ ਹੈ, ਇਸ ਦੇ ਮੈਂਬਰ ਹਨ ਵਜ਼ੀਰ ਇੰਡਸਟਰੀ, ਡਾਇਰੈਕਟਰ ਇੰਡਸਟਰੀ ਤਿੰਨ ਮੈਂਬਰ ਗੌਰਮਿੰਟ ਨਾਮੀਨੇਟ ਕਰਦੀ ਹੈ, ਚਾਰ ਮੈਂਬਰ ਲੇਜਿਸਲੇਟਰਜ਼ ਇਲੈਕਟ ਕਰਦੇ ਹਨ, ਤਿੰਨ ਮੈਂਬਰ ਹੁੰਦੇ ਹਨ ਚੈਂਬਰ ਆਫ ਕ੍ਰਮਰਸ ਦੇ। ਇਹ ਜਿਹੜੇ ਮੈਂਬਰ ਹੁੰਦੇ ਹਨ ਇਸ ਬੋਰਡ, ਦੇ ਇਹ ਕੋਈ ਰਸਤੇ ਵਿਚੋਂ ਫੜ ਕੇ ਨਾਮੀਨੇਟ ਨਹੀਂ ਕੀਤੇ ਜਾਂਦੇ ਬਲਕਿ ਉਹ ਗੌਰਮਿੰਟ ਵੱਲੋਂ ਵਪਾਰੀਆਂ ਦੇ ਨਾਮਜ਼ਦ ਕੀਤੇ ਹੋਏ ਹੁੰਦੇ ਹਨ।

ਅਗਰ ਇਨ੍ਹਾਂ ਨੇ ਬੋਰਡ ਦੇ ਮੈਂਬਰਾਂ ਨੂੰ ਰੀਮੂਵ ਕਰਨਾ ਹੋਵੇ ਤਾਂ ਇਸ ਲਈ ਪਹਿਲਾਂ ਹੀ ਕੁਝ ਸ਼ਰਤਾਂ ਹਨ, ਜਿਵੇਂ ਅਗਰ ਕਿਸੇ ਨੂੰ ਕੋਰਟ ਤੋਂ ਸਜ਼ਾ ਹੋ ਜਾਵੇ। ਕੋਈ 3-4 ਮੀਟਿੰਗਜ਼ ਵਿਚ ਹਾਜ਼ਰ ਨਾ ਹੋਵੇ ਆਦਿ। ਇਸ ਬਾਰੇ ਹੋਰ ਵੀ ਕੁਝ ਗੱਲਾਂ ਹਨ। ਪਰ ਹੁਣ ਸਰਕਾਰ ਨੇ ਇਸ ਵਿਚ ਦੋ ਹੋਰ ਗੱਲਾਂ ਐਡ ਕਰ ਦਿੱਤੀਆਂ ਹਨ ਅਗਰ ਕਿਸੇ ਮੈਂਬਰ ਦਾ ਕਨਡਕਟ ਸਰਕਾਰ ਸਮਝੇ ਕਿ ਚੰਗਾ ਨਹੀਂ ਹੈ ਜਾਂ ਸਰਕਾਰ ਸਮਝੇ ਕਿ ਕਈ ਮੈਂਬਰ ਜਾਂ ਵਾਇਸ ਚੇਅਰਮੈਨ ਵੀ ਚੰਗਾ ਕੰਮ ਨਹੀਂ

ਕਰ ਸਕਦਾ ਤਾਂ ਉਸ ਨੂੰ ਰੀਮੂਵ ਕੀਤਾ ਜਾ ਸਕੇਗਾ। ਮੈਂ ਸਮਝਦਾ ਹਾਂ ਕਿ ਇਹ ਦੋਵੇਂ ਗਲਾਂ ਕਿਸੇ ਡੈਮੋਕ੍ਰੈਟਿਕ ਸਰਕਾਰ ਨੂੰ ਸੋਭਦੀਆਂ ਨਹੀਂ। ਇਕ ਇਲੈਕਟਿਡ ਮੈਂਬਰ ਹੋਵੇ ਅਸੰਬਲੀ ਦਾ ਉਸ ਨੂੰ ਸਰਕਾਰ ਬੋਰਡ ਵਿਚੋਂ ਆਪਣੀ ਮਰਜ਼ੀ ਨਾਲ ਕੱਢ ਦੇਵੇ ਇਹ ਠੀਕ ਗਲ ਨਹੀਂ ਹੋਵੇਗੀ। ਗਵਰਨਮੈਂਟ ਤਾਂ ਕੋਈ ਵੀ ਨੁਕਸ ਕੱਢ ਸਕਦੀ ਹੈ। "ਤੇਰੀ ਦਾੜ੍ਹੀ ਹਿਲਦੀ ਹੈ ਮੈਂ ਤੇਰੇ ਨਾਲ ਨਹੀਂ ਰਹਿਣਾ" ਵਾਲੀ ਮਿਸਾਲ ਹੋ ਸਕਦੀ ਹੈ ਇਸੇ ਤਰ੍ਹਾਂ ਸਰਕਾਰ ਕਿਸੇ ਨੂੰ ਵੀ ਕਹਿ ਸਕਦੀ ਹੈ ਕਿ ਸਾਨੂੰ ਤੇਰਾ ਕੰਮ ਪਸੰਦ ਨਹੀਂ ਹੈ (ਵਿਘਨ) ਸਰਦਾਰ ਗੁਰਨਾਮ ਸਿੰਘ ਐਡਵੋਕੇਟ ਵੀ ਰਹੇ ਹਨ, ਜੱਜ ਵੀ ਰਹੇ ਹਨ ਅਗਰ ਇਸ ਤਰ੍ਹਾਂ ਦੀਆਂ ਗੱਲਾਂ ਜੋ ਜਮਹੂਰੀਅਤ ਦੇ ਖਿਆਫ ਹੋਣ ਲਿਆਉਣ ਤਾਂ ਇਹ ਕੋਈ ਹਾਊਸ ਦੇ ਹੀ ਵਕਾਰ ਨੂੰ ਡੀਗਰੇਡ ਕਰਨ ਵਾਲੀ ਗੱਲ ਹੈ। ਇਸ ਹਾਊਸ ਦਾ ਮੈਂਬਰ ਉਸ ਬੋਰਡ ਦੀ ਮੈਂਬਰੀ ਤੋਂ ਜਾਂ ਵਾਈਸ ਚੇਅਰਮੈਨ ਤੋਂ ਸਿਰਫ ਇਸ ਲਈ ਲਾਹ ਦਿੱਤਾ ਜਾਵੇਗਾ ਕਿਉਂਕਿ ਟੰਡਨ ਸਾਹਿਬ ਨਾਲ ਉਸ ਦੇ ਖਿਆਲ ਨਹੀਂ ਰਲਦੇ, ਇਨ੍ਹਾਂ ਦੀ ਮਰਜ਼ੀ ਮੁਤਾਬਕ ਉਹ ਕਰਜ਼ਾ ਦੇਣ ਲਈ ਵੋਟ ਨਹੀਂ ਪਾਉਂਦਾ ਜਾਂ ਉਨ੍ਹਾਂ ਦੇ ਕਹਿਣ ਤੇ ਕੋਈ ਮਾੜਾ ਕੰਮ ਨਹੀਂ ਕਰਦਾ। ਉਸ ਨੂੰ ਇਹ ਮਾੜਾ ਆਦਮੀ ਕਹਿ ਕੇ ਲਾਹ ਦੇਣਗੇ। ਮੈਂ ਇਸ ਤਰ੍ਹਾਂ ਦੇ ਪ੍ਰੋਵੀਜ਼ਨ ਲਿਆਉਣ ਦੇ ਖਿਲਾਫ ਪ੍ਰੋਟੈਸਟ ਕਰਦਾ ਹਾਂ (ਵਿਘਨ) ਇਹ ਕਿਥੇ ਪੜ੍ਹਦੇ ਹਨ ? ਇਸ ਤਰ੍ਹਾਂ ਦਾ ਬਿਲ ਇਥੇ ਨਾ ਲਿਆਉਂਦੇ। ਉਨ੍ਹਾਂ ਨੂੰ ਹਾਊਸ ਇਲੈਕਟਿਡ ਨੂੰ ਮੈਂਬਰੀ ਤੋਂ ਕੱਢਣ ਦਾ ਕੀ ਇਖਤਿਆਰ ਹੈ ? ਮੈਂ ਜਸਟਿਸ ਦੀ ਇੱਜ਼ਤ ਕਰਦਾ ਹਾਂ ਅਤੇ ਕਹਿੰਦਾ ਹਾਂ ਕਿ ਇਸ ਤਰ੍ਹਾਂ ਹਾਊਸ ਦੇ ਮੈਂਬਰਾਂ ਦੀ ਬੇਇਜ਼ਤੀ ਕਰਨ ਵਾਲਾ ਬਿਲ ਪੇਸ਼ ਨਹੀਂ ਕਰਨਾ ਚਾਹੀਦਾ। ਮੈਂ ਸਮਝਦਾ ਹਾਂ ਕਿ ਮੈਂਬਰਾਂ ਨੂੰ ਹਟਾਉਣ ਵਾਲੇ ਪ੍ਰੋਵੀਜ਼ਨ ਪਹਿਲਾਂ ਹੀ ਸਨ, ਉਸ ਵਿਚ ਕਿਹੜੀ ਅੜਚਨ ਆਉਂਦੀ ਹੈ। ਉਹ ਪ੍ਰੋਵੀਜ਼ਨ ਬੜੀ ਦੇਰ ਤੋਂ ਚਲਿਆ ਆਉਂਦਾ ਹੈ। ਕਈ ਸਰਕਾਰਾਂ ਆਈਆਂ ਅਤੇ ਚਲੀਆਂ ਗਈਆਂ, ਯੂਨੀਅਨਿਸਟ, ਕਾਂਗਰਸੀ, ਇਨ੍ਹਾਂ ਦੀ ਆਪਣੀ, ਗਿੱਲ ਸਾਹਿਬ ਦੀ। ਉਨ੍ਹਾਂ ਨੂੰ ਇਸ ਤਰ੍ਹਾਂ ਤਬਦੀਲ ਕਰਨ ਦੀ ਲੋੜ ਨਹੀਂ ਪਈ। ਇਨ੍ਹਾਂ ਨੂੰ ਪਤਾ ਨਹੀਂ ਕੀ ਤਕਲੀਫ ਹੈ। ਮੈਨੂੰ ਸ਼ੱਕ ਹੈ ਕਿ ਇਨ੍ਹਾਂ ਦੀ ਨੀਅਤ ਮਾੜੀ ਹੈ। ਮੈਨੂੰ ਇਨ੍ਹਾਂ ਦੀ ਪਾਲਸੀ, ਇਨ੍ਹਾਂ ਦੇ ਕਿਰਦਾਰ ਤੇ ਸ਼ੱਕ ਹੈ। ਇਹ ਬਿਲ ਜਮਹੂਰੀਅਤ ਦੇ ਖਿਲਾਫ ਹੈ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਰਕਾਰਾਂ ਆਉਂਦੀਆਂ ਜਾਂਦੀਆਂ ਰਹਿੰਦੀਆਂ ਹਨ। ਪਹਿਲਾਂ ਸਾਡੀ ਸਰਕਾਰ ਸੀ ਫਿਰ ਆਪ ਦੀ ਬਣੀ। ਇਕ ਆਦਮੀ ਉਠਿਆ ਜਿਸ ਨੇ ਇਨ੍ਹਾਂ ਦੀ ਸਰਕਾਰ ਨੂੰ ਦੋ ਮਿੰਟਾਂ ਵਿਚ ਤੋੜ ਦਿੱਤਾ। ਹੁਣ ਵੀ ਕੱਲ੍ਹ ਦਾ ਕੀ ਪਤਾ ਹੈ ਕਿ ਕਿਸ ਨੇ ਇਧਰ ਤੇ ਕਿਸ ਨੇ ਉਧਰ ਬੈਠਣਾ ਹੈ। (ਵਿਘਨ)

**ਇਕ ਆਵਾਜ਼** : ਹੁਣੇ ਆ ਜਾਓ ਇਧਰ। (ਹਾਸਾ)

**ਸਰਦਾਰ ਗੁਰਬੰਤਾ ਸਿੰਘ** : ਨਹੀਂ ਅਸੀਂ ਹਾਲੇ ਨਹੀਂ ਆਉਣਾ ਚਾਹੁੰਦੇ ਪਹਿਲਾਂ ਤੁਸੀਂ ਆਪਣੇ ਕੰਮਾਂ ਨਾਲ ਲੋਕਾਂ ਵਿਚ ਬਦਨਾਮ ਹੋ ਲਓ, ਜਦੋਂ ਲੋਕ ਕਹਿਣਗੇ ਕਿ ਇਹ ਤਾਂ ਕਿਸੇ ਕੰਮ ਦੇ ਆਦਮੀ ਨਹੀਂ ਨਿਕਲੇ ਅਸੀਂ ਫਿਰ ਆਵਾਂਗੇ। ਅਸੀਂ ਤੁਹਾਨੂੰ ਮੌਕਾ ਦਿੱਤਾ ਹੈ ਕੰਮ ਕਰਨ ਦਾ ਪਰ ਤੁਸੀਂ ਇਸ ਤਰ੍ਹਾਂ ਦੀਆਂ ਪਾਲਸੀਆਂ ਅਤੇ ਕਿਰਦਾਰ ਨਾਲ ਬਦਨਾਮ ਹੋ ਰਹੇ ਹੋ। ਅਸੀਂ ਤਾਂ 20-22 ਸਾਲ ਕੱਟ ਹੀ ਲਏ ਤੁਸੀਂ ਤਾਂ 4-5 ਮਹੀਨਿਆਂ ਵਿਚ ਹੀ ਬਦਨਾਮ ਹੋ ਗਏ ਹੋ। ਇਸ ਵੇਲੇ ਰਾਜ ਤੁਹਾਡੇ ਹੱਥ ਨਹੀਂ ਅਫਸਰ ਸ਼ਾਹੀ ਦੇ ਹੱਥ ਹੈ ਬਿਊਰੋਕ੍ਰੇਸੀ ਦੇ ਹੱਥ ਹੈ। ਸਾਨੂੰ ਸਮਝ ਨਹੀਂ ਆਉਂਦੀ ਕਿ ਤੁਸੀਂ ਅਫਸਰਾਂ ਦੇ ਹੱਥਾਂ ਵਿਚ ਬੇਵਸ ਕਿਸ ਤਰ੍ਹਾਂ ਹੋ ਗਏ ਹੋ। ਇਹ ਅਫਸਰਾਂ ਦੀ ਸਰਕਾਰ ਬਣਦੀ ਜਾ ਰਹੀ ਹੈ ਤਦੇ ਇਸ ਤਰ੍ਹਾਂ ਦੇ ਬਿਲ ਆ ਰਹੇ ਹਨ ਜਿਨ੍ਹਾਂ ਦਾ ਪਬਲਿਕ ਦੇ ਹੱਕਾਂ ਨਾਲ ਕੋਈ ਤੁਅੱਲਕ ਨਹੀਂ ਹੈ। ਮੈਨੂੰ ਖੁਸ਼ੀ ਹੁੰਦੀ ਕਿ ਜਿਥੇ ਆਪ ਨੇ ਇਸ ਵਿਚ ਵਾਈਸ ਚੇਅਰਮੈਨੀ ਨੂੰ ਰੀਮੂਵ ਕਰਨ ਦਾ ਪ੍ਰੋਵੀਜ਼ਨ ਰੱਖਿਆ ਹੈ ਇਸ ਦੇ ਨਾਲ ਹੀ ਆਪ ਚੇਅਰਮੈਨ ਦੇ ਰੀਮੂਵਲ ਦਾ ਵੀ

[ਸਰਦਾਰ ਗੁਰਬੰਤਾ ਸਿੰਘ]

ਪ੍ਰੋਵੀਜ਼ਨ ਕਰਦੇ । ਦੋਵੇਂ ਹੀ ਇਸ ਹਾਊਸ ਦੇ ਮੈਂਬਰ ਹੋਣਗੇ, ਇਲੈਕਟਿਡ ਮੈਂਬਰ ਹੋਣਗੇ । ਆਪਣੇ ਚੇਅਰਮੈਨ ਬਾਰੇ ਇਸ ਤਰ੍ਹਾਂ ਦਾ ਕੋਈ ਪ੍ਰੋਵੀਜ਼ਨ ਨਹੀਂ ਰੱਖਿਆ । ਤੁਸੀਂ ਉਸ ਬੋਰਡ ਵਿਚ ਆਪਣੇ ਲੋਕਾਂ ਨੂੰ ਰੱਖਣਾ ਚਾਹੁੰਦੇ ਹੋ । ਮੈਂ ਸਮਝਦਾ ਹਾਂ ਸਾਡੀ ਇਸ ਅਪੀਲ ਨਾਲ ਆਪ ਨੂੰ ਹੋਸ਼ ਆ ਜਾਣੀ ਚਾਹੀਦੀ ਹੈ ਅਤੇ ਜਮਹੂਰੀਅਤ ਦਾ ਖਿਆਲ ਕਰਦੇ ਹੋਏ ਆਪ ਨੂੰ ਇਹ ਬਿਲ ਵਾਪਸ ਲੈਣਾ ਚਾਹੀਦਾ ਹੈ। ਮੈਨੂੰ ਆਸ ਹੈ ਕਿ ਜਸਟਿਸ ਸਾਹਿਬ ਇਸ ਠੀਕ ਗੱਲ ਨੂੰ ਮੰਨ ਲੈਣਗੇ ਅਤੇ ਚੁਣੇ ਹੋਏ ਮੈਂਬਰਾਂ ਦੀ ਬੇਇੱਜ਼ਤੀ ਨਹੀਂ ਕਰਨਗੇ ।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ ਦੱਖਣੀ) : ਡਿਪਟੀ ਸਪੀਕਰ ਸਾਹਿਬ, ਇਸ ਬਿਲ ਦੀਆਂ ਕਲਾਜ਼ਾਂ 2 (ੲ) ਤੋਂ ਲੈ ਕੇ 2 (ਕ) ਤੱਕ ਇਸ ਵਿਚ ਜੋ ਗੱਲਾਂ ਕਹੀਆਂ ਗਈਆਂ ਹਨ ਉਨ੍ਹਾਂ ਤੋਂ ਜਾਪਦਾ ਹੈ ਕਿ ਇਸ ਸਰਕਾਰ ਨੂੰ ਜਮਹੂਰੀਅਤ ਵਿਚ ਵਿਸ਼ਵਾਸ ਨਹੀਂ ਰਿਹਾ । ਇਨ੍ਹਾਂ ਵਿਚ ਇਹ ਇਸ ਤਰ੍ਹਾਂ ਦੇ ਇਖਤਿਆਰ ਲੈਣਾ ਚਾਹੁੰਦੀ ਹੈ ਕਿ ਹਰ ਕੋਈ ਇਨ੍ਹਾਂ ਦੇ ਅੰਗੂਠੇ ਹੇਠ ਰਹਿ ਸਕੇ । ਜਿਸ ਮਨਿਸਟਰ ਸਾਹਿਬ ਦਾ ਇਹ ਬਿਲ ਹੈ ਉਨ੍ਹਾਂ ਦੀ ਪਾਰਟੀ ਅਤੇ ਉਸ ਦੇ ਵਰਕਰ ਆਮ ਲੋਕਾਂ ਦੇ ਸੰਘ ਘੁੱਟਦੇ ਰਹੇ ਹਨ । ਜਿਸ ਕਿਸੇ ਨਾਲ ਇਨ੍ਹਾਂ ਦਾ ਇਤਫਾਕ ਨਾ ਹੋਵੇ ਉਸ ਦੇ ਖਿਲਾਫ ਇਹ ਆਪਣੇ ਇਖਤਿਆਰ ਦੀ ਵਰਤੋਂ ਕਰਦੇ ਰਹੇ ਹਨ । ਇਹ ਤਾਂ ਜਾਨਵਰ ਦੇ ਹੱਥ ਮਾਚਿਸ ਆਉਣ ਵਾਲੀ ਗੱਲ ਹੈ, ਇਹ ਜਾਨਵਰ ਦੀ ਮਾਚਿਸ ਦੀ ਤਰ੍ਹਾਂ ਹੀ ਅਖਤਿਆਰਾਂ ਨੂੰ ਇਸਤੇਮਾਲ ਕਰਦੇ ਹਨ (ਤਾੜੀਆਂ) ਜਮਹੂਰੀ ਦੌਰ ਇਸ ਗਲ ਦੀ ਮੰਗ ਕਰਦਾ ਹੈ ਕਿ ਕਿਸੇ ਵੀ ਆਦਮੀ ਨੂੰ ਉਸ ਦੇ ਅਹੁਦੇ ਤੋਂ ਹਟਾਉਣ ਲਈ ਉਸ ਦੇ ਖਿਲਾਫ ਕੋਈ ਜੁਡੀਸ਼ਲ ਜਜਮੈਂਟ ਹੋਣੀ ਚਾਹੀਦੀ ਹੈ । ਇਹ ਗੱਲ ਕਿਸੇ ਦੇ ਡਿਕਟੇਟਰਾਨਾ ਇਖਤਿਆਰ ਦੇ ਮੁਤਾਬਿਕ ਨਹੀਂ ਹੋਣੀ ਚਾਹੀਦੀ । ਇਸ ਸਾਰੀ ਕਲਾਜ਼ ਦੇ ਮੁਤਾਬਿਕ ਹੁਣ ਇਹ ਸਾਰੀ ਗੱਲ ਮਨਿਸਟਰ ਜਾਂ ਮਨਿਸਟਰੀ ਦੇ ਵ੍ਹਿਮ ਤੇ ਹੋਵੇਗੀ ਕਿ ਇਹ ਕਿਸੇ ਨੂੰ ਰੱਖਣ ਜਾਂ ਨਾ ਰੱਖਣ । ਇਹ ਖੁਦ ਹੀ ਕਿਸੇ ਨੂੰ ਪਸੰਦ ਕਰਨਗੇ ਅਤੇ ਖੁਦ ਹੀ ਨਾ ਪਸੰਦ।

ਖ਼ੁਦ ਹੀ ਕਾਤਿਲ, ਖ਼ੁਦ ਹੀ ਸਾਹਿਬ, ਖ਼ੁਦ ਹੀ ਮੁਨਸਿਫ ਠਹਿਰੇ । ਇਨ੍ਹਾਂ ਦਾ ਫੈਸਲਾ ਕਿਸੇ ਨੂੰ ਰੈਫਰ ਨਹੀਂ ਹੋਵੇਗਾ । ਮੈਂ ਕਹਿੰਦਾ ਹਾਂ ਕਿ ਅਗਰ ਇਹ ਕਲਾਜ਼ ਰਖਣੀ ਹੀ ਹੈ ਤਾਂ ਇਸ ਬਾਰੇ ਵੀ ਇਕ ਕਲਾਜ਼ ਐਡ ਕਰ ਦਿਉ ਕਿ ਇਸ ਦੀ ਅਪੀਲ ਕਿਸੇ ਕੋਰਟ ਦੀ ਜਜਮੈਂਟ ਲਈ ਭੇਜੀ ਜਾਵੇ ਕਿ ਕੋਈ ਆਦਮੀ ਇਸ ਬੋਰਡ ਦਾ ਮੈਂਬਰ ਰਹਿਣ ਦੇ ਕਾਬਿਲ ਹੈ ਜਾਂ ਨਹੀਂ । ਇਸ ਲਈ ਇਕ ਨਵੀਂ ਕਲਾਜ਼ ਐਡ ਕਰ ਦਿਤੀ ਜਾਵੇ । ਇਸ ਤੋਂ ਬਗੈਰ ਇਸ ਤਰ੍ਹਾਂ ਦੇ ਹੱਕ ਲੈਣ ਦਾ ਮਤਲਬ ਨਾ-ਮਜ਼ਦ ਕਰਨ ਦਾ ਹੱਕ ਲੇਣਾ ਹੈ। ਇਨ੍ਹਾਂ ਨੇ ਅੰਮ੍ਰਿਤਸਰ ਵਿਚ ਇਕ ਕਰਜ਼ ਕਮੇਟੀ ਤੇ ਦੋ ਜਨ ਸੰਘੀ ਮੈਂਬਰਾਂ ਨੂੰ ਨਾਮਜ਼ਦ ਕੀਤਾ ਹੈ ਇਸ ਗੱਲ ਦੀ ਇਨਕੁਆਇਰੀ ਕਰਵਾਈ ਜਾ ਸਕਦੀ ਹੈ ਕਿ ਉਹ ਦੋਵੇਂ ਕਰੈਕਟਰਲੈਸ ਆਦਮੀ ਹਨ, ਕੋਈ ਡਿਗਨੀਫਾਈਡ ਆਦਮੀ ਨਹੀਂ ਹਨ ਜਿਨ੍ਹਾਂ ਨੂੰ ਕਿ ਹਜ਼ਾਰਾਂ ਰੁਪਏ ਕਰਜ਼ ਦੇਣ ਲਈ ਮੁਕੱਰਰ ਕਰ ਦਿੱਤਾ ਗਿਆ ਹੈ । ਫਿਰ ਇਸ ਲਈ ਕੋਈ ਕਾਇਦਾ ਨਹੀਂ ਹੈ, ਅਸੈਂਬਲੀ ਦੇ ਮੈਂਬਰਾਂ ਨੂੰ ਵੀ ਨਹੀਂ ਰੱਖਿਆ ਗਿਆ । ਕਾਂਗਰਸੀ ਮੈਂਬਰ ਹੋਵੇ ਜਾਂ ਕਮਿਊਨਿਸਟ ਮੈਂਬਰ ਜਾਂ ਹੋਰ ਕੋਈ ਉਹ ਨਹੀਂ ਰੱਖੇ ਗਏ । (ਵਿਘਨ) ਚਾਰ ਇਹ ਜਨ ਸੰਘੀ ਤਾਂ ਗਲਤੀ ਨਾਲ ਇਥੇ ਆ ਗਏ ਹਨ ਵਰਨਾ ਇਨ੍ਹਾਂ ਨੇ ਵੀ ਜਹਾਜ਼ ਚੜ੍ਹ ਜਾਣਾ ਸੀ । (ਹਾਸਾ) ਜੇ ਉਥੇ ਦੇ ਬਿਲਕੁਲ ਘਟੀਆ ਆਦਮੀ ਮੁਕੱਰਰ ਕੀਤੇ ਜਾ ਸਕਦੇ ਹਨ ਜਿਨ੍ਹਾਂ ਦੇ ਮੁਤੱਲਕ ਮੈਂ ਚੈਲੈਂਜ ਕਰਦਾ ਹਾਂ ਕਿ ਅਗਰ ਇਨਕੁਆਇਰੀ ਤਾਂ ਇਹ ਗੱਲ ਠੀਕ ਨਹੀਂ ਸਾਬਤ ਹੋਵੇਗੀ ਤਾਂ ਇਥੇ ਵੀ ਅਗਰ ਸਾਰੇ ਇਖਤਿਆਰ ਮਨਿਸਟਰ ਸਾਹਿਬ ਦੇ ਪਾਸ ਹੋਣਗੇ ਤਾਂ ਇਹ ਜਿਸ ਨੂੰ ਜੀ ਚਾਹੇਗਾ ਡੀਬਾਰ ਕਰ ਦੇਣਗੇ । ਇਸ ਤਰ੍ਹਾਂ ਕਿਸੇ ਨੂੰ 5-7 ਸਾਲ ਲਈ ਡੀਬਾਰ ਕਰ ਦੇਣਾ ਠੀਕ ਨਹੀਂ ਹੈ। ਇਨ੍ਹਾਂ ਦੀ ਤਾਂ ਉਹੀ ਗੱਲ ਹੈ :

ਐ ਜਾਨੇ ਜਹਾਂ ਪਾਜੇਬ ਤੇਰੀ ਬੇਰਬਤ ਸੇ ਨਗਮੇਂ ਗਾਤੀ ਹੈ,

ਗਰ ਰੰਗ ਰਹਾ ਯਹੀ ਮਹਿਫਲ ਕਾ ਅੰਜਾਮ ਨਾ ਜਾਨੇ ਕਿਆ ਹੋਗਾ।

ਤੁਸੀਂ ਜੋ ਕਰ ਰਹੇ ਹੋ ਇਹ ਠੀਕ ਨਹੀਂ (ਵਿਘਨ) ਮੈਂ ਅਰਜ਼ ਕਰ ਰਿਹਾ ਹਾਂ ਕਿ ਅਜ ਜਮਹੂਰੀਅਤ ਦੇ ਦੌਰ ਵਿਚ ਜੋ ਇਖਤਿਆਰ ਤੁਸੀਂ ਲੈ ਰਹੇ ਹੋ ਅਤੇ ਲੈਜਿਸਲੇਚਰ ਕੋਲੋਂ ਲੈ ਰਹੇ ਹੋ ਇਹ ਠੀਕ ਨਹੀਂ ਅਤੇ ਮੈਂ ਸਮਝਦਾ ਹਾਂ ਕਿ ਜਿਹੜੇ ਇਨ੍ਹਾਂ ਇਖਤਿਆਰਾਂ ਦੇ ਲਏ ਜਾਣ ਲਈ ਵੋਟ ਅਕਸਰੀਅਤ ਨਾਲ ਪਾਣਗੇ ਉਹ ਜਮਹੂਰੀਅਤ ਨਹੀਂ ਚਾਹੁੰਦੇ। (ਵਿਘਨ) ਜੇਕਰ ਤੁਸੀਂ ਇਸ ਤਰ੍ਹਾਂ ਹੀ ਚਾਹੁੰਦੇ ਹੋ ਤਾਂ ਬਲਰਾਮ ਜੀ ਦਾਸ ਹੋਰਾਂ ਨੂੰ ਖੁਲ੍ਹੀ ਛੁੱਟੀ ਦੇ ਦਿਓ ਜੋ ਚਾਹੁਣ ਕਰਨ ਕੋਈ ਉਨ੍ਹਾਂ ਨੂੰ ਰੋਕਣ ਵਾਲਾ ਨਾ ਹੋਵੇ (ਵਿਘਨ) ਮੈਨੂੰ ਤੁਸੀਂ ਜਨ ਸੰਘ ਬਾਰੇ ਪੁੱਛਦੇ ਹੋ ਇਨ੍ਹਾਂ ਨੂੰ ਤਾਂ ਪਹਿਲਾਂ ਹੀ ਖੁਲ੍ਹੀ ਛੁੱਟੀ ਹੈ ਕੋਈ ਜਨ ਸੰਘੀ ਸਵੇਰੇ ਉਠਦਾ ਹੈ ਤਾਂ ਇਹੀ ਸੋਚਦਾ ਹੈ ਕਿ ਅਜ ਕਿਸ ਦੀ ਕੰਧ ਢਵਾਣੀ ਹੈ ਕਿਸ ਤੇ 107.151 ਦਾ ਕੇਸ ਕਰਵਾਣਾ ਹੈ (ਵਿਘਨ)।

ਜ਼ਰਾ ਸੁਨ ਤੋਂ ਸਹੀ ਜਹਾਂ ਮੇਂ ਹੈ ਫਸਾਨਾ ਤੇਰਾ ਕਿਆ ਕਿਆ

ਜੇਕਰ ਤੁਸੀਂ ਇਨ੍ਹਾਂ ਕੁਰਸੀਆਂ ਨੂੰ ਛੱਡ ਕੇ ਜਾ ਕੇ ਜਨਤਾ ਨੂੰ ਫੇਸ ਕਰੋਗੇ ਤਾਂ ਆਟੇ ਦਾਲ ਦਾ ਭਾਅ ਪਤਾ ਲੱਗ ਜਾਵੇਗਾ। ਮੈਂ ਤਾਂ ਇਹ ਕਹਿੰਦਾ ਹਾਂ ਕਿ ਇਹ ਜਿਹੜੀ ਤਾਕਤ ਲੈ ਰਹੇ ਹਨ ਕੀ ਇਹ ਨੇਕੀ ਲੈ ਰਹੇ ਹਨ ? ਤੁਸੀਂ ਆਪ ਹੀ ਅੰਦਾਜ਼ਾ ਲਗਾ ਸਕਦੇ ਹੋ ਕਿ ਇਨ੍ਹਾਂ ਦੀ ਜ਼ਹਨੀਅਤ ਹੀ ਨੇਕੀ ਵਾਲੀ ਨਹੀਂ ਅਤੇ ਨਾ ਹੀ ਇਹ ਤਾਕਤ ਨੇਕੀ ਲਈ ਵਰਤੀ ਜਾਵੇਗੀ। ਇਨ੍ਹਾਂ ਤਾਂ ਇਕੋ ਗੱਲ ਸਿੱਖੀ ਹੈ ਕਿ ਮੁਖਾਲਫਤ ਦਾ ਕਿਵੇਂ ਬੇੜਾ ਗਰਕ ਕਰਨਾ ਹੈ। ਇਨ੍ਹਾਂ ਦੀ ਰੁਚੀ ਤਾਂ ਫਾਸਿਸਟ ਹੈ। ਗੌਬਲਜ਼ ਤੋਂ ਇਨ੍ਹਾਂ ਝੂਠ ਲੈ ਲਿਆ ਹੈ ਅਤੇ ਹਿਟਲਰ ਤੋਂ ਤਾਕਤ (ਵਿਘਨ) ਮੈਂ ਟੋਪੀ ਮਾਤਮੀ ਦਾ ਜ਼ਿਕਰ ਨਹੀਂ ਕਰਦਾ। ਇਹ ਤਾਂ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਕਰੈਕਟਰ ਵਿੱਚ ਹੈ ਅਤੇ ਅਸੀਂ ਰੋਜ਼ ਇਨ੍ਹਾਂ ਦੇ ਨਾਖ਼ੂਨ ਦੇਖਦੇ ਹਾਂ। (ਵਿਘਨ) ਇਹ ਕਲਾਜ਼ ਕਿਸੇ ਜੁਡੀਸ਼ੀਅਲ ਫੈਸਲੇ ਲਈ ਇਥੇ ਇਸ ਬਿਲ ਵਿੱਚ ਨਹੀਂ ਲਿਆਂਦੀ ਗਈ। ਇਹ ਕਲਾਜ਼ ਗ਼ੈਰ ਜਮਹੂਰੀ ਹੈ ਇਸ ਨੂੰ ਬਿਲਕੁਲ ਪਾਸ ਨਹੀਂ ਕਰਨਾ ਚਾਹੀਦਾ ਅਤੇ ਇਸ ਤਰ੍ਹਾਂ ਦਾ ਬਿਲ ਜਮਹੂਰੀਅਤ ਲਈ ਸ਼ਰਮਿੰਦਗੀ ਦਾ ਕਾਰਨ ਬਣੇਗਾ। ਮੈਂ ਇਸ ਬਿਲ ਦੀ ਸਮੁਚੇ ਤੌਰ ਤੇ ਵਿਰੋਧਤਾ ਕਰਦਾ ਹਾਂ।

**ਕਾਮਰੇਡ ਸਤ ਪਾਲ ਡਾਂਗ** (ਅੰਮ੍ਰਿਤਸਰ ਪੱਛਮੀ) : ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਿਲ ਦੀ ਸਮੁੱਚੇ ਤੌਰ ਤੇ ਵਿਰੋਧਤਾ ਕਰਨ ਲਈ ਖੜ੍ਹਾ ਹੋਇਆ ਹਾਂ। ਇਹ ਜਿਹੜੀਆਂ ਤਰਮੀਮਾਂ ਹਨ ਇਨ੍ਹਾਂ ਨੂੰ ਜਾਣਨ ਲਈ ਇਹ ਜ਼ਰੂਰੀ ਹੈ ਕਿ ਪ੍ਰਿੰਸੀਪਲ ਐਕਟ ਵਿਚ ਜਿਹੜੀਆਂ ਸਬੰਧਤ ਪ੍ਰੋਵੀਜ਼ਨਾਂ ਹਨ ਉਨ੍ਹਾਂ ਨੂੰ ਪਹਿਲਾਂ ਵੇਖਣ ਦਾ ਯਤਨ ਕੀਤਾ ਜਾਵੇ। ਮੂਲ ਐਕਟ ਦੀ ਧਾਰਾ 8 ਅਧੀਨ ਇਕ ਬੋਰਡ ਆਫ ਇੰਡਸਟਰੀ ਬਣਾਇਆ ਜਾਣਾ ਹੈ ਜਿਹੜਾ ਇੰਡਸਟਰੀ ਨੂੰ ਇਮਦਾਦ ਦੇਣ ਲਈ ਸਰਕਾਰ ਪਾਸ ਸਿਫਾਰਸ਼ ਕਰੇ, ਇਹ ਇਸ ਬੋਰਡ ਨੂੰ ਇਖਤਿਆਰ ਹੈ ਅਤੇ ਮੌਜੂਦਾ ਕਾਨੂੰਨ ਵਿਚ ਇਹ ਵੀ ਪ੍ਰਬੰਧ ਹੈ ਕਿ ਜੇਕਰ ਕਿਸੇ ਇੰਡਸਟਰੀ ਨੂੰ ਕਰਜ਼ੇ ਦੀ ਸ਼ਕਲ ਵਿਚ ਪੰਜ ਹਜ਼ਾਰ ਤੋਂ ਘੱਟ ਰਕਮ ਦੇਣੀ ਹੋਵੇ ਤਾਂ ਸਰਕਾਰ ਬਰ ਹੇ ਰਾਸਤ ਬੋਰਡ ਦੀ ਸਿਫਾਰਸ਼ ਤੋਂ ਬਿਨਾ ਇਸ ਰਕਮ ਨੂੰ ਮਨਜ਼ੂਰ ਕਰ ਸਕਦੀ ਹੈ ਅਤੇ ਸੈਂਕਸ਼ਨ ਕਰ ਸਕਦੀ ਹੈ ਹੁਣ ਤਰਮੀਮ ਇਹ ਲਿਆਂਦੀ ਜਾ ਰਹੀ ਹੈ ਕਿ ਇਹ ਕਰਜ਼ਾ 5 ਹਜ਼ਾਰ ਦੀ ਥਾਂ ਤੇ 10 ਹਜ਼ਾਰ ਤੱਕ ਦਿੱਤਾ ਜਾ ਸਕਦਾ ਹੈ ਅਤੇ ਉਹ ਬੋਰਡ ਜਿਹੜਾ ਸਰਕਾਰ ਨੇ ਬਣਾਇਆ ਸੀ ਕਰਜ਼ੇ ਦੀ ਰਕਮ ਦੀ ਸਿਫਾਰਸ਼ ਕਰਨ ਲਈ ਹੁਣ ਉਸ ਦੀ ਸਿਫਾਰਸ਼ ਦੀ ਲੋੜ ਨਹੀਂ ਅਤੇ 10 ਹਜ਼ਾਰ ਤੱਕ ਕਰਜ਼ਾ ਡਾਇਰੈਕਟਰ ਆਫ਼ ਇੰਡਸਟਰੀਜ਼ ਆਪ ਜਾਂ ਉਸ ਵੱਲੋਂ ਪਾਵਰ ਡੈਲੀਗੇਟ ਕੀਤੇ ਜਾਣ ਦੀ

[ਕਾਮਰੇਡ ਸੱਤ ਪਾਲ ਡਾਂਗ]

ਸੂਰਤ ਵਿਚ ਅਸਿਸਟੈਂਟ ਡਾਇਰਕਟਰ, ਇੰਡਸਟਰੀਜ਼, ਬਗੈਰ ਸਿਫਾਰਸ਼ ਦੇ ਸਕਦਾ ਹੈ ਇਹ ਇਖਤਿਆਰ ਇਸ ਬਿਲ ਰਾਹੀਂ ਲਿਆਂਦਾ ਜਾ ਰਿਹਾ ਹੈ ।

ਹੁਣ ਮੈਂ ਬੋਰਡ ਦੀ ਕੰਪੋਜ਼ੀਸ਼ਨ ਦਾ ਜ਼ਿਕਰ ਕਰਦਾ ਹਾਂ ਕਿ ਇਸ ਵਿਚ ਐਕਸ ਆਫੀਸ਼ੋ ਚੇਅਰਮੈਨ ਮਨਿਸਟਰ ਇਨਚਾਰਜ ਅਤੇ ਸੈਕਟਰੀ ਡਾਇਰੈਕਟਰ ਆਫ਼ ਇੰਡਸਟਰੀਜ਼ ਹਨ ਅਤੇ ਇਸ ਵਿਚ ਤਿੰਨ ਉਹ ਸੱਜਣ ਹੋਣਗੇ ਜੋ ਬੈਂਕਿੰਗ ਵਿਚ ਐਕਸਪਰਟ ਹੋਣ, ਮਾਹਿਰ ਹੋਣ, 3 ਨਾਮਜ਼ਦ ਕੀਤੇ ਜਾਣਗੇ ਅਤੇ ਤਿੰਨ ਮੈਂਬਰ ਬੋਰਡ ਆਫ਼ ਇੰਡਸਟਰੀਜ਼ ਲਈ ਪੰਜਾਬ ਵਿਧਾਨ ਸਭਾ ਵੱਲੋਂ ਚੁਣ ਕੇ ਘੱਲਣੇ ਹਨ। ਡਿਪਟੀ ਸਪੀਕਰ ਸਾਹਿਬ, ਇਹ ਬੜੀ ਅਹਿਮ ਗੱਲ ਹੈ ਕਿ ਇਹ ਤਿੰਨ ਮੈਂਬਰ ਸਿੰਗਲ ਨਾਨ ਟ੍ਰਾਂਸਫਰੇਬਲ ਵੋਟ ਰਾਹੀਂ ਅਤੇ ਪ੍ਰੋਪੋਰਸ਼ਨਲ ਰੀਪਰੈਜ਼ੈਂਟੇਸ਼ਨ ਰਾਹੀਂ ਚੁਣੇ ਜਾਣੇ ਹਨ । ਇਸ ਵਿੱਚ ਇਹ ਨਹੀਂ ਹੋ ਸਕਦਾ ਕਿ ਜਨ ਸੰਘ ਅਤੇ ਅਕਾਲੀ ਭਾਵੇਂ ਇਨ੍ਹਾਂ ਦਾ ਅਜ ਕੱਲ੍ਹ ਗੱਠ ਜੋੜ ਹੈ ਅਤੇ ਅਕਸਰੀਅਤ ਹੈ ਇਸ ਲਈ ਤਿੰਨੋ ਹੀ ਉਨ੍ਹਾਂ ਦੇ ਉਮੀਦਵਾਰ ਆ ਜਾਣ ਅਤੇ ਨਾ ਹੀ ਇਹ ਸੰਭਵ ਹੈ । ਪ੍ਰੋਪੋਰਸ਼ਨਲ ਰੀਪਰੇਜ਼ੈਂਟੇਸ਼ਨ ਵਿਚ ਆਪੋਜ਼ੀਸ਼ਨ ਵਾਲੇ ਵੀ ਕਿਸੇ ਹੋਰ ਪਾਰਟੀ ਨਾਲ ਰਲ ਕੇ ਆਪਣਾ ਇਕ ਉਮੀਦਵਾਰ ਚੁਣ ਕੇ ਬੋਰਡ ਆਫ ਇੰਡਸਟਰੀਜ਼ ਵਿਚ ਘੱਲ ਸਕਦੇ ਹਨ । ਫਿਰ ਇਨ੍ਹਾਂ ਚੁਣੇ ਹੋਏ ਮੈਂਬਰਾਂ ਨੂੰ ਕੱਢਣ ਦਾ ਇਖਤਿਆਰ ਕਿਨ੍ਹਾਂ ਹਾਲਾਤ ਵਿਚ ਸਰਕਾਰ ਆਪਣੇ ਪਾਸ ਲੈਣਾ ਚਾਹੁੰਦੀ ਹੈ ਉਹ ਇਸ ਤਰਮੀਮ ਵਿਚ ਦਿੱਤੇ ਹੋਏ ਹਨ ਕਿ ਮੈਂਬਰ ਵੱਜੋਂ ਕੰਮ ਕਰਨ ਤੋਂ ਇਨਕਾਰ ਕਰੇ ਜਾਂ ਸਰਕਾਰ ਦੀ ਰਾਏ ਵਿਚ ਆਪਣੇ ਫਰਜ਼ਾਂ ਨੂੰ ਭੁਗਤਾਣ ਵਿਚ ਭੈੜੇ ਵਤੀਰੇ ਦਾ ਕਸੂਰਵਾਰ ਹੋਵੇ ਜਾਂ ਜਨਤਾ ਦੇ ਹਿੱਤ ਦੇ ਲਈ ਅਯੋਗ ਹੋਵੇ । ਇਹ ਇਖਤਿਆਰ ਸਰਕਾਰ ਇਨ੍ਹਾਂ ਤਰਮੀਮਾਂ ਰਾਹੀਂ ਲੈਣਾ ਚਾਹੁੰਦੀ ਹੈ । ਫਿਰ ਇਸ ਬੋਰਡ ਵਿਚ ਪੰਜਾਬ ਚੈਂਬਰ ਆਫ ਕੁਮਰਸ ਦਾ ਚੁਣ ਕੇ ਭੇਜਿਆ ਇਕ ਨੁਮਾਇੰਦਾ ਹੋਵੇਗਾ ਅਤੇ ਇਕ ਮੈਂਬਰ ਇੰਡੀਅਨ ਚੈਂਬਰ ਆਫ਼ ਕੁਮਰਸ ਦਾ । ਫਿਰ ਅਗੇ ਚਲ ਕੇ ਮਦਾਂ ਹਨ । ਵਾਈਸ ਚੇਅਰਮੈਨ ਦਾ ਜ਼ਿਕਰ ਪ੍ਰਿੰਸੀਪਲ ਐਕਟ ਦੀ ਧਾਰਾ 8 ਵਿਚ ਆਉਂਦਾ ਹੈ ਜਿਸ ਨੂੰ ਕੱਢਣ ਦਾ ਇਖਤਿਆਰ ਸਰਕਾਰ ਇਨ੍ਹਾਂ ਤਰਮੀਮਾਂ ਰਾਹੀਂ ਲੈ ਰਹੀ ਹੈ।

The Board may from time to time elect, for such period as it thinks fit one of its members to be the Vice-Chairman".

ਫਿਰ ਪ੍ਰਿੰਸੀਪਲ ਐਕਟ ਦੀ ਧਾਰਾ 7 ਦੇ ਹੇਠਾਂ ਬੋਰਡ ਦੀ ਮਿਆਦ 5 ਸਾਲ ਨੀਯਤ ਕੀਤੀ ਗਈ ਸੀ ਪਰ ਹੁਣ ਬੋਰਡ ਨੂੰ ਖਤਮ ਕਰਨ ਦੀ ਨਵੀਂ ਤਾਕਤ ਇਸ ਢੰਗ ਨਾਲ ਲਈ ਜਾ ਰਹੀ ਹੈ । ਮੂਲ ਐਕਟ ਦੀ ਧਾਰਾ 15 ਹੇਠ ਇਹ ਇਖਤਿਆਰ ਹਨ :

"It shall be the duty of the Board.

(a) to repoıt to the State Government after such enquiry, if any, as it deems necessary or as may be required by this Act on appliction for State aid that may be referred to it for advice by the State Government ;

(b) to advise the State Government on any matters that may be referred to it provided that the State Government shall not sancton State aid reference to the Board except in the case of a loan the amount of which does not exceed Rs. 5,000".

ਇਹ ਹਨ ਪ੍ਰਿੰਸੀਪਲ ਐਕਟ ਦੇ ਓਰਿਜਨਲ ਪ੍ਰੋਵੀਜ਼ਨ। ਹੁਣ ਇਹ ਦੇਖਣਾ ਹੈ ਕਿ ਤਰਮੀਮਾਂ ਕੀ ਕੀ ਹੋ ਰਹੀਆਂ ਹਨ। ਮਾਸਟਰ ਗੁਰਬੰਤਾ ਸਿੰਘ ਹੋਰਾਂ ਨੇ ਜੋ ਕੁਝ ਕਿਹਾ ਹੈ ਉਸ ਦੇ ਤਤ ਨਾਲ ਤਾਂ ਸਹਿ-ਮਤ ਹਾਂ ਪਰ ਇਸ ਗੱਲ ਨਾਲ ਸਹਿਮਤ ਨਹੀਂ ਕਿ ਜੇਕਰ ਟੰਡਨ ਸਾਹਿਬ ਨੇ ਇਹ ਬਿਲ ਆਪ ਪੜ੍ਹਿਆ ਹੁੰਦਾ ਤਾਂ ਇਹ ਪੇਸ਼ ਨਾ ਕਰਦੇ ਜਾਂ ਚੀਫ ਮਨਿਸਟਰ ਸਾਹਿਬ ਨੇ ਇਸ ਨੂੰ ਵੇਖਿਆ ਹੁੰਦਾ ਤਾਂ

ਇਹ ਬਿਲ ਨਾ ਪੇਸ਼ ਕਰਦੇ । ਮੈਨੂੰ ਇਸ ਗੱਲ ਵਿਚ ਕੋਈ ਭੁਲੇਖਾ ਨਹੀਂ । ਇਹ ਸਭ ਜਾਣਦੇ ਹਨ ਕੀ ਪੇਸ਼ ਕਰ ਰਹੇ ਹਨ ਅਤੇ ਟੰਡਨ ਸਾਹਿਬ ਨੇ ਤਾਂ ਆਰਡੀਨੈਂਸ ਰਾਜ ਦੀ ਮਿਸਾਲ ਦਿੱਤੀ ਹੈ ਅਤੇ ਇਨ੍ਹਾਂ ਨੂੰ ਸਭ ਪਤਾ ਹੈ ਕਿ ਇਸ ਬਿਲ ਦੀ ਕਿਉਂ ਲੋੜ ਪਈ ਅਤੇ ਕਿਹੜੇ ਮੈਂਬਰ ਕਢੇ ਜਾ ਰਹੇ ਹਨ ।

ਮੈਂ ਪੁੱਛਦਾ ਹਾਂ ਕਿ ਐਡੀ ਕਿਹੜੀ ਐਮਰਜੈਂਸੀ ਆ ਪਈ ਸੀ ਕਿ ਇਹ ਕਾਨੂੰਨ ਨੂੰ ਆਰਡੀਨੈਂਸ ਦੀ ਸ਼ਕਲ ਦੇਣੀ ਪਈ । ਕੀ ਕਿਸੇ ਮੈਂਬਰ ਨੇ ਮਿਸ-ਕੰਡਕਟ ਕੀਤਾ ਕਿ ਉਸ ਨੂੰ ਕੱਢਣ ਦੀ ਲੋੜ ਪੈ ਗਈ ਸੀ ਜਿਸ ਲਈ ਗਵਰਨਮੈਂਟ ਨੂੰ ਇਖਤਿਆਰ ਲੈਣ ਦੀ ਲੋੜ ਪੈ ਗਈ ਸੀ ? ਐਸਾ ਕਿਹੜਾ ਤਜਰਬਾ ਸਾਹਮਣੇ ਆਇਆ ਜਿਸ ਕਰਕੇ ਇਹ ਔਕੜ ਸਾਹਮਣੇ ਆਈ । ਕੀ ਸਰਕਾਰ ਦੇ ਇਖ-ਤਿਆਰਾਤ ਦੇ ਵਿਚ ਕੋਈ ਕਮੀ ਸੀ ? ਉਹ ਕਿਹੜੇ ਹਾਲਾਤ ਸਨ ਜਿਨ੍ਹਾਂ ਕਰ ਕੇ ਐਸੇ ਇਖ-ਤਿਆਰਾਤ ਦੀ ਲੋੜ ਪਈ । ਇਹ ਗੱਲ ਮੈਂ ਮਨਿਸਟਰ ਆਫ ਇੰਡਸਟਰੀਜ਼ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਕਾਰਨ ਹਨ ਜਿਨ੍ਹਾਂ ਕਰਕੇ ਸਰਕਾਰ ਨੂੰ ਇਹ ਆਰਡੀਨੈਂਸ ਜਾਰੀ ਕਰਨਾ ਪਿਆ । ਜੇ ਐਮਰਜੈਂਸੀ ਦੀ ਵੀ ਗੱਲ ਛੱਡ ਦੇਈਏ ਤਾਂ ਇਹ ਕੋਈ ਮਾੜਾ ਜਾਂ ਕਰੜਾ ਵਕਤ ਨਹੀਂ ਸੀ ਜਿਸ ਕਰ ਕੇ ਨਵੇਂ ਇਖਤਿਆਰ ਲੈਣ ਦੀ ਲੋੜ ਪਈ ਨਾ ਹੀ ਕਿਸੇ ਨੇ ਕੋਈ ਐਸੀ ਟੈਂਡੈਂਸੀ ਦਾ ਇਜ਼ਹਾਰ ਕੀਤਾ ਹੈ । ਮੌਜੂਦਾ ਸਰਕਾਰ ਦੀ ਜਿਹੜੀ ਟੈਂਡੈਂਸੀ ਹੈ ਉਹ ਅਕਾਲੀ-ਕਰਨ ਜਾਂ ਜਨ-ਸੰਘੀ ਕਰਨ ਦੀ ਟੈਂਡੈਂਸੀ ਹੈ ...............

**ਚੌਧਰੀ ਬਲਬੀਰ ਸਿੰਘ** : ਸ਼ਾਇਦ ਇਹ ਲਫਜ਼ ਟੰਡਨਜੀ ਨੂੰ ਟੈਂਡੈਂਸੀ ਕਹਿ ਰਹੇ ਹਨ । (ਹਾਸਾ) ।

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਅੱਜ ਦੀ ਸਰਕਾਰ ਨੂੰ ਲੋਕ ਸਭਾ ਦਾ ਇਕ ਬੜਾ ਚੰਗਾ ਕੰਮ ਦੱਸਣਾ ਚਾਹੁੰਦਾ ਹਾਂ ਜਿਹੜਾ ਕਿ ਬੜੀ ਦੇਰ ਤੋਂ ਬਾਅਦ ਇਸ ਨਤੀਜੇ ਤੇ ਉਹ ਪੁੱਜੇ ਹਨ ਉਹ ਇਹ ਹੈ ਕਿ ਉਨ੍ਹਾਂ ਨੇ ਇਹ ਫੈਸਲਾ ਕੀਤਾ ਹੈ ਕਿ ਹਰ ਮਹਿਕਮੇਂ ਦੀਆਂ ਕਨਸਲਟੇਟਿਵ ਕਮੇਟੀਆਂ ਬਣਾਈਆਂ ਜਾਣ ਜਿਸ ਵਿਚ ਮਹਿਕਮੇਂ ਦੇ ਨੁਮਾਇੰਦੇ ਤੋਂ ਇਲਾਵਾ ਹੋਰ ਪਾਰਟੀਆਂ ਦੇ ਨੁਮਾਇੰਦੇ ਵੀ ਹਿੱਸਾ ਲੈ ਸਕਣਗੇ । ਕੋਈ ਵੀ ਕਾਨੂੰਨ ਜੋ ਮਨਿਸਟਰੀ ਬਣਾਉਣਾ ਚਾਹੇਗੀ ਉਹ ਪਹਿਲਾਂ ਕਨਸਲਟੇਟਿਵ ਕਮੇਟੀ ਦੀ ਮੀਟਿੰਗ ਕਾਲ ਕਰਕੇ ਉਸ ਵਿਚ ਫੈਸਲਾ ਕਰੇਗੀ ਇਸ ਤਰ੍ਹਾਂ ਪਬਲਿਕ ਓਪੀਨੀਅਨ ਹਾਸਲ ਕਰਨ ਲਈ ਜਿਹੜੀਆਂ ਵੀ ਐਡਵਾਇਜ਼ਰੀ ਕਮੇਟੀਆਂ ਬਣਾ-ਈਆਂ ਹੋਈਆਂ ਹਨ ਉਨ੍ਹਾਂ ਰਾਹੀਂ ਇਹ ਪਬਲਿਕ ਓਪੀਨੀਅਨ ਰਿਪਰੇਜ਼ੈਂਟ ਹੋ ਸਕਦੀ ਹੈ । ਮੌਜੂਦਾ ਐਡਵਾਈਜ਼ ਜੋ ਸਰਕਾਰ ਨੂੰ ਮਿਲ ਰਹੀ ਹੈ ਉਹ ਪਬਲਿਕ ਦੀ ਨਹੀਂ ਸਗੋਂ ਅਕਾਲੀ-ਕਰਨ ਜਾਂ ਜਨ ਸੰਘੀ ਕਰਨ ਦੀ ਮਿਲ ਰਹੀ ਹੈ । ਇਸ ਨਾਲ ਸੂਬੇ ਦੇ ਹਾਲਾਤ ਤੇ ਬਹੁਤ ਬੁਰਾ ਅਸਰ ਪੈ ਰਿਹਾ ਹੈ ਹੁਣ ਅੱਗੇ ਨੂੰ ਅਸੀਂ ਸੁਣਦੇ ਹਾਂ ਕਿ ਇਸ ਤਰ੍ਹਾਂ ਦੀ ਟੈਂਡੈਂਸੀ ਦਾ ਇਜ਼ਹਾਰ ਟੀਚਰਜ਼ ਦੇ ਮੁਤਾਲਿਕ ਵੀ ਹੋ ਰਿਹਾ ਹੈ। ਇਸ ਤਰ੍ਹਾਂ ਲੀਡਰ ਆਫ ਦੀ ਅਪੋਜ਼ੀਸ਼ਨ ਦਾ ਇਕ ਸਵਾਲ ਪਿਛਲੇ ਸੈਸ਼ਨ ਦਾ ਇਹ ਸੀ ਕਿ ਹੁਣ ਤਕ ਕਿਤਨੀਆਂ ਬੋਰਡ ਦੀ ਐਡਵਾਈਜ਼ਰੀ ਕਮੇਟੀ ਦੀਆਂ ਮੀਟਿੰਗਾਂ ਹੋਈਆਂ, ਇਨ੍ਹਾਂ ਕਿਸੇ ਫੈਸਲੇ ਤੇ ਪੁੱਜਣ ਲਈ ਕੋਈ ਕਮੇਟੀ ਜਾਂ ਸਬ ਕਮੇਟੀ ਬਣਾਈ ਵੀ ਜਾਂ ਨਹੀਂ । ਜੇ ਉਸ ਸਵਾਲ ਦਾ ਜਵਾਬ ਹਾਊਸ ਵਿੱਚ ਆਉਂਦਾ ਤਾਂ ਸਾਰੀ ਪੁਜ਼ੀਸ਼ਨ ਕਲੀਅਰ ਹੋ ਜਾਣੀ ਸੀ । ਹੁਣ ਇਹ ਕਰਜ਼ ਦੇਣ ਦੀ ਸ਼ਰ੍ਹਾ 5 ਹਜ਼ਾਰ ਦੀ ਬਜਾਏ 10 ਹਜ਼ਾਰ ਕਰ ਰਹੇ ਹਨ। ਪਰ ਜਿਹੜੀਆਂ ਵੀ ਬੋਰਡ ਦੀਆਂ ਸਿਫਾਰਸ਼ਾਂ ਹੋਣਗੀਆਂ ਅਸੀਂ ਸਮਝਦੇ ਹਾਂ ਕਿ ਉਹ ਨੈਪੋਟਿਜ਼ਮ ਅਤੇ ਫ਼ੇਵਰੇਟਿਜ਼ਮ ਤੇ ਬੇਸ ਕਰਦੀਆਂ ਹੋਣਗੀਆਂ। ਇਸ ਤਰ੍ਹਾਂ ਅਸੀਂ ਇਹ ਰਾਏ ਦੇਵਾਂਗੇ ਕਿ ਇਹ ਲਿਮਿਟ 5 ਹਜ਼ਾਰ ਤੋਂ ਜ਼ਿਆਦਾ ਨਹੀਂ ਹੋਣੀ ਚਾਹੀਦੀ ਸਭ ਤੋਂ ਵੱਡਾ

[ਕਾਮਰੇਡ ਸੱਤ ਪਾਲ ਡਾਂਗ]

ਜਿਹੜਾ ਇਤਰਾਜ਼ ਹੈ, ਉਹ ਮੈਂ ਪੜ੍ਹ ਕੇ ਸੁਣਾਉਂਦਾ ਹਾਂ, ਇਸ ਐਕਟ ਵਿਚ ਇਹ ਦਰਜ ਹੈ ਕਿ :—

2. For section 8 of the Punjab State Aid to Industries Act, 1935 (hereafter referred to as the principal Act), the following section shall be substituted, namely:—

"8. (1) The State Government may by notification, remove the Vice-Chairman or any member of the board, if he :

(a) refuses to act or becomes incapable of acting as a member of the Board ;

ਇਸ ਐਕਟ ਵਿੱਚ ਪ੍ਰੋਵਾਈਡ ਕੀਤਾ ਹੈ ਕਿ ਜੋ ਕੋਈ ਕੰਮ ਕਰਨ ਤੋਂ ਇਨਕਾਰੀ ਹੈ ਜਾਂ ਫਿਜ਼ੀਕਲੀ ਇਨਕੇਪੇਬਲ ਹੋ ਗਿਆ ਹੈ, ਉਹ ਇਨਵੈਲਿਡ ਕਰਾਰ ਦਿੱਤਾ ਜਾ ਸਕਦਾ ਹੈ ਜਾਂ ਫਿਰ :

(b) is declared insolvent.

ਫੇਰ ਇਹ ਗੱਲ ਵੀ ਇਸ ਐਕਟ ਦੇ ਵਿੱਚ ਮੌਜੂਦ ਹੈ।

"(c) convicted of any such offence or is subjected by a criminal court to any such order as in the opinion of the State Government implies a defect of character which unfits him to continue to be a Vice-Chairman or member of the Board".

ਫੇਰ ਇਸ ਤਰ੍ਹਾਂ ਦਾ ਕਿਤੇ ਵੀ ਕੋਈ ਕਾਨੂੰਨ ਨਹੀਂ ਕਿ ਬੋਰਡ ਦੇ ਮੈਂਬਰ ਨੂੰ ਹਟਾ ਦਿੱਤਾ ਜਾ ਸਕਦਾ ਹੈ ਜੇਕਰ ਸਰਕਾਰ ਦੀ ਉਸ ਦੇ ਖਿਲਾਫ ਰਾਏ ਹੋਵੇ। ਜਦੋਂ ਇਕ ਕਾਨੂੰਨ ਬੋਰਡ ਦੀ ਬਣਤਰ ਬਾਰੇ ਇਸ ਐਕਟ ਦੇ ਵਿੱਚ ਮੌਜੂਦ ਹੈ ਫੇਰ ਕੀ ਕਾਰਨ ਹੈ ਕਿ ਨਵੀਂ ਐਡੀਸ਼ਨ ਕਰਨੀ ਪਈ :—

"(d) without excuse, sufficient in the opinion the State Government is absent without consent of the Board from more than four consecutive meetings of the Board ;

ਇਹ ਮਹਿਜ਼ ਇਸ ਤਰ੍ਹਾਂ ਦੀਆਂ ਪ੍ਰੋਵੀਜ਼ਨਜ਼, ਏਥੇ ਇਸ ਲਈ ਕੀਤੀਆਂ ਗਈਆਂ ਹਨ ਕਿ ਜੇਕਰ ਬੋਰਡ ਦੀਆਂ ਮੀਟਿੰਗਾਂ ਵਿਚ ਬੋਰਡ ਦਾ ਮੈਂਬਰ ਸਰਕਾਰ ਨਾਲ ਹਮ ਖਿਆਲ ਨਹੀਂ ਹੁੰਦਾ ਤਾਂ ਉਸ ਨੂੰ ਕੱਢ ਦਿੱਤਾ ਜਾਵੇ। ਮਹਿਜ਼ ਇਸ ਗੱਲ ਲਈ ਇਹ ਬਿਲ ਲਿਆਂਦਾ ਗਿਆ ਹੈ। ਨਹੀਂ ਤਾਂ ਪਹਿਲਾਂ ਹੀ ਸਾਰੇ ਇਖਤਿਆਰਾਤ ਆਲਰੈਡੀ ਇਸ ਵਿਚ ਮੌਜੂਦ ਹਨ।

ਅਗਲੀਆਂ ਦੋ ਕਲਾਜ਼ਾਂ ਹਨ, ਉਹ ਬਿਲਕੁਲ ਨਵੀਆਂ ਐਡ ਕੀਤੀਆਂ ਗਈਆਂ ਹਨ। ਇਨ੍ਹਾਂ ਦੇ ਬੇਸਿਜ਼ ਤੇ ਹੀ ਅਸੀਂ ਪੁੱਛਦੇ ਹਾਂ ਕਿ ਕਿਉਂ ਇਨ੍ਹਾਂ ਦੇ ਐਡ ਕਰਨ ਦੀ ਜ਼ਰੂਰਤ ਪਈ।

(e) has in the opinion of the State Government been guilty of misconduct in the discharge of his duties".

ਸਰਕਾਰ ਦੀ ਰਾਏ ਵਿਚ ਅਗਰ ਕਿਸੇ ਨੇ ਮਿਸ ਕੰਡਕਟ ਕੀਤਾ ਹੈ, ਇਹ ਤਾਂ ਸਰਕਾਰ ਨੂੰ ਹੀ ਪਤਾ ਹੋ ਸਕਦਾ ਹੈ ਕਿ ਕੀਤਾ ਜਾਂ ਨਹੀਂ ਕੀਤਾ ਪਰ ਜਿਸ ਤਰੀਕੇ ਨਾਲ ਪ੍ਰੋਵੀਜ਼ੋ ਬਣਾਈ ਜਾ ਰਹੀ ਹੈ ਉਸ ਤੋਂ ਸਾਫ ਜ਼ਾਹਿਰ ਹੈ ਕਿ ਸਰਕਾਰ ਜਿਸ ਤੇ ਮਰਜ਼ੀ ਮਿਸਕੰਡਕਟ ਦਾ ਇਲਜ਼ਾਮ ਲਾਵੇ ਅਤੇ ਉਸ ਨੂੰ ਬੋਰਡ ਤੋਂ ਬਾਹਰ ਕੱਢ ਦੇਵੇ।

"(f) is such a person whose continuance as Vice-Chairman or member of the Board is, in the opinion of the State Government, undesirable."

ਅੱਗੇ ਵੇਖੋ ਕੀ ਮਜ਼ੇਦਾਰ ਪ੍ਰੋਵੀਜ਼ਨ ਕੀਤਾ ਹੈ ਕਿ ਬੋਰਡ ਨੂੰ ਏਥੇ ਕੋਈ ਇਖਤਿਆਰ ਨਹੀਂ ਕਿ ਉਹ ਆਪਣਾ ਵਾਈਸ-ਚੇਅਰਮੈਨ ਚੁਣੇ। ਇਹ ਵੀ ਸਰਕਾਰ ਦੀ ਮਰਜ਼ੀ ਤੇ ਹੈ। ਜਿਵੇਂ ਕਿ ਮਨਿਸਟਰ ਸਾਹਿਬ ਜਾਣ, ਉਥੇ ਜਾ ਕੇ ਧਰਨਾ ਮਾਰ ਕੇ ਬੈਠ ਰਹਿਣ ਕਿ ਵਾਈਸ-ਚੇਅਰਮੈਨ ਚੁਣੋ ਜੇ ਕੋਈ ਉਨ੍ਹਾਂ ਦੀ ਮਰਜ਼ੀ ਮੁਤਾਬਿਕ ਨਾ ਹੋਵੇ ਤਾਂ ਬੇਸ਼ਕ ਉਸ ਨੂੰ ਨੂੰ ਨਾ ਲਿਆ ਜਾਵੇ ਜਿਹੜਾ ਸਰਕਾਰ ਨੂੰ ਪਸੰਦ ਹੋਵੇ ਉਹੀ ਰੱਖਿਆ ਜਾਵੇ। ਅਕਾਲੀ ਪਾਰਟੀ ਦੀ ਮਰਜ਼ੀ ਤੇ ਹੋਵੇ ਕਿ ਕੌਣ ਵਾਈਸ-ਚੇਅਰਮੈਨ ਹੋਵੇ। ਕੀ ਇਹ ਸਾਰੀਆਂ ਗੱਲਾਂ ਜਮਹੂਰੀਅਤ ਦੀ ਡੈਫੀਨੀਸ਼ਨ ਦੇ ਵਿਚ ਆਉਂਦੀਆਂ ਹਨ? ਮਿਸਕੰਡਕਟ ਦੀ ਗੱਲ ਆਖੀ ਹੈ, ਇਨਸਾਲਵੈਂਟ ਤੱਕ ਆਖਿਆ ਗਿਆ (ਵਿਘਨ) ਫੇਰ ਅਨਡਿਜ਼ਾਇਰੇਬਲ ਵਰਤਿਆ ਗਿਆ ਕਿ ਜਿਹੜਾ ਸਰਕਾਰ ਨੂੰ ਢੰਗ ਨਾ ਲੱਗਣ ਵਾਲਾ ਹੋਵੇ, ਇਸ ਤਰ੍ਹਾਂ ਦੇ ਲਫਜ਼ ਹਨ ਜੋ ਇਨ੍ਹਾਂ ਦੀ ਡਿਕਸ਼ਨਰੀ ਵਿਚੋਂ ਮੌਜੂਦਾ ਕਾਨੂੰਨ ਦੇ ਲਈ ਹਾਸਲ ਕੀਤੇ ਗਏ ਹਨ। ਮੈਂ ਸਮਝਦਾ ਹਾਂ ਇਸ ਤਰ੍ਹਾਂ ਦਾ ਆਪਣੀ ਮਰਜ਼ੀ ਦਾ ਕਾਨੂੰਨ ਲਿਆ ਕੇ ਸਰਕਾਰ ਨੇ ਇਸ ਹਾਊਸ ਦੀ ਹੱਤਕ ਕੀਤੀ ਹੈ। ਇਹ ਕੰਟੈਂਪਟ ਆਫ ਦੀ ਹਾਊਸ ਹੈ (ਤਾੜੀਆਂ) ਸਰਕਾਰ ਨੇ ਇਸ ਕਾਨੂੰਨ ਰਾਹੀਂ ਇਹ ਇਖਤਿਆਰ ਮੰਗਿਆ ਹੈ ਕਿ ਬੋਰਡ ਦੇ ਮੈਂਬਰਾਂ ਵਿਚੋਂ ਕਿਸੇ ਨੂੰ ਵੀ ਅਨਡਿਜ਼ਾਇਰੇਬਲ ਕਹਿ ਕੇ ਉਸ ਨੂੰ ਬੋਰਡ ਵਿਚੋਂ ਕਢ ਸਕਦੀ ਹੈ, It is absoultely a contempt of the House, it should not be permitted.

ਇਸ ਕਰਕੇ ਡਿਪਟੀ ਸਪੀਕਰ ਸਾਹਿਬ ਮੈਂ ਕਹਾਂਗਾ ਕਿ ਇਹ ਗਲ ਵਾਜਬ ਨਹੀਂ। ਹੋ ਸਕਦਾ ਹੈ ਇਸ ਦਾ ਜਵਾਬ ਦਿੱਤਾ ਜਾਵੇ। ਇਸ ਤੋਂ ਅਗੇ ਪ੍ਰੋਵੀਜ਼ੋ ਦਿੱਤਾ ਹੈ, ਮੈਂ ਪੜ੍ਹ ਦਿਦਾਂ ਹਾਂ:

> Provided that be fore the State Government notifies the removal of a Vice-Chairman or member, under this Sub-section, the reasons for his proposed removal shall be communicated to the Vice-Chairman or member, as the case may be, and he shall be given an opportunity tendering an explanation in writing.

ਇਹ ਪ੍ਰੋਵੀਜ਼ੋ, ਡਿਪਟੀ ਸਪੀਕਰ ਸਾਹਿਬ ਪਹਿਲਾਂ ਵੀ ਸੀ, ਪਹਿਲਾਂ ਵੀ ਇਹ ਪ੍ਰੋਵੀਜ਼ੋ ਸੀ ਉਸ ਨੂੰ ਰੀਮੂਵ ਕਰਨ ਦੀ ਪਰ ਇਸ ਵਿਚ ਇਨ੍ਹਾਂ ਨੇ ਅਨਡੀਜ਼ਾਇਰੇਬਲ ਲਫਜ਼ ਲਿਖ ਦਿੱਤਾ ਹੈ ਇਹ ਕਿਸੇ ਵੀ ਮੈਂਬਰ ਨੂੰ ਕਦੇ ਵੀ ਕਹਿ ਸਕਦੇ ਹਨ ਕਿ ਇਹ ਅਨਡਿਜ਼ਾਇਰੇਬਲ ਹੈ ਅਤੇ :

> No court will be able of interfere because it is the opinion of the State Government.

ਜੇ ਸਟੇਟ ਗੌਰਮਿੰਟ ਦੀ ਰਾਏ ਵਿਚ ਉਹ ਅਨਡਿਜ਼ਾਇਰੇਬਲ ਹੋਵੇ ਤਾਂ ਇਟ ਇਜ਼ ਐਨੱਫ। ਡਿਪਟੀ ਸਪੀਕਰ ਸਾਹਿਬ, ਇਹ ਗੱਲ ਬਿਲਕੁਲ ਸਾਫ਼ ਹੈ ਕਿ ਇਹ ਅਖਤਿਆਰ ਲੈਣ ਦਾ ਮਨਸ਼ਾ ਕੇਵਲ ਇਹੋ ਜਿਹੀਆਂ ਬਾਡੀਆਂ ਦਾ ਅਕਾਲੀ-ਕਰਨ ਜਾਂ ਜਨਸੰਘੀ-ਕਰਨ ਕਰਨਾ ਹੈ। ਜਿਹੜੇ ਮਹਿਕਮੇ ਅਕਾਲੀਆਂ ਕੋਲ ਹਨ, ਉਨ੍ਹਾਂ ਦੀਆਂ ਐਡਵਾਈਜ਼ਰੀ ਕਮੇਟੀਆਂ ਦਾ ਅਕਾਲੀਕਰਨ ਹੋ ਰਿਹਾ ਹੈ ਅਤੇ ਜਿਹੜੇ ਮਹਿਕਮੇਂ ਜਨਸੰਘੀਆਂ ਕੋਲ ਹਨ ਉਨ੍ਹਾਂ ਦਾ ਜਨਸੰਘੀ-ਕਰਨ ਹੋ ਰਿਹਾ ਹੈ. ਇਹ ਇਨ੍ਹਾਂ ਦੀ ਟੈਂਡੈਂਸੀ ਹੈ। ਅੱਜ ਵੀ ਅਖ਼ਬਾਰ ਵਿਚ ਇਕ ਖਬਰ ਛੱਪੀ ਹੈ ਕਿ ਇਕ ਮਹਿਕਮੇ ਦੀ ਐਡਵਾਈਜ਼ਰੀ ਕਮੇਟੀ ਬਣਾਈ ਗਈ ਹੈ ਉਸ ਵਿਚ ਸਾਰੇ ਮੈਂਬਰ ਅਕਾਲੀ ਲਏ ਗਏ ਹਨ। ਮਾਸਟਰ ਜੀ ਨੇ ਬੜੇ ਮਾਣ ਨਾਲ ਆਖਿਆ ਹੈ ਕਿ ਉਨ੍ਹਾਂ ਦਾ ਮਾਣ ਕਰਦੀ ਹੋਈ ਸਰਕਾਰ ਇਹ ਬਿਲ ਵਾਪਸ ਲੈ ਲਵੇ। ਮੈਨੂੰ ਤਾਂ ਉਮੀਦ ਨਹੀਂ ਕਿ ਸਰਕਾਰ ਉਨ੍ਹਾਂ ਦਾ ਵੀ ਮਾਣ ਰਖੇ। ਪਰ ਜੇ ਸਰਕਾਰ ਇਸ ਤਰ੍ਹਾਂ ਕਰ ਲਵੇ ਤਾਂ ਮੈਨੂੰ ਖੁਸ਼ੀ ਹੋਵੇਗੀ।

चौधरी बलबीर सिंह (होशियारपुर) ; उपाध्यक्ष महोदय, यदि आप तारीख देखें जिस तारीख को यह आर्डीनैंस जारी किया गया था तो पता चलता है कि यह तारीख एक

[चौधरी बलबीर सिंह]

महीना पहले की है। 17 सितम्बर को यह आर्डीनेंस जारी किया गया जो कि 19 सितम्बर से लागू होगा। यह इस विधान सभा के सैशन से एक महीना पहले की तारीख है। क्या वज़ीर साहिब अपने ब्यान में बताएंगे कि इतनी क्या ज़रूरत पड़ गई थी कि एक महीना इन्तज़ार न की जा सकी। यूं भी विधान सभा के एक सैशन से दूसरे सैशन में 6 महीने से ज्यादा समय नहीं हो सकता अन्यथा विधान भंग हो जाता है। पिछले सैशन के खत्म होने से शुरु हो कर यह म्याद इस अक्तूबर में खत्म हो रही थी। मैं सरकार से पूछना चाहता हूं कि ऐसा कौन सा ज़रूरी काम करना था या किया है जिसके लिए एक महीना यह रुक नहीं रुके ? दूसरे आर्डीनेंस में तो मान लिया कि सुप्रीमकोर्ट ने जजमैंट दी थी लेकिन इस के बारे में तो इस प्रकार की कोई बात नहीं थी। फिर डिप्टी स्पीकर साहिब, इन्होंने इस बिल के आबजैक्टस और रीज़नज़ में जो दो वजुहात बताई हैं उनमें भी इस हाऊस को मिसलीड करने की कोशिश है। पहली बात जिस पर किसी को इतराज़ नहीं था वह पहले रख दी है कि अगर कोई पूछे तो कह सकें कि हम ने इंडस्ट्री का कर्ज़ा 5 हज़ार से 10 हज़ार तक करने का फैसला किया है। लेकिन जो काबिले इतराज़ बात है वह दूसरे नम्बर पर रखी है। वह है कि सरकार की राए में जो मैंबर या वाइस चेयरमैन अनडिज़ारेबल हो उस को हटाने का अखत्यार लिया है लेकिन मैं इस से यह बात पूछना चाहता हूं कि इतनी जल्दी करने की क्या ज़रूरत पड़ गई थी। क्या इन्होंने किसी मैंबर या वाईस प्रेज़ीडैंट को हटाया भी है? इस अर्से में कोई भी मैंबर था जिस ने सरकार के हुक्म को नहीं माना और उसको निकाल दिया गया है ? आखिर ऐसी कौन सी बात थी जिसके लिए एक महीना इन्तज़ार न हो सका ? क्या कोई ऐसा मैंबर भी था जिस के कारण पंजाब की इंडस्ट्री तबाह हो रही हो या सरकार का इक्तसादी ढांचा टुट रहा हो और ऐसे मैम्बर को निकालना ज़रुरी था ? क्या किसी ऐसे मैंबर को निकाला गया है ? आखिर ऐसी क्या बात है जिस को लेकर सरकार यह साबित कर सकती है कि इस आर्डीनेंस को लाना बहुत ज़रुरी था। फिर यह जो नम्बर 2 रखा गया है यह भी हाऊस को मिसलीड करने की कोशिश है। प्रिंसीपल ऐक्ट में लिखा है कि :

(e) has, in the opinion of the State Government, been guilty of misconduct in the discharge of his duties.

(f) is such a person whose continuance as Vice-Chairman or member of the Board is, in the opinion of the State Government, undesirable in the interest of the public.

यह जो दो बातें ऐड कर दी गई हैं, यह पहले प्रिंसीपल ऐक्ट में भी ऐड कर सकते थे। इन्हों ने इस में भी हेरा फेरी करने की कोशिश की है। डिप्टी स्पीकर साहिब, जिस चीज़ पर मुझे ऐतराज़ है वह है जिस शक्ल में यह क्लाज़ पेश की जा रही है, मैं सरकार को कहता हूं कि :

"तेरी बज्म में और भी गुल खिलेंगे।"

इस के बाद डिप्टी स्पीकर साहिब, मैं अर्ज़ करना चाहता हूं कि मैं कांग्रेस के राज्य में भी 1957 से 1962 तक मैंबर रहा हूं। उस राज्य में भी इंडस्ट्री के लिए

जो लोन दिए जाते थे उन के लिए हर एक जिले में डिस्ट्रिक्ट कमेटियां बनी हुई थीं। जिस में हर एक पार्टी के M.L.A. मैंबर होते थे। मैं खुद ऐसी कमेटी का मैंबर रहा हूं लेकिन अब जो नया ढांचा बनाया गया है, इस में किसी जिले में लोगों के चुने हुए नमायंदे नहीं लिए गए। इंडस्ट्री अफसर पर जो चैक था अब वह भी खत्म कर दिया गया है क्योंकि वह कमेटियां अब फंक्शन नहीं कर रही हैं। यह सब कुछ सरकार ने इस लिए किया है कि उसका काबू और मजबूत हो सके। मनिस्टर साहिब अब चले गए हैं, उन्होंने आते ही जालन्धर म्युनिस्पैलिटी को तोड़ दिया। अनडिजायरेबल समझ कर उन्होंने जलन्धर म्युनिस्पल कमेटी को कत्ल कर दिया और फिर जब यह केस हाईकोर्ट में गया और वहां जो सरकार के साथ सलूक हुआ है, उस पर हमें शर्म आती है। अगर कोई सरकार गलत काम करती है और हाईकोर्ट से इस के खिलाफ स्ट्रिक्चर पास होते हैं तो उसके लिए कुछ हद तक हम भी हिस्सेदार हैं। हर रूलिंग पार्टी जो बुरा काम करती है चाहे आपोजीशन के मैम्बर्ज़ उसके जिम्मेवार नहीं होते पर फिर भी उनको शर्मसार होना पड़ता है। तो मैं इन से यह कहूंगा कि इस हाऊस में ऐसी चीजें लाने की बजाय यह फैसला हो जाना चाहिए कि वज़ीर साहिब जो फैसला करें वह ठीक है और इस फैसले पर किसी कोर्ट या हाऊस में बहिस नहीं होनी चाहिए और न ही बहिस हो सकती है। हमारा यह वक्त भी इस से बच जाएगा। मनिस्टर साहिब का एक कागज़ का पुर्जा आ जाए कि आर्डीनैंस कानून की शक्ल अख्तियार करने वाला है। यह जो Punjab State Aid to Industries (Amendment) Bill है इन में यह लिख देना चाहिए कि जब कभी भी और किसी वक्त भी और कोई भी मनिस्टर फैसला कर लें उस फैसले को ठीक समझा जाए। इस से सरकार के काम में भी आसानी हो जाएगी।

तो मेरे कहने का मतलब है कि जिस शक्ल में यह कनून आया है जिस शक्ल में यह आर्डीनैंस पेश किया गया है, इस में इस हाउस की तौहीन है। सरकार को पता था कि असैंबली बुलाई जाने वाली है तो फिर कौन सी ऐसी एमर्जेंसी थी कि इनको आर्डीनैंस जारी करना पड़ा और फिर आर्डीनैंस करके भी इस पर कोई अमल नहीं हुआ।

तो उपाध्यक्ष महोदय, आप तो इस हाऊस की इज्जत रखने वाले हैं। इस लिए मैं आप से विनती करूंगा कि आप ही हमें यह जो लोगों के सामने हमारी बेइज्जती कर रहे हैं, उस से बचाएं।

**ਸ੍ਰੀ ਗੁਰਦਿਆਲ ਸੈਣੀ:** (ਜਲੰਧਰ ਉੱਤਰੀ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਜਲੰਧਰ ਦੀ ਜਨਤਾ ਵੱਲ ਲਿਜਾਣਾ ਚਾਹੁੰਦਾ ਹਾਂ। ਇਹ ਇਕ ਹੋਰ ਢੰਗ ਹੈ ਕੁਰੱਪਸ਼ਨ ਦਾ ਵੀਹ ਸਾਲ ਕਾਂਗਰਸ ਨੇ ਹਕੂਮਤ ਕੀਤੀ ਹੈ ਉਸ ਵੇਲੇ ਜਨ ਸੰਘ ਅਕਾਲੀ ਕਹਿੰਦੇ ਰਹੇ ਕਿ ਇਹ ਖਾਂਦੇ ਹਨ। ਪਰ ਇਨ੍ਹਾਂ ਨੇ ਛੇ ਮਹੀਨੇ ਵਿਚ ਹੀ ਲੁੱਟ ਕੇ ਖਾ ਲਿਆ। ਜੇ.ਪੀ. ਸ਼ੀਟਸ ਦੀ ਐਨੀ ਬਲੈਕ ਹੋਈ ਹੈ ਕਿ ਤੁਸੀਂ ਸੁਣ ਕੇ ਹੈਰਾਨ ਹੋ ਜਾਉਗੇ। (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ** : ਜ਼ਰਾ ਰੇਲੇਵੈਂਟ ਰਹੋ ਅਤੇ ਪੁਆਇੰਟ ਤੇ ਬੋਲੋ। (please be relevant and speak to the point.)

**ਸ੍ਰੀ ਗੁਰਦਿਆਲ ਸੈਣੀ** : ਮੈਂ ਰੇਲੇਵੈਂਟ ਬੋਲਾਂਗਾ ਜੀ। (ਵਿਘਨ) ਅਸੀਂ ਵੀਹ ਸਾਲ ਤੁਹਾਡੀਆਂ ਗੱਲਾਂ ਸੁਣੀਆਂ। ਤੁਸੀਂ ਕੁਝ ਚਿਰ ਤਾਂ ਸਾਡੀਆਂ ਗੱਲਾਂ ਸੁਣ ਲਵੋ। (ਸ਼ੋਰ) ਤੁਸਾਂ ਨੇ ਸੁਣਾਨਾ ਸਿਖਿਆ ਹੈ ਤਾਂ ਸੁਣਨਾ ਵੀ ਸਿਖੋ। 207 ਟੱਨ ਚੱਦਰ ਤਿੰਨ ਮਹੀਨਿਆਂ ਵਿਚ ਆਈ। ਸਾਡੀ ਸਰਕਾਰ ਜਿਸ ਦੇ ਖਾਸ ਰਹਿਨੁਮਾ ਜਨ ਸੰਘ ਵਾਲੇ ਬੈਠੇ ਹਨ, ਉਥੇ ਗਏ ਸੀ। ਦਫਤਰ ਵਿਚ ਬੈਠ ਕੇ ਆਪਣੇ ਆਪਣੇ ਬੰਦਿਆਂ ਨੂੰ ਸ਼ੀਟਸ ਦਿਤੀਆਂ ਜਾਂਦੀਆਂ ਹਨ। ਸ਼ੀਟਸ ਦਾ ਕੋਟਾ ਪੰਜਾਬ ਵਿਚ ਘੱਟ ਆ ਰਿਹਾ ਹੈ। ਇਹ ਬਿਲ ਲਿਆ ਕੇ ਇਨ੍ਹਾਂ ਨੇ ਨਵਾਂ ਕੁਰੱਪਸ਼ਨ ਦਾ ਤਰੀਕਾ ਅਖਤਿਆਰ ਕਰ ਲਿਆ ਹੈ ਇਸ ਨਾਲ ਜ਼ਿਲ੍ਹਾ ਇੰਡਸਟਰੀਜ਼ ਅਫਸਰ ਦੀ ਪਾਵਰ ਜੋ ਕਿ ਪਹਿਲਾਂ ਦੋ ਹਜ਼ਾਰ ਦੀ ਸੀ ਹੁਣ ਪੰਜ ਹਜ਼ਾਰ ਰੁਪਏ ਦੀ ਮਨਜ਼ੂਰੀ ਦੇਣ ਦੀ ਕਰ ਦਿੱਤੀ ਹੈ। ਜਿਨ੍ਹਾਂ ਗਰੀਬਾਂ ਨੂੰ ਪਹਿਲਾਂ ਦੋ ਹਜ਼ਾਰ ਰੁਪਏ ਮਿਲਦੇ ਸਨ ਉਨ੍ਹਾਂ ਦੇ ਪੱਲੇ ਸਿਰਫ 12 ਸੌ ਰੁਪਏ ਹੀ ਪੈਂਦੇ ਸਨ ਅਤੇ ਬਾਕੀ ਦੀ ਰਕਮ ਰਿਸ਼ਵਤ ਦੇਣ ਵਿਚ ਹੀ ਲਗ ਜਾਂਦੀ ਸੀ ਜਿਵੇਂ ਕਿ ਸੌ ਰੁਪਿਆ ਇਨਸਪੈਕਟਰ ਨੂੰ, ਸੌ ਰੁਪਿਆ ਚੀਫ ਇਨਸਪੈਕਟਰ ਨੂੰ, ਦੋ ਸੌ ਰੁਪਿਆ ਇੰਡਸਟਰੀਜ਼ ਅਫਸਰ ਨੂੰ ਅਤੇ ਤਿੰਨ ਸੌ ਰੁਪਏ ਕਾਗਜ਼ਾਤ ਤੇ ਲੱਗ ਜਾਂਦੇ ਸਨ। (ਸ਼ੋਰ) (ਵਿਘਨ) ਇਸ ਤਰ੍ਹਾਂ ਕਰਕੇ ਇਹ ਮਨਜ਼ੂਰ ਕਰਨ ਵਾਲੀ ਰਕਮ ਨੂੰ ਵਧਾਕੇ, ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਕੁਰੱਪਸ਼ਨ ਨੂੰ ਵਧਾਉਣ ਵਾਲੀ ਗੱਲ ਕੀਤੀ ਜਾ ਰਹੀ ਹੈ। ਕੁੱਝ ਬੰਦੇ ਇੰਡਸਟਰੀਜ਼ ਕੋਅਪ੍ਰੇਟਿਵ ਬੈਂਕ ਦੇ ਮੈਂਬਰ ਹਨ, ਜੋ ਕਿ ਸੋਸਾਇਟੀ ਦਾ ਕੋਈ ਕੰਮ ਨਹੀਂ ਕਰਦੇ। ਇਨ੍ਹਾਂ ਦਾ ਉਂਝ ਵੀ ਕੋਈ ਕਾਰੋਬਾਰ ਨਹੀਂ।

**ਸ੍ਰੀ ਡਿਪਟੀ ਸਪੀਕਰ** : ਸੈਣੀ ਜੀ, ਕਿਹੜੀ ਕਲਾਜ਼ ਉਤੇ ਬੋਲ ਰਹੇ ਹੋ। (On which clause the hon. Member Shri Saini is speaking)

**ਸ੍ਰੀ ਗੁਰਦਿਆਲ ਸੈਣੀ** : ਡਿਪਟੀ ਸਪੀਕਰ ਸਾਹਿਬ ਜਿਹੜੀਆਂ ਦੋ ਨਵੀਆਂ ਕਲਾਜ਼ਾਂ ਬਣੀਆਂ ਹਨ, ਉਨ੍ਹਾਂ ਤੇ ਬੋਲ ਰਿਹਾ ਹਾਂ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਤਾਂ ਬਿਲਕੁਲ ਰੇਲੇਵੈਂਟ ਨਹੀਂ, ਜਿਹੜੀ ਕਲਾਜ਼ ਅੰਡਰ ਡਿਸਕਸ਼ਨ ਹੈ ਉਸ ਉਤੇ ਬੋਲੋ। (The hon. Member is not relevant. He may please speak on the clause under discussion.

**ਸ੍ਰੀ ਗੁਰਦਿਆਲ ਸੈਣੀ** : ਜਿਹੜੀਆਂ ਨਵੀਆਂ ਦੋ ਕਲਾਜ਼ਾਂ ਬਣੀਆਂ ਹਨ ਉਸ ਉਤੇ ਬੋਲ ਰਿਹਾ ਹਾਂ ਜੀ। ਤਿੰਨ ਔਰ ਚਾਰ ਕਲਾਜ਼ ਉਤੇ ਬੋਲ ਰਿਹਾ ਹਾਂ ਜੀ। ਤੁਸੀਂ ਉਨ੍ਹਾਂ ਦੀਆਂ ਕਰਤੂਤਾਂ ਤਾਂ ਸੁਣੀਆਂ ਹੀ ਹਨ ਕਿ ਕੀ ਕਰ ਰਹੇ ਹਨ। ਉਹ ਇਕ ਹੋਰ ਵੀ ਭਾਰੀ ਕੁਰੱਪਸ਼ਨ ਦਾ ਢੰਗ ਹੈ ਇਨ੍ਹਾਂ ਦਾ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਐਸਟੀਮੇਟ ਕਮੇਟੀ ਜਲੰਧਰ ਵਿਚ ਆਈ। ਉਸ ਨੇ ਬੋਰਡ ਦੇ ਮੈਂਬਰਜ਼ ਨਾਲ ਗੱਲ ਬਾਤ ਕੀਤੀ। ਇਹ ਜਿਹੜੇ ਨਵੇਂ ਮੈਂਬਰਜ਼ ਬਣੇ ਸਨ ਬੋਰਡ ਦੇ.....

**ਸ੍ਰੀ ਡਿਪਟੀ ਸਪੀਕਰ** : ਐਸਟੀਮੇਟ ਕਮੇਟੀ ਦਾ ਕੋਈ ਰੈਫਰੈਂਸ ਨਾ ਕਰੋ। (Please do not make any reference to the action of Estimates Committee.)

**ਸ੍ਰੀ ਗੁਰਦਿਆਲ ਸੈਣੀ**: ਮੈਂ ਤਾਂ ਲੋਨਜ਼ ਦੇ ਬਾਰੇ ਵਿੱਚ ਅਰਜ਼ ਕਰ ਰਿਹਾ ਸੀ।

**ਸ੍ਰੀ ਡਿਪਟੀ ਸਪੀਕਰ** : ਮੈਂ ਤਾਂ ਚਾਹੁੰਦਾ ਹਾਂ ਕਿ ਤੁਸੀਂ ਬੋਲੋ। ਤੁਹਾਨੂੰ ਟਾਈਮ ਦਿੱਤਾ ਹੈ। ਪਰ ਬੋਲਣ ਵਿਚ ਰੈਲੇਵੈਂਸੀ ਜ਼ਰੂਰ ਹੋਣੀ ਚਾਹੀਦੀ ਹੈ। (I want the hon. Member to speak. That is why he has been allotted the time. But there must be relevancy in his speech.)

**ਸ੍ਰੀ ਗੁਰਦਿਆਲ ਸੈਣੀ** : ਜੇ ਸਹੀ ਗੱਲਾਂ ਸੁਣ ਨਹੀਂ ਸਕਦੇ ਤਾਂ ਮੈਂ ਬੈਠ ਜਾਂਦਾ ਹਾਂ। ਇਸ ਦੇ ਨਾਲ ਹੋਰ ਲੁੱਟ ਪੈ ਜਾਏਗੀ। ਜਨਸੰਘ ਹੋਰ ਲੁੱਟ ਕੇ ਖਾ ਜਾਏਗਾ। ਅਕਾਲੀ ਸਰਕਾਰ ਬਦਨਾਮ ਹੋ ਜਾਏਗੀ। (ਸ਼ੋਰ) ਮੈਂ ਬਿਲਕੁਲ ਰੈਲੇਵੈਂਟ ਬੋਲ ਰਿਹਾ ਹਾਂ। ਇਨ੍ਹਾਂ ਨੇ ਬੋਰਡ ਦੇ ਮੈਂਬਰ ਉਹ ਨੀਯਤ ਕੀਤੇ ਹਨ ਜਿਨ੍ਹਾਂ ਦਾ ਆਪਣਾ ਕੋਈ ਕਾਰੋਬਾਰ ਨਹੀਂ। ਅੰਮ੍ਰਿਤਸਰ ਅਤੇ ਜਲੰਧਰ ਵਿਚ ਇਨ੍ਹਾਂ ਨੇ ਇਹੋ ਜਿਹੇ ਹੀ ਬੰਦੇ ਲਾਏ ਹਨ। ਇਸ ਤਰ੍ਹਾਂ ਕਰਨ ਨਾਲ ਇਹ ਇਕ ਸਾਡੇ ਹੱਕਾਂ ਤੇ ਛਾਪਾ ਮਾਰਨ ਵਾਲੀ ਗੱਲ ਹੈ। ਜਿਵੇਂ ਕਿ ਡਾਂਗ ਸਾਹਿਬ ਨੇ ਵੀ ਕਿਹਾ ਹੈ। ਜੇ ਇਨ੍ਹਾਂ ਬੰਦਿਆਂ ਨੂੰ ਨਾ ਕਢਿਆ ਗਿਆਂ ਤਾਂ ਇਸ ਨਾਲ ਸਭ ਦੀ ਬਦਨਾਮੀ ਹੋਵੇਗੀ। ਡੈਮੋਕਰੇਸੀ ਦੀ ਬਦੌਲਤ ਹੀ ਤਾਂ ਅਕਾਲੀ-ਜਨ ਸੰਘ ਸਰਕਾਰ ਉਥੇ ਬੈਠੀ ਹੈ। ਡੈਮੋਕਰੇਸੀ ਵਿਚ ਮੈਂ ਸਮਝਦਾ ਹਾਂ ਕਿ ਕਿਸੇ ਸਰਕਾਰ ਨੂੰ ਕੋਈ ਹੱਕ ਨਹੀਂ ਹੋਣਾ ਚਾਹੀਦਾ ਕਿ ਬੋਰਡ ਦੇ ਕਿਸੇ ਮੈਂਬਰ ਨੂੰ ਕੱਢ ਦੇਣ ਜਾਂ ਰੱਖ ਲੈਣ। ਮੈਨੂੰ ਟਾਈਮ ਨਹੀਂ ਮਿਲ ਸਕਿਆ ਜਿਸ ਕਰਕੇ ਮੈਂ ਅਮੈਂਡਮੈਂਟ ਨਹੀਂ ਦੇ ਸਕਿਆ। ਇਹ ਜੋ ਕੁਝ ਕਾਲੀਆਂ ਕਰਤੂਤਾਂ ਜਨ ਸੰਘ ਵਾਲਿਆਂ ਨੇ ਕੀਤੀਆਂ ਹਨ, ਜਦੋਂ ਫੇਰ ਟਾਈਮ ਮਿਲਿਆ ਉਸ ਵੇਲੇ ਦੱਸਾਂਗਾਂ।

**ਸ੍ਰੀ ਗਿਆਨ ਚੰਦ ਖਰਬੰਦਾ** (ਅੰਮ੍ਰਿਤਸਰ ਪੂਰਬੀ) : ਡਿਪਟੀ ਸਪੀਕਰ ਸਾਹਿਬ, ਇਸ ਬਿਲ ਦੇ ਮੁਤਲੱਕ ਬੈਕਗਰਾਊਂਡ ਜਾਨਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਪਿਛਲੇ ਇਲੈਕਸ਼ਨਾਂ ਵਿਚ ਸ਼ਹਿਰਾਂ ਵਿਚ ਜਨ ਸੰਘ ਨੇ ਕਿਸ ਬੁਰੀ ਤਰ੍ਹਾਂ ਮਾਰ ਖਾਧੀ ਹੈ। ਕਿਸ ਤਰ੍ਹਾਂ ਸ਼ਹਿਰਾਂ ਦੀ ਪਬਲਿਕ ਨੇ ਇਨ੍ਹਾਂ ਦੇ ਖਿਲਾਫ ਫਤਵਾ ਦਿੱਤਾ ਹੈ (ਸ਼ੋਰ)

(ਇਸ ਵੇਲੇ ਚੌਧਰੀ ਸੱਤ ਦੇਵ ਆਪਣੀ ਸੀਟ ਤੋਂ ਖੜੇ ਹੋ ਕੇ ਕੁੱਝ ਬੋਲਣ ਲੱਗੇ)

**ਸ੍ਰੀ ਡਿਪਟੀ ਸਪੀਕਰ** : ਚੌਧਰੀ ਸੱਤ ਦੇਵ, ਤੁਸੀਂ ਬੈਠ ਜਾਓ। (The hon. Member Chaudhri Satya Dev may please take his seat)

**ਸ੍ਰੀ ਗਿਆਨ ਚੰਦ ਖਰਬੰਦਾ** : ਤੁਹਾਨੂੰ ਬੋਲਣ ਦੀ ਲੋੜ ਨਹੀਂ। (ਸ਼ੋਰ) ਮੇਰੇ ਮੁਤੱਲਕ ਬੋਲਣ ਤੋਂ ਪਹਿਲਾਂ ਸੌ ਵਾਰੀ ਸੋਚੋ। ਜਨ ਸੰਘ ਵਾਲੇ ਮੇਰੇ ਮੁਤੱਲਕ ਕਦੇ ਨਹੀਂ ਬੋਲ ਸਕਦੇ। ਜਨ ਸੰਘ ਵਾਲਿਆਂ ਨੇ ਅੰਡਰਹੈਂਡ ਮੀਨਜ਼ ਨਾਲ ਜੋ ਤਾਕਤ ਖੋਹੀ ਹੈ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਇਹ ਯਕੀਨਨ ਨਾਕਾਮ ਰਹਿਣਗੇ।

ਇਹ ਸਰਕਾਰ ਇਹ ਅਖਤਿਆਰ ਚੰਦ ਆਦਮੀਆਂ ਨੂੰ ਪੈਟਰੋਨਾਈਜ਼ ਕਰਨ ਵਾਸਤੇ ਲੈ ਰਹੀ ਹੈ ਅਤੇ ਇਸ ਤਰ੍ਹਾਂ ਉਹ ਆਪਣੇ ਹੱਥ ਵਿਚ ਤਾਕਤ ਹਾਸਲ ਕਰਨਾ ਚਾਹੁੰਦੀ ਹੈ ਅਤੇ ਆਪਣੇ ਆਦਮੀਆਂ ਨੂੰ ਫ਼ਾਇਦਾ ਪਹੁੰਚਾਉਣਾ ਚਾਹੁੰਦੀ ਹੈ। ਇਹ ਠੀਕ ਨਹੀਂ ਹੈ।

**ਚੌਧਰੀ ਰਾਮ ਸਿੰਘ** (ਪਠਾਨਕੋਟ) : ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਿਲ ਦੇ ਬਾਰੇ ਵਿੱਚ ਇਹ ਕਹਾਂਗਾ ਕਿ ਇਹ ਅਨਕੰਸਟੀਚਿਊਸ਼ਨਲ ਹੈ। ਕਿਉਂਕਿ ਕੰਸਟੀਚਿਊਸ਼ਨ ਦੇ ਵਿੱਚ ਬਿਲਕੁਲ ਕਲੀਅਰ ਹੈ ਕਿ ਕਿਸੇ ਵੀ ਅਸੈਂਬਲੀ ਦੇ ਮੈਂਬਰ ਨੂੰ, ਜਿਸ ਤਰ੍ਹਾਂ ਕਿ ਡਾਂਗ ਸਾਹਿਬ ਨੇ ਕਿਹਾ ਹੈ, ਡਿਸਕੁਆਲੀਫਾਈ ਨਹੀਂ ਕਰ ਸਕਦੇ। ਅਗਰ ਕੀਤਾ ਗਿਆ ਤਾਂ ਇਸ ਵਾਸਤੇ ਰੂਲਜ਼ ਪ੍ਰੋਵਾਈਡ ਕਰਦੇ ਹਨ, ਉਹ ਹਨ

[ਚੌਧਰੀ ਰਾਮ ਸਿੰਘ]

ਧਾਰਾਵਾਂ 191 ਤੇ 192 । ਅਗਰ ਉਸ ਨੂੰ ਡਿਸਕੁਆਲੀਫਾਈਡ ਕੀਤਾ ਗਿਆ ਤਾਂ 191 ਅਤੇ 192 ਧਾਰਾਵਾਂ ਲਾਗੂ ਹੋ ਜਾਣਗੀਆਂ । ਇਸ ਲਈ ਕਿਸੇ ਦੇ ਵੀ ਅਗੇਂਸਟ ਮਿਸਕੰਡਕਟ ਦਾ ਫੈਸਲਾ ਨਹੀਂ ਕਰ ਸਕਦੇ। ਮਿਸਕੰਡਕਟ ਦਾ ਫੈਸਲਾ ਕਰਨਾ ਪੰਜਾਬ ਗੌਰਮਿੰਟ ਦੇ ਹੱਥ ਵਿਚ ਨਹੀਂ ਹੈ । ਅਗਰ ਕਿਸੇ ਮੈਂਬਰ ਦਾ ਮਿਸਕੰਡਕਟ ਜ਼ਾਹਰ ਕਰਨਾ ਹੈ ਜਾਂ ਉਸ ਦੀ ਕਿਸੇ ਤਰ੍ਹਾਂ ਬੁਰਾਈ ਜ਼ਾਹਰ ਕਰਨੀ ਹੈ ਤਾਂ ਇਹ ਅਸੈਂਬਲੀ ਦੀ ਕੰਪੀਟੈਂਸੀ ਵਿੱਚ ਹੈ। ਇਸ ਵਾਸਤੇ 191 ਆਰਟੀਕਲ ਹੈ ਜਿਸ ਵਿਚ ਡਿਸਕੁਆਲੀਫੀਕੇਸ਼ਨ ਆਫ ਮੈਂਬਰਸ਼ਿਪ ਬਾਰੇ ਦੱਸਿਆ ਹੈ

ਇਸ ਲਈ ਇਹ ਜਿਹੜਾ ਐਕਟ ਹੈ ਇਹ ਕੰਸਟੀਚਿਊਸ਼ਨ ਦੇ ਵਿਰੁਧ ਹੈ । ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਰਿਕੁਐਸਟ ਕਰਾਂਗਾ ਕਿ ਤੁਸੀਂ ਇਸ ਬਾਰੇ ਆਪਣੀ ਰੂਲਿੰਗ ਦਿਓ ਕਿ ਇਹ ਕੰਸਟੀਚਿਊਸ਼ਨ ਦੇ ਵਿਰੁੱਧ ਹੈ।

ਦੂਸਰੀ ਅਰਜ਼ ਮੈਂ ਇਹ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਪਾਰਟੀ ਡਿਕਟੇਟਰਸ਼ਿਪ ਚਾਹੁੰਦੀ ਹੈ। ਇਹ ਬਿਲਕੁਲ ਹਿਟਲਰ ਦੀ ਤਰ੍ਹਾਂ ਕਰ ਰਹੇ ਹਨ ਅਤੇ ਪ੍ਰਾਪੇਗੰਡਾ ਕਰ ਰਹੇ ਹਨ।

ਹੁਣ ਮੈਂ ਤੁਹਾਨੂੰ ਬੋਰਡ ਆਫ ਇੰਡਸਟਰੀਜ਼ ਦੀ ਕੰਪੋਜ਼ੀਸ਼ਨ ਬਾਰੇ ਦੱਸਦਾ ਹਾਂ। ਇਸ ਦੇ ਵਿੱਚ ਇਕ ਐਕਸ ਆਫੀਸ਼ੀਓ ਚੇਅਰਮੈਨ, ਇੰਡਸਟਰੀਜ਼ ਮਨਿਸਟਰ ਹੁੰਦਾ ਹੈ ਅਤੇ ਡਾਇਰੈਕਟਰ ਆਫ ਇੰਡਸਟਰੀਜ਼ ਇਸ ਦਾ ਸੈਕਟਰੀ ਹੁੰਦਾ ਹੈ। ਇਸ ਦੇ ਵਿਚ ਤਿੰਨ ਅਸੈਂਬਲੀ ਦੇ ਇਲੈਕਟਿਡ ਮੈਂਬਰ ਹੁੰਦੇ ਹਨ। ਤਿੰਨ ਮੈਂਬਰ ਚੈਂਬਰ ਆਫ ਕੁਮਰਸ ਹੁੰਦੇ ਹਨ । ਇਸ ਦੀ ਬਣਤਰ ਨੂੰ ਹੁਣ ਇਸ ਤਰ੍ਹਾਂ ਬਦਲਣਾ ਚਾਹੁੰਦੇ ਹਨ ਤਾਂਕਿ ਇਸ ਦੇ ਵਿਚ ਇਨ੍ਹਾਂ ਦੀ ਮੈਜਾਰਿਟੀ ਹੋ ਜਾਵੇ ਅਤੇ ਆਪਣੀ ਮਰਜ਼ੀ ਅਨੁਸਾਰ ਜੋ ਚਾਹੁਣ, ਕਰ ਸਕਣ। ਪਰ ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਇਨ੍ਹਾ ਦਾ ਕੰਮ ਨਹੀਂ ਚਲੇਗਾ । ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਧਾਰਾ ਅਨਕੰਸਟੀਚਿਊਸ਼ਨਲ ਹੈ ਇਸ ਤਰ੍ਹਾਂ ਇਹ ਆਪਣੀ ਧੱਕੇ-ਸ਼ਾਹੀ ਚਲਾਉਣਾ ਚਾਹੁੰਦੇ ਹਨ। ਇਨ੍ਹਾਂ ਦੇ ਜਨਸੰਘੀ ਮਨਿਸਟਰਜ਼ ਨੇ ਰੀਸੈਂਟਲੀ 8 ਲੱਖ ਰੁਪਿਆ ਰੀਲੀਜ਼ ਕਰ ਦਿੱਤਾ ਹੈ ਪਰ ਚੀਫ ਮਨਿਸਟਰ ਸਾਹਿਬ ਨੇ ਉਸ ਦੀ ਇਨਕੁਆਇਰੀ ਸ਼ੁਰੂ ਕਰ ਦਿੱਤੀ ਹੈ, ਫਿਰ ਇਸ ਬਾਰੇ ਪਤਾ ਲਗੇਗਾ।

ਪੰਜ ਹਜ਼ਾਰ ਰੁਪਏ ਤੋਂ 10 ਹਜ਼ਾਰ ਰੁਪਏ ਤੱਕ ਬੋਰਡ ਦੀ ਕਨਸਲਟੇਸ਼ਨ ਜ਼ਰੂਰੀ ਹੈ ਪਰ ਇਹ ਤਾਂ ਚਾਹੁੰਦੇ ਹਨ ਕਿ ਬੋਰਡ ਨੂੰ ਕਨਸਲਟ ਨਾ ਕੀਤਾ ਜਾਵੇ ਅਤੇ ਇਸ ਤਰ੍ਹਾਂ ਇਹ ਆਪਣੇ ਬੰਦਿਆਂ ਨੂੰ ਲੋਨ ਦਿੰਦੇ ਜਾ ਰਹੇ ਹਨ। ਮਨਿਸਟਰ ਇੰਚਾਰਜ ਨੇ ਪਠਾਨਕੋਟ ਵਿਚ ਆਪਣੇ ਇਕ ਖਾਸ ਬੰਦੇ ਨੂੰ ਜੋ ਕਿ ਪੀ.ਏ. ਦਾ ਰੈਲੇਟਿਵ ਹੈ, ਲੋਨ ਦਿੱਤਾ ਹੈ ਅਤੇ ਕੋਟੇ ਮੁਕੱਰਰ ਕੀਤੇ ਹਨ। ਸੋ ਇਸ ਤਰ੍ਹਾਂ ਇਹ ਗੱਲਾਂ ਕਰ ਰਹੇ ਹਨ। ਇਹ ਨਹੀਂ ਚਾਹੁੰਦੇ ਕਿ ਬੋਰਡ ਵਿਚ ਇਲੈਕਟਿਡ ਬੰਦੇ ਹੀ ਰਹਿਣ। ਇਹ ਕਹਿੰਦੇ ਹਨ ਕਿ ਨਾਮੀਨੇਸ਼ਨ ਹੋਵੇ। ਇਹ ਜਮਹੂਰੀਅਤ ਤੇ ਬੀਲੀਵ ਨਹੀਂ ਕਰਦੇ। ਇਹ ਤਾਂ ਜਮਹੂਰੀਅਤ ਦਾ ਗਲਾ ਘੁੱਟ ਰਹੇ ਹਨ । ਇਹ ਕਹਿੰਦੇ ਹਨ ਕਿ ਅਸੀਂ ਚਲੇ ਤਾਂ ਜਾਣਾ ਹੈ ਪਰ ਜਮਹੂਰੀਅਤ ਦਾ ਗਲਾ ਘੁੱਟ ਕੇ ਹੀ ਜਾਣਾ ਹੈ। (ਵਿਘਨ) ਇਹ ਕਹਿੰਦੇ ਹਨ ਕਿ ਜੋ ਯੂਨੀਵਰਸਿਟੀ ਬਣਨੀ ਹੈ ਜਾਂ ਜੋ ਪੰਜਾਬ ਯੂਨੀਵਰਸਿਟੀ ਹੈ ਅਤੇ ਉਸ ਦੇ ਵਿਚ ਵੀ ਜਿਹੜੇ ਆਦਮੀ ਇਲੈਕਟ ਹੋ ਕੇ ਆਉਂਦੇ ਹਨ, ਉਥੇ ਵੀ ਇਹ ਨਾਮੀਨੇਸ਼ਨ ਹੀ ਹੋਣੀ ਚਾਹੀਦੀ ਹੈ ਤਾਕਿ ਉਥੇ ਕੋਈ ਵੀ ਇਲੈਕਟਡ ਪਰਸਨਜ਼ ਨਾ ਰਹਿਣ। ਇਸ ਤਰ੍ਹਾਂ ਇਹ ਜ਼ਮਹੂਰੀਅਤ ਨੂੰ ਖਤਮ ਕਰਨਾ ਚਾਹੁੰਦੇ ਹਨ। ਡਿਪਟੀ ਸਪਕੀਰ ਸਾਹਿਬ, ਮੈਂ ਅਰਜ਼

ਕਰਦਾ ਹਾਂ ਕਿ ਇਹ ਚਾਹੁੰਦੇ ਹਨ ਕਿ ਬੋਰਡ ਵਿਚ ਚੁਣੇ ਹੋਏ ਮੈਂਬਰਜ਼ ਦਾ ਐਲੀਮੈਂਟ ਘੱਟ ਜਾਵੇ ਅਤੇ ਜਿਵੇਂ ਕਿ ਇੰਡੀਅਨ ਚੈਂਬਰ ਆਫ ਕੁਮਰਸ ਦਾ ਨੁਮਾਇੰਦਾ ਹੁੰਦਾ ਹੈ, ਅਤੇ ਉਸ ਦੇ ਵਿੱਚ ਆਪਣੇ ਮਨਿਸਟਰਜ਼ ਹੀ ਰਹਿ ਜਾਣ ਤਾਂਕਿ ਉਹ ਆਪਣੀ ਮਨਮਾਨੀ ਕਰ ਸਕਣ। (ਵਿਘਨ) ਇਹ ਇਲੈਕਟਿਡ ਆਦਮੀਆਂ ਨੂੰ ਕੱਢਕੇ ਆਪਣੇ ਬੰਦਿਆਂ ਨੂੰ ਵਿਚ ਪਾਉਣਾ ਚਾਹੁੰਦੇ ਹਨ ਤਾਕਿ ਉਹ ਆਪਣੀ ਪਾਰਟੀ ਲਈ ਫੰਡਜ਼ ਕਰੀਏਟ ਕਰ ਸਕਣ ਅਤੇ ਇਸ ਤਰ੍ਹਾਂ ਪੰਜਾਬ ਦੀ ਜਮਹੂਰੀਅਤ ਨੂੰ ਖਤਮ ਕਰ ਸਕਣ।

ਇਸ ਲਈ, ਡਿਪਟੀ ਸਪਕੀਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਤੁਸੀਂ ਆਪਣੀ ਰੂਲਿੰਗ ਦਿਓ ਕਿ ਇਹ ਕੰਸਟੀਚਿਊਸ਼ਨ ਦੇ ਵਿਰੁੱਧ ਹੈ ਤਾਕਿ ਇਲੈਕਟਿਡ ਬਾਡੀਜ਼ ਜੋ ਹਨ ਉਹ ਰਹਿਣ ਅਤੇ ਇਸ ਤਰ੍ਹਾਂ ਪੰਜਾਬ ਵਿਚ ਡੈਮੋਕਰੇਸੀ ਤਬਾਹ ਨਾ ਹੋਵੇ।

**ਸ੍ਰੀ ਡਿਪਟੀ ਸਪੀਕਰ** : ਚੌਧਰੀ ਰਾਮ ਸਿੰਘ ਨੇ ਆਪਣੀ ਸਪੀਚ ਵਿਚ ਦੋ ਦਫਾ ਕਿਹਾ ਹੈ ਕਿ ਮੈਂ ਆਪਣੀ ਰੂਲਿੰਗ ਦਿਆਂ ਕਿ ਇਹ ਬਿਲ ਅਨਕੰਸਟੀਚਿਊਸ਼ਨਲ ਹੈ। ਪਰ ਮੈਂ ਉਨ੍ਹਾਂ ਦੀ ਗਿਆਤ ਲਈ ਦੱਸ ਦੇਵਾਂ ਕਿ I am not competent to give a ruling on the constitutionality or otherwise of any legislative measure. (Chaudhri Ram Singh has twice raised the point during his speech that the Chair should give ruling about the constitutionality of the Bill but I would like to inform the hon. member that I am not competent to give a ruling on the constitutionality or otherwise of any legislative measure.)

**ਚੌਧਰੀ ਕੇਵਲ ਕ੍ਰਿਸ਼ਨ** (ਮੁਕੇਰੀਆਂ): ਡਿਪਟੀ ਸਪੀਕਰ ਸਾਹਿਬ, ਇਹ ਏਡ ਵਾਸਤੇ ਜਿਹੜਾ ਬਿਲ ਪੇਸ਼ ਕੀਤਾ ਗਿਆ ਹੈ, ਮੈਂ ਮਹਿਸੂਸ ਕਰਦਾ ਹਾਂ ਕਿ ਇਹ ਡਿਕਟੇਟਰਾਨਾ ਰਵੱਈਆ ਦੱਸ ਰਿਹਾ ਹੈ ਅਤੇ ਆਪਣੇ ਚਹੇਤਿਆਂ ਨੂੰ ਗਲੇ ਲਾਉਣ ਦਾ ਰਸਤਾ ਦੱਸ ਰਿਹਾ ਹੈ। ਅਨਡੀਜ਼ਾਇਰੇਬਲ ਬੰਦੇ, ਜਿਨ੍ਹਾਂ ਨੂੰ ਮੁਖਾਲਿਫ ਸਮਝਿਆ ਜਾਂਦਾ ਹੈ, ਉਨ੍ਹਾਂ ਰੋੜਿਆਂ ਨੂੰ ਬਾਹਰ ਕੱਢਣ ਦਾ ਰਸਤਾ ਸੋਚਿਆ ਜਾ ਰਿਹਾ ਹੈ।

ਮੈਂ ਸਮਝਦਾ ਹਾਂ ਕਿ ਇਹ ਜਿਹੜੀ ਚੀਜ਼ ਹੈ ਇਹ ਇਕ ਡੈਮੋਕਰੇਟਿਕ ਸੈਟ ਅੱਪ ਵਿਚ ਬਹੁਤ ਬੁਰੀ ਗੱਲ ਹੈ। ਡਿਪਟੀ ਸਪੀਕਰ ਸਾਹਿਬ, ਜਿਨ੍ਹਾਂ ਨੂੰ ਇਹ ਚਾਹੁੰਦੇ ਹਨ ਉਨ੍ਹਾਂ ਨੂੰ ਇਹ ਗਲੇ ਲਾਉਣਾ ਚਾਹੁੰਦੇ ਹਨ ਔਰ ਜਿਨ੍ਹਾਂ ਨੂੰ ਇਹ ਨਹੀਂ ਚਾਹੁੰਦੇ ਉਨ੍ਹਾਂ ਨੂੰ ਹਟਾਉਣਾ ਚਾਹੁੰਦੇ ਹਨ। ਕਲਾਜ਼ 'ਏ' ਵਿਚ ਇਨ੍ਹਾਂ ਨੇ ਕਿਹਾ ਹੈ 'ਰਿਫਿਊਜ਼ਜ਼ ਟੂ ਐਕਟ' ਰਿਫਿਊਜ਼ਜ਼ ਟੂ ਐਕਟ ਤੋਂ ਪਤਾ ਲਗਦਾ ਹੈ ਕਿ ਮੈਂਬਰ ਰਬੜ ਸਟੈਂਪਸ ਬਣ ਕੇ ਚਲੇ, ਜਿਹੜਾ ਕੋਈ ਕੰਮ ਕਰਨ ਤੋਂ ਨਾਂਹ ਨਾ ਕਰੇ ਔਰ ਜਿਹੜਾ ਸਿਰ ਨੀਵਾਂ ਕਰਕੇ ਚੱਲੇ। ਇਹ ਜਿਹੜਾ ਫਿਕਰਾ ਇਸਤੇਮਾਲ ਕੀਤਾ ਗਿਆ ਹੈ ਮੈਂ ਸਮਝਦਾ ਹਾਂ ਕਿ ਇਸ ਨੂੰ ਕੱਢ ਦੇਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਵੀ ਇਕ ਕਲਾਜ਼ ਦੀ ਅਮੈਂਡਮੈਂਟ ਲਈ ਨੋਟਿਸ ਦਿੱਤਾ ਹੈ, ਇਸ ਲਈ ਬੇਹਤਰ ਇਹ ਹੋਵੇਗਾ ਕਿ ਤੁਸੀਂ ਉਸ ਵਕਤ ਬੋਲ ਲੈਣਾ। ਸਾਡੇ ਪਾਸ ਟਾਈਮ ਬਹੁਤ ਘੱਟ ਹੈ, ਇਸ ਲਈ ਹੁਣ ਤੁਸੀਂ ਬੈਠ ਜਾਓ। (The hon. Member has given notice of an amendment to a clause. It would be better if he speaks at the time when the Bill is considered clause by clause. We have very limited time so the hon. Member may please resume his seat now.)

**ਚੌਧਰੀ ਕੇਵਲ ਕ੍ਰਿਸ਼ਨ** : ਬਹੁਤ ਅੱਛਾ ਜੀ।

**ਉਦਯੋਗ ਮੰਤਰੀ** (ਸ੍ਰੀ ਬਲਰਾਮਜੀ ਦਾਸ ਟੰਡਨ) : ਡਿਪਟੀ ਸਪੀਕਰ ਸਾਹਿਬ, ਜਿਹੜੀ ਬਹਿਸ ਅੱਜ

[ਉਦਯੋਗ ਮੰਤਰੀ]

ਇਸ ਹਾਊਸ ਵਿਚ ਇਸ ਅਮੈਂਡਿੰਗ ਬਿਲ ਤੇ ਹੋਈ ਹੈ, ਮੈਂ ਸਮਝਦਾ ਸੀ ਕਿ ਸਾਰੇ ਮੈਂਬਰ ਸਾਹਿਬਾਨ ਖਾਸ ਤੌਰ ਤੇ ਕਾਂਗਰਸ ਦੇ ਬੈਂਚਾਂ ਤੇ ਬੈਠੇ ਜੋ ਸੀਨੀਅਰ ਮੈਂਬਰ ਮਾਸਟਰ ਗੁਰਬੰਤਾ ਸਿੰਘ, ਇਧਰ ਕਾਮਰੇਡ ਸੱਤਪਾਲ ਡਾਂਗ ਅਤੇ ਹੋਰ ਦੂਸਰੇ ਸਾਥੀ ਜੋ ਬੋਲੇ ਹਨ ਕਮ-ਅੱਜ਼-ਕਮ ਉਹ ਕੁੱਝ ਸਮਝਣ ਔਰ ਸੋਚਣ ਦੀ ਕੋਸ਼ਿਸ਼ ਕਰਨਗੇ। ਪਰ ਉਨ੍ਹਾਂ ਨੇ ਕੁਝ ਨਹੀਂ ਸੋਚਿਆ। ਡਿਪਟੀ ਸਪੀਕਰ ਸਾਹਿਬ, ਇਸ ਬਿਲ ਦੇ ਵਿਚ ਦੋ ਗੱਲਾਂ ਦਾ ਜ਼ਿਕਰ ਕੀਤਾ ਗਿਆ ਹੈ। ਇਕ ਤਾਂ ਇਹ ਕਿ ਗੌਰਮਿੰਟ ਨੂੰ ਇਸ ਗੱਲ ਵਾਸਤੇ ਪਾਵਰ ਚਾਹੀਦੀ ਹੈ ਕਿ ਪਹਿਲਾਂ ਡਾਇਰੈਕਟਰ, ਇੰਡਸਟਰੀਜ਼ ਨੂੰ ਪੰਜ ਹਜ਼ਾਰ ਰੁਪਏ ਲੋਨ ਸੈਂਕਸ਼ਨ ਕਰਨ ਦੀ ਪਾਵਰ ਸੀ ਉਨ੍ਹਾਂ ਨੂੰ 10 ਹਜ਼ਾਰ ਰੁਪਏ ਤੱਕ ਇਹ ਪਾਵਰ ਦਿੱਤੀ ਜਾਵੇ ਔਰ ਡਿਸਟ੍ਰਿਕਟ ਇੰਡਸਟਰੀਜ਼ ਅਫਸਰ ਨੂੰ 2 ਹਜ਼ਾਰ ਦੀ ਥਾਂ 5 ਹਜ਼ਾਰ ਰੁਪਏ ਲੋਨ ਦੇਣ ਦੀ ਪਾਵਰ ਦਿੱਤੀ ਜਾਵੇ। ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ 1935 ਦਾ ਬਣਿਆ ਹੋਇਆ ਐਕਟ ਹੈ। ਉਸ ਵੇਲੇ ਤੋਂ ਲੈ ਕੇ ਅੱਜ ਤੱਕ ਜੋ ਪੈਸੇ ਦੀ ਪੋਜ਼ੀਸ਼ਨ ਹੈ ਉਹ ਆਪ ਨੂੰ ਪਤਾ ਹੀ ਹੈ। ਪਹਿਲਾਂ 5 ਹਜ਼ਾਰ ਤੋਂ ਉਪਰ ਰੁਪਏ ਦਾ ਲੋਨ ਬੋਰਡ ਦੇ ਕੋਲੋਂ ਸੈਂਕਸ਼ਨ ਹੋ ਕੇ ਆਉਂਦਾ ਸੀ। ਬੋਰਡ ਦੇ ਕੋਲੋਂ ਸੈਂਕਸ਼ਨ ਹੋ ਕੇ ਆਉਣ ਵਾਸਤੇ ਉਸ ਕੇਸ ਨੂੰ ਸਾਰੇ ਰਸਤੇ ਪਾਸ ਕਰਨੇ ਪੈਂਦੇ ਸਨ ਅਰਥਾਤ ਪਹਿਲਾਂ ਜ਼ਿਲ੍ਹਾ ਅਫਸਰ ਤੋਂ ਫਿਰ ਅਸਿਸਟੈਂਟ ਡਾਇਰੈਕਟਰ ਤੋਂ ਫਿਰ ਡਾਇਰੈਕਟਰ ਤੋਂ ਔਰ ਫਿਰ ਉਸ ਤੋਂ ਬਾਦ ਬੋਰਡ ਕੋਲ ਲੋਨ ਦੇ ਪੈਸੇ ਲਈ ਕੇਸ ਜਾਂਦਾ ਸੀ। ਕਈ ਵਾਰੀ ਤਾਂ ਇਸ ਤਰ੍ਹਾਂ ਹੁੰਦਾ ਸੀ ਕਿ 5 ਹਜ਼ਾਰ ਰੁਪਏ ਦੀ ਥਾਂ ਤੇ ਜੇਕਰ ਰਕਮ 51 ਸੌ ਰੁਪਏ ਹੁੰਦੀ ਸੀ ਜਾਂ 6 ਹਜ਼ਾਰ ਰੁਪਏ ਹੁੰਦੀ ਸੀ ਤਾਂ ਉਸ ਆਦਮੀ ਨੂੰ ਵੀ ਆਪਣੇ ਕੇਸ ਲਈ ਸਾਰਾ ਪਰੋਸੀਜਰ ਤਹਿ ਕਰਨਾ ਪੈਂਦਾ ਸੀ ਔਰ ਤਦ ਜਾ ਕੇ ਉਸ ਨੂੰ ਕਿਧਰੇ ਪੈਸੇ ਸੈਂਕਸ਼ਨ ਹੁੰਦੇ ਸਨ ਸੋ ਇਸ ਦਿੱਕਤ ਨੂੰ ਸਾਹਮਣੇ ਰੱਖਦੇ ਹੋਏ ਕਿ ਪੈਸੇ ਦੀ ਕੀਮਤ ਘੱਟ ਗਈ ਹੈ, ਇਸ ਤਰ੍ਹਾਂ ਕੀਤਾ ਗਿਆ ਹੈ ਤਾਂਕਿ ਇੰਡਸਟਰੀ ਵਾਲਿਆਂ ਨੂੰ ਇਸ ਵਾਸਤੇ ਸਫਰ ਨਾ ਕਰਨਾ ਪਵੇ।

ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਇਕ ਹੋਰ ਅਰਜ਼, ਜੋ ਇਸ ਬਿਲ ਨਾਲ ਤੁਅੱਲਕ ਨਹੀਂ ਰੱਖਦੀ, ਕਰਨੀ ਚਾਹੁੰਦਾ ਹਾਂ ਅਸੀਂ ਹੋਰ ਵੀ ਕਈ ਐਸੇ ਸਟੈਪ ਲਏ ਹਨ ਤਾਂਕਿ ਇੰਡਸਟਰੀ ਵਾਲਿਆਂ ਨੂੰ ਕਿਸੇ ਕਿਸਮ ਦੀ ਦਿੱਕਤ ਨਾ ਹੋਵੇ ਅਤੇ ਕੇਸਾਂ ਦਾ ਨਿਪਟਾਰਾ ਜਲਦੀ ਤੋਂ ਜਲਦੀ ਹੋਵੇ। ਜਿਹੜੇ ਅੱਗੇ ਇਕ ਇਕ ਕੇਸ ਨੂੰ ਡੇਢ-ਡੇਢ, ਦੋ-ਦੋ ਸਾਲ ਲੱਗ ਜਾਂਦੇ ਸਨ ਉਸ ਚੀਜ਼ ਨੂੰ ਦੂਰ ਕੀਤਾ ਜਾਵੇ। ਡਿਪਟੀ ਸਪੀਕਰ ਸਾਹਿਬ, ਕਈ ਵਾਰੀ ਤਾਂ ਪਹਿਲਾਂ ਇਥੋਂ ਤੱਕ ਹਾਲਾਤ ਹੋ ਜਾਂਦੇ ਸਨ ਕਿ ਐਪਲੀਕੈਂਟ ਨੇ ਲੋਨ ਲਈ ਅਪਲਾਈ ਕੀਤਾ ਅਤੇ ਉਸ ਦੇ ਕੇਸ ਨੂੰ ਇਤਨਾ ਸਮਾਂ ਲੱਗ ਜਾਂਦਾ ਸੀ ਵਿਚਾਰੇ ਦੀ ਇੰਡਸਟਰੀ ਦੇ ਦਰਵਾਜ਼ੇ ਬੰਦ ਹੋ ਜਾਂਦੇ ਸਨ ਤੇ ਫਿਰ ਉਸ ਤੋਂ ਬਾਦ ਉਸ ਦੇ ਦਰਵਾਜ਼ੇ ਖਟਖਟਾਏ ਜਾਂਦੇ ਸਨ ਕਿ ਭਾਈ ਤੇਰਾ ਲੋਨ ਸੈਂਕਸ਼ਨ ਹੋ ਗਿਆ ਹੈ, ਇਸ ਗੱਲ ਦਾ ਇਸ ਬਿਲ ਨਾਲ ਕੋਈ ਤੁਅੱਲਕ ਨਹੀਂ ਹੈ, ਇਸ ਦੇ ਵਾਸਤੇ ਅਸੀਂ ਅਲੱਗ ਪ੍ਰਬੰਧ ਕੀਤਾ ਹੈ ਕਿ 3 ਮਹੀਨੇ ਦੇ ਅੰਦਰ ਅੰਦਰ, ਜੋ ਐਪਲੀਕਾਂਟ ਲੋਨ ਵਾਸਤੇ ਅਪਲਾਈ ਕਰਦਾ ਹੈ ਉਨ੍ਹਾਂ ਨੂੰ ਲੋਨ ਦੇਣ ਦਾ ਪ੍ਰਬੰਧ ਕੀਤਾ ਜਾਵੇ। ਇਹ ਪੁਆਇੰਟ ਆਫ ਵਿਊ ਇਸ ਬਿਲ ਵਿਚ ਲਿਆਉਣਾ ਜ਼ਰੂਰੀ ਨਹੀਂ ਸੀ ਲੇਕਿਨ ਇਸ ਗੱਲ ਦਾ ਇਸ ਨਾਲ ਜ਼ਰੂਰੀ ਤੁਅੱਲਕ ਹੈ ਕਿਉਂਕਿ ਪੰਜ ਹਜ਼ਾਰ ਰੁਪਏ ਤੋਂ ਵੱਧ ਦੇ ਲੋਨ ਵਾਸਤੇ ਕੇਸ ਬੋਰਡ ਕੋਲ ਜਾਂਦਾ ਹੈ। ਇਸ ਲਈ ਇਹ ਸਰਕਾਰ ਨੇ ਮੁਨਾਸਿਬ ਸਮਝਿਆ ਕਿ ਡਿਸਟਰਿਕਟ ਇੰਡਸਟਰੀਜ਼ ਅਫਸਰ ਨੂੰ ਦੋ ਹਜ਼ਾਰ ਰੁਪਏ ਦੀ ਥਾਂ ਪੰਜ ਹਜ਼ਾਰ ਰੁਪਏ ਤੱਕ ਲੋਨ ਦੇਣ ਦੀ ਪਾਵਰ ਦਿਤੀ ਜਾਵੇ ਅਤੇ ਡਾਇਰੈਕਟਰ ਇੰਡਸਟਰੀਜ਼ ਨੂੰ ਪੰਜ ਹਜ਼ਾਰ ਰੁਪਏ ਦੀ ਥਾਂ ਤੇ ਦੱਸ ਹਜ਼ਾਰ ਰੁਪਏ ਤੱਕ ਲੋਨ ਦੇਣ ਦੀ ਪਾਵਰ ਦਿੱਤੀ ਜਾਵੇ। ਇਹ ਜਿਹੜੀ ਚੀਜ਼ ਹੈ ਇਹ ਇੰਡਸਟਰੀ ਦੇ ਭਲੇ ਵਾਸਤੇ ਹੈ, ਲੋਕਾਂ ਦੇ ਭਲੇ ਵਾਸਤੇ ਹੈ। ਔਰ ਇਸ ਦੇ ਵਾਸਤੇ ਕਿਸੇ ਨੂੰ ਦੋਸ਼ ਦੇਣ ਦੀ ਕੋਸ਼ਿਸ਼ ਕਰਨਾ ਠੀਕ ਨਹੀਂ ਹੈ। ਮੈਂ ਸਮਝਦਾ ਹਾਂ ਕਿ ਜਿਤਨੇ ਪੁਰਾਣੇ ਅਤੇ ਸਮਝਦਾਰ ਮੈਂਬਰ ਹਨ ਜਿਨ੍ਹਾਂ ਨੂੰ ਇੰਡਸਟਰੀ

ਨਾਲ ਪਿਆਰ ਵੀ ਹੈ ਅਤੇ ਚਾਹੁੰਦੇ ਵੀ ਹਨ ਕਿ ਸਾਡੀ ਇੰਡਸਟਰੀ ਵਿਚ ਤਰੱਕੀ ਹੋਵੇ, ਉਹ ਜੋ ਇਸ ਤਰ੍ਹਾਂ ਦੀਆਂ ਗੱਲਾਂ ਕਰਨ ਤਾਂ ਉਨ੍ਹਾਂ ਵਾਸਤੇ ਇਹ ਚੀਜ਼ ਠੀਕ ਨਹੀਂ ਹੈ। (ਵਿਘਨ) ਨੀਅਤ ਤੇ ਸ਼ੱਕ ਵਾਲੀ ਗੱਲ ਤਾਂ ਮੈਂ ਨਹੀਂ ਕਹਿਣਾ ਚਾਹੁੰਦਾ ਇਸ ਬਾਰੇ ਤੁਹਾਡੇ ਇਲਾਕੇ ਦੇ ਲੋਕ ਹੀ ਤੁਹਾਨੂੰ ਚੰਗੀ ਤਰ੍ਹਾਂ ਜਾਣਦੇ ਹਨ।

ਡਿਪਟੀ ਸਪੀਕਰ ਸਾਹਿਬ, ਦੂਸਰੀ ਗੱਲ ਬੋਰਡ ਦੇ ਮੈਂਬਰ ਨੂੰ ਰੀਮੂਵ ਕਰਨ ਬਾਰੇ ਵਿਚ ਹੈ। ਮਾਸਟਰ ਗੁਰਬੰਤਾ ਸਿੰਘ, ਕਾਮਰੇਡ ਸੱਤ ਪਾਲ ਡਾਂਗ ਨੇ ਇਥੇ ਜਮਹੂਰੀਅਤ ਦੀ ਗੱਲ ਕੀਤੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਜਮਹੂਰੀਅਤ ਦੀ ਉਹ ਕਾਂਗਰਸ ਵਾਲੇ ਕਹਿੰਦੇ ਹਨ ਜਿਨ੍ਹਾਂ ਨੇ ਇਹ ਸਾਰੇ ਐਕਟ ਆਪ ਬਣਾਏ ਹਨ ਔਰ 22 ਸਾਲ ਹੋ ਗਏ ਹਨ ਉਹੀ ਐਕਟ ਚੱਲ ਰਹੇ ਹਨ। ਪੰਜਾਬ ਦਾ ਕੋਈ ਵੀ ਬਿਲ ਉਠਾ ਕੇ ਦੇਖ ਲਓ। ਮਿਊਂਸਪੈਲਟੀਆਂ ਦਾ ਬਿਲ ਉਠਾ ਕੇ ਦੇਖ ਲਓ। ਡਾਂਗ ਸਾਹਿਬ ਵੀ ਮਿਊਂਸਪਲ ਕਮੇਟੀ ਦੀ ਪ੍ਰਧਾਨਗੀ ਕਰਦੇ ਰਹੇ ਹਨ ਉਨ੍ਹਾਂ ਨੂੰ ਪਤਾ ਹੈ ਕਿ ਇਹ ਸਾਰੇ ਐਕਟ ਕਾਂਗਰਸ ਦੇ ਬਣਾਏ ਹੋਏ ਹਨ। ਹੁਣ ਇਹ ਸਾਨੂੰ ਕਹਿਣਾ ਚਾਹੁੰਦੇ ਹਨ ਕਿ ਅਸੀਂ ਸਾਰੀਆਂ ਪਾਵਰਜ਼ ਲੈ ਰਹੇ ਹਾਂ। ਉਸ ਵੇਲੇ ਤਾਂ ਬਿਲ ਬਣਾਉਣ ਲਗਿਆਂ ਕਾਂਗਰਸ ਵਾਲਿਆਂ ਨੇ ਕੋਈ ਇਤਰਾਜ਼ ਨਹੀਂ ਕੀਤਾ। ਡਿਪਟੀ ਸਪੀਕਰ ਸਾਹਿਬ, ਫਿਰ ਪੰਚਾਇਤ ਐਕਟ ਦੀ ਹੀ ਗੱਲ ਲੈ ਲਓ। ਕਾਮਰੇਡ ਡਾਂਗ ਸਾਹਿਬ ਵੀ ਲੋਕਲ ਬਾਡੀਜ਼ ਦੇ ਮਨਿਸਟਰ ਦੇ ਤੌਰ ਤੇ, ਪੰਚਾਇਤ ਮਨਿਸਟਰ ਦੇ ਤੌਰ ਤੇ ਕੰਮ ਕਰਦੇ ਰਹੇ ਹਨ। ਉਸ ਵੇਲੇ ਇਨ੍ਹਾਂ ਨੂੰ ਇਹ ਪਾਵਰਾਂ ਆਪਣੇ ਹੱਥ ਵਿਚ ਰੱਖਦਿਆਂ ਬੁਰੀਆਂ ਨਹੀਂ ਲਗੀਆਂ। ਮਾਸਟਰ ਗੁਰਬੰਤਾ ਸਿੰਘ ਵੀ ਮਨਿਸਟਰ ਰਹੇ ਹਨ। ਇਨ੍ਹਾਂ ਨੇ ਕਈ ਕਮੇਟੀਆਂ ਤੋੜੀਆਂ ਹਨ, ਹੁਣ ਵੀ ਉਹੀ ਪਾਵਰ ਐਗਜ਼ਿਸਟ ਕਰਦੀਆਂ ਹਨ।

ਫਿਰ ਡਿਪਟੀ ਸਪੀਕਰ ਸਾਹਿਬ, ਮੈਂ ਅਗਲੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕਾਮਰੇਡ ਡਾਂਗ ਸਾਹਿਬ ਜਮਹੂਰੀਅਤ ਦੀ ਗੱਲ ਕਰਦੇ ਹਨ। ਮੇਰਾ ਖਿਆਲ ਹੈ ਕਿ ਜਮਹੂਰੀਅਤ ਦਾ ਤਕਾਜ਼ਾ ਕਰਨ ਤੋਂ ਪਹਿਲਾਂ ਆਪਣੇ ਘਰ ਵਿਚ ਇਹ ਝਾਤੀ ਮਾਰ ਲੈਣ ਦੀ ਕੋਸ਼ਿਸ਼ ਕਰਦੇ। ਇਨ੍ਹਾਂ ਦੀ ਪਾਰਟੀ ਦੀ ਹਕੂਮਤ ਵਾਲੇ ਮੁਲਕ ਰੂਸ ਨੇ ਜ਼ੈਕੋਸਲੇਵਾਕੀਆ ਵਿਚ ਕੀ ਕੀਤਾ ਹੈ। ਉਥੇ ਤਾਂ ਇਨ੍ਹਾਂ ਨੇ ਇਕ ਗੋਲੀ ਵੀ ਜ਼ਾਇਆ ਕਰਨਾ ਮੁਨਾਸਿਬ ਨਹੀਂ ਸਮਝਿਆ ਸਗੋਂ ਪੰਜ, ਪੰਜ ਜਮਹੂਰੀਅਤ ਪਸੰਦਾਂ ਨੂੰ ਇਕੋ ਲਾਈਨ ਵਿੱਚ ਖੜ੍ਹੇ ਕਰਕੇ ਇਕੋ ਗੋਲੀ ਨਾਲ ਮਾਰਨ ਦੀ ਕੋਸ਼ਿਸ਼ ਕੀਤੀ ਹੈ। ਅੱਜ ਇਹ ਜਮਹੂਰੀਅਤ ਦੀ ਗੱਲ ਕਰਕੇ ਲੋਕਾਂ ਨੂੰ ਗੁੰਮਰਾਹ ਕਰਨ ਦੀ ਕੋਸ਼ਿਸ਼ ਕਰਦੇ ਹਨ। (ਘੰਟੀ)

ਇਥੇ ਹੀ ਬਸ ਨਹੀਂ ਡਿਪਟੀ ਸਪੀਕਰ ਸਾਹਿਬ, ਬੰਗਾਲ ਵਿਚ ਝਾਤੀ ਮਾਰ ਕੇ ਵੇਖੋ ਕਿ ਉਥੇ ਲੋਕਾਂ ਦੇ ਅਧਿਕਾਰਾਂ ਨੂੰ ਕਿਸ ਤਰ੍ਹਾਂ ਕਤਲ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ਪਰ ਇਥੇ ਆ ਕੇ ਇਹ ਜਮਹੂਰੀਅਤ ਦੀਆਂ ਗੱਲਾਂ ਕਰਦੇ ਹਨ। ਇਹ ਸਕਰਿਪਟ ਕੱਟ ਕਰਨ ਤੋਂ ਪਹਿਲਾਂ ਸਾਨੂੰ ਆਪਣੀ ਸ਼ਕਲ ਤੇ ਨਜ਼ਰ ਮਾਰ ਲੈਣੀ ਚਾਹੀਦੀ ਹੈ ਕਿ ਅਸੀਂ ਕੀ ਕਰਦੇ ਹਾਂ। (ਘੰਟੀ)

ਬਾਕੀ ਡਿਪਟੀ ਸਪੀਕਰ ਸਾਹਿਬ, ਮੈਂ ਸਰਦਾਰ ਕਿਰਪਾਲ ਸਿੰਘ ਦੇ ਬਾਰੇ ਵਿਚ ਕੁੱਝ ਕਹਿਣਾ ਨਹੀਂ ਚਾਹੁੰਦਾ। ਉਨ੍ਹਾਂ ਨੂੰ ਤਾਂ ਜਨਸੰਘ ਦਾ ਫੋਬੀਆ ਹੈ। ਉਨ੍ਹਾਂ ਦੇ ਬਾਰੇ ਮੈਂ ਕੋਈ ਗੱਲ ਕਰਨਾ ਠੀਕ ਨਹੀਂ ਸਮਝਦਾ।

ਫਿਰ ਡਿਪਟੀ ਸਪੀਕਰ ਸਾਹਿਬ ਡਾਕਟਰ ਕੇਵਲ ਕ੍ਰਿਸ਼ਨ ਨੇ ਕਿਹਾ ਹੈ ਕਿ ਜੋ ਰੋੜੇ ਅਟਕਾਏ ਗਏ ਹਨ, ਉਨ੍ਹਾਂ ਰੋੜਿਆਂ ਨੂੰ ਦੂਰ ਕਰਨ ਦੀ ਕੋਸ਼ਸ਼ ਕੀਤੀ ਜਾਵੇ। ਮੈਂ ਡਿਪਟੀ ਸਪੀਕਰ ਸਾਹਿਬ,

[ਉਦਯੋਗ ਮੰਤਰੀ]

ਆਪ ਦੀ ਰਾਹੀਂ ਉਨ੍ਹਾਂ ਨੂੰ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਤਾਂ ਗੋਤੜਿਆਂ ਦੀ ਗੱਲ ਕਰਦੇ ਹਨ ਅਸੀਂ ਤਾਂ ਖੱਤਰੀ ਬਰਾਹਮਣ ਆਦਿ ਸਭ ਇਕੱਠੇ ਕਰਨੇ ਹਨ। (ਵਿਘਨ) (ਹਾਸਾ)

ਡਿਪਟੀ ਸਪੀਕਰ ਸਾਹਿਬ, ਹੋਰ ਵੀ ਬਹੁਤ ਸਾਰੇ ਮੈਂਬਰਾਂ ਨੇ ਇਥੇ ਗੱਲਾਂ ਕੀਤੀਆਂ ਹਨ। ਸੈਣੀ ਸਾਹਿਬ ਨੇ ਇਥੇ ਕੁੱਰਪਸ਼ਨ ਦਾ ਜ਼ਿਕਰ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਆਪ ਦੀ ਰਾਹੀਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਸ ਸਰਕਾਰ ਦਾ ਬਿਲਕੁਲ ਸਾਫ ਇਰਾਦਾ ਹੈ ਕਿ ਕੁਰੱਪਸ਼ਨ ਨੂੰ ਖਤਮ ਕੀਤਾ ਜਾਵੇ। ਕਾਂਗਰਸ ਸਰਕਾਰ ਦੇ ਵੇਲੇ ਤੋਂ ਇਹ ਕੁਰੱਪਸ਼ਨ ਚਲਦੀ ਆ ਰਹੀ ਹੈ। ਮੈਂ ਸਿਰਫ ਹਾਊਸ ਦੇ ਮੈਂਬਰਾਂ ਨੂੰ ਹੀ ਨਹੀਂ ਸਗੋਂ ਪੰਜਾਬ ਦੇ ਸਾਰੇ ਲੋਕਾਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਉਨ੍ਹਾਂ ਨੂੰ ਕੁਰੱਪਸ਼ਨ ਦੇ ਕਿਸੇ ਕੇਸ ਦਾ ਪਤਾ ਲੱਗੇ ਤਾਂ ਉਹ ਸਾਡੇ ਨੋਟਿਸ ਵਿਚ ਲਿਆਉਣ। ਅਸੀਂ ਉਸ ਤੇ ਸਖ਼ਤ ਤੋਂ ਸਖਤ ਐਕਸ਼ਨ ਲਵਾਂਗੇ। ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਜੇ ਕੋਈ ਬੰਦਾ ਫਲਾਇੰਗ ਸੁਕਐਡ ਰਾਹੀਂ ਕੁਰੱਪਸ਼ਨ ਕਰਦਾ ਫੜਿਆ ਗਿਆ ਤਾਂ ਉਸ ਆਦਮੀ ਨੂੰ ਨਾ ਸਿਰਫ ਸਸਪੈਂਡ ਕੀਤਾ ਜਾਵੇਗਾ, ਬਲਕਿ ਸਰਵਿਸ ਵਿਚੋਂ ਕੱਢਣ ਵਾਸਤੇ ਪੂਰੀ ਕਾਰਵਾਈ ਕੀਤੀ ਜਾਵੇਗੀ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਸ਼ਬਦਾਂ ਨਾਲ ਮੈਂ ਰਿਕੁਐਸਟ ਕਰਦਾ ਹਾਂ ਕਿ ਇਸ ਬਿਲ ਨੂੰ ਪਾਸ ਕਰ ਦਿੱਤਾ ਜਾਵੇ।
(ਵਿਘਨ) (ਸ਼ੋਰ)

**ਸਰਦਾਰ ਸਰੂਪ ਸਿੰਘ :** ਤੁਹਾਡੇ ਨੋਟਿਸ ਵਿਚ ਇਹ ਤਾਂ ਲਿਆਈਏ ਜੇ ਤੁਸੀਂ ਆਪ ਨਾ ਕਰਾਉਂਦੇ ਹੋਵੋਂ। (ਸ਼ੋਰ) (ਵਿਘਨ)

**Mr. Deputy Speaker :** Question is—

That the Punjab State Aid to Industries (Amendment) Bill, 1969 be taken into consideration at once.

*The Motion was carried*

**Mr. Deputy Speaker :** Now the House will proceed to consider the Bill clause by clause. Clause 2 is before the House. There are some notices of amendments to this clause.

**Voice.** All these amendments should be deemed to have been read and moved.

**Mr. Deputy Speaker :** All right. The notices of amendments by various Members to this clause will be deemed to have been read and moved.

**Clause 2**

1. **Chaudhri Ram Singh :**

"In the proposed Section 8(I), lines 1,2 for "The State Government may.... if he" substitute "The State Government may by notification remove the Vice-Chairman or any member of the Board, or any of the three Government members or the member nominated by the Government, if he".

**2. Chaudhri Kewal Krishan :**

In the proposed section 8(1)(a) line 1, delete, refuses to act or".

**3. Chaudhri Kewal Krishan :**

In the proposed section 8(1)(e), line 1, or "State Government", substitute "Court of Law"

**4. Chaudhri Ram Singh :**

In the proposed section 8(2), line 3, delete "or re-el ction".

ਕਾਮਰੇਡ ਸੱਤਪਾਲ ਡਾਂਗ : (ਅੰਮ੍ਰਿਤਸਰ ਪੱਛਮੀ) : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਮੈਂ ਜਦੋਂ ਬੋਲਿਆ ਸੀ ਤਾਂ ਇਕ ਕਲਾਜ਼ ਵੱਲ ਤੁਹਾਡੀ ਤਵੱਜੋਂ ਦਿਲਾਣਾ ਭੁੱਲ ਗਿਆ ਸੀ। ਉਹ ਇਹ ਹੈ ਕਿ ਅਖਤਿਆਰਾਤ ਵਿਚ ਇਕ ਨਵਾਂ ਵਾਧਾ ਕੀਤਾ ਜਾ ਰਿਹਾ ਹੈ ਕਿ ਜਿਹੜੇ ਤਿੰਨ ਮੈਂਬਰ ਅਸੈਂਬਲੀ ਚੁਣ ਕੇ ਭੇਜੇਗੀ, ਉਨ੍ਹਾਂ ਨੂੰ ਨਾ ਕੇਵਲ ਕੱਢਣ ਦਾ ਅਖਤਿਆਰ ਲਿਆ ਜਾ ਰਿਹਾ ਹੈ ਬਲਕਿ ਉਨ੍ਹਾਂ ਨੂੰ ਕਈ ਸਾਲਾਂ ਲਈ ਡੀਬਾਰ ਕਰਨ ਦਾ ਅਖਤਿਆਰ ਲਿਆ ਜਾ ਰਿਹਾ ਹੈ, ਮੈਂ ਕਲਾਜ਼ 2 ਪੜ੍ਹ ਦਿੰਦਾ ਹਾਂ :-

> "The State Government may fix a period during which any person removed under clauses (b), (c), (e) or (f) of sub-section (1) of this section sha' not be eligible for reappointment or re-election.

ਅਸੈਂਬਲੀ ਦੇ ਇਕ ਮੈਂਬਰ ਨੂੰ ਟੰਡਨ ਸਾਹਿਬ ਕਹਿੰਦੇ ਹਨ ਕਿ ਉਹ ਉਨ੍ਹਾਂ ਨੂੰ ਪਸੰਦ ਨਹੀਂ ਤਾਂ ਉਸ ਨੂੰ ਛੇ ਸਾਲਾਂ ਲਈ ਬੋਰਡ ਵਿਚੋਂ ਕੱਢ ਦਿੱਤਾ ਜਾਏਗਾ। ਇਹ ਹੈ ਜਮਹੂਰੀਅਤ ਇਨ੍ਹਾਂ ਦੀ।

ਜਦੋਂ ਕਿਸੇ ਨੂੰ ਕੋਈ ਦਲੀਲ ਨਾ ਲੱਭੇ ਤਾ ਉਹ ਗਾਲਾਂ ਕਢਦਾ ਹੈ। ਇਨ੍ਹਾਂ ਨੂੰ ਕੋਈ ਹੋਰ ਗੱਲ ਨਾ ਲੱਭੀ ਤੇ ਇਹ ਰੂਸ ਔਰ ਜ਼ੇਕੋਸਲਾਵਾਕੀਆ ਵਲ ਤੁਰ ਪਏ। ਅਨਡਿਜ਼ਾਇਰੇਬਿਲਟੀ ਦੀ ਕੀ ਡੇਫੀਨੀਸ਼ਨ ਹੋਵੇਗੀ। ਅਸੈਂਬਲੀ ਦੇ ਮੈਂਬਰ ਨੂੰ ਬੋਰਡ ਵਿਚੋਂ ਕੱਢਣ ਦੇ ਅਖਤਿਆਰ ਕਿਉਂ ਲੈ ਰਹੇ ਹੋ ? ਟੰਡਨ ਸਾਹਿਬ ਨੇ, ਡਿਪਟੀ ਸਪੀਕਰ ਸਾਹਿਬ, ਆਪਣੀ ਸਾਰੀ ਧੂਆਂਧਾਰ ਸਪੀਚ ਵਿਚ ਇਸ ਗੱਲ ਦਾ ਜਵਾਬ ਨਹੀਂ ਦਿੱਤਾ ਅਤੇ ਰੂਸ ਅਤੇ ਜ਼ੇਕੋਸਲੋਵਾਕੀਆ ਦੀਆਂ ਹੀ ਗੱਲਾਂ ਕਰਦੇ ਰਹੇ। ਮੈਂ ਤਾਂ, ਡਿਪਟੀ ਸਪੀਕਰ ਸਾਹਿਬ, ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਦੋਂ ਰੂਸ ਵਿਚ ਪਰੋਜੈਕਟ ਢਾਂਚਾ ਸੈਟ ਅੱਪ ਹੋਇਆ ਤਾਂ ਉਦੋਂ ਵੀ ਟੰਡਨ ਸਾਹਿਬ ਵਰਗੇ ਕਹਿੰਦੇ ਸਨ ਕਿ ਉਹ ਦੋ ਸਾਲ ਜਾਂ ਦਸ ਸਾਲਾਂ ਤਕ ਹੀ ਬੜੀ ਮੁਸ਼ਕਲ ਨਾਲ ਚਲੇਗਾ ਅਤੇ ਛੇਤੀ ਹੀ ਇਹ ਖਤਮ ਹੋ ਜਾਏਗਾ, ਪਰ ਉਨ੍ਹਾਂ ਦੀਆਂ ਉਮੀਦਾਂ ਤੇ ਪਾਣੀ ਫਿਰ ਗਿਆ। ਟੰਡਨ ਸਾਹਿਬ ਹੋਰੀ ਸਬਰ ਰੱਖਣ ਮੈਂ ਉਨ੍ਹਾਂ ਨੂੰ ਦਸ ਦੇਣਾ ਚਾਹੁੰਦਾ ਹਾਂ ਕਿ ਉਹ ਸਮਾਂ ਆ ਗਿਆ ਹੈ ਕਿ ਜਦ ਸਾਰੀ ਦੁਨੀਆਂ ਤੇ ਲਾਲ ਝੰਡਾ ਹੀ ਝੁਲੇਗਾ। (ਵਿਘਨ)

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਜਿੱਥੋਂ ਤੱਕ ਜਮਹੂਰੀਅਤ ਦਾ ਸੁਆਲ ਹੈ ਉਸ ਦਾ ਫੈਸਲਾ ਲੋਕ ਹੀ ਦਿੰਦੇ ਹਨ। ਬੰਗਾਲ ਦਾ ਫੈਸਲਾ ਜੋ ਲੋਕਾਂ ਨੇ ਦਿੱਤਾ ਉਹ ਤੁਹਾਡੇ ਸਾਹਮਣੇ ਹੈ। ਮੈਂ ਤੁਹਾਡੀ ਰਾਹੀਂ, ਡਿਪਟੀ ਸਪੀਕਰ ਸਾਹਿਬ, ਟੰਡਨ ਸਾਹਿਬ ਨੂੰ, ਦੱਸਣਾ ਚਾਹੁੰਦਾ ਹਾਂ ਕਿ ਯੂ.ਪੀ. ਦੀ ਵਜ਼ਾਰਤ ਜਿਸ ਦੇ ਜਨਸੰਘ ਦੀ ਅਕਸੀਰੀਅਤ ਸਿਰਫ 8 ਮਹੀਨੇ ਚਲੀ ਅਤੇ ਬੰਗਾਲ ਵਿਚ ਜਿਥੇ ਕਮਿਊਨਿਸਟਾਂ ਦੀ ਅਕਸੀਰੀਅਤ ਸੀ ਉਹ ਵੀ 8 ਮਹੀਨੇ ਚੱਲੀ। ਬੰਗਾਲ ਵਿਚ ਇਨ੍ਹਾਂ ਦੀ ਪਾਰਟੀ ਨੇ ਕਿਹਾ ਕਿ ਕਮਿਊਨਿਸਟ ਚੰਗਾ ਕੰਮ ਨਹੀਂ ਕਰਦੇ ਅਤੇ ਯੂ.ਪੀ ਵਿਚ ਵੀ ਇਨ੍ਹਾਂ ਨੇ ਇਹੀ ਪਰਾਪੇਗੰਡਾ

[ਕਾਮਰੇਡ ਸੱਤ ਪਾਲ ਡਾਂਗ]

ਪਾਸ ਕੀਤੇ ਤੇ ਵਾਜਪਈ ਸਾਹਿਬ ਨੇ ਕਿਹਾ ਕਿ ਜਦੋਂ ਅਗਲੀਆਂ ਇਲੈਕਸ਼ਨਾਂ ਹੋਣਗੀਆਂ ਯੂ.ਪੀ. ਵਿਚ ਇਕੱਲਾ ਜਨਸੰਘ 275 ਸੀਟਾਂ ਲੈ ਆਵੇਗਾ ਤੇ ਆਪਣੀ ਵਜ਼ਾਰਤ ਬਣਾਏਗਾ। ਕਿਉਂਕਿ ਕਮਿਊਨਿਸਟਾਂ ਨਾਲ ਵਜ਼ਾਰਤ ਮਾੜੀ ਹੈ ਅਤੇ ਇਹ ਬਹੁਤ ਘੇਰਾਓ ਆਦਿ ਕਰਦੇ ਹਨ, ਇਸ ਲਈ ਇਨ੍ਹਾਂ ਦਾ ਸਫਾਇਆ ਹੋਣਾ ਚਾਹੀਦਾ ਹੈ। ਹੋਇਆ ਕੀ ਕਿ ਇਨ੍ਹਾਂ ਦੀਆਂ 99 ਸੀਟਾਂ ਦੀ ਬਜਾਏ ਕੁੱਲ 49 ਸੀਟਾਂ ਹੀ ਇਨ੍ਹਾਂ ਨੂੰ ਮਿਲੀਆਂ ਇਸੇ ਤਰ੍ਹਾਂ ਬੰਗਾਲ ਵਿਚ ਇਨ੍ਹਾਂ ਨੇ 55 ਆਦਮੀ ਖੜੇ ਕੀਤੇ ਅਤੇ ਇਥੇ ਇਕ ਵੀ ਮੈਂਬਰ ਨਾ ਆ ਸਕਿਆ। ਇਸ ਦੇ ਇਲਾਵਾ ਇਕ ਮੈਂਬਰ ਤੋਂ ਛੁੱਟ ਬਾਕੀ ਸਾਰਿਆਂ ਦੀਆਂ ਜ਼ਮਾਨਤਾਂ ਜ਼ਬਤ ਹੋ ਗਈਆਂ। ਇਹ ਸੀ ਜਮਹੂਰੀਅਤ ਦਾ ਫੈਸਲਾ। ਜਮਹੂਰੀਅਤ ਕਿਹੜੀ ਹੋਵੇਗੀ ਅਤੇ ਕਿਹੜੇ ਲੋਕਾਂ ਦੀ ਹੋਵੇਗੀ? ਉਨ੍ਹਾਂ ਲੋਕਾਂ ਦੀ ਜਿਹੜੇ ਕਹਿੰਦੇ ਹਨ ਕਿ ਛੂਆ-ਛਾਤ ਹੋਣੀ ਚਾਹੀਦੀ ਹੈ ਜਿਹੜੇ ਕਹਿੰਦੇ ਹਨ ਕਿ ਮੁਸਲਮਾਨ ਇਸ ਦੇਸ਼ ਵਿਚ ਨਹੀਂ ਹੋਣੇ ਚਾਹੀਦੇ? ਟੰਡਨ ਸਾਹਿਬ ਉਨ੍ਹਾਂ ਲੋਕਾਂ ਕੋਲੋਂ ਜਮਹੂਰੀਅਤ ਦਾ ਸਬਕ ਸਿਖਦੇ ਹਨ। (ਵਿਘਨ)

ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਲੈਜਿਸਲੇਟਰਜ਼ ਨੂੰ ਕੱਢਣ ਲਈ ਅਖਤਿਆਰ ਦਿੱਤਾ ਹੈ ਇਹ ਠੀਕ ਨਹੀਂ। ਕਈ ਜਨਸੰਘ ਪਾਰਟੀ ਦੇ ਮੈਂਬਰ ਖੁਦ ਕਹਿੰਦੇ ਹਨ ਕਿ ਸਾਨੂੰ ਪਤਾ ਹੈ ਕਿ ਇਹ ਚੀਜ਼ ਗਲਤ ਹੈ, ਲੇਕਿਨ ਫਿਰ ਭੀ ਇਹ ਬਿਲ ਪਾਸ ਕਰਾਉਣ ਲੱਗੇ ਹਨ। ਇਹ ਬਿਲ ਕਿਉਂ ਪਾਸ ਕਰਵਾ ਰਹੇ ਹਨ ਅਤੇ ਕਿਹੜੇ ਵੇਲੇ ਪਾਸ ਕਰਵਾ ਰਹੇ ਹਨ। ਇਹ ਬਿਲ ਨੂੰ ਪਾਸ ਕਰਨਾ ਸ਼ਰਮਨਾਕ ਗੱਲ ਹੋਵੇਗੀ।

**Mr. Deputy Speaker :** Question is—

In the proposed section -8(1), lines 1,2 for "The State Gov rnment may...... ............if he" substitute "The State Government may, by notification remove the Vice-Chairman or any member of the Board, any of the three Govenment members or the member nominated by the Government, if he"

*The motion was lost*

**Mr. Deputy Speaker :** Question is—

In the proposed section 8 (2), line 3, delete 'or re-election'.

*The motion was lost*

**Mr. Deputy Speaker :** Question is—

In the proposed section 8(1)(e), line 1, delete "refuses to act or".

*The motion was lost*

**Mr Deputy Speaker :** Question is.

It the proposed section 8 (1) (e) line 1 for "State Government" subsituate "Court of Law."

*The motion was lost*

**Mr. Deputy Speaker :** Question is—

That clause 2 stand part of the Bill.

*The motion was carried*

**Clause 3**

**Mr. Deputy Speaker :** Question is—

That clause 3 stand part of the Bill.

*The motion was carried*

**Clause 4**

**Mr. Deputy Speaker :** Question is—

That clause 4 stand part of the Bill.

*The motion was carried*

**Clause 1**

**Mr. Deputy Speaker :** Question is—

That clause 1 stand part of the Bill.

*The motion was carried*

**Title**

**Mr. Deputy Speaker :** Question is—

That title be the Title of the Bill.

*The motion was carried*

**Minister for Industries (Shri Balramji Dass Tandon) :** Sir, I beg to move—

That the Punjab State Aid to Industries (Amendment) Bill be passed.

**Mr. Deputy Speaker :** Motion moved—

That the Punjab State Aid to Industries (Amendment) Bill be passed.

**Mr. Deputy Speaker :** Question is—

That the Punjab State Aid to Industries (Amendment) Bill be passed.

*The motion was carried*

**Mr. Deputy Speaker :** The House stands adjourned till 9.00 A.M. on Thursday, the 23rd October, 1969.

*[1.07 P.M.] (*The Sabha then *adjourned till* 9.00 *A. M. on Thursday, the* 23rd *October* 1969).

made out is that collective responsibility pertains to the decisions of a Minister on behalf of the Government or the Council of Ministers on behalf of the Government. Rule 65 of the Rules of Procedure and Conduct of Business in the Punjab Legislative Assembly does not refer to or mentions or contemplates the decision of a Minister on behalf of the Government or the decision of Council of Ministers on behalf of the Govt. Article 164 relates to the policy of a Minister in a particular respect. Therefore, you cannot cover rule 65 of our Rules of Procedure by Article 164 of the Constitution. This is what I want to make clear. The second point was in regard to the competence of the Speaker to act in this House when the rule says one thing and it is made to appear to him that the intention of the Constitution is somewhat different. Sir, the hon. Leader of the House has said that I asserted that the duty of the Speaker is merely to interpret the rules. I said it is the imperative duty of the Speaker to enforce the rule when the rule is clear and there is no ambiguity about it. The third point which the hon. Chief Minister has tried to make out, is out of a particular reference which was quoted. It was alleged that a certain Minister beat the students. The hon. Chief Minister has said that in that particular case he was not acting in the discharge of his duties as a Minister and therefore the incident given is not relevant. What I want to point out is that the hon. Chief Minister is confusing criminal responsibility with the constitutional responsibility. This would be a good and relevant defence in a criminal charge but this would not be a relevant defence against the conduct of a Minister before this House.

**ਕਾਮਰੇਡ ਸੱਤਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਮੈਂ ਦੋ ਗਲਾਂ ਆਪ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ । ਇਕ ਤਾਂ ਇਹ ਕਿ ਇਕ ਨੋ-ਕਾਨਫੀਡੈਂਸ ਮੋਸ਼ਨ ਕੈਪਟਨ ਰਤਨ ਸਿੰਘ ਵਲੋਂ ਦਿਤੀ ਗਈ ਹੈ ਅਤੇ ਇਕ ਨੋ-ਕਾਨਫੀਡੈਂਸ ਮੋਸ਼ਨ ਸਾਡੀਆਂ ਲੈਫਟ ਪਾਰਟੀਆਂ ਦੇ ਲੀਡਰਾਂ ਵਲੋਂ ਦਿਤੀ ਗਈ ਹੈ । (ਵਿਘਨ) ਡਿਪਟੀ ਸਪੀਕਰ ਸਾਹਿਬ, ਕਪਟਨ ਸਾਹਿਬ ਨੇ ਰਿਕੁਐਸਟ ਤੁਹਾਨੂੰ ਕੀਤੀ ਹੈ ਕਿ ਸਾਡੀ ਨੋ-ਕਾਨਫੀਡੈਂਸ ਮੋਸ਼ਨ ਸੈਂਸਰ ਮੋਸ਼ਨ ਵਿਚ ਕਨਵਰਟ ਕਰ ਦਿਤੀ ਜਾਵੇ । ਮਗਰ ਮੈਂ, ਡਿਪਟੀ ਸਪੀਕਰ ਸਾਹਿਬ, ਆਪ ਨੂੰ ਬੇਨਤੀ ਕਰਾਂਗਾ ਕਿ ਸਾਡੇ ਨਾਮ ਤੇ ਜੋ ਨੋ-ਕਾਨਫੀਡੈਂਸ ਮੋਸ਼ਨ ਖੜੀ ਹੈ, ਉਹ ਉਸੇ ਤਰ੍ਹਾਂ ਖੜੀ ਰਹੇਗੀ, ਅਸੀਂ ਉਸ ਨੂੰ ਬਿਲਕੁਲ ਕਿਸੇ ਸ਼ਕਲ ਵਿਚ ਚੇਂਜ ਨਹੀਂ ਕਰਨਾ ਚਾਹੁੰਦੇ । ਤੁਸੀਂ ਰੂਲ ਨੂੰ ਇਨਵੈਲਿਡ ਕਰਨਾ ਚਾਹੁੰਦੇ ਹੋ ਇਹ ਤੁਹਾਡੀ ਮਰਜ਼ੀ ਹੈ । ਤੁਸੀਂ ਜੋ ਰੂਲਿੰਗ ਦੇਣੀ ਚਾਹੁੰਦੇ ਹੋ, ਉਹ ਦੇ ਦਿਉ ।

ਦੂਸਰੀ ਅਰਜ਼, ਡਿਪਟੀ ਸਪੀਕਰ ਸਾਹਿਬ, ਮੇਰੀ ਇਹ ਹੈ ਕਿ ਮੈਂ ਆਪ ਨੂੰ ਕਲ ਦੀ ਗੱਲ ਯਾਦ ਕਰਾਉਣ ਦੀ ਮਾਫੀ ਮੰਗਦਾ ਹਾਂ ਕਿ ਜਿਹੜੀ ਅਸਾਂ ਐਡਜਰਨਮੈਂਟ ਮੋਸ਼ਨ ਮੂਵ ਕੀਤੀ ਸੀ ਪੰਜਾਬ ਦੇ ਕਈ ਇੰਡਸਟਰੀ ਅਦਾਰਿਆਂ ਬਾਰੇ, ਚਾਹੇ ਉਹ ਕੋਈ ਵੀ ਹੋਵੇ। ਬੜੀ ਸੀਰਿਅਸ ਸਿਚੂਏਸ਼ਨ ਅਰਾਈਜ਼ ਹੋਈ ਹੋਈ ਹੈ । ਲੇਕਿਨ ਤੁਸੀਂ ਉਹ ਐਡਜਰਨਮੈਂਟ ਮੋਸ਼ਨ ਪੜੀ ਨਹੀਂ ਔਰ ਉਸ ਨੂੰ ਤੁਸੀਂ ਰੱਦ ਕਰ ਦਿਤਾ ਸੀ ਇਹ ਕਹਿ ਕੇ ਕਿ ਇਸ ਵਿਚ ਲੇਬਰ ਮਨਿਸਟਰ ਇਨਵਾਲਵਡ ਹੈ, ਇਹ ਸਬਸਟਾਨਟਿਵ ਮੋਸ਼ਨ ਦੇ ਰਾਹੀਂ ਮੂਵ ਹੋਣੀ ਚਾਹਿਦੀ ਹੈ । ਹੁਣ ਜਨਾਬ ਮੈਂ ਸਬਸਟਾਨਟਿਵ ਮੋਸ਼ਨ ਲੈ ਆਂਦੀ ਹੈ ਪਰ ਹੁਣ ਤੁਸੀਂ ਕਹਿ ਦਿਤਾ ਹੈ ਕਿ ਇਸ ਦੇ ਰਾਹੀਂ ਨਹੀਂ ਹੋ ਸਕਦੀ । ਤੁਸੀਂ ਆਪ ਦਸੋ ਕਿ ਤੁਹਾਡੀ ਕੀ ਮਨਸ਼ਾ ਹੈ ਕਿ ਕਿਸ ਸਬਸਟਾਨਟਿਵ ਮੋਸ਼ਨ ਦੇ ਥਰੂ ਇਹ ਆਉਣੀ ਚਾਹੀਦੀ ਹੈ। ਮੇਰੀ ਅਰਜ਼ ਹੈ ਕਿ ਇਸ ਬਾਰੇ ਤੁਸੀਂ ਦਸੋਂਗੇ ਜਾਂ ਮੈਂ ਹੀ ਕੋਈ ਰਾਹ ਲਭਾਂ ।

ਸਰਦਾਰ ਕਿਰਪਾਲ ਸਿੰਘ : ਡਿਪਟੀ ਸਪੀਕਰ ਸਾਹਿਬ, ਮੈਂ ਕੋਈ ਗੱਲ ਦੁਹਰਾਣੀ ਨਹੀਂ ਚਾਹੁੰਦਾ। ਮੈਂ ਸਿਰਫ ਇਤਨਾ ਕਹਿਣਾ ਚਾਹੁੰਦਾ ਹਾਂ ਕਿ ਰੂਲ ਲਾਗੂ ਕਰਨਾ ਤੁਹਾਡੀ ਜ਼ਿੰਮੇਵਾਰੀ ਹੈ ਔਰ ਇਹ ਤੁਹਾਡੀ ਡਿਊਟੀ ਹੈ ਪਰ ਰੂਲ ਜਾਂ ਕਨਸਟੀਚਿਊਸ਼ਨ ਨੂੰ ਇਨਟਰਪਰੇਟ ਕਰਨਾ ਇਹ ਤੁਹਾਡਾ ਕੰਮ ਨਹੀਂ ਹੈ। ਤੁਸੀਂ ਇਹ ਅਦਾਲਤ ਨੂੰ ਰੈਫਰ ਕਰ ਦਿਉ ਕਿਉਂਕਿ ਤੁਸੀਂ ਅਦਾਲਤ ਨਹੀਂ ਹੋ ਔਰ ਤੁਸੀਂ ਰੂਲ ਤੇ ਕਨਸਟੀਚਿਊਸ਼ਨ ਦੇ ਦਰਮਿਆਨ ਕਿਸੇ ਗੱਲ ਦਾ ਫੈਸਲਾ ਨਹੀਂ ਦੇ ਸਕਦੇ। ਇਸ ਦੇ ਉਤੇ ਹਾਈਕੋਰਟ ਜਾਂ ਸੁਪਰੀਮ ਕੋਰਟ ਦਾ ਫੈਸਲਾ ਹੋਣਾ ਚਾਹੀਦਾ ਹੈ। (ਵਿਘਨ)

ਸ਼੍ਰੀ ਡਿਪਟੀ ਸਪੀਕਰ : ਸਰਦਾਰ ਕਿਰਪਾਲ ਸਿੰਘ ਜੀ ਤੁਸੀਂ ਮੈਨੂੰ ਗਾਈਡ ਕਰੋ ਕਿ ਆਪਣੇ ਆਪ ਕੋਈ ਕੋਰਟ ਰੂਲਿੰਗ ਦੇ ਦੇਵੇਗੀ ਜਿਤਨੀ ਦੇਰ ਤਕ ਮੈਂ ਕੋਈ ਰੂਲਿੰਗ ਨਾ ਦੇਵਾਂ ਤੇ ਉਸ ਦੇ ਉਤੇ ਕੋਈ ਐਬਜੈਕਟ ਕਰਕੇ ਕੋਰਟ ਵਿਚ ਨਾ ਜਾਵੇ ? (ਵਿਘਨ) (The hon. Member Sardar Kirpal Singh may please guide me how any Court will give any decision unless a ruling is given by me and it is taken to any Court by some one who objects to it.)

ਸਰਦਾਰ ਕਿਰਪਾਲ ਸਿੰਘ : ਡਿਪਟੀ ਸਪੀਕਰ ਸਾਹਿਬ, ਮੈਂ ਜਿਹੜੀ ਅਰਜ਼ ਕਰ ਰਿਹਾ ਹਾਂ ਉਹ ਇੰਨੀ ਹੈ ਕਿ ਜਿਹੜੀ ਇੰਟਰਪਰੈਟੇਸ਼ਨ ਤੁਸੀਂ ਕੰਸਟੀਚਿਊਸ਼ਨ ਦੀ ਇਕ ਦਫ਼ਾ ਦੀ ਕੀਤੀ ਹੈ

12,00 noon

ਜਾਂ ਪੜ੍ਹੀ ਹੈ, ਇਸ ਦੇ ਇਲਾਵਾ ਹੋਰ ਵੀ ਇੰਟਰਪਰਿਟੇਸ਼ਨ ਦੀਆਂ ਬਹੁਤ ਸਾਰੀਆ ਕਿਤਾਬਾਂ ਹੋਣਗੀਆਂ। ਇਨ੍ਹਾਂ ਵੱਡੀਆਂ ਵੱਡੀਆਂ ਲਾਇਬਰੇਰੀਆਂ ਦੇ ਵਿੱਚ ਜਿਨ੍ਹਾਂ ਦੇ ਵਿਚੋਂ ਤੁਹਾਡੇ ਨੋਟਿਸ ਵਿਚ ਇਕ ਆਈ ਹੋਵੇ ਅਤੇ ਹੋਰ ਦਸ ਰਹਿ ਗਈਆਂ ਹੋਣ ਅਤੇ ਉਨ੍ਹਾਂ ਵਿਚ ਸ਼ਾਇਦ ਸੁਪਰੀਮ–ਕੋਰਟ ਜਾਂ ਹਾਈ–ਕੋਰਟ ਨੇ ਇਨ੍ਹਾਂ ਦੇ ਖ਼ਿਲਾਫ਼ ਕੋਈ ਫ਼ੈਸਲਾ ਦਿਤਾ ਹੋਵੇ, ਇਹ ਉਥੇ ਲੈ ਜਾਣ। ਜਿਹੜੇ ਰੂਲਜ਼ ਅਸੀਂ ਬਣਾਏ ਹੋਏ ਹਨ, ਜਿਨ੍ਹਾਂ ਦੀ ਜ਼ਿੰਮੇਦਾਰੀ ਸਰਕਾਰ ਉਤੇ ਹੈ, ਤੁਹਾਡੇ ਉਤੇ ਹੈ ਅਤੇ ਸਾਡੇ ਉਤੇ ਹੈ, ਉਨ੍ਹਾਂ ਰੂਲਜ਼ ਦੀ ਪਾਲਣਾ ਸਾਡੀ ਪ੍ਰਾਇਮਰੀ ਡਿਊਟੀ ਬਣਦੀ ਹੈ। ਜੇ ਇਨ੍ਹਾਂ ਰੂਲਜ਼ ਵਿਚ ਇਨ੍ਹਾਂ ਨੂੰ ਕੋਈ ਚੀਜ਼ ਅਜਿਹੀ ਨਜ਼ਰ ਆਉਂਦੀ ਹੈ ਜਿਹੜੀ ਕਿ ਇਨ੍ਹਾਂ ਦੀ ਨਜ਼ਰਾਂ ਵਿਚ ਗਲਤ ਹੋਵੇ, ਤਾਂ ਇਨ੍ਹਾਂ ਰੂਲਜ਼ ਨੂੰ ਕਿਸੇ ਅਦਾਲਤ ਵਿਚ ਚੈਲਿੰਜ ਕਰਕੇ ਕਟਵਾਇਆ ਜਾ ਸਕਦਾ ਹੈ ਕਿ ਇਹ ਜੋ ਹਾਊਸ ਵਿਚ ਫਲਾਂ ਤਹਿਰੀਕ ਲਿਆਂਦੀ ਹੈ ਇਹ ਕੰਸਟੀਚਿਊਸ਼ਨ ਦੀ ਧਾਰਾ ਦੇ ਖ਼ਿਲਾਫ਼ ਹੈ। ਇਸ ਲਈ ਇਸ ਨੂੰ ਕੱਟ ਦਿਤਾ ਜਾਏ। ਮੈਂ ਸਮਝਦਾ ਹਾਂ ਕਿ ਜਿੰਨਾਂ ਚਿਰ ਇਹ ਰੂਲਜ਼ ਮੌਜੂਦ ਹਨ ਇਨ੍ਹਾਂ ਦੀ ਪਾਲਣਾ ਸਾਡੀ ਪਹਿਲੀ ਡਿਊਟੀ ਹੈ। ਤੁਸੀਂ ਇਹ ਕੇਸ ਕਿਸੇ ਕੋਰਟ ਨੂੰ ਰੈਫ਼ਰ ਕਰ ਦਿਉ ਜਾਂ ਉਸਦੇ ਖ਼ਿਲਾਫ਼ ਆਰਡਰ ਕਰ ਦਿਉ। ਉਹ ਮਨਿਸਟਰ ਜਿਸਦੇ ਖ਼ਿਲਾਫ਼ ਇਹ ਗੱਲ ਚਲ ਰਹੀ ਹੈ ਉਹ ਆਪੇ ਹੀ ਕੋਰਟ ਵਿਚੋਂ ਫ਼ੈਸਲਾ ਕਰਾ ਲੈਣ। ਇਸ ਲਈ ਮੈਂ ਅਰਜ਼ ਕਰਾਂਗਾ ਕਿ ਇਸ ਮੋਸ਼ਨ ਨੂੰ ਐਡਮਿਟ ਕਰ ਲੈਣਾ ਚਾਹੀਦਾ ਹੈ।

ਕੈਪਟਨ ਰਤਨ ਸਿੰਘ : ਡਿਪਟੀ ਸਪੀਕਰ ਸਾਹਿਬ, ਮੇਰੇ ਆਨਰੇਬਲ ਮੈਂਬਰ ਸਰਦਾਰ ਕਿਰਪਾਲ ਸਿੰਘ ਕੁਝ ਐਸੀਆਂ ਗਲਾਂ ਤੁਹਾਡੇ ਮਤੱਲਕ ਕਹਿ ਗਏ ਹਨ, ਜਿਹੜੀਆਂ ਕਿ ਕਹਿਣੀਆਂ ਨਹੀਂ ਸਨ ਚਾਹੀਦੀਆਂ। ਮੈਂ ਅਰਜ਼ ਕਰਾਂਗਾ ਕਿ ਸਪੀਕਰ ਰੂਲਜ਼ ਜ਼ਰੂਰ ਇੰਟਰਪਰੇਟ ਕਰਦਾ ਹੈ ਅਤੇ ਰੂਲਜ਼ ਜਿਹੜੇ ਕੰਸਟੀਚਿਊਸ਼ਨ ਦੀ ਉਲੰਘਣਾ ਕਰ ਜਾਣ। (ਵਿਘਨ)

ਸਰਦਾਰ ਕਿਰਪਾਲ ਸਿੰਘ : ਡਿਪਟੀ ਸਪੀਕਰ ਸਾਹਿਬ ਮੈਂ ਅਰਜ਼ ਕਰਾਂ ਕਿ ਮੇਰੇ ਸਾਥੀ ਮੈਨੂੰ ਗਲਤ ਕੋਟ ਕਰ ਰਹੇ ਹਨ (ਵਿਘਨ)

ਕੈਪਟਨ ਰਤਨ ਸਿੰਘ : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਇਥੇ ਇਸ ਤਰ੍ਹਾਂ ਦਾ ਵਾਤਾਵਰਣ ਪੈਦਾ ਕਰ ਦਿਤਾ ਹੈ ਕਿ ਜਿਸ ਤਰ੍ਹਾਂ ਸਾਡਾ ਰੂਲ ਕੰਸਟੀਚਿਊਸ਼ਨ ਨੂੰ ਇਨਫਰਿੰਜ

ਕਰ ਰਿਹਾ ਹੋਵੇ । ਇਹ ਰੂਲ ਕੰਸਟੀਚਿਊਸ਼ਨ ਇਨਫਰਿੰਜ ਨਹੀਂ ਕਰਦਾ । ਕੰਸਟੀਚਿਊਸ਼ਨ ਦੇ ਰਹਿੰਦੇ ਹੋਏ ਇਹ ਉਸ ਦੇ ਖ਼ਿਲਾਫ਼ ਨਹੀਂ ਜਾਂਦਾ । ਸਆਲ ਇਹ ਪੈਦਾ ਹੁੰਦਾ ਹੈ ਕਿ ਇਕ ਜਿਹੜਾ ਮਨਿਸਟਰ ਹੈ ਉਸ ਦਾ ਹਕ ਐਕਸ਼ਨ ਪਰਸਨਲ, ਇੰਡੀਵਿਜੁਅਲ ਹੁੰਦਾ ਹੈ । ਉਹ ਕੁਟਦਾ ਹੈ, ਖ਼ਾਂਦਾ ਹੈ, ਮਾਰਦਾ ਹੈ ਜਾਂ ਕੋਈ ਹੋਰ ਇਹੋ ਜਿਹਾ ਕੰਮ ਕਰਦਾ ਹੈ, ਕੀ ਕੰਸਟੀਚਿਊਸ਼ਨਲੀ ਇਹ ਅੰਡਰ ਕੁਲੈਕਟਿਵ ਰਿਸਪੌਨਸੀਬਿਲਟੀ ਆ ਜਾਂਦਾ ਹੈ ਜਾਂ ਨਹੀਂ ? ਉਸ ਦੇ ਲਈ ਮੈਂ ਇਹ (ਵਿਘਨ) (ਸ਼ੋਰ)......

ਬੜੀ ਹੈਰਾਨੀ ਦੀ ਗੱਲ ਹੈ ਕਿ ਹਾਈ ਕੋਰਟ ਦੇ ਤੁਹਾਡੇ ਖ਼ਿਲਾਫ਼ ਸਟਰਿਕਚਰ ਹੋਣ ਅਤੇ ਤੁਸੀਂ ਇਥੇ ਬੈਠੇ ਹੋਵੋ । (ਵਿਘਨ) (ਸ਼ੋਰ)......

**Minister for Finance** (Shri Krishan Lal) : You should have challenged it.

**Captain Rattan Singh:** We will challenge it. You should not have been sitting here in this House.

**Minister for Finance** (Shri Krishan Lal) : I will explain my position. ਹਾਈ ਕੋਰਟ ਦਾ ਜਿਹੜਾ ਡਿਸੀਜ਼ਨ ਹੈ, ਉਸਦੇ ਵਿਚ ਕੋਈ ਸਟਰਿਕਚਰ ਪਾਸ ਨਹੀਂ ਕੀਤੇ । ਅਸੀਂ ਆਪਣੀ ਪੋਜ਼ੀਸ਼ਨ ਕਲੀਅਰ ਕਰਾਂਗੇ । (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ :** ਮੇਰੀ ਬਨਤੀ ਹੈ ਚੀਫ ਮਨਿਸਟਰ ਸਾਹਿਬ, ਕਿ ਇਹ ਤਜਵੀਜ਼ ਮੰਨ ਲਈ ਜਾਏ । (ਸ਼ੋਰ) (ਵਿਘਨ) (I request the hon. Chief Minister to please accept this proposal. (Noise) (Interruption)

**ਚੌਧਰੀ ਰਾਮ ਸਿੰਘ :** ਇਨ੍ਹਾਂ ਨੂੰ ਰੋਕੋ, ਨਹੀਂ ਤਾਂ ਇਨ੍ਹਾਂ ਨੇ ਪਤਾ ਨਹੀਂ ਹੋਰ ਕਿੰਨੀਆਂ ਇਨਫਰਿੰਜਮੈਂਟਸ ਕਰਨੀਆਂ ਹਨ । (ਵਿਘਨ) (ਸ਼ੋਰ)

**ਮੁਖ ਮੰਤਰੀ :** ਅਗਰ ਕੋਈ ਐਸੀ ਚੀਜ਼ ਹੈ ਤਾਂ ਤੁਸੀਂ ਮੇਰੇ ਨੋਟਿਸ ਵਿਚ ਲੈ ਆਵੋ । (ਸ਼ੋਰ) (ਵਿਘਨ)

**Mr. Deputy Speaker :** I am grateful to you all for bringing out this discussion on a matter, which is of extreme importance to this House, and I hope the fine tradition set up now of discussing it in a really dignified manner, will be followed in future also. The No-Confidence Motions have came in the past too. The Leader of the House when he was the Leader of the Opposition, moved a No-confidence Motion and it was discussed. But, if unfortunately there is some lacuna in the Rules, it must be removed whenever it comes to the notice of the House. (Interruptions)

I hope you will agree with me as the Constitution provides that the Ministry is collectively responsible to the Legislature. A motion of No-confidence can be moved against the Ministry as a whole and not against a particular Minister, although the action of a particular

[Mr. Deputy Speaker]

Minister can be the cause of the motion and his action can be criticised. (Interruptions)

I am most grateful to everyone of you that you have helped me today and tried to bring out something very important. I am happy to note that there is no lack of decorum in this House.

This thing came to my notice yesterday by chance and as soon as the thing was put before me I felt that it was my duty to bring it to your notice, a lacuna or something, which is wrong. I do not want to take it upon my shoulders in any way to try and give a ruling. I feel that this is not the way. So, I have taken you all into confidence and I have requested you all to give me your pleasure. I have put this before you and I am going to leave entirely this decision to you whether our Rule 65 is defective or not.

As I said yesterday, I feel that perhaps some way could be found to bring forward this motion, so that we could discuss it in this House. I can assure those hon. Members who brought this motion that I have spent a long time on this particular aspect. After very mature thought I feel that the only way to bring forward this motion would be as a cen sure motion. That was what I felt. I am not the one to decide, especially when I have already pointed out that there are two different Rules. One is, as most of you yourselves have adhered to that a Rule cannot over-side the Constitution; as the Constitution is supreme. A thing has been brought out here that the Chair has not to give a ruling on the constitutional aspect of this matter. I disagree with this. I feel that somebody has got to give a decision right or wrong and that decision can go before the Supreme Court. The Supreme Court can give its ruling and that can became convention or rule or law.

I have found myself in extreme difficulty as one of the hon. Members who had put this motion had decided, that he would not turn it into Censure Motion or with a draw it. For that all this happens. So, I must crave your indulgence and say that I reserve my ruling.

----

## MOTION UNDER RULE 84

**ਕਾਮਰੇਡ ਸਤਪਾਲ ਡਾਂਗ :** ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਜੋ ਸਾਡੀ ਚੰਡੀਗੜ੍ਹ ਬਾਰੇ ਮੋਸ਼ਨ ਹੈ ਉਸ ਦਾ ਫੈਸਲਾ ਹੋ ਜਾਣਾ ਚਾਹੀਦਾ ਹੈ। ਅਸੀਂ ਇਹ ਮੋਸ਼ਨ ਕਲ ਦਿਤੀ ਸੀ। ਕਲ੍ਹ ਹੀ ਸਾਥੋਂ ਪੁਛ ਲੈਂਦੇ ਕਿ ਇਹ ਕਿਸ ਰੂਲ ਹੇਠਾਂ ਆਉਂਦੀ ਹੈ ਤਾਂ ਅਸੀਂ ਦਸ ਦਿੰਦੇ ਤਾਂ ਕਿ ਇਹ ਐਡਮਿਟ ਕਰ ਲਈ ਜਾਂਦੀ।

**ਸ਼੍ਰੀ ਡਿਪਟੀ ਸਪੀਕਰ :** ਤੁਸੀਂ ਤਾਂ ਬੜੇ ਪੁਰਾਣੇ ਪਾਰਲੀਮੈਂਟਰੀਅਨ ਹੋ। ਹੁਣ ਤਾਂ ਇਸ ਤੇ ਰੂਲਿੰਗ ਹੋ ਗਈ ਹੈ। ਮੈਂ ਇਸ ਬਾਰੇ ਗੱਲ ਕਰਨ ਨੂੰ ਤਿਆਰ ਹਾਂ ਪਰ ਇਹ ਮੇਰੇ ਚੈਂਬਰ ਵਿਚ ਹੀ ਹੋ ਸਕਦੀ ਹੈ। (The hon. Member is an old parliamentarian, A ruling has already been given on his motion. I am ready, to reconsider it, but that can only be done in my Chamber.)

I would be most grateful, Mr. Dang, if you come to my Chamber and discuss it with me there.

**ਕਮਰੇਡ ਸਤਪਾਲ ਡਾਂਗ :** ਇਸ ਤੇ ਰੂਲਿੰਗ ਨਹੀਂ ਆਈ, ਆਪ ਦੇ ਦਫਤਰ ਵਲੋਂ ਮੈਨੂੰ ਇਕ ਚਿੱਠੀ ਮਿਲੀ ਹੈ। ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਇਸ ਤੇ ਬਹਿਸ ਹੋ ਜਾਏ, ਮੈਨੂੰ ਕੋਈ ਇਤਰਾਜ਼ ਨਹੀਂ। ਆਪ ਨੇ ਐਡਜਰਨਮੈਂਟ ਮੋਸ਼ਨ ਡਿਸਅਲਾਓ ਕਰ ਦਿਤੀ ਅਸਾਂ ਹੋਰ ਮੋਸ਼ਨ ਭੇਜ ਦਿਤੀ। ਆਪ ਦਾ ਜਵਾਬ ਇਕ ਟੈਕਨੀਕਲ ਗੱਲ ਹੈ ਕਿ ਰੂਲ ਦਾ ਨੰਬਰ ਨਹੀਂ ਦਿਤਾ ਕਿ ਜਿਸ ਦੇ ਤਹਿਤ ਚੰਡੀਗੜ੍ਹ ਅਤੇ ਸਰਦਾਰ ਫੇਰੂਮਾਨ ਦੇ ਵਰਤ ਦੇ ਸਵਾਲ ਤੇ ਬਹਿਸ ਕੀਤੀ ਜਾ ਸਕੇ। ਆਪ ਨੇ ਰੂਲਿੰਗ ਨਹੀਂ ਦਿਤੀ। ਆਪ ਦੇ ਦਫਤਰ ਨੇ ਇਕ ਚਿੱਠੀ ਲਿਖੀ ਹੈ। ਇਹ ਗੱਲ ਰੂਲ ਦੇ ਨੰਬਰ ਬਾਰੇ ਤਾਂ ਕਲ੍ਹ ਵੀ ਪੁੱਛੀ ਜਾ ਸਕਦੀ ਸੀ। ਇਹ ਤਾਂ ਸਿਰਫ ਡੀਲੇ ਕਰਨ ਲਈ ਇਕ ਟੈਕਨੀਕਲ ਗਲ ਲਭੀ ਹੈ...(ਵਿਘਨ)

**ਸਰਦਾਰ ਉਮਰਾਓ ਸਿਘ :** ਡਿਪਟੀ ਸਪੀਕਰ ਸਾਹਿਬ, ਰੂਲ 84 ਦੇ ਤਹਿਤ ਮੇਰੀ ਇਕ ਮੋਸ਼ਨ ਹੈ........

**Mr. Deputy Speaker :** I have received notice of the following motion from Sardar Umrao Singh :

> "Not withstanding the rules relating to the period of notice of motions, the situation arising out of the fast unto death by Shri Darshan Singh Pheruman for inclusion of Chandigarh etc. in Punjab be discussed:"

The matter is undoubtedly very serious and the whole State is very much agitated about it.

If the House agrees, this motion under rule 84 can be discussed to-day. In that case, if the House further agrees the present sitting may conclude at 1. 00 P. M. instead of 1. 30 P. M. as originally intimated to the Members and the House can meet, again, to-day at 2. 30 P. M. to discuss the Motion of Sardar Umrao Singh. This Motion may be discussed for two hours from 2. 30. to 4. 30 P. M.

**ਕਾਮਰੇਡ ਸਤਪਾਲ ਡਾਂਗ :** ਡਿਪਟੀ ਸਪੀਕਰ ਸਾਹਿਬ, ਇਸ ਬਾਰੇ ਦੋ ਗੱਲਾਂ ਹਨ। ਇਕ ਤਾਂ ਇਹ ਕਿ ਜੋ ਮੋਸ਼ਨ ਪਹਿਲਾਂ ਦਿਤੀ ਸੀ, ਉਸ ਦਾ ਕੀ ਬਣਿਆ ? ਰੂਲ ਤਾਂ ਇਨ੍ਹਾਂ ਨੇ ਵੀ ਨਹੀਂ ਲਿਖਿਆ। ਦੂਜੀ ਗੱਲ ਇਹ ਕਿ ਆਪ ਨੇ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਮੀਟਿੰਗ ਰਖੀ ਸੀ, ਅਗਰ ਇਸ ਤੇ ਬਹਿਸ ਹੋਣੀ ਹੈ ਤਾਂ ਉਸ ਕਮੇਟੀ ਵਿਚ ਇਸ ਗੱਲ ਨੂੰ ਰਖ ਕੇ ਇਸ ਬਾਰੇ ਫੈਸਲਾ ਕਰ ਲਿਆ ਜਾਵੇ।

**Mr. Deputy Speaker :** I agree with you. We will discuss it.

---

## PAPERS LAID ON THE TABLE OF THE HOUSE.

**Minister for Industries** (Shri Balram Dass Tandon) : Sir, I beg to lay on the Table ;

(1) The Sixteenth Annual Report and Accounts of the Punjab Financial Corporation for the year ending 31st March, 1969

[Minister for Industries]
as required under section 38 (3) of the State Financial Corporation Act, 1969.

(2) the Punjab Co-operative Societies (First Amendment) Rules, 1969, as required under Section 85(3) of the Punjab Co-operative Societies Act, 1961, and.

(3) the Finance Accounts of Government of Punjab for the year 1967-68.

---

RESOLUTION FOR ELECTION OF ONE MEMBER ON THE PUBLIC ACCOUNTS COMMITTEE

**Minister For Industries** (Shri Balram Dass Tandon) : Sir, I beg to move :

that the Members of this House do proceed to elect in the manner as required by Rule 250 (5) of the Rules of Procedure and Conduct of Business in the Punjab Legislative Assembly one member from among themselves to serve on the Public Accounts Committee for the un-expired period of 1969-70 in the vacancy caused by the resignation of Shri Manmohan Kalia, M. L. A. on his appointment as Minister.

**Mr. Deputy Speaker** : Motion moved :

That the Members of this House do proceed to elect in the manner as required by Rule 250(5) of the Rules of Procedure and Conduct of Business in the Punjab Legislative Assembly one member from among themselves to serve on the Public Accounts Committee for the un-expired period of 1969-70, in vacancy caused by the resignation of Shri Manmohan Kalia, M. L. A. on his appointment as Minister.

**Mr. Deputy Speaker** : Question is —

That the Members of this House do proceed to elect in the manner as required by Rule 250 (5) of the Rules of Procedure and Conduct of Business in the Punjab Legislative Assembly one Member from among themselves to serve on the Public Accounts Committee for the un-expired period of 1969-70, in the vacancy caused by the resignation of Shri Manmohan Kalia M.L.A, on his appointment as Minister.

*The Motion was carried.*

**Mr. Deputy Speaker** : The programme for election to fill this vacancy will be as follows :

| | | |
|---|---|---|
| 1. | Motion for Bye-election of Public Accounts Committee | 23rd October, 1969. |
| 2. | Nominations to be received upto. | 3. 30 P. M., 24th Oct., 69 |

| | | |
|---|---|---|
| 3. | Scrutiny | 11.00 A. M., 27th Oct., 69 |
| 4. | Withdrawals upto | 4.00 P. M., 29th Oct., 69 |
| 5. | Election if necessary | From 10.00 A. M. to 3.00 P. M., |

31st October, 1969.

## RESOLUTION REGARDING GIVING LAND TO SCHEDULED CASTES AND BACKWARD CLASSES AND OTHER LANDLESS AGRICULTURAL LABOURERS.

ਕਾਮਰੇਡ ਕੁਲਵੰਤ ਸਿੰਘ (ਆਦਮਪੁਰ) : ਡਿਪਟੀ ਸਪੀਕਰ ਸਾਹਿਬ, ਮੈਂ ਇਹ ਮਤਾ ਪੇਸ਼ ਕਰਦਾ ਹਾਂ :

"ਰਾਜ ਵਿਚ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਵਧ ਤੋਂ ਵਧ ਵਿਅਕਤੀਆਂ ਅਤੇ ਦੂਜੇ ਭੂਮੀ-ਰਹਿਤ ਖੇਤੀ-ਹਰ ਮਜ਼ਦੂਰਾਂ ਨੂੰ ਉਨ੍ਹਾਂ ਲੋਕਾਂ ਸਮੇਤ ਜਿਨ੍ਹਾਂ ਕੋਲ ਪਹਿਲਾਂ ਹੀ 5 ਏਕੜ ਤੋਂ ਘਟ ਕੁਝ ਜ਼ਮੀਨ ਹੈ ਜ਼ਮੀਨ ਦੇਣ ਦੇ ਆਸ਼ੇ ਨਾਲ ਇਹ ਸਦਨ ਸਰਕਾਰ ਪਾਸ ਵਰਤਮਾਨ ਕਨੂੰਨਾਂ ਨੂੰ ਮੁਨਾਸਬ ਤੌਰ ਤੇ ਇਸ ਤਰ੍ਹਾਂ ਸੋਧਣ ਦੀ ਸਿਫਾਰਸ਼ ਕਰਦਾ ਹੈ ਕਿ :

(1) ਜ਼ਮੀਨ ਦੀ ਵਧ ਤੋਂ ਵਧ ਹੱਦ ਸ਼ਰਨਾਰਥੀਆਂ ਲਈ 50 ਸਟੈਂਡਰਡ ਏਕੜ ਤੋਂ ਅਤੇ ਹੋਰਨਾਂ ਲਈ 30 ਸਟੈਂਡਰਡ ਏਕੜ ਤੋਂ ਘਟਾ ਕੇ ਸਾਰਿਆਂ ਲਈ ਪ੍ਰਤੀ ਪਰਵਾਰ 20 ਸਟੈਂਡਰਡ ਏਕੜ ਕਰ ਦਿਤੀ ਜਾਵੇ।

(2) ਆਧੁਨਿਕ ਫਾਰਮਾਂ ਅਤੇ ਬਾਗਾਂ ਆਦਿ ਨੂੰ ਜ਼ਮੀਨ ਦੇ ਖਾਤਿਆਂ ਦੀ ਵਧ ਤੋਂ ਵਧ ਹੱਦ ਦੇ ਅੰਦਰ ਲਿਆਂਦਾ ਜਾਵੇ,

(3) ਫਾਲਤੂ ਕਰਾਰ ਦਿਤੀ ਗਈ/ਪਾਈ ਗਈ ਜ਼ਮੀਨ ਬੇਦਖਲ ਕੀਤੇ ਗਏ ਬੇਜ਼ਮੀਨ ਮੁਜ਼ਾਰਿਆਂ, ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਅਤੇ ਖੇਤੀਹਰ ਮਜ਼ਦੂਰਾਂ ਵਿਚ ਵੰਡ ਦਿਤੀ ਜਾਵੇ, ਅਤੇ

(4) ਉਕਤ ਮਦ 3 ਵਿਚ ਦਸੇ ਗਏ ਵਿਅਕਤੀਆਂ ਦੀਆਂ ਵਖ ਵਖ ਸ਼੍ਰੇਣੀਆਂ ਵਿਚ ਫਾਲਤੂ ਜ਼ਮੀਨ ਜਦ ਤਕ ਨਹੀਂ ਵੰਡੀ ਜਾਂਦੀ ਇਸ ਨੂੰ ਸਰਕਾਰ ਦੇ ਅਧਿਕਾਰ ਵਿਚ ਦਿਤਾ ਜਾਵੇ।

ਡਿਪਟੀ ਸਪੀਕਰ ਸਾਹਿਬ, ਮੈਂ ਆਪ ਦੇ ਜ਼ਰੀਏ ਇਹ ਗਲ ਹਾਊਸ ਦੇ ਧਿਆਨ ਵਿਚ ਲਿਆਉਣੀ ਚਾਹੁੰਦਾ ਹਾਂ ਕਿ ਜਦੋਂ ਹਰਿਆਣਾ, ਪੰਜਾਬ ਅਤੇ ਹਿਮਾਚਲ ਦੇ ਕੁਝ ਇਲਾਕੇ ਜਦੋਂ ਇਕ ਸਾਂਝਾ ਪੰਜਾਬ ਸੀ ਉਸ ਵੇਲੇ 30 ਸਟੈਂਡਰਡ ਏਕੜ ਸਾਰਿਆਂ ਲਈ ਅਤੇ 50 ਸਟੈਂਡਰਡ ਏਕੜ ਸ਼ਰਨਾਰਥੀਆਂ ਲਈ ਜ਼ਮੀਨ ਦੀ ਹੱਦ ਮੁਕਰਰ ਕਰਕੇ ਤਕਰੀਬਨ 26 ਲਖ, ਏਕੜ ਜ਼ਮੀਨ ਹੋਣੀ ਸੀ। ਅਗਰ ਇਸ ਵਿਚੋਂ ਹਰਿਆਣਾ ਅਤੇ ਹਿਮਾਚਲ ਦਾ ਹਿੱਸਾ ਕਢ ਦਈਏ ਤਾਂ ਵੀ ਤਕਰੀਬਨ 13 ਲਖ ਏਕੜ ਫਾਲਤੂ ਜ਼ਮੀਨ ਪੰਜਾਬ ਵਿਚ ਨਿਕਲਣੀ ਸੀ ਜੋ ਕਿ ਅਜ ਕੇਵਲ 1,77,139 ਏਕੜ ਹੀ ਰਹਿ ਗਈ ਹੈ। ਉਸ ਵਿਚੋਂ ਵੀ ਅਜ ਤਕ ਕੇਵਲ 56,613 ਏਕੜ ਜ਼ਮੀਨ ਹੀ ਵੰਡੀ ਗਈ ਹੈ ਇਸ ਵਿਚੋਂ ਵੀ ਸਿਰਫ 3433 ਏਕੜ ਜ਼ਮੀਨ ਦੇ ਹੀ ਮਜ਼ਾਰੇ ਮਾਲਕ ਬਣ ਸਕੇ ਹਨ। ਮੇਰਾ ਭਾਵ ਇਹ ਹੈ ਕਿ ਕਾਨੂੰਨ ਦੇ ਵਿਚ ਲੂਪਹੋਲਜ਼ ਰਖ ਕੇ ਅਤੇ ਸਮਾਂ ਦੇ

[ਕਾਮਰੇਡ ਬਲਵੰਤ ਸਿੰਘ]

ਕੇ ਜਿਸ ਨਾਲ ਕਿ ਉਹ ਸਾਰੀ ਜ਼ਮੀਨ ਬੇਨਾਮੀ ਇੰਤਕਾਲਾਂ ਅਤੇ ਰਿਸ਼ਤੇਦਾਰਾਂ ਦੇ ਨਾਮ ਕਰਨ ਦਾ ਮੌਕਾ ਮਿਲਿਆ। ਇਸ ਤਰ੍ਹਾਂ ਖੁਰਦ ਬੁਰਦ ਕਰਵਾ ਦਿਤੀ ਗਈ ਹੈ। ਅਤੇ ਹੁਣ ਉਹ ਬਹੁਤ ਘਟ ਰਹਿ ਗਈ ਹੈ।

ਅਜ ਵੀ ਉਸ ਜ਼ਮੀਨ ਵਿਚੋਂ 120523 ਏਕੜ ਜ਼ਮੀਨ ਉਨ੍ਹਾਂ ਮਾਲਕਾਂ ਕੋਲ ਹੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਉਹ ਜ਼ਮੀਨ ਲੈ ਕੇ ਉਨ੍ਹਾਂ ਲੋਕਾਂ ਵਿਚ ਵੰਡੀ ਜਾਵੇ ਜਿਨ੍ਹਾਂ ਦਾ ਕਿ ਜ਼ਿਕਰ ਮੈਂ ਕੀਤਾ ਹੈ। ਇਸ ਤੋਂ ਬਾਅਦ ਮੈਂ ਇਹ ਅਰਜ਼ ਕਰਦਾ ਹਾਂ ਕਿ ਜ਼ਮੀਨ ਦੇ ਮਾਲਕਾਂ ਨੇ ਕੋਈ ਗਲਤ ਰੰਗ-ਢੰਗ ਦੇ ਨਾਲ ਉਹ ਜ਼ਮੀਨ ਆਪਣੇ ਕਾਬੂ ਕੀਤੀ ਹੋਈ ਹੈ। ਕੁਝ ਆਪਣੇ ਰਿਸ਼ਤੇਦਾਰਾਂ ਦੇ ਨਾਂ ਬੇ-ਨਾਮਿਆਂ ਨਾਲ ਅਤੇ ਕੁਝ ਆਪਣੇ ਮਿਤਰਾਂ ਆਦਿ ਨਾਲ। ਤੁਹਾਡੇ ਰਾਹੀਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਹ ਸਾਰੀ ਜ਼ਮੀਨ ਪੰਜਾਬ ਸਰਕਾਰ ਨੂੰ ਪ੍ਰਾਪਤ ਕਰਕੇ ਬੇਜ਼ਮੀਨੇ ਲੋਕਾਂ ਵਿਚ ਵੰਡ ਦਿਤੀ ਜਾਣੀ ਚਾਹੀਦੀ ਹੈ।

(ਇਸ ਸਮੇਂ ਸਰਦਾਰ ਜਸਪਾਲ ਸਿੰਘ ਕੁਰਸੀ ਤੇ ਬਿਰਾਜੇ।)

ਫਿਰ ਚੇਅਰਮੈਨ ਸਾਹਿਬ ਮੈਂ ਅਰਜ਼ ਕਰਦਾ ਹਾਂ ਕਿ ਇਹ ਕਿਹਾ ਜਾਂਦਾ ਹੈ ਕਿ ਪੰਜਾਬ ਖੇਤੀ ਬਾੜੀ ਦਾ ਸੂਬਾ ਹੈ। ਪਰ ਅੰਗਰੇਜ਼ ਦੇ ਵਕਤ ਤੋਂ ਹੀ ਪੰਜਾਬ ਵਿਚ ਖੇਤੀ ਬਾੜੀ ਦੀ ਤਰੱਕੀ ਲਈ ਕੋਈ ਖਾਸ ਯਤਨ ਨਹੀਂ ਕੀਤੇ ਗਏ। ਬੇਸ਼ਕ ਇਹ ਕਿਹਾ ਜਾਂਦਾ ਸੀ ਕਿ ਪੰਜਾਬ ਕਣਕ ਦਾ ਭੰਡਾਰ ਹੈ ਤੇ ਕਪਾਹ ਦਾ ਭੰਡਾਰ ਹੈ, ਪਰ ਜੇ ਵੇਖੀਏ ਤਾਂ ਬੇਸ਼ਕ ਅੰਗਰੇਜ਼ ਨੇ ਪੰਜਾਬ ਵਿਚੋਂ ਕੱਚੇ ਮਾਲ ਨੂੰ ਇੰਗਲੈਂਡ ਭਿਜਵਾਣ ਲਈ ਪ੍ਰਬੰਧ ਕੀਤੇ ਸਨ ਪਰ ਅਸਲ ਵਿਚ ਖੇਤੀ ਬਾੜੀ ਦੀ ਉਨਤੀ ਲਈ ਕੋਈ ਯਤਨ ਨਹੀਂ ਹੋਇਆ। ਅੰਗਰੇਜ਼ ਨੇ ਤਾਂ ਕਈ ਪ੍ਰਕਾਰ ਦੀਆਂ ਸ਼੍ਰੇਣੀਆਂ ਬਣਾ ਕੇ, ਕਿਧਰੇ ਜ਼ੈਲਦਾਰ ਬਣਾ ਕੇ ਕਿਧਰੇ ਨੰਬਰਦਾਰ ਬਣਾ ਕੇ ਅਤੇ ਕਿਧਰੇ ਸਫੈਦਪੋਸ਼ ਬਣਾ ਕੇ ਪੰਜਾਬ ਦੀ ਬਹੁਤ ਸਾਰੀ ਜ਼ਮੀਨ ਉਨ੍ਹਾਂ ਨੂੰ ਬਖਸ਼ ਦਿਤੀ ਸੀ। ਇਸ ਤਰ੍ਹਾਂ ਪੰਜਾਬ ਦੀ ਉਪਜ ਨੂੰ ਘਟਾਇਆ ਗਿਆ ਸੀ। ਅੰਗਰੇਜ਼ ਦਾ ਇਹ ਤਰੀਕਾਕਾਰ ਸੀ ਕਿ ਮਿਹਨਤ ਕਰਨ ਵਾਲੇ ਆਦਮੀ ਨੂੰ ਉਸ ਦੀ ਮਿਹਨਤ ਦਾ ਪੂਰਾ ਮੁਲ ਨਾ ਮਿਲ ਸਕੇ। ਉਸ ਵੇਲੇ ਵੀ ਬਹੁਤ ਪੈਦਾਵਾਰ ਵਿਚ ਕੋਈ ਵਾਧਾ ਨਾ ਹੋਇਆ ਅਤੇ ਦੇਸ਼ ਦੀ ਅਜ਼ਾਦੀ ਤੋਂ ਬਾਅਦ ਵੀ ਪੰਜਾਬ ਦੀ ਖੇਤੀ ਬਾੜੀ ਵਲ ਕੋਈ ਖਾਸ ਧਿਆਨ ਨਾ ਦਿਤਾ ਗਿਆ ਇਥੇ ਬਹੁ ਸੰਮਤੀ ਉਨ੍ਹਾਂ ਲੋਕਾਂ ਦੀ ਰਹੀ ਜਿਨ੍ਹਾਂ ਕੋਲ ਬਹੁਤ ਥੋੜੀ ਜ਼ਮੀਨ ਸੀ। ਜੇ ਮੈਂ ਇਹ ਕਹਾਂ ਕਿ 70-75% ਲੋਕਾਂ ਕੋਲ 5 ਏਕੜ ਤੋਂ ਘਟ ਮਾਲਕੀ ਸੀ ਤਾਂ ਇਹ ਗਲਤ ਨਹੀਂ ਹੋਵੇਗੀ। ਫਿਰ ਇਥੇ ਜਿਹੜਾ ਕਾਨੂੰਨ ਬਣਿਆ ਉਸ ਵਿਚ ਵੀ ਵਡੇ ਮਾਲਕਾਂ ਨੂੰ ਸਹੂਲਤਾਂ ਦੇਣ ਲਈ ਲੂਪਹੋਲ ਰਖ ਲਏ ਗਏ। ਇਸ ਦਾ ਨਤੀਜਾ ਇਹ ਹੋਇਆ ਕਿ ਪੰਜਾਬ ਦੀ 13 ਲਖ ਸਰਪਲਸ ਜ਼ਮੀਨ ਵਿਚੋਂ ਕੇਵਲ 13 ਲਖ 77 ਹਜ਼ਾਰ ਏਕੜ ਜ਼ਮੀਨ ਹੀ ਸਰਪਲਸ ਨਿਕਲੀ ਹੈ। ਮੈਂ ਬੇਨਤੀ ਕਰਦਾ ਹਾਂ ਕਿ ਉਹ ਜ਼ਮੀਨ ਵੀ ਹਾਲੇ ਤਕ ਮਾਲਕਾਂ ਕੋਲ ਹੀ ਹੈ। ਸਰਕਾਰ ਇਹ ਦਲੀਲ ਦਿੰਦੀ ਹੈ ਕਿ ਮੁਜ਼ਾਰੇ ਨਹੀਂ ਮਿਲਦੇ। ਸ਼ਾਇਦ ਉਹ ਦੌੜ ਗਏ ਹਨ। ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹ ਇਨ੍ਹਾਂ ਦੀ ਬਹਾਨਾ-ਸਾਜ਼ੀ ਹੈ ਕਿ ਜ਼ਮੀਨ ਵੱਡੇ ਮਾਲਕਾਂ ਕੋਲ ਹੀ ਰਹੇ। ਹੁਣ ਇਹ ਜੋ ਮੈਂ ਮਤਾ ਲਿਆਂਦਾ ਹੈ ਕਿ ਹਰ ਇਕ ਟੱਬਰ ਦੀ ਸੀਲਿੰਗ 20 ਏਕੜ ਕਰ ਦਿਉ। ਇਸ ਵਿਚ ਵੀ ਇਹ ਲੂਪਹੋਲ ਰਖ ਲੈਣਗੇ। ਮੈਂ ਤੁਹਾਡੇ ਰਾਹੀਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਨੂੰ ਬਹਾਨੇਬਾਜ਼ੀ ਛਡ ਕੇ ਉਹ ਸਰਪਲਸ ਜ਼ਮੀਨ ਮੁਜ਼ਾਰਿਆਂ, ਹਰੀਜਨਾਂ ਅਤੇ ਬੇਜ਼ਮੀਨੇ ਵਾਹਕਾਂ ਵਿਚ ਵੰਡ ਦੇਣੀ ਚਾਹੀਦੀ ਹੈ।

ਫਿਰ, ਚੇਅਰਮੈਨ ਸਾਹਿਬ ਹਰੀਜਨਾਂ, ਅਤੇ ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਵਲੋਂ ਇਹ ਡੀਮਾਂਡ ਕੀਤੀ ਗਈ ਹੈ ਕਿ ਉਨ੍ਹਾਂ ਨੂੰ ਨਿਕਾਸੀ ਜ਼ਮੀਨ ਦੇ ਦਿਤੀ ਜਾਵੇ। ਕਲ ਮਾਲ ਮੰਤਰੀ ਸਾਹਿਬ ਨੇ ਇਕ ਜਵਾਬ ਵਿਚ ਕਿਹਾ ਸੀ ਕਿ 57,269 ਏਕੜ ਜ਼ਮੀਨ ਤੇ ਕਾਸ਼ਤ ਕੀਤੀ ਜਾ ਰਹੀ ਹੈ। ਦੂਸਰੇ ਪਾਸੇ ਬੰਜਰ ਜ਼ਮੀਨ 40,229 ਏਕੜ ਹੈ। 90,351 ਏਕੜ ਜ਼ਮੀਨ ਗੈਰਮੁਮਕਿਨ ਹੈ। ਚੇਅਰਮੈਨ ਸਾਹਿਬ, ਇਸ ਸਾਰੀ ਜ਼ਮੀਨ ਵਿਚੋਂ ਕੇਵਲ 129 ਏਕੜ ਜ਼ਮੀਨ ਸਰਕਾਰ ਨੇ ਮੁਜ਼ਾਰਿਆਂ ਵਿਚ ਵੰਡੀ ਹੈ। ਜੇ ਸਰਕਾਰ ਪੜਤਾਲ ਕਰਵਾਏ ਤਾਂ ਪਤਾ ਲਗੇਗਾ ਕਿ ਇਸ ਗੈਰਮੁਮਕਿਨ ਜ਼ਮੀਨ ਵਿਚੋਂ ਬਹੁਤ ਸਾਰੀ ਜ਼ਮੀਨ ਕਾਬਲੇ ਕਾਸ਼ਤ ਹੈ, ਪਰ ਜੰਗਲਾਤ ਵਾਲੇ ਕਾਗਜ਼ ਆਪਣੀ ਮਰਜ਼ੀ ਅਨੁਸਾਰ ਗਲਤ ਤਿਆਰ ਕਰ ਦਿੰਦੇ ਹਨ। ਇਨ੍ਹਾਂ ਨੂੰ ਇਸ ਚੀਜ਼ ਦੀ ਪੜਤਾਲ ਕਰਵਾਉਣੀ ਚਾਹੀਦੀ ਹੈ ਅਤੇ ਉਹ ਜ਼ਮੀਨ ਜੋ ਕਾਬਲੇ ਕਾਸ਼ਤ ਹੈ, ਬੇਜ਼ਮੀਨੇ ਲੋਕਾਂ ਵਿਚ ਵੰਡੀ ਜਾਣੀ ਚਾਹੀਦੀ ਹੈ। ਮੈਂ ਪੁਛਦਾ ਹਾਂ ਕਿ ਜਦੋਂ 1967 ਵਿਚ ਇਹ ਫੈਸਲਾ ਹੋਇਆ ਸੀ ਤਾਂ ਇਸ ਤੇ ਅਮਲ ਕਿਉਂ ਨਹੀਂ ਕੀਤਾ ਜਾਂਦਾ। ਇਸ ਸਬੰਧ ਵਿਚ ਇਥੇ ਕਾਲ ਅਟੈਨਸ਼ਨ ਮੋਸ਼ਨਜ਼ ਵੀ ਆਈਆਂ ਅਤੇ ਮਾਸਟਰ ਗੁਰਬੰਤਾ ਸਿੰਘ ਜੀ ਨੇ ਵੀ ਧਿਆਨ ਦਿਵਾਇਆ ਹੈ ਪਰ ਇਸ ਬਾਰੇ ਕੁਝ ਨਹੀਂ ਕੀਤਾ ਜਾ ਰਿਹਾ। ਕਲ ਚੀਫ ਮਨਿਸਟਰ ਸਾਹਿਬ ਮੈਨੂੰ ਬਾਹਰ ਕਹਿਣ ਲਗੇ ਕਿ 5 ਏਕੜ ਵਾਲਿਆਂ ਨੂੰ ਕੀ ਦਿਆਂ, ਉਨ੍ਹਾਂ ਕਿਹੜਾ ਕੋਈ ਅਨਾਜ ਮੰਡੀਆਂ ਵਿਚ ਲਿਆਉਣਾ ਹੈ। ਮੈਂ ਚੈਲੇਂਜ ਤਾਂ ਨਹੀਂ ਕਰਦਾ ਪਰ ਫਿਰ ਵੀ ਉਨ੍ਹਾਂ ਨੂੰ ਕਹਾਂਗਾ ਕਿ ਉਹ ਮੰਡੀਆਂ ਵਿਚ ਆਈ ਜਿਨਸ ਦੀ ਪੜਤਾਲ ਕਰਵਾ ਲੈਣ, ਮੈਂ ਚੈਲੇਂਜ ਕਰਦਾ ਹਾਂ ਕਿ ਜ਼ਿਆਦਾ ਅੰਨ 5 ਏਕੜ ਵਾਲੇ ਜਾਂ 10 ਏਕੜ ਵਾਲੇ ਕਿਸਾਨ ਹੀ ਲਿਆਂਦੇ ਹਨ। ਮੈਂ ਅਰਜ਼ ਕਰਦਾ ਹਾਂ ਅਜ ਦਾ ਯੁਗ ਇਨਟੈਂਸਿਵ ਖੇਤੀ ਦਾ ਹੈ। ਜਾਪਾਨ ਵਿਚ ਇਕ ਕਿਸਾਨ ਜਿਸ ਕੋਲ 2 ਏਕੜ ਜ਼ਮੀਨ ਹੈ ਉਹ ਇਤਨੀ ਪੈਦਾਵਾਰ ਕਰਦਾ ਹੈ ਕਿ ਉਸ ਦਾ ਮੁਕਾਬਲਾ ਦੁਨੀਆਂ ਦੇ ਦੂਸਰੇ ਮੁਲਕਾਂ ਦੇ ਵਡੀਆਂ ਜ਼ਮੀਨਾਂ ਦੇ ਮਾਲਕ ਵੀ ਨਹੀਂ ਕਰ ਸਕਦੇ। ਇਸ ਗੱਲ ਨੂੰ ਸਾਡੀ ਸੈਂਟਰਲ ਸਰਕਾਰ ਵੀ ਮੰਨਦੀ ਹੈ ਅਤੇ ਸਟੇਟਾਂ ਦੀਆਂ ਸਰਕਾਰਾਂ ਵੀ। ਹਾਂ ਅਜ ਤੋਂ ਕੁਝ ਸਾਲ ਪਹਿਲਾਂ ਇਹ ਗਲ ਸੀ ਕਿ ਜਦੋਂ ਚੰਗੀ ਖਾਦ, ਚੰਗੇ ਬੀਜ ਅਤੇ ਸਹੂਲਤਾਂ ਵਡੀਆਂ ਜ਼ਮੀਨਾਂ ਦੇ ਮਾਲਕਾਂ ਨੂੰ ਹੀ ਮਿਲਦੀਆਂ ਸਨ ਤਾ ਛੋਟੀਆਂ ਜ਼ਮੀਨਾਂ ਦੇ ਮਾਲਕਾਂ ਦੀ ਪਰ ਏਕੜ ਪੈਦਾਵਾਰ ਘਟ ਸੀ। ਪਰ ਅਜ ਦੇ ਤਰੱਕੀ ਯਾਫ਼ਤਾ ਯੁਗ ਵਿਚ ਜਦੋਂ ਕਿ ਇਹ ਸਾਰੀਆਂ ਸਹੂਲਤਾ ਸਾਰੇ ਕਿਸਾਨਾਂ ਨੂੰ ਮਿਲਦੀਆਂ ਹਨ ਤਾਂ ਮੈਂ ਚੈਲੇਂਜ ਕਰਦਾ ਹਾਂ ਕਿ ਛੋਟੇ ਮਾਲਕਾਂ ਦੀ ਪੈਦਾਵਾਰ ਵਡੇ ਮਾਲਕਾਂ ਦੇ ਨਾਲੋਂ ਜ਼ਿਆਦਾ ਹੁੰਦੀ ਹੈ।

ਫਿਰ ਚੇਅਰਮੈਨ ਸਾਹਿਬ, ਇਥੇ ਇਕ ਅਮੈਂਡਮੈਂਟ ਆਈ ਹੈ ਕਿ ਜ਼ਮੀਨ ਦੀ ਪੈਦਾਵਾਰ ਵਧਾਉਣ ਲਈ ਜ਼ਮੀਨ ਦੀ ਸੀਲਿੰਗ 50 ਏਕੜ ਵਾਲੀ 70 ਏਕੜ ਅਤੇ 30 ਏਕੜ ਵਾਲੀ 50 ਏਕੜ ਕਰ ਦਿਤੀ ਜਾਵੇ। ਇਹ ਤਾਂ ਚੇਅਰਮੈਨ ਸਾਹਿਬ, ਇਹ ਗਲ ਹੋਈ ਜਿਵੇਂ ਕਿ ਜਟ ਨੇ ਕਿਹਾ ਸੀ ਕਿ ਤੇਲੀ ਰੇ ਤੇਲੀ ਤੇਰੇ ਸਿਰ ਪਰ ਕੋਹਲੂ। ਅਜ ਸਵਾਲ ਇਹ ਹੈ ਕਿ ਪੰਜਾਬ ਦੀ ਜਨਤਾ ਕਿਸ ਤਰ੍ਹਾਂ ਖੁਸ਼ ਹਾਲ ਬਣਾਈ ਜਾ ਸਕਦੀ ਹੈ। ਉਹ ਛੋਟੀ ਮਾਲਕੀ ਨਾਲ ਹੀ ਬਣ ਸਕਦੀ ਹੈ, ਇਸ ਤਰ੍ਹਾਂ ਹੀ ਜਨਤਾ ਦਾ ਸਟੈਂਡਰਡ ਆਫ਼ ਲਿਵਿੰਗ ਚੁਕਿਆ ਜਾ ਸਕਦਾ ਹੈ। ਇਹ ਜਿਹੜੀ 20 ਸਟੈਂਡਰਡ ਏਕੜ ਦਾ ਮਤਾ ਲਿਆਂਦਾ ਗਿਆ ਹੈ ਜਿਥੇ ਕਿਧਰੇ ਮਾੜੀਆ ਜ਼ਮੀਨਾਂ ਹਨ ਉਥੇ ਇਹ 60 ਏਕੜ ਵੀ ਹੋ ਸਕਦਾ ਹੈ। ਫਿਰ ਜੇ ਤੁਸੀਂ ਇਹ ਸੀਲਿੰਗ 30 ਏਕੜ ਹੀ ਰਖਣੀ ਹੈ ਤਾਂ ਵੀ ਬਾਕੀ ਦੇ ਜਿਹੜੇ ਲੂਪਹੋਲ ਹਨ ਇਨ੍ਹਾਂ ਨੂੰ ਬੰਦ ਕਰ ਦੇਣਾ ਚਾਹੀਦਾ ਹੈ। ਇਹ ਬਾਗਾਂ ਦੇ ਰਾਹੀਂ

[ਕਾਮਰੇਡ ਕੁਲਵੰਤ ਸਿੰਘ]

ਅਤੇ ਫਾਰਮਾਂ ਦੇ ਰਾਹੀਂ ਪੰਜਾਬ ਦੀ ਬਹੁਤ ਸਾਰੀ ਸਰਪਲਸ ਜ਼ਮੀਨ ਹੇਰਾ ਫੇਰੀ ਕਰਕੇ ਇਨ੍ਹਾਂ ਲੋਕਾਂ ਨੇ ਆਪਣੇ ਕਬਜ਼ੇ ਵਿਚ ਰਖੀ ਹੋਈ ਹੈ। ਫਿਰ ਜਦ 1967 ਵਿਚ ਇਹ ਫੈਸਲਾ ਹੋਇਆ ਹੈ ਕਿ ਜਿਸ ਦੇ ਨਾਂ ਤੇ ਗਿਰਦਾਵਰੀਆਂ ਹਨ ਉਨ੍ਹਾਂ ਨੂੰ ਹੀ ਇਹ ਜ਼ਮੀਨ ਦੇ ਦਿਤੀ ਜਾਵੇਗੀ ਤਾਂ ਫਿਰ ਇਹ ਬਹਾਨਾਸਾਜ਼ੀ ਕਿਵੇਂ ਕਰਦੇ ਹਨ ਕਿ ਮੁਜ਼ਾਰੇ ਨਹੀਂ ਮਿਲਦੇ। ਅੱਜ ਚੰਗੀ ਖੇਤੀ ਬਾੜੀ ਦਾ ਨਾਹਰਾ ਲਾਇਆ ਜਾ ਰਿਹਾ ਹੈ। ਪਰ ਇਹ 5 ਏਕੜ ਤੋਂ ਘਟ ਇਕਨੌਮਿਕ ਯੂਨਿਟ ਨਹੀਂ ਮੰਨਦੇ। ਮੈਂ ਇਨ੍ਹਾਂ ਨੂੰ ਇਹ ਪੁਛਦਾ ਹਾਂ ਕਿ ਤੁਸੀਂ 5 ਏਕੜ ਨੂੰ ਇਕਨੌਮਿਕ ਯੂਨਿਟ ਮੰਨਦੇ ਹੋ ਕਿ ਨਹੀਂ। ਜੇ ਮੰਨਦੇ ਹੋ ਤਾਂ ਮੈਂ ਪੁਛਦਾ ਹਾਂ ਕਿ ਜੇ 20 ਏਕੜ ਦੀ ਯੂਨਿਟ ਨੂੰ ਤੁਸੀਂ ਇਕਨੌਮਿਕ ਯੂਨਿਟ ਨਹੀਂ ਮੰਨਦੇ ਤਾਂ 5 ਏਕੜ ਦੀ ਯੂਨਿਟ ਕਿਸ ਤਰ੍ਹਾਂ ਇਕਨੌਮਿਕ ਹੋ ਸਕਦੀ ਹੈ। ਜੇ 5 ਏਕੜ ਦੀ ਇਕਨੌਮਿਕ ਯੂਨਿਟ ਨਹੀਂ ਬਣਦੀ ਤਾਂ ਇਸ ਨੂੰ ਖਤਮ ਹੀ ਕਰ ਦਿਓ। ਜਿਸ ਤਰ੍ਹਾਂ ਪੈਦਾਵਾਰ ਵਧ ਸਕੇ ਉਹ ਤਰੀਕਾ ਅਖਤਿਆਰ ਕਰੋ। ਇਸ ਲਈ ਮੇਰੀ ਬੇਨਤੀ ਹੈ ਕਿ ਇਹ ਜਿਹੜੀ ਫਾਲਤੂ ਜ਼ਮੀਨ ਪਈ ਹੈ, ਇਹ ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਕੋਲ ਕਿ 5 ਏਕੜ ਤੋਂ ਵੀ ਘਟ ਜ਼ਮੀਨ ਹੈ, ਜਾਂ ਹਰੀਜਨਾਂ ਨੂੰ ਜਾਂ ਪਿਛੜੀਆਂ ਸ਼੍ਰੇਣੀਆਂ ਨੂੰ ਜਾਂ ਬੇਜ਼ਮੀਨੇ ਵਾਹਕਾਂ ਨੂੰ ਦੇ ਦਿਉ। ਜਾਂ ਉਨ੍ਹਾਂ ਤੋਂ ਜ਼ਮੀਨ ਲੈ ਲਉ ਜੇ ਉਹ ਇਕਨੌਮਿਕ ਯੂਨਿਟ ਨਹੀਂ ਬਣਦੇ। ਮੈਂ ਕਹਿੰਦਾ ਹਾਂ ਕਿ ਇਸ ਪੱਖ ਨੂੰ ਇਕ ਵਾਰ ਕਲੀਅਰ ਕਰ ਦਿਓ। ਮੇਰੇ ਕਾਂਗਰਸੀ ਵੀਰ ਗੁੱਸਾ ਨਾ ਕਰਨ, ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਾਂਗਰਸ ਰਾਜ ਦੇ ਵੇਲੇ ਵੀ ਅਤੇ ਹੁਣ ਦੀ ਸਰਕਾਰ ਦੇ ਵੇਲੇ ਵੀ ਪਿੰਡਾਂ ਦੀ ਖ਼ੇਤੀ ਬਾੜੀ ਸਰਮਾਇਆਦਾਰੀ ਢੰਗ ਨਾਲ ਚਲਾਈ ਜਾ ਰਹੀ ਹੈ।

ਗੌਰਮੈਂਟ ਨੇ ਜਿਹੜਾ ਤਰੀਕਾ ਸਰਮਾਇਦਾਰੀ ਨਾਲ ਖੇਤੀ ਕਰਨ ਦਾ ਅਪਣਾਇਆ ਹੈ, ਇਸ ਨਾਲ ਖੇਤੀ ਵਿਚ ਤਾਂ ਸ਼ਾਇਦ ਥੋੜ੍ਹਾ ਬਹੁਤ ਵਾਧਾ ਹੋਇਆ ਹੈ, ਜਾਂ ਨਹੀਂ ਲੇਕਿਨ ਇਤਨਾ ਜ਼ਰੂਰ ਹੋਇਆ ਹੈ ਕਿ ਪਿੰਡ ਦੀ 80 ਫੀ ਸਦੀ ਵਸੋਂ ਗ਼ਰੀਬ ਜਨਤਾ ਦੀ ਕੋਈ ਤਰੱਕੀ ਨਹੀਂ ਹੋਈ। ਨਾ ਹੀ ਉਨ੍ਹਾਂ ਦੀ ਖਰੀਦ ਸ਼ਕਤੀ ਵਧ ਸਕਦੀ ਹੈ। ਜਿੰਨਾਂ ਚਿਰ ਇਸ 80 ਫੀ ਸਦੀ ਪਿੰਡਾਂ ਦੀ ਵਸੋਂ ਨੂੰ ਤਰੱਕੀ ਨਾਂ ਮਿਲੇਗੀ, ਉਨ੍ਹਾਂ ਚਿਰ ਸਾਡੇ ਸੂਬੇ ਦੀ ਤਰੱਕੀ ਵੀ ਨਹੀਂ ਹੋ ਸਕਦੀ। ਇਸ ਲਈ, ਇਨ੍ਹਾਂ ਲੋਕਾਂ ਦੀ ਤਰੱਕੀ ਕਰਨ ਲਈ ਜਿਥੇ ਪਿੰਡਾਂ ਵਿਚ ਛੋਟੇ ਮੋਟੇ ਕਾਰਖਾਨੇ ਲਗਾਉਣੇ ਚਾਹੀਦੇ ਹਨ, ਉਥੇ ਇਹ ਫਾਲਤੂ ਪਈ ਜ਼ਮੀਨ ਵੀ ਉਨ੍ਹਾਂ ਵਿਚ ਵੰਡੀ ਜਾਣੀ ਚਾਹੀਦੀ ਹੈ। ਇਸ ਤਰ੍ਹਾਂ ਕਰਨ ਨਾਲ ਹੀ ਪੰਜਾਬ ਦਾ ਸੂਬਾ ਤਰੱਕੀ ਕਰ ਸਕਦਾ ਹੈ। ਇਸ ਲਈ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਦਸਣਾ ਚਾਹੁੰਦਾ ਹਾਂ ਕਿ ਅੱਜ ਇਸ ਸਬੰਧੀ ਕਾਨੂੰਨ ਵਿਚ ਲੂਪ-ਹੋਲਜ਼ ਨੂੰ ਬੰਦ ਕਰਨਾ ਚਾਹੀਦਾ ਹੈ। ਮੈਂ ਪਹਿਲਾਂ ਵੀ ਜਿਸ ਤਰ੍ਹਾਂ ਅਰਜ਼ ਕਰ ਚੁਕਾ ਹਾਂ, ਇਹ ਜਿਹੜੇ ਧਨੀ ਕਿਸਾਨ ਹਨ, ਵੱਡੇ ਕਿਸਾਨ ਹਨ ਇਨ੍ਹਾਂ ਨੇ ਕਾਫੀ ਲੁਟ ਮਾਰ ਕੇ ਰੁਪਿਆ ਕਮਾਇਆ ਹੈ ਅਤੇ ਸਰਕਾਰੀ ਜ਼ਮੀਨ ਨੂੰ ਉਨ੍ਹਾਂ ਨੇ ਹੋਰ ਪਾਸੇ ਲੈ ਲਿਆ ਹੈ।

ਮੇਰੀ ਇਹ ਵੀ ਬੇਨਤੀ ਹੈ ਕਿ ਮੈਨੂੰ ਕਈ ਸਜਣਾ ਨੇ ਕਿਹਾ ਸੀ ਕਿ ਤੁਸੀਂ ਪਿੰਡਾਂ ਦੀ ਜ਼ਾਇਦਾਦ ਬਾਰੇ ਤਾਂ ਕਹੀ ਜਾਂਦੇ ਹੋ, ਪਰ ਸ਼ਹਿਰੀ ਜ਼ਾਇਦਾਦ ਬਾਰੇ ਕੁਝ ਨਹੀਂ ਕਹਿੰਦੇ। ਇਸ ਸਬੰਧ ਵਿਚ, ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਸ਼ਹਿਰੀ ਜਾਇਦਾਦ ਉਤੇ ਵੀ ਜਿਸ ਦਾ ਮੁਲ ਪੰਜ ਲੱਖ ਹੋਵੇ ਬੈਨ ਲਗਾ ਦੇਣਾ ਚਾਹੀਦਾ ਹੈ। ਇਸ ਦਾ ਮੇਰੀ ਪਾਰਟੀ ਪੂਰਾ ਸਮਰਥਨ ਕਰੇਗੀ।

(ਕਾਂਗਰਸ ਬੈਂਚਾ ਵਲੋਂ ਅਵਾਜ਼ਾਂ ਕਿ ਇਹ ਰਕਮ ਪੰਜ ਲੱਖ ਤੋਂ ਹੋਰ ਘਟਾ ਲਉ)

ਸਵਾਲ ਮੇਰਾ ਇਹ ਸੀ ਕਿ ਮਾਲਕਾਂ ਵਿਚ ਅੱਜ ਕਲ Monopolist ਦਾ ਰੋਲ ਵਧਦਾ ਜਾ ਰਿਹਾ ਹੈ। ਇਹ ਨਹੀਂ ਹੋਣਾ ਚਾਹੀਦਾ। ਇਹ ਠੀਕ ਹੈ ਕਿ ਪੰਜਾਬ ਵਿਚ ਪੈਦਾਵਾਰ ਵਧੀ ਹੈ ਪਰ ਜਿਸ ਤਰ੍ਹਾਂ ਹਿੰਦੁਸਤਾਨ ਵਿਚ ਗ਼ਰੀਬ ਆਦਮੀ ਗਰੀਬ ਹੁੰਦਾ ਜਾ ਰਿਹਾ ਹੈ ਉਸੇ ਤਰ੍ਹਾਂ ਪੰਜਾਬ ਵਿਚ ਵੀ ਜੇ ਗ਼ਰੀਬ ਗਰੀਬ ਨਹੀਂ ਹੋ ਰਿਹਾ ਤਾਂ ਇਹ ਉਥੇ ਹੀ ਜ਼ਰੂਰ ਖੜ੍ਹਾ ਹੈ ਜਿਥੇ ਕਿ ਇਹ ਅੱਜ ਤੋਂ ਦਸ ਸਾਲ ਪਹਿਲਾਂ ਖੜ੍ਹਾ ਸੀ। ਸੋ ਮੇਰੀ ਬੇਨਤੀ ਹੈ ਕਿ ਅਸੀਂ ਲੋਕਾਂ ਨੂੰ ਗਰੀਬੀ ਵਿਚੋਂ ਕਢਣਾ ਹੈ ਅਤੇ ਇਸ ਤਰ੍ਹਾਂ ਕਰਨ ਦਾ ਸਭ ਤੋਂ ਅੱਛਾ ਤਰੀਕਾ ਇਹ ਹੈ ਕਿ :

(1) ਸਾਡੇ ਸੂਬੇ ਵਿਚ ਜ਼ਮੀਨ ਨੂੰ ਇਨ੍ਹਾਂ ਵਿਚ ਵੰਡ ਦਿਤਾ ਜਾਏ।

(2) ਕਾਰਖਾਨੇ ਪਿੰਡਾਂ ਦੇ ਹਲਕਿਆਂ ਵਿਚ ਲਗਾਏ ਜਾਣ ।

(3) ਇਹ ਜਿਹੜਾ ਕਾਨੂੰਨ ਹੈ ਇਹਦੇ ਵਿਚ ਸੋਧ ਕਰਕੇ ਇਸ ਵਿਚ ਲੂਪ–ਹੋਲਜ਼ ਨੂੰ ਬੰਦ ਕਰਨਾ ਚਾਹੀਦਾ ਹੈ ਅਤੇ ਜਿਹੜੀ ਜ਼ਮੀਨ ਇਸ ਵੇਲੇ ਅੰਡਰ-ਹੈਂਡ ਮੀਨਜ਼ ਨਾਲ ਲਗਾਈ ਹੋਈ ਹੈ, ਜਿਸ ਦਾ ਕਿ ਏਰੀਆ ਤਕਰੀਬਨ ਗਿਆਰਾਂ ਲਖ ਏਕੜ ਬਣਦਾ ਹੈ, ਇਸ ਨੂੰ ਸਰਕਾਰ ਨੂੰ ਕਢਾਉਣਾ ਚਾਹੀਦਾ ਹੈ । ਇਸ ਜ਼ਮੀਨ ਨੂੰ ਇਨ੍ਹਾਂ ਲੋਕਾਂ ਵਿਚ ਵੰਡ ਕੇ ਇਨ੍ਹਾਂ ਨੂੰ ਖੁਸ਼ਹਾਲ ਬਣਾਉਣਾ ਚਾਹੀਦਾ ਹੈ।

ਮੇਰੀ ਇਹ ਵੀ ਬੇਨਤੀ ਹੈ ਕਿ ਇਸ ਕਨੂੰਨ ਦੀ ਸੋਧ ਵਿਚ ਉਨ੍ਹਾਂ ਛੋਟੇ ਕਿਸਾਨਾਂ ਦਾ ਵੀ ਖਿਆਲ ਰਖਿਆ ਜਾਵੇ ਜਿਨ੍ਹਾਂ ਦੀ ਮੁਸਤਾਰਕਾ ਮਾਲਕੀ ਹੈ ਅਤੇ ਜਿਥੇ ਜੁਆਇੰਟ ਫੈਮਿਲੀ ਸਿਸਟਮ ਹੈ। ਮੈਨੂੰ ਪਤਾ ਹੈ ਜਦੋਂ ਕਿ ਪੰਜ ਏਕੜ ਦਾ ਮਾਲੀਆ ਮੁਆਫ਼ ਹੋਇਆ ਤਾਂ ਪੰਜਾਬ ਦੇ ਬਹੁਤ ਸਾਰੇ ਪਿੰਡਾਂ ਵਿਚ ਜੁਆਇੰਟ ਫੈਮਿਲੀ ਸਿਸਟਮ ਸੀ ਜਿਥੇ ਕਿ ਪੰਜ ਏਕੜ ਮਾਲੀਆ ਮੁਆਫ਼ ਦਾ ਲਾਭ ਕਈ ਘਰਾਂ ਨੂੰ ਨਹੀਂ ਮਿਲ ਸਕਿਆ। ਇਸੇ ਤਰ੍ਹਾਂ 20 ਏਕੜ ਦੀ ਹੱਦ ਵਿਚ ਵੀ ਕਈ ਮੁਸਤਰਕਾ ਮਾਲਕ ਹਨ, ਕਈ ਜੁਆਇੰਟ ਫੈਮਲੀਜ਼ ਹਨ। ਇਸ ਲਈ ਇਹ ਕਾਨੂੰਨ ਲਾਗੂ ਕਰਨ ਵਿਚ ਇਸ ਗੱਲ ਦਾ ਧਿਆਨ ਰਖਣਾ ਚਾਹੀਦਾ ਹੈ। ਇਕ ਫੈਮਿਲੀ ਕੋਲ 20 ਏਕੜ ਜ਼ਮੀਨ ਰਹਿਣੀ ਚਾਹੀਦੀ ਹੈ । ਇਹ ਨਾਂ ਹੋਵੇ ਕਿ ਛੋਟੇ ਛੋਟੇ ਮਾਲਕਾਂ ਉਤੇ ਵੀ ਇਹ ਕਾਨੂੰਨ ਲਾਗੂ ਕਰਕੇ, ਜਿਵੇਂ ਕਿ 5 ਏਕੜ ਮਾਲੀਆ ਮਾਫ ਕਰਨ ਵੇਲੇ ਕਈਆਂ ਨੂੰ ਇਸ ਦਾ ਲਾਭ ਨਹੀਂ ਹੋਇਆ ਸੀ, ਹੁਣ ਵੀ ਕਈ ਬੰਦੇ ਇਹੋ ਜਿਹੇ ਰਹਿ ਜਾਣ ਜਿਨ੍ਹਾਂ ਨੂੰ ਫਾਇਦੇ ਦੀ ਥਾਂ ਕਿਸੇ ਪਾਸਿਉਂ ਨੁਕਸਾਨ ਹੀ ਪਹੁੰਚ ਜਾਵੇ ।

ਡਾਕਟਰ ਸਾਧੂ ਰਾਮ : ਤੁਸੀਂ ਆਪ ਬਚਿਓ ਏਸ ਤੋਂ । (ਸ਼ੋਰ)

ਕਾਮਰੇਡ ਕੁਲਵੰਤ ਸਿੰਘ : ਸਾਧੂ ਰਾਮ ਜੀ, ਮੈਂ ਚੇਅਰਮੈਨ ਸਾਹਿਬ ਰਾਹੀ ਤੁਹਾਨੂੰ ਬੇਨਤੀ ਕਰਾਂਗਾ ਕਿ ਤੁਸੀਂ ਆਪਣਾ ਧਿਆਨ ਮੇਰੇ ਵਲ ਦਿਉ ਤਾਂ ਚੰਗਾ ਹੋਵੇਗਾ।

ਇਹ ਵੀ ਮੇਰੀ ਬੇਨਤੀ ਹੈ ਕਿ ਇਸ ਬਾਰੇ ਸੀਲਿੰਗ ਦੀ ਹੱਦ ਮੁਕੱਰਰ ਕਰਨ ਵਿਚ ਜੇ ਕਿਸੇ ਤਰ੍ਹਾਂ ਨਾਲ ਕੋਈ ਥੋੜ੍ਹਾ ਬਹੁਤ ਫਰਕ ਲਿਆਕੇ ਐਡਜਸਟਮੈਂਟ ਕਰਨੀ ਚਾਹੋ ਤਾਂ ਸਾਡੀ ਪਾਰਟੀ ਇਸ ਹੱਦ ਨੂੰ ਮੰਨਣ ਨੂੰ ਤਿਆਰ ਹੈ। ਜਿਹੜੀ ਜ਼ਮੀਨ ਬਾਗਾਂ ਵਾਸਤੇ ਰਖੀ ਹੋਈ ਹੈ ਜਾਂ ਮਾਡਰਨ ਫਾਰਮਾਂ ਲਈ ਰਖੀ ਹੋਈ ਹੈ, ਇਸ ਜ਼ਮੀਨ ਨੂੰ ਵੀ ਇਸ 20 ਏਕੜ ਦੀ ਸੀਲਿੰਗ

[ਕਾਮਰੇਡ ਕੁਲਵੰਤ ਸਿੰਘ]

ਵਿਚ ਲਿਆਉਣਾ ਚਾਹੀਦਾ ਹੈ। ਇਹ ਬਾਗ ਔਰ ਮਾਡਰਨ ਫਾਰਮ ਬਣਾਕੇ ਤਾਂ ਵਾਧੂ ਜ਼ਮੀਨ ਰਖਣ ਦੇ ਬਹਾਨੇ ਬਣਾਏ ਹੋਏ ਹਨ। ਇਸ ਨਾਲ ਵੀ ਲੱਖਾਂ ਏਕੜ ਜ਼ਮੀਨ ਵਾਧੂ ਨਿਕਲੇਗੀ ਜਿਸ ਨਾਲ ਕਿ ਆਮ ਜਨਤਾ ਨੂੰ ਫਾਇਦਾ ਹੋਵੇਗਾ।

ਅੰਤ ਵਿਚ ਮੈਂ ਤੁਹਾਡੇ ਰਾਹੀਂ, ਚੇਅਰਮੈਨ ਸਾਹਿਬ ਟਰੈਜ਼ਰੀ ਬੈਂਚਿਜ਼ ਵਾਲਿਆਂ ਨੂੰ ਬੇਨਤੀ ਕਰਾਂਗਾ ਕਿ ਜਿਥੇ ਅੱਜ ਇਨ੍ਹਾਂ ਨੇ 70 ਏਕੜ ਰਿਫਿਊਜੀਆਂ ਲਈ ਅਤੇ 50 ਏਕੜ ਹੋਰਾਂ ਵਾਸਤੇ ਪੇ ਅਮੈਂਡਮੈਂਟ ਲਿਆਂਦੀ ਹੈ, ਇਹ ਅੱਜ ਕੋਈ ਸ਼ੋਭਦਾ ਨਹੀਂ। ਇਸ ਅਮੈਂਡਮੈਂਟ ਨੂੰ ਲਿਆਉਣਾ ਇਹ ਸਾਫ ਦਸਣਾ ਹੈ ਕਿ ਸਰਕਾਰ ਦੀ ਨੀਤੀ ਜਿਹੜੀ ਹੈ, ਉਹ ਠੀਕ ਨਹੀਂ।

**ਸਰਦਾਰ ਰਵੀਇੰਦਰ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ, ਇਹ ਅਮੈਂਡਮੈਂਟ ਰੈਜ਼ੋਲਿਊਸ਼ਨ ਸਰਕਾਰ ਵਲੋਂ ਪੇਸ਼ ਨਹੀਂ ਕੀਤਾ ਗਿਆ ਬਲਕਿ ਇਕੱਲੇ ਮੈਂਬਰ ਨੇ ਪੇਸ਼ ਕੀਤਾ ਹੈ। ਅੱਜ ਨੌਨ-ਆਫੀਸ਼ਲ ਡੇ ਹੈ। ਇਹ ਗਲਤ ਕਹੀ ਜਾ ਰਹੇ ਹਨ ਅਤੇ ਸਰਕਾਰ ਉਤੇ ਰੋਹਬ ਪਾਇਆ ਜਾ ਰਿਹਾ ਹੈ।

**ਸ਼੍ਰੀ ਚੇਅਰਮੈਨ :** ਕੁਲਵੰਤ ਸਿੰਘ ਜੀ, ਇਸ ਨੂੰ ਕੁਰੈਕਟ ਕਰ ਲਉ। (Comrade Kulwant Singh may please correct himself.)

**ਕਾਮਰੇਡ ਕੁਲਵੰਤ ਸਿੰਘ :** ਅੱਛਾ ਜੀ, ਮੈਂ ਆਪਣੇ ਆਪ ਨੂੰ ਠੀਕ ਕਰ ਲੈਂਦਾ ਹਾਂ, ਜੀ। ਇੰਡਿਵਿਜੂਅਲ ਵਲੋਂ ਆਈ ਹੋਵੇਗੀ। ਸੋ ਮੇਰੀ ਬੇਨਤੀ ਹੈ ਕਿ ਸਾਡੇ ਹਾਊਸ ਦੀਆਂ ਰਵਾਇਤਾਂ ਜਿਹੜੀਆਂ ਕਿ ਤੁਰਦੀਆਂ ਆ ਰਹੀਆਂ ਹਨ, ਇਸ ਨੂੰ ਕਾਇਮ ਰਖਣ ਲਈ ਅਸੀਂ ਕੋਈ-ਨ ਕੋਈ ਐਸਾ ਰੈਜ਼ੋਲਿਊਸ਼ਨ ਲਿਆਈਏ ਜਿਸ ਨਾਲ ਸਾਡੇ ਪੰਜਾਬ ਦੀ ਤਰੱਕੀ ਹੋਵੇ। ਛੋਟੀ ਮੋਟੀ ਐਡਜਸਟਮੈਂਟ ਤਾਂ ਕੀਤੀ ਜਾ ਸਕਦੀ ਹੈ।

ਇਕ ਵਾਰ ਫੇਰ ਮੈਂ ਦੋਹਰਾਂਦਿਆਂ ਹੋਇਆਂ ਇਹ ਬੇਨਤੀ ਕਰਾਂਗਾ ਕਿ 20 ਏਕੜ ਦੇ ਹਿਸਾਬ ਨਾਲ ਜਿਹੜੀ ਜ਼ਮੀਨ ਵਾਧੂ ਰਹਿੰਦੀ ਹੈ ਉਸ ਨੂੰ ਸਰਕਾਰ ਨਿਕਲਵਾਏ ਔਰ ਉਨ੍ਹਾਂ ਚਿਰ ਇਸ ਜ਼ਮੀਨ ਨੂੰ ਆਪਣੇ ਕੋਲ ਰਖੇ ਜਿੰਨਾਂ ਚਿਰ ਕਿ ਇਸ ਨੂੰ ਲੋਕਾਂ ਵਿਚ ਵੰਡ ਨਹੀਂ ਦਿਤਾ ਜਾਂਦਾ ਤਾਕਿ ਅਗੇ ਵਾਂਗੂ ਫੇਰ ਨਾ ਲੋਕ ਇਸ ਦਾ ਨਜਾਇਜ਼ ਫਾਇਦਾ ਉਠਾ ਲੈਣ।

**Mr. Chairman :** Motion moved :

With a view to give land to maximum number of persons belonging to Scheduled Castes and Backward Classes and other landless agricultural labourers in the State including those who may already be owning some land but less than five acres, this House recommends to the Government to take immediate steps to suitably amend the existing laws so as to.

(i) scale down the ceiling on land holdings from 50 standard acres for refugees and 30 standard acres for others to 20 standard acres per family for all;

(ii) bring the modern farms, gardens etc. within the purview of the ceiling on land holdings.

(iii) distribute land declared/found surplus amongst evicted landless tenants, persons belonging to Scheduled Castes and Backward Classes and agricultural labourers; and

(iv) vest the surplus land in Government till such time as the same is distributed amongst different classes of persons as enumerated in (iii) above.

**Mr. Chairman** : The amendments given notice of by various hon. Members to this resolution will be deemed to have been read and moved.

1. **Sardar Shashpal Singh, M. L. A.** :

I. For part (i) substitute the following :

"ceiling of land holdings be raised from 50 standard acres to 70 standard acres in case of refugees and to 50 standard acres for others, per family."

II. Delete part (ii)

2. **Sardar Basant Singh Khalsa, M. L. A.**

3. **Sardar Beant Singh, M. L. A.**

4. **Sardar Purshotam Singh, M. L. A.**

"I. In line 2 of part (i) for "30 standard acres" substitute "60 standard acres";

II. Delete part (ii);

III. Delete part (iv)"

(ਆਵਾਜ਼ਾਂ : ਪੰਜਾਬੀ ਵਿਚ ਬੋਲੋ ਜੀ ।)

ਇਸ ਦੇ ਬਾਰੇ ਵਿਚ ਮੈਂ ਤੁਹਾਡੀ ਵਾਕਫੀਅਤ ਲਈ ਦੱਸ ਦਿਆਂ ਕਿ ਪਹਿਲਾਂ ਜ਼ਮੀਨ ਦੀ 30 ਸਟੈਂਡਰਡ ਏਕੜ ਤੇ 50 ਸਟੈਂਡਰਡ ਏਕੜ ਦੀ ਸੀਲਿੰਗ ਮੁਕੱਰਰ ਹੈ। ਹੁਣ ਜਿੰਨਾਂ ਨੇ ਇਸ ਰੈਜ਼ੋਲਿਊਸ਼ਨ ਦੁਆਰਾ ਇਸ ਨੂੰ ਥੋੜੀ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਸ ਦੇ ਵਿਚ ਕਿਹਾ ਗਿਆ ਹੈ ਕਿ ਇਹ ਹੱਦ 20 ਸਟੈਂਡਰਡ ਏਕੜ ਤੱਕ ਹੋਣੀ ਚਾਹੀਦੀ ਹੈ ਔਰ ਸ਼ੈਡੂਲਡ ਕਾਸਟ ਦੇ ਮੈਂਬਰਜ਼ ਨੂੰ ਅਤੇ ਲੈਂਡ ਲੈਸ ਜ਼ਿਮੀਦਾਰਾਂ ਨੂੰ ਜਿਨ੍ਹਾਂ ਕੋਲ ਜ਼ਮੀਨ ਨਹੀਂ ਹੈ ਇਹ ਸੀਲਿੰਗ ਘਟਾ ਕੇ ਉਨ੍ਹਾਂ ਵਿਚ ਇਹ ਜ਼ਮੀਨ ਤਕਸੀਮ ਕੀਤੀ ਜਾਵੇ ਅਤੇ ਜਿਨਾ ਚਿਰ ਫਾਲਤੂ ਜ਼ਮੀਨ ਵੰਡੀ ਨਾ ਜਾਵੇ ਉਤਨਾ ਚਿਰ ਉਹ ਜ਼ਮੀਨ ਗੌਰਮਿੰਟ ਦੇ ਕਬਜ਼ੇ ਵਿਚ ਹੀ ਰਹੇ। (I may inform the hon. Members that the ceiling on land is already fixed at 30 standard acres and 50 standard acres. Now it is provided in this resolution that the limit should be fixed at 20 standard acres and the surplus land distributed among the Scheduled Castes and landless agriculturists. So long as this surplus land is not distributed, it should remain in the possession of the Government.)

**ਸ਼੍ਰੀ ਚੇਅਰਮੈਨ :** ਸਰਦਾਰ ਨਰਿੰਦਰ ਸਿੰਘ ।

**ਕਾਮਰੇਡ ਬਾਬੂ ਸਿੰਘ ਮਾਸਟਰ :** ਚੇਅਰਮੈਨ ਸਾਹਿਬ, ਤੁਸੀਂ ਪਹਿਲਾਂ ਕਿਹਾ ਸੀ ਕਿ ਹਰੀਜਨਾਂ ਅਤੇ ਛੋਟੇ ਕਿਸਾਨਾਂ ਨੂੰ ਜ਼ਿਆਦਾ ਪਰਾਇਰਿਟੀ ਦਿਤੀ ਜਾਵੇਗੀ । ਮੈਂ ਪੁਛੱਣਾ ਚਾਹੁੰਦਾ ਹਾਂ ਕਿ ਇਹ ਕਿਹੜੀ ਕੈਟੇਗਰੀ ਵਿਚੋਂ ਹਨ ? (ਹਾਸਾ)

**ਸਰਦਾਰ ਨਰਿੰਦਰ ਸਿੰਘ** (ਨਾਭਾ) : ਮੈਂ ਦੱਸਦਾਂ ਹਾਂ ਕਿ ਕਿਹੜੀ ਕੈਟਾਗਰੀ ਵਿਚੋਂ ਹਾਂ । ਚੇਅਰਮੈਨ ਸਾਹਿਬ, ਇਹ ਜਿਹੜਾ ਕਮਿਊਨਿਸਟ ਪਾਰਟੀ ਵਲੋਂ ਨਾਨ-ਆਫੀਸ਼ਲ ਡੇ ਤੇ ਜ਼ਮੀਨ ਦੀ ਸੀਲਿੰਗ ਘਟਾ ਕੇ ਥੱਲੇ ਨੂੰ ਲਿਆਉਣ ਬਾਰੇ ਰੈਜ਼ੋਲਿਊਸ਼ਨ ਲਿਆਂਦਾ ਗਿਆ ਹੈ, ਇਸ ਤੋਂ ਪਹਿਲਾਂ ਮੈਂ ਇਕ ਮੈਂਬਰ ਨੂੰ ਇਸ ਦੇ ਉਤੇ ਬੋਲਦਿਆਂ ਸੁਣਿਆਂ ਹੈ, ਪਰ ਇਹ ਸਮਝ ਨਹੀਂ ਆਈ ਕਿ ਇਹ ਇਕਨਾਮਿਕ ਯੂਨਿਟ ਕਿਸਨੂੰ ਕਹਿੰਦੇ ਹਨ । ਇਹ ਨਹੀਂ ਦੱਸ ਸਕੇ ਕਿ ਕੀ ਇਹ 20 ਸਟੈਂਡਰਡ ਏਕੜ ਨੂੰ ਯੂਨਿਟ ਮੰਨਦੇ ਹਨ ਜਾਂ 5 ਸਟੈਂਡਰਡਰ ਏਕੜ ਨੂੰ ਮੰਨਦੇ ਹਨ । ਜਿਸ ਤਰ੍ਹਾਂ ਅੱਜ ਤੱਕ ਇਹ ਫੈਸਲਾ ਨਹੀਂ ਕਰ ਸਕੇ ਕਿ ਅਗਰੈਸਰ, ਅਗਰੈਸਿਵ ਅਤੇ ਅਗਰੈਸ਼ਨ ਦੀ ਕੀ ਡੈਫੀਨੀਸ਼ਨ ਹੈ (ਹਾਸਾ) ਕਿ ਕਿਵੇਂ ਐਗਰੈਸ਼ਨ ਹੋ ਰਿਹਾ ਹੈ । ਕਿਉਂਕਿ ਜੇ ਸਾਈਕਲ ਵਿਚ ਵੱਜ ਜਾਵੇ ਤਾ ਉਹ ਵੀ ਐਗਰੈਸ਼ਨ ਹੀ ਹੋਇਆ (ਹਾਸਾ) (ਵਿਘਨ) ਪਰ ਪਤਾ ਨਹੀਂ ਇਹ ਇਕਨਾਮਿਕ ਹੋਲਡਿੰਗ ਕਿਸ ਨੂੰ ਸਮਝਦੇ ਹਨ । ਫਰਜ਼ ਕਰੋ ਮੇਰੇ ਕੋਲ ਦੋ ਕੁੜਤੇ ਹਨ ਮੈਂ ਉਸ ਵਿਚ ਹੀ ਸੰਤੁਸ਼ਟ ਹਾਂ ਅਤੇ ਜਿਸ ਦੇ ਕੋਲ 10 ਕੁੜਤੇ ਹਨ ਉਹ ਉਨ੍ਹਾਂ ਨਾਲ ਸੰਤੁਸ਼ਟ ਹੈ । ਪਰ ਮੈਨੂੰ ਨਹੀਂ ਪਤਾ ਕਿ ਇਹ ਕਿੰਨੀ ਕੁ ਸੀਲਿੰਗ ਤੇ ਸੰਤੁਸ਼ਟ ਹੋਣਗ ।

ਸਾਡੀਆਂ ਟੀਮਾਂ ਬਾਹਰਲੇ ਮੁਲਕਾਂ ਵਿਚੋਂ ਹੋ ਕੇ ਆਈਆ ਹਨ ਉਹ ਆਕੇ ਦਸਦੀਆਂ ਹਨ ਕਿ ਬਾਹਰਲੇ ਮੁਲਕਾਂ ਵਿਚ ਇਸ ਤਰ੍ਹਾਂ ਨਹੀਂ ਹੈ । ਉਥੇ ਸੀਲਿੰਗ ਇਸ ਤਰ੍ਹਾਂ ਹੈ ਕਿ ਸਾਰੇ ਸੰਤੁਸ਼ਟ ਹਨ । ਉਨ੍ਹਾਂ ਐਸੇ ਪ੍ਰਬੰਧ ਕੀਤੇ ਹਨ ਕਿ ਕੋਈ ਅਸੰਤੁਸ਼ਟ ਨਹੀਂ ਹੈ । ਮੈਂ ਤਾਂ ਕਹਿੰਦਾ ਹਾਂ ਕਿ ਅੱਜ ਇਹ 20 ਸਟੈਂਡਰਡ ਏਕੜ ਦੀ ਸੀਲਿੰਗ ਵਾਸਤੇ ਕਹਿੰਦੇ ਹਨ । ਇਸੇ ਤਰ੍ਹਾਂ ਕਲ੍ਹ ਨੂੰ ਇਹ 10 ਸਟੈਂਡਰਡ ਦੀ ਸੀਲਿੰਗ ਵੀ ਕਹਿਣਗੇ । ਇਸੇ ਤਰ੍ਹਾਂ ਇਹ ਹਰ ਸਾਲ ਸੀਲਿੰਗ ਘਟਾਉਣ ਵਾਸਤੇ ਕਹਿੰਦੇ ਰਹਿਣਗ ।

ਮੈਂ ਅਰਜ਼ ਕਰਦਾ ਹਾਂ ਕਿ ਜਿਸਦੇ ਪਾਸ 30 ਸਟੈਂਟਡਰਡ ਏਕੜ ਜ਼ਮੀਨ ਹੈ ਅਤੇ ਉਸਦੇ ਤਿੰਨ ਚਾਰ ਬੱਚੇ ਹੋਣ ਉਹ ਤਾਂ ਸਾਰਿਆਂ ਨੂੰ ਵੰਡਣ ਤੇ ਇਕ ਕੋਲ 6–7 ਏਕੜ ਹੀ ਰਹੇਗੀ । ਇਸ ਲਈ ਮੈਂ ਕਹਿੰਦਾ ਹਾਂ ਕਿ ਜੇ ਕੋਈ ਰੈਜ਼ੋਲਿਊਸ਼ਨ ਲਿਆਉਣਾ ਹੈ ਤਾਂ ਐਸਾ ਲਿਆਉ ਜੋ ਫਰੈਗਮੈਂਟੇਸ਼ਨ ਆਫ ਹੋਲਡਿੰਗ ਬਾਰੇ ਹੋਵੇ ਤਾ ਤੇ ਕੋਈ ਗੱਲ ਸਮਝ ਵਿਚ ਆਉਂਦੀ ਹੈ । ਸੋਚਣ ਵਾਲੀ ਗੱਲ ਇਹ ਹੈ ਕਿ ਕਿਤਨੀ ਹੱਦ ਨਾਲ ਸਰ ਸਕਦਾ ਹੈ, ਉਸ ਦੇ ਖਾਣ ਵਾਲੇ ਕਿੰਨੇ ਹਨ ਜਾਂ ਆਇਆ ਉਹ ਬਚਿਆਂ ਨੂੰ ਤਾਲੀਮ ਦਿਵਾ ਸਕਦਾ ਹੈ । ਨਹੀਂ ਤਾਂ ਇਹ ਤਾਂ ਉਹ ਗੱਲ ਹੋਈ ਕਿ put the cart before the horse.

ਪੈਪਸੂ ਵਿਚ ਜਦ ਕਾਨੂੰਨ ਲਾਗੂ ਹੋਣ ਲੱਗਾ ਤਾਂ ਪੈਪਸੂ ਤੇ ਪੰਜਾਬ ਦੀ ਰੇਸ ਸੀ ਕਿ ਦੋਨ੍ਹਾਂ ਵਿਚੋਂ ਪ੍ਰੋਗਰੈਸਿਵ ਕਿਹੜਾ ਹੈ । ਪੈਪਸੂ ਵਾਲੇ ਕਹਿਣ ਲੱਗੇ ਕਿ ਅਸੀਂ ਤਾ 30 ਸਟੈਂਡਰਡ ਏਕੜ ਤੇ ਸੀਲਿੰਗ ਲਾਵ ਗੇ, ਪੰਜਾਬ ਵਾਲੇ ਭਾਵੇਂ 40 ਸਟੈਂਡਰਡ ਏਕੜ ਤੇ ਲਾਉਣ । (ਵਿਘਨ)

ਸਟੱਡੀ ਟੀਮਾਂ ਅਤੇ ਐਕਸਪਰਟਸ ਦੀਆਂ ਟੋਲੀਆ ਅਮਰੀਕਾ ਅਤੇ ਹੋਰ ਦੂਸਰੇ ਮੁਲਕਾਂ ਵਿਚੋਂ ਵੀ ਇਥੇ ਆਈਆਂ। ਜਦੋਂ ਪੈਪਸੂ ਵਿਚ 30 ਸਟੈਂਡਰਡ ਏਕੜ ਦੀ ਸੀਲਿੰਗ ਮੁਕਰਰ ਕਰਨ ਲਗੇ ਸੀ ਤਾਂ ਉਨ੍ਹਾਂ ਨੇ ਕਿਹਾ ਸੀ ਕਿ ਤੁਸੀਂ ਦੇਖ ਕੇ ਹਿਸਾਬ ਨਾਲ ਲਾਉਣਾ ਤਾਂ ਕਿ ਉਸ ਨਾਲ ਕਿਸਾਨ ਦਾ ਗੁਜ਼ਾਰਾ ਹੋ ਸਕੇ, ਜਿਸ ਨਾਲ ਉਸ ਦੇ ਬੱਚੇ ਪੜ੍ਹ ਲਿਖ ਸਕਣ ਅਤੇ ਪਰੀਵਾਰ ਸੁਖੀ ਰਹਿ ਸਕੇ। ਪਰ ਇਸ ਦੀ ਕੌਣ ਪ੍ਰਵਾਹ ਕਰਦਾ ਹੈ। (ਵਿਘਨ) ਪਰ ਮੈਨੂੰ ਦੱਸ ਦੇਣ ਕਿ ਇਕਨਾਮਿਕ ਯੂਨਿਟ ਕੀ ਹੁੰਦੀ ਹੈ? ਜਾਂ ਤਾਂ ਇਹ ਕਰਨ ਕਿ 10 ਹਜ਼ਾਰ ਇਨਕਮ ਤੱਕ ਸੀਲਿੰਗ ਕਰਦੇ ਅਤੇ ਬਾਕੀ ਤੇ ਟੈਕਸ ਲਗੇਗਾ।

ਜੇ ਇਹ ਕਹਿਣ ਕਿ ਜ਼ਮੀਨ ਨੈਸ਼ਨੇਲਾਈਜ਼ੇਸ਼ਨ ਕਰ ਦਿਉ ਤਾਂ ਤੇ ਠੀਕ ਹੈ। ਜਿਸ ਨਾਲ ਇਹ ਹੋ ਜਾਵੇਗਾ ਕਿ ਜੇ ਮੈਂ 10 ਏਕੜ ਵਾਹ ਸਕਦਾ ਹਾਂ ਤਾਂ ਇਤਨੀ ਵਾਹਵਾਂ ਅਤੇ ਜੋ 50 ਏਕੜ ਵਾਹ ਸਕਦਾ ਹੈ ਉਹ ਉਤਨੀ ਵਾਹ ਸਕੇ। ਭਾਵ ਕਿ ਜ਼ਰੂਰਤ ਦੇ ਮੁਤਾਬਿਕ ਵਾਹੇ। ਇਸ ਨਾਲ ਇਹ ਵੀ ਹੋਵੇਗਾ ਕਿ ਜਿਹੜਾ ਵਿਹਲਾ ਹੈ ਉਸ ਨੂੰ ਕੋਈ ਅਧਿਕਾਰ ਨਹੀਂ ਹੋਵੇਗਾ। ਇਸ ਤਰ੍ਹਾਂ ਵਾਹੀ ਕਰਨ ਵਾਲਿਆਂ ਕੋਲ ਹੀ ਜ਼ਮੀਨ ਹੋਵੇਗੀ।

ਸੋ ਇਹ ਜਿਹੜਾ ਰੈਜ਼ੋਲਿਊਸ਼ਨ ਲਿਆਂਦਾ ਗਿਆ ਹੈ ਇਸ ਦੇ ਮਾਅਨੇ ਮੇਰੀ ਸਮਝ ਵਿਚ ਤਾਂ ਨਹੀਂ ਆਏ। ਮੈਨੂੰ ਇਸ ਦੇ ਮਾਅਨੇ ਸਮਝਾ ਦਿਉ ਕਿ ਇਕਨਾਮਿਕ ਯੂਨਿਟ ਕਿਸ ਤਰਾਂ ਲਿਆਉਣਾ ਚਾਹੁੰਦੇ ਹਨ। (ਵਿਘਨ) ਇਸ ਲਈ ਇਸ ਰੈਜ਼ੋਲਿਊਸ਼ਨ ਨੂੰ ਇਸ ਹਿਸਾਬ ਨਾਲ ਲਿਆਉਣਾ ਚਾਹੀਦਾ ਹੈ ਤਾਂ ਕਿ ਕਿਸਾਨ ਜ਼ਿਮੀਂਦਾਰ ਨੂੰ ਕੋਈ ਨੁਕਸਾਨ ਨਾ ਹੋ ਸਕੇ। ਉਹ ਆਪਣੇ ਬਚੇ ਪੜ੍ਹਾ ਸਕੇ ਅਤੇ ਉਸ ਦਾ ਕੰਮ ਅੱਛੀ ਤਰ੍ਹਾਂ ਚਲ ਸਕੇ। ਸੋ ਇਹ ਜਿਹੜਾ ਰੈਜ਼ੋਲਿਊਸ਼ਨ 20 ਸਟੈਂਡਰਡ ਏਕੜ ਮੁਕੱਰਰ ਕਰਨ ਬਾਰੇ ਹੈ ਇਹ ਬੇਮਾਅਨੇ ਹੈ। (ਵਿਘਨ)

ਮੈਂ ਇਥੇ ਹੀ ਅਰਜ਼ ਕਰ ਦਿਆਂ ਕਿ ਫੈਮਿਲੀ ਪਲਾਨਿੰਗ ਅਪਰ ਕਲਾਸਜ਼ ਦੇ ਤਾਂ ਅਪਨਾ ਲਈ ਹੈ ਪਰ ਬੈਕਵਰਡ ਕਲਾਸਿਜ਼ ਦੇ ਨਹੀਂ ਅਪਨਾਈ (ਹਾਸਾ) (ਚੌਧਰੀ ਜਗਤ ਰਾਮ ਵਲੋਂ ਵਿਘਨ)

**ਸ੍ਰੀ ਚੇਅਰਮੈਨ :** ਚੌਧਰੀ ਜਗਤ ਰਾਮ ਜੀ ਇੰਟਰਪਟ ਨਾ ਕਰੋ। ਆਪਣੀਆਂ ਕੰਮਜ਼ੋਰੀਆਂ ਨਾ ਦੱਸੋ। (Chaudhri Jagat Ram please do not interrupt and bring your short comings to the notice of the House)

**ਸਰਦਾਰ ਨਰਿੰਦਰ ਸਿੰਘ :** ਅੱਜ 65% ਲੋਕ ਐਸੇ ਹਨ ਜਿਨ੍ਹਾਂ ਕੋਲ 15 ਏਕੜ ਤੋਂ ਘਟ ਜ਼ਮੀਨ ਹੈ, 30% ਲੋਕ ਐਸੇ ਹਨ ਜਿਨ੍ਹਾਂ ਦੇ ਕੋਲ 15 ਔਰ 30 ਏਕੜ ਦੇ ਵਿਚ ਵਿਚਾਲੇ ਹੈ। ਪਹਿਲਾਂ ਲੋਕਾਂ ਵਿਚ ਉਤਸ਼ਾਹ ਸੀ ਕਿ ਵੈਲ ਮੈਨੇਜਡ ਫਾਰਮਿੰਗ ਬਣਾਉਣੀ ਹੈ। ਉਹ ਚਾਹੁੰਦੇ ਸੀ ਕਿ ਚੰਗੇ ਸੀਡ ਫਾਰਮ ਹੋਣ ਤਾਂ ਕਿ ਉਨ੍ਹਾਂ ਦੇ ਫਾਰਮ ਦੇਖਕੇ ਹੋਰ ਲੋਕੀ ਵੀ ਉਸ ਨਮੂਨੇ ਦੇ ਫਾਰਮ ਬਣਾਉਣ।

ਮੈਂ ਫਿਰ ਇਹ ਕਹਾਂਗਾ ਕਿ ਇਹ ਜਿਹੜਾ ਰੈਜ਼ੋਲਿਊਸ਼ਨ ਲਿਆਂਦਾ ਗਿਆ ਹੈ ਇਹ ਠੀਕ ਨਹੀ ਹੈ। ਸਗੋਂ ਤੁਸੀਂ ਹੋਰ ਪ੍ਰੋਗ੍ਰੈਸਿਵ ਹੋਵੋ। ਸਗੋਂ ਇਸ ਰੈਜ਼ੋਲਿਊਸ਼ਨ ਨੂੰ ਬਦਲ ਕੇ ਲੈਂਡ ਦੀ ਨੈਸ਼ਨੇਲਾਈਜ਼ੇਸ਼ਨ ਬਾਰੇ ਕਹੋ ਕਿ ਐਨੀ ਇਨਕਮ ਤੇ ਸੀਲਿੰਗ ਹੋਵੇ।

ਬਾਕੀ ਜਿਥੋਂ ਤਕ ਪਰਸਨਲ ਜਾਤੀ ਬਾਰੇ ਮੈਂ ਅਰਜ਼ ਕਰ ਦਿਆਂ ਅਗਰ ਸਰਦਾਰ ਕੁਲਵੰਤ ਸਿੰਘ

(ਸਰਦਾਰ ਨਰਿੰਦਰ ਸਿੰਘ)

ਮੈਨੂੰ ਦਾਅਵਤ ਦੇਵੇ ਤਾਂ ਇਨ੍ਹਾਂ ਨੂੰ ਪਤਾ ਲੱਗ ਜਾਵੇਗਾ ਕਿ ਮੇਰੇ ਕੋਲ ਤਾਂ ਇਸ ਜ਼ਮੀਨ ਨਾਲੋਂ ਵੀ ਘਟ ਹੈ। ਸੋ ਪਹਿਲਾਂ ਇਹ ਕਹੋ ਕਿ ਲੈਂਡ ਦੀ ਨੈਸ਼ਨੇਲਾਈਜ਼ੇਸ਼ਨ ਕਰਾਉਣ ਤੇ ਇਨਕਮ ਤੇ ਸੀਲਿੰਗ ਲਗਾਓ। ਪਰ ਤੁਸੀਂ ਬਗਲੇ ਦੇ ਸਿਰ ਤੇ ਮੋਮ ਰਖ ਕੇ ਉਸ ਨੂੰ ਫੜਨ ਵਾਲੀ ਗਲ ਨਾ ਕਰੋ। ਰੀਸ ਤਾਂ ਤੁਸੀਂ ਦੂਸਰਿਆਂ ਮੁਲਕਾਂ ਦੀ ਕਰਨਾ ਚਾਹੁੰਦੇ ਹੋ ਪਰ ਜੇ ਕਰਨੀ ਹੈ ਤਾਂ ਚੰਗੀ ਤਰ੍ਹਾਂ ਕਰੋ। ਸੋ ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਦੋਸਤਾਂ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਰੈਜ਼ੋਲਿਊਸ਼ਨ ਵਾਪਸ ਲੈ ਲੈਣ ਤੇ ਕੋਈ ਹੋਰ ਪ੍ਰੋਗਰੈਸਿਵ ਰੈਜ਼ੋਲਿਊਸ਼ਨ ਲਿਆਉਣ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ।

**ਸਰਦਾਰ ਬਸੰਤ ਸਿੰਘ:** (ਡਕਾਲਾ) ਚੇਅਰਮੈਨ ਸਾਹਿਬ, ਮੇਰੇ ਖਿਆਲ ਵਿਚ ਹਾਊਸ ਨੂੰ ਕਾਮਰੇਡ ਕੁਲਵੰਤ ਸਿੰਘ ਦਾ ਮਸ਼ਕੂਰ ਹੋਣਾ ਚਾਹੀਦਾ ਹੈ ਜਿਨ੍ਹਾਂ ਨੇ ਇਹ ਰੈਜ਼ੋਲਿਊਸ਼ਨ ਹਾਊਸ ਦੇ ਸਾਹਮਣੇ ਲਿਆਂਦਾ ਹੈ ਜਿਸ ਨਾਲ ਕਿ ਕਿਸਾਨਾਂ ਦੀ ਹਾਲਤ ਤੇ ਹਾਊਸ ਖੁਲ ਕੇ ਵਿਚਾਰ ਕਰ ਸਕੇ ਇਸ ਲਈ ਮੈਂ ਤਾਂ ਇਹ ਕਹਾਂਗਾ ਇਹ ਇਕ ਬਹੁਤ ਚੰਗਾ ਮਤਾ ਹੈ ਜੋ ਸਰਦਾਰ ਕੁਲਵੰਤ ਸਿੰਘ ਨੇ ਇਥੇ ਲਿਆਂਦਾ ਹੈ। ਏਹੀ ਟੀਸੀਚ ਆਈ ਇਮਪਲੌਰ ਦੀ ਟਰੇਜ਼ਰੀ ਬੈਂਚਿਜ਼ ਕਿ ਇਸ ਮਸਲੇ ਨੂੰ ਹਮੇਸ਼ਾ ਵਾਸਤੇ ਖਤਮ ਕਰ ਦਿਉ ਔਰ ਆਪਣੀ ਇਕਨਾਮਿਕ ਪਾਲਿਸੀ ਨੂੰ ਕਲੀਅਰ ਕਰੋ। ਮੇਰੀ ਅਰਜ਼ ਹੈ ਕਿ ਜਿਤਨੀ ਜ ਦੀ ਇਹ ਚੀਜ਼ਾਂ ਕਲੀਅਰ ਹੋ ਜਾਣਗੀਆਂ ਉਤਨੀ ਜਲਦੀ ਹਿੰਦੁਸਤਾਨ ਦਾ ਭਵਿਖ ਚਮਕੇਗਾ। ਚੇਅਰਮੈਨ ਸਾਹਿਬ, ਜਿਥੋਂ ਤਕ ਇਸ ਮਸਲੇ ਦਾ ਤੁਅਲਕ ਹੈ ਮੈਂ ਤਾਂ ਕਹਾਂਗਾ ਕਿ ਇਹ ਐਂਟੀ ਕਿਸਾਨ ਹੈ ਔਰ ਐਂਟੀ ਪ੍ਰੋਡਕਸ਼ਨ ਹੈ। ਇਹ ਕਿਸਾਨ ਦਾ ਵਿਰੋਧੀ ਹੈ, ਇਹ ਪ੍ਰੋਡਕਸ਼ਨ ਦਾ ਵੈਰੀ ਹੈ। ਸਭ ਤੋਂ ਪਹਿਲਾਂ ਮੈਂ ਅਰਜ਼ ਕਰਾਂਗਾ ਕਿ ਕਿਸਾਨ ਦਾ ਕਰੈਕਟਰ ਕੀ ਹੈ ਕਿਸਾਨ ਦਾ ਰੋਲ ਕੀ ਹੈ, ਕਿਸਾਨ ਦਾ ਫਰਜ਼ ਕੀ ਹੈ? ਹੁਣ ਤਕ ਜੋ ਕੁਝ ਕਿਸਾਨ ਬਾਰੇ ਕਿਹਾ ਗਿਆ ਹੈ, ਉਹ ਇਗਨੋਰੈਂਸ ਤੇ ਮਬਨੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਦਾ ਕਿਸਾਨ ਵੇਹਲੜ ਨਹੀਂ ਪੰਜਾਬ ਦਾ ਕਿਸਾਨ ਅਵਧ ਜਾਂ ਲਖਨਊ ਦੇ ਨਵਾਬਾਂ ਵਿਚੋਂ ਨਹੀਂ। ਪੰਜਾਬ ਦਾ ਕਿਸਾਨ ਕਿਸੇ ਦੀ ਕਮਾਈ ਨਹੀਂ ਖਾਂਦਾ ਸਗੋਂ ਆਪਣੀ ਖੂਨ ਪਸੀਨੇ ਦੀ ਕਮਾਈ ਖਾਂਦਾ ਹੈ। ਪੰਜਾਬ ਦਾ ਕਿਸਾਨ ਹਾਰਡ ਵਰਕਰ ਹੈ, ਪੰਜਾਬ ਦਾ ਕਿਸਾਨ ਲੇਬਰਰ ਹੈ। ਪੰਜਾਬ ਦਾ ਕਿਸਾਨ ਟੈਕਨੀਸ਼ਨ ਹੈ, ਪੰਜਾਬ ਦਾ ਕਿਸਾਨ ਮਕੈਨਿਕ ਹੈ। ਪੰਜਾਬ ਦਾ ਕਿਸਾਨ ਕਨਸੱਟਰਕਟਿਵ, ਰੋਮਾਂਟਿਕ ਅਤੇ ਪ੍ਰੈਕਟੀਕਲ ਫਾਰਮਰ ਹੈ। ਇਸ ਦੇ ਵਿਚ ਉਹ ਸਾਰੀਆਂ ਕੁਆਲਟੀਆਂ ਹਨ ਜੋ ਇਕ ਕਾਮਯਾਬ ਕਿਸਾਨ ਵਿਚ ਹੋਣੀਆਂ ਚਾਹੀਦੀਆਂ ਹਨ। ਸੋ ਮੇਰੀ ਅਰਜ਼ ਹੈ ਕਿ ਐਸੇ ਆਦਮੀ ਨੂੰ ਡੈਸਟਰਾਏ ਕਰਨਾ ਦੇਸ਼ ਦੀ ਕਿਸਮਤ ਨੂੰ ਡੈਸਟਰਾਏ ਕਰਨ ਦੇ ਬਰਾਬਰ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ:

> Free and prosperous peasantry in a democracy is democratic way of life.

ਅੱਜ ਅਗਰ ਡੈਮੋਕਰੇਟਿਕ ਵੇ ਆਫ਼ ਲਾਈਫ ਨੂੰ ਕੋਈ ਚੀਜ਼ ਡੀਫੈਂਡ ਕਰਦੀ ਹੈ ਤਾਂ ਇਹ ਸਿਰਫ ਫ਼ਰੀ ਐਂਡ ਪਰਾਸਪਰ ਪੀਜ਼ੈਂਟਰੀ ਹੀ ਹੈ। ਪੀਜ਼ੈਂਟਰੀ ਵਰਗੀ ਹੋਰ ਕੋਈ ਚੀਜ਼ ਡੈਮੋਕਰੇਸੀ ਨੂੰ ਡੀਫੈਂਡ ਨਹੀਂ ਕਰ ਸਕਦੀ। ਮੈਂ ਕਹਾਂਗਾ ਕਿ:

The food is produced by the farmer, the country is fed and

clothed by the farmer. Since feeding and clothing rest with, him he himself does not rest.

ਸੋ ਮੇਰੀ ਅਰਜ਼ ਹੈ ਕਿ ਇਹੋ ਜਿਹੀ ਇਨਸਟੀਚਿਊਸ਼ਨ ਨੂੰ ਬਰਬਾਦ ਕਰਨਾ ਅੌਤ ਉਸ ਨਾਲ ਧੱਕਾ ਕਰਨਾ ਠੀਕ ਨਹੀਂ ।

ਚੇਅਰਮੈਨ ਸਾਹਿਬ, ਜਿਥੋਂ ਤਕ ਪਰੋਡਕਸ਼ਨ ਦਾ ਸਵਾਲ ਹੈ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਮਾਲ ਹੋਲਡਿੰਗ ਆਫ ਲੈਂਡ ਐਂਟੀ ਪ੍ਰੋਡਕਸ਼ਨ ਹੈ। ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਦੋ ਦੋ ਤਿੰਨ ਤਿੰਨ ਏਕੜ ਵਾਲੇ ਫਾਰਮ ਸੈਲਫ ਕਨਜ਼ਿਊਮਿੰਗ ਸੈਂਟਰ ਹੋ ਸਕਦੇ ਹਨ, ਪਰ ਐਕਸਪੋਰਟਿੰਗ ਸੈਂਟਰ ਨਹੀਂ ਹੋ ਸਕਦੇ ਜਦੋਂ ਕਿ ਵਡੇ ਫਾਰਮ ਨਾ ਕੇਵਲ ਲੇਬਰ ਨੂੰ ਪਾਲਦੇ ਹਨ ਸਗੋਂ ਸਾਰੇ ਦੇਸ਼ ਨੂੰ ਹੀ ਅੰਨ ਦਿੰਦੇ ਹਨ ਅੱਜ ਦੇਸ਼ ਵਿਚ ਜੋ ਇਕਨਾਮਿਕ ਢਾਂਚਾ ਹੈ, ਜੋ ਡਿਸਕ੍ਰਿਮੀਨੇਟਰੀ ਇਕਨਾਮਿਕ ਨਕਸ਼ਾ ਹੈ, ਅਸਲ ਵਿਚ ਇਸ ਦੀ ਜ਼ਿਮੇਵਾਰ ਆਲ ਇੰਡੀਆ ਕਾਂਗਰਸ ਗੌਰਮਿੰਟ ਹੈ। ਉਹ ਅੱਜ ਭਾਵੇਂ ਇਸ ਦੀ ਰਿਸਪੌਨਸਿਬਿਲਟੀ ਕਦੇ ਕਿਸੇ ਤੇ ਸੁਟਦੀ ਹੈ ਅਤੇ ਕਦੇ ਕਿਸੇ ਤੇ ਬਲੇਮ ਲਾਂਦੀ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਆਲ ਇੰਡੀਆ ਕਾਂਗਰਸ ਦੇ ਨੇਤਾਵਾਂ ਦਾ ਸੋਸ਼ਲਿਜ਼ਮ ਕਿਥੇ ਗਿਆ ਹੈ। ਉਹ ਕਿਸੇ ਸਕੀਮ ਨੂੰ ਚਲਣ ਨਹੀਂ ਦੇ ਰਹੇ ਕਿਸੇ ਸਕੀਮ ਨੂੰ ਵਧਣ ਫੁਲਣ ਨਹੀਂ ਦੇ ਰਹੇ ਅੌਰ ਉਸ ਦੇ ਪੈਰਾਂ ਤੇਂ ਕੁਹਾੜਾ ਮਾਰ ਰਹੇ ਹਨ। ਅਜ ਪਲੈਨਿੰਗ ਕਮਿਸ਼ਨ ਕਿਥੇ ਬੈਠਾ ਹੈ। ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਅੱਜ ਕੰਸਟੀਚਿਊਸ਼ਨ ਦੀਆਂ ਵੇਰੀਅਸ ਪਾਸੀਬਲ ਡੇਫੀਨੀਸ਼ੰਜ਼ ਕੀਤੀਆਂ ਜਾ ਰਹੀਆਂ ਹਨ। ਸੋ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਨੂੰ ਪਲੈਨਿੰਗ ਵਲ ਵਧੇਰੇ ਧਿਆਨ ਦੇਣਾ ਚਾਹੀਦਾ ਹੈ। ਇਸ ਸਬੰਧ ਵਿਚ ਦੋ ਹੀ ਚੀਜ਼ਾਂ ਹਨ, ਪ੍ਰੋਡਕਸ਼ਨ ਐਂਡ ਸਟੈਂਡਰਡ ਆਫ ਲਿਵਿੰਗ। ਮੈਂ ਅਰਜ਼ ਕਰਦਾ ਹਾਂ ਕਿ ਸਾਰੇ ਵਰਲਡ ਵਿਚ ਨਜ਼ਰ ਮਾਰ ਕੇ ਦੇਖ ਲਓ। ਅਮਰੀਕਾ ਤੇ ਚਾਈਨਾ ਤਕ ਦੇਖ ਲਓ। ਦੋਵੇਂ ਮੁਤਜ਼ਾਦ ਵੇ ਆਫ ਲਿਵਿੰਗ ਦੇਖ ਲਓ। ਫਿਰ ਫੈਸਲਾ ਕਰੋ ਕਿ ਇਹ ਗੱਲ ਕਿਥੇ ਮੁਕੱਦੀ ਹੈ। ਮੇਰੀ ਅਰਜ਼ ਹੈ ਕਿ ਦੇਖੋ ਉਹ ਕਿਹੜਾ ਮੇਯੀਅਰ ਹੈ ਜਿਹੜਾ ਜ਼ਮੀਨ ਤੇ ਭਾਰੂ ਹੈ। ਜਾਂ ਉਹ ਕਿਹੜਾ ਮਯੀਅਰ ਹੈ ਜਿਹੜਾ ਜ਼ਮੀਨ ਤੇ ਭਾਰ ਘਟਾਂਦਾ ਹੈ ਜੇ ਉਹ ਜ਼ਮੀਨ ਤੇ ਭਾਰੂ ਹੈ ਤਾਂ ਇਹ ਸਮਝ ਲਓ ਕਿ ਪਲਾਨਿੰਗ ਕਾਮਯਾਬ ਨਹੀਂ ਹੈ। ਜੇ ਉਹ ਮਯੀਅਰ ਜ਼ਮੀਨ ਤੇ ਭਾਰ ਘਟਾਂਦਾ ਹੈ ਤਾਂ ਇਹ ਸਮਝ ਲਓ ਕਿ ਪਲੈਨਿੰਗ ਕਾਮਯਾਬ ਹੈ। ਚੇਅਰਮੈਨ ਸਾਹਿਬ, ਮੈਂ ਕਹੇ ਬਿਨਾ ਨਹੀਂ ਰਹਿ ਸਕਦਾ ਕਿ ਅਮਰੀਕਾ ਵਿਚ 60—70% ਲੋਕੀ ਕਿਸਾਨਾਂ ਦਾ ਕੰਮ ਕਰਦੇ ਸਨ ਅੱਜ ਉਥੇ ਸਿਰਫ 8—9% ਲੋਕੀ ਕਿਸਾਨਾਂ ਦਾ ਕੰਮ ਕਰਕੇ ਸਾਰੀ ਦੁਨੀਆ ਨੂੰ ਅੰਨ ਦਿੰਦੇ ਹਨ। ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਲੈਨਿੰਗ ਕਮਿਸ਼ਨ ਰਾਹੀਂ ਸਰਕਾਰ ਅੱਜ ਬੜੇ ਬੜੇ ਮਨਸੂਬੇ ਬਣਾ ਰਹੀ ਹੈ ਪਰ ਇੰਨ੍ਹਾਂ ਦੀ ਪਾਲਿਸੀ ਕਿਸਾਨ ਨੂੰ ਬਰਬਾਦ ਕਰਨ ਦੀ ਹੈ। ਮੈਂ ਮਨਿਸਟਰ ਸਾਹਿਬ ਨੂੰ ਅਰਜ਼ ਕਰਦਾ ਹਾਂ ਕਿ ਇਸ ਗੱਲ ਨੂੰ ਚੰਗੀ ਤਰ੍ਹਾਂ ਨੋਟ ਕਰਨ ਕਿ ਸੈਂਟਰ ਦੀ ਸਰਕਾਰ ਨੇ ਜੋ ਵੈਲਥ ਟੈਕਸ ਲਾਇਆ ਹੈ ਇਹ ਬੜਾ ਗਲਤ ਹੈ। ਇਹ ਇਕ ਪ੍ਰੋਵਿਨਸ਼ਲ ਸਬਜੈਕਟ ਹੈ। ਇਹ ਸਟੇਟ ਗੌਰਮਿੰਟ ਦਾ ਕੰਮ ਹੈ। ਇਸ ਤਰ੍ਹਾਂ ਇਹ ਟੈਕਸ ਲਾ ਕੇ ਸੈਂਟਰ ਦੀ ਸਰਕਾਰ ਨੇ ਸਟੇਟ ਗੌਰਮਿੰਟ ਦੇ ਰਾਈਟਸ ਤੇ ਐਨਕਰੋਚਮੈਂਟ ਕੀਤੀ ਹੈ। ਇਹ ਅਨਕਨਸਟੀਚਿਊਸ਼ਨਲ ਅਲਟਰਾਵਾਇਰਸ ਆਫ ਦੀ ਕਨਸਟੀਚਿਊਸ਼ਨ ਹੈ। ਚੇਅਰਮੈਨ ਸਾਹਿਬ, ਇਸ ਦਾ ਨਤੀਜਾ ਇਹ ਹੋਇਆ ਕਿ ਕਿਸਾਨ ਇਕ ਸ਼ਿਕੰਜੇ ਵਿਚ ਫਸ ਗਿਆ ਹੈ। ਕਿਸਾਨ ਇਸ ਮਾਰੂ ਟੈਕਸ ਤੋਂ ਬਚਣ ਲਈ ਜ਼ਮੀਨ ਦੀ ਕੀਮਤ ਦੋ ਹਜ਼ਾਰ ਰੁਪਏ ਦੀ ਥਾਂ ਤੇ ਪੰਜ ਸੌ ਰੁਪਏ ਪੰਜ ਹਜ਼ਾਰ ਦੀ ਥਾਂ ਦੋ ਹਜ਼ਾਰ ਦਸੇਗਾ। ਇਹ ਇਕ ਚੰਗੀ ਗੱਲ ਨਹੀਂ ਹੈ ਚੇਅਰਮੈਨ ਸਾਹਿਬ, ਇਹ ਪੰਜਾਬ ਦੀ ਪ੍ਰੋਡਕਸ਼ਨ ਅੌਰ ਇਕਨਾਮੀ ਨਾਲ ਡਿਸਕਰਿਮੀਨੇਸ਼ਨ ਹੋਵੇਗੀ। ਇਸ ਲਈ ਮੇਰੀ ਰਾਏ ਹੈ ਕਿ ਪੰਜਾਬ ਸਰਕਾਰ ਸੁਪਰੀਮ ਕੋਰਟ ਵਿਚ ਜਾਵੇ।

[ ਸਰਦਾਰ ਬਸੰਤ ਸਿੰਘ ]

ਇਕ ਅਰਜ਼, ਚੇਅਰਮੈਨ ਸਾਹਿਬ, ਮੈਂ ਕੇਰਲ ਸਟੇਟ ਬਾਰੇ ਕਰਨੀ ਚਾਹੁੰਦਾ ਹਾਂ। ਉਸ ਸਟੇਟ ਦੀ ਹਾਲਤ ਵਲ ਨਜ਼ਰ ਮਾਰ ਲਓ। ਉਥੇ ਫੂਡ ਦੀ ਪਾਲਿਸੀ ਨੂੰ ਪਾਲਿਟਿਕਸ ਨਾਲ ਮਿਕਸ ਕਰ ਦਿਤਾ ਗਿਆ। ਇਸ ਲਈ ਨਾ ਤਾਂ ਉਥੇ ਫੂਡ ਹੀ ਮੁਹੱਈਆ ਪੂਰਾ ਹੋ ਸਕੀਆ ਔਰ ਨਾ ਹੀ ਪੋਲਿਟਿਕਸ। ਚੇਅਰਮੈਨ ਸਾਹਿਬ, ਮੈਂ ਅਰਜ਼ ਕਰਾਂ ਕਿ ਉਥੇ ਇਕ ਅਜੈਂਸੀ ਹੈ ਜਿਹੜੀ ਪਾਲੀਸੀ ਬਣਾਉਂਦੀ ਹੈ ਉਥੋਂ ਇਕ ਹੀ ਖਿਆਲਾਤ ਦੇ ਸਜਣ ਹਨ ਇਕ ਹੀ ਅਜੈਂਸੀ ਨਾਅ ਬਣਾਉਂਦੀ ਹੈ। ਉਸਦਾ ਨਤੀਜਾ ਕੀ ਹੋਇਆ ਕਿ ਸਾਰੇ ਹਿੰਦੁਸਤਾਨ ਨੂੰ ਉਥੇ ਖੁਰਾਕ ਪਹੁੰਚਾਣੀ ਪੈਂਦੀ ਹੈ। ਇਸ ਮਸਲੇ ਨੂੰ ਸਾਨੂੰ ਵੇਖਣਾ ਚਾਹੀਦਾ ਹੈ ਅਤੇ ਜਨਤਾ ਦੀ ਭਲਾਈ ਵਾਸਤੇ ਸੋਚਣਾ ਚਾਹੀਦਾ ਹੈ ਅਤੇ ਪੰਜਾਬ ਦੇ ਕਾਨੂੰਨ ਨੂੰ ਸਮਝਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਪੰਜਾਬ ਦੀ ਐਕਾਨੋਮੀ ਡਿਫਰੈਂਟ ਹੈ, ਇਸ ਦਾ ਮੁਕਾਬਲਾ ਕਿਸੇ ਦੂਜੇ ਪ੍ਰਾਂਤ, ਮਧਿਆ ਪ੍ਰਦੇਸ਼, ਰਾਜਿਸਥਾਨ, ਕੇਰਲ ਆਦਿ ਨਾਲ ਨਹੀਂ ਕੀਤਾ ਜਾ ਸਕਦਾ। ਪੰਜਾਬ ਦੇ ਲੋਗ ਸੈਲਫ ਡਿਪੈਂਡੈਂਟ ਹਨ ਅਤੇ ਇਹ ਪੈਰਾਸ ਈਟਸ ਨਹੀਂ ਹਨ।

ਤੁਸੀਂ ਸਾਰੇ ਪਿੰਡਾਂ ਵਿਚ ਜਾਂਦੇ ਹੋ ਅਤੇ ਵੇਖਦੇ ਹੋ ਜਿਸ ਵੇਲੇ ਪਿੰਡਾਂ ਵਿਚ ਕੋਈ ਫਸਲ, ਨਰਮਾ, ਮਿਰਚ, ਆਦਿ ਘੱਟ ਹੁੰਦੀ ਹੈ ਤਾਂ ਉਥੇ ਦੇ ਲੋਕਾਂ ਵਿਚ ਕਿੰਨੀ, ਖਲਬਲੀ ਮਚ ਜਾਂਦੀ ਹੈ ਅਤੇ ਇਸਦਾ ਕਿੰਨਾ ਬੁਰਾ ਅਸਰ ਪੈਂਦਾ ਹੈ। ਇਸਦਾ ਅਸਰ ਫਿਰ ਸਾਰੀਆਂ ਚੀਜ਼ਾਂ ਤੇ ਪੈਂਦਾ ਹੈ, ਮਸ਼ੀਨਰੀ ਤੇ ਪੈਂਦਾ ਹੈ, ਕਪੜੇ ਤੇ ਪੈਂਦਾ ਹੈ, ਦੁਕਾਨਦਾਰਾਂ ਤੇ ਪੈਂਦਾ ਹੈ। ਇਸਦਾ ਅਸਰ ਕੇਵਲ ਪਿੰਡਾਂ ਦੀ ਇਕਨੋਮੀ ਤੇ ਨਹੀਂ ਪੈਂਦਾ, ਬਲਕਿ ਅਰਬਨ ਇਕਾਨੋਮੀ ਤੇ ਵੀ ਪੈਂਦਾ ਹੈ। ਮੈਂ ਸਰਦਾਰ ਨਰਿੰਦਰ ਸਿੰਘ ਨਾਲ ਇਸ ਬਾਰੇ ਐਗਰੀ ਕਰਦਾ ਹਾਂ। ਚੇਅਰਮੈਨ ਸਾਹਿਬ, ਇਸ ਦੇ ਨਾਲ ਮੈਂ ਅਰਜ਼ ਕਰਾਂ ਕਿ ਸਹੀ ਲਫ਼ਜ਼ਾਂ ਵਿਚ ਪੈਟਰੀਆਟ ਹੋ ਸਕਦਾ ਹੈ ਤਾਂ ਉਹ ਇਹ ਕਿਸਾਨ ਹੀ ਹੈ। ਜਿਸਨੂੰ ਮਿਟੀ ਵਿਚੋਂ ਰਿਸ਼ੀਆਂ ਮੁਨੀਆਂ, ਪੀਰ, ਪੈਗੰਬਰਾਂ ਦੀ ਸੁਗੰਧ ਆਉਂਦੀ ਹੈ ਅਤੇ ਉਸ ਮਿਟੀ ਨਾਲ ਉਹ ਇਤਨਾ ਪਿਆਰ ਕਰਦਾ ਹੈ ਕਿ ਉਸ ਨੂੰ ਉਹ ਆਪਣੇ ਸ਼ਰੀਰ ਤੋਂ ਵੀ ਵੱਧ ਸਮਝਦਾ ਹੈ। ਇਸ ਤਰ੍ਹਾਂ ਉਹ ਪੈਟਰੀਆਟਇਜ਼ਮ ਦੀ ਰੂਹ ਨੂੰ ਆਪਣੇ ਵਿਚ ਬਰਕਰਾਰ ਰਖਦਾ ਹੈ। ਇਸ ਲਈ ਉਨ੍ਹਾਂ ਦੀ ਜੇ ਇੰਡੀਵਿਜੂਅਲ ਫ਼ਰੀਡਮ, ਵਰਾਸਤ ਦੀ, ਫਰੀਡਮ ਅਤੇ ਪੈਸੇ ਦੀ ਫਰੀਡਮ ਆਦਿ ਜੇ ਚਲੀ ਜਾਏ ਤਾਂ ਉਸਦੀ ਖੁਸ਼ਹਾਲੀ ਖਤਮ ਹੋ ਜਾਏਗੀ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਸ ਬੁਲ ਵਰਕਰ ਨੂੰ ਜੇ ਕਦ ਦਿਤਾ ਤਾਂ ਪੰਜਾਬ ਦੀ ਅਕਾਨੋਮੀ ਇਮਬੈਲੈਂਸ ਹੋ ਜਾਏਗੀ।

ਮੈਂ ਇਕ ਹੋਰ ਅਰਜ਼ ਕਰਾਂ ਕਿ ਦੋ ਤਿੰਨ ਮਹੀਨੇ ਦੀ ਗੱਲ ਹੈ ਕਿ ਬਾਦਲ ਪਿੰਡ ਵਿਚ ਸਰਦਾਰ ਗੁਰਨਾਮ ਸਿੰਘ ਨੇ ਕਿਸਾਨਾਂ ਨੂੰ ਬੁਲਾ ਕੇ ਕਈ ਚੀਜ਼ਾਂ ਉਨ੍ਹਾਂ ਦੇ ਸਾਹਮਣੇ ਰਖੀਆਂ ਸਨ ਅਤੇ ਉਨ੍ਹਾਂ ਨੂੰ ਬਹੁਤ ਹੀ ਰੋਸ਼ਨੀ ਮਿਲੀ ਸੀ ਅਤੇ ਉਨ੍ਹਾਂ ਦਾ ਬੜਾ ਉਤਸ਼ਾਹ ਵਧਿਆ ਸੀ। ਉਸਦੇ ਵਿਚ ਉਨ੍ਹਾਂ ਨੇ ਕਿਹਾ ਸੀ ਕਿ ਜ਼ਮੀਨ ਦੀ ਸੀਲਿੰਗ ਇਕ ਸੌ ਏਕੜ ਤੇ ਹੋਣੀ ਚਾਹੀਦੀ ਹੈ, ਉਸ ਤੋਂ ਘਟ ਨਹੀਂ ਹੋਣੀ ਚਾਹੀਦੀ ਅਤੇ ਦਸਿਆ ਸੀ ਕਿ ਇਸ ਦੇ ਨਾਲ ਦੇਸ਼ ਦੀ ਪਰੋਡਕਸ਼ਨ ਵਿਚ ਵਾਧਾ ਹੋ ਸਕਦਾ ਹੈ। ਸੋ ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ (ਵਿਘਨ).....

**ਕਈ ਆਵਾਜ਼ਾਂ :** ਹੁਣ ਕੋਈ ਗਰੀਬਾਂ ਦੀ ਗੱਲ ਕਰੋ, ਜਿਨ੍ਹਾਂ ਤੋਂ ਵੋਟ ਲੈ ਕੇ ਆਏ ਹੋ।

**ਸਰਦਾਰ ਬਸੰਤ ਸਿੰਘ :** (ਵਿਘਨ) ਸੋ, ਚੇਅਰਮੈਨ ਸਾਹਿਬ, ਮੈਂ ਹੁਣ ਕਲੀਅਰ ਕਰ ਦੇਣਾ ਚਾਹੁੰਦਾ ਹਾਂ ਕਿ ਇਕ ਹੀ ਆਦਮੀ ਹੈ ਜਿਸਦੇ ਸਿਰ ਤੇ ਅਸੀਂ ਬੈਠੇ ਹਾਂ, ਜਿਸ ਤੇ

ਪੁਲੀਟੀਕਲ ਸਟੇਬਿਲਟੀ ਡਿਪੈਂਡ ਕਰਦੀ ਹੈ ਅਤੇ ਉਹ ਹੈ ਕਿਸਾਨ ਜਿਸਨੂੰ ਅਸੀਂ ਦੇਸ਼ ਦੀ ਬੈਕ- ਬੋਨ ਕਹਿੰਦੇ ਹਾਂ। ਉਸਦੇ ਲਈ ਸਾਡਾ ਵੀ ਕੋਈ ਫਰਜ਼ ਹੈ ਕਿ ਉਸਨੂੰ ਕੋਈ ਸਹੂਲਤ ਪਹੁੰਚਾਈਏ। ਅਸੀਂ ਵੇਖੀਏ ਕਿ ਉਸਨੂੰ ਚੰਗੀ ਰੋਟੀ ਮਿਲਦੀ ਹੈ, ਕਪੜਾ ਮਿਲਦਾ ਹੈ। ਉਸਦੇ ਬਚਿਆਂ ਨੂੰ ਚੰਗੀ ਐਜੂਕੇਸ਼ਨ ਮਿਲਦੀ ਹੈ, ਨਾ ਕਿ ਅਸੀਂ ਉਸਦੀ ਜ਼ਮੀਨ ਦੇ ਟੋਟੇ ਕਰਨ ਤੇ ਤੁਲੇ ਰਹੀਏ। ਉਸਦੀ ਜ਼ਮੀਨ ਲਈ ਕੋਈ ਪ੍ਰੋਗਰਾਮ ਬਣਾਈਏ ਨਾ ਕਿ ਜਿਸ ਜਿਸ ਤਰੀਕੇ ਨਾਲ ਜਾਂ ਖਬੇ ਸਜੇ ਤਰੀਕੇ ਨਾਲ ਉਸਨੂੰ ਖਤਮ ਕਰਨ ਦਾ ਪ੍ਰੋਗਰਾਮ ਬਣਾਈਏ। ਇਸ ਦੇ ਨਾਲ ਹੀ ਮੈਂ ਆਪਣੇ ਕਾਂਗਰਸੀ ਭਰਾਵਾਂ ਨੂੰ ਭੀ ਬੇਨਤੀ ਕਰਾਂਗਾ ਕਿ ਉਹ ਵੀ ਕੋਈ ਆਪਣਾ ਇਹ ਪ੍ਰੋਗਰਾਮ ਬਣਾ ਲੈਣ ਅਤੇ ਉਹ ਵੀ ਕੋਈ ਆਪਣਾ ਸਟੈਂਡ ਪੱਕਾ ਕਰ ਲੈਣ।

ਸੋ, ਮੈਂ, ਜ਼ਿਆਦਾ ਸਮਾਂ ਹਾਊਸ ਦਾ ਨਾ ਲੈਂਦਾ ਹੋਇਆ, ਬੇਨਤੀ ਕਰਾਂਗਾ ਕਿ ਇਹ ਜਿਹੜਾ ਮਤਾ ਹੈ ਇਹ ਇਕ ਰੀ-ਐਕਸ਼ਨਰੀ ਹੈ ਅਤੇ ਫਿਊਡਲਇਜ਼ਮ ਵਲ ਲੈ ਜਾਣ ਵਾਲਾ ਹੈ। ਇਸ ਕਰਕੇ ਇਸਨੂੰ ਥਰੋ ਆਊਟ ਕੀਤਾ ਜਾਏ। ਇਨ੍ਹਾਂ ਸ਼ਬਦਾਂ ਨਾਲ ਮੈਂ ਬੈਠ ਜਾਂਦਾ ਹਾਂ।

**ਸਰਦਾਰ ਗੁਰਬੰਤਾ ਸਿੰਘ** (ਕਰਤਾਰਪੁਰ) (ਐਸ. ਸੀ.) : ਚੇਅਰਮੈਨ ਸਾਹਿਬ ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਇਹ ਜਿਹੜਾ ਰੈਜ਼ੋਲਿਊਸ਼ਨ ਹੈ ਉਹ ਸਰਦਾਰ ਕੁਲਵੰਤ ਸਿੰਘ ਵਲੋਂ ਪੇਸ਼ ਹੋਇਆ ਹੈ। ਜੇ ਕਿਤੇ ਕਾਮਰੇਡ ਦਾਨਾ ਸਿੰਘ ਵਲੋਂ ਪੇਸ਼ ਹੋਇਆ ਹੁੰਦਾ ਤਾਂ ਇਹ ਸਾਰੇ ਕਹਿੰਦੇ ਕਿ ਉਹ ਹਰੀਜਨ ਹੈ ਅਤੇ ਇਸ ਲਈ ਸਿਰਫ ਹਰੀਜਨਾਂ ਨੂੰ ਜ਼ਮੀਨ ਦਿਲਾਉਣ ਵਾਸਤੇ ਹੀ ਪੇਸ਼ ਕੀਤਾ ਹੈ। ਮੈਂ ਅਰਜ਼ ਕਰਾਂ ਕਿ ਮੇਰੇ ਜਿਹੜੇ ਦੋ ਭਰਾ ਹੁਣੇ ਹੀ ਬੋਲ ਕੇ ਹਟੇ ਹਨ, ਸਰਦਾਰ ਨਰਿੰਦਰ ਸਿੰਘ ਅਤੇ ਸਰਦਾਰ ਬਸੰਤ ਸਿੰਘ, ਉਨ੍ਹਾਂ ਦੋਨਾਂ ਨਾਲੋਂ ਸਰਦਾਰ ਕੁਲਵੰਤ ਸਿੰਘ ਦੀ ਜ਼ਮੀਨ ਜ਼ਿਆਦਾ ਹੈ। ਸਾਡੇ ਇਲਾਕੇ ਵਿਚ ਸਭ ਤੋਂ ਵੱਧ ਜੇ ਕੋਈ ਜ਼ਿਆਦਾ ਗੰਨਾ ਬੀਜਣ ਵਾਲਾ ਹੈ ਤਾਂ ਸਰਦਾਰ ਕੁਲਵੰਤ ਸਿੰਘ ਹੈ ਅਤੇ ਜੇ ਕੋਈ ਸਭ ਤੋਂ ਜ਼ਿਆਦਾ ਆਲੂ ਬੀਜਣ ਵਾਲਾ ਹੈ ਤਾਂ ਵੀ ਸਰਦਾਰ ਕੁਲਵੰਤ ਸਿੰਘ ਹੀ ਹੈ। (ਵਿਘਨ)

ਸੋ, ਮੈਂ ਅਰਜ਼ ਕਰਾਂ ਇਨ੍ਹਾਂ ਵਲੋਂ ਇਹ ਜਿਹੜਾ ਰੈਜ਼ੋਲਿਊਸ਼ਨ ਆਇਆ ਹੈ ਸਚਮੁਚ ਹੀ ਮੈਨੂੰ ਬੜੀ ਖੁਸ਼ੀ ਹੋਈ ਹੈ, ਕਿਉਂਕਿ ਤਬਦੀਲੀ ਆਈ ਹੈ ਮਾਹੌਲ ਵਿਚ, ਤਬਦੀਲੀ ਆਈ ਹੈ ਜ਼ਿਮੀਂਦਾਰਾਂ ਵਿਚ ਅਤੇ ਇਹ ਤਬਦੀਲੀ ਇਕ ਬਹੁਤ ਹੀ ਅੱਛੀ ਤਬਦੀਲੀ ਹੈ ਅਤੇ ਦੇਸ਼ ਦੇ ਮੁਫਾਦ ਵਾਸਤੇ ਹੈ। ਅਸੀਂ ਇਸ ਗੱਲ ਦੇ ਹੱਕ ਵਿਚ ਹਾਂ ਕਿ ਤਬਦੀਲੀ ਸਾਰੀਆਂ ਚੀਜ਼ਾਂ ਵਿਚ ਆਉਣੀ ਚਾਹੀਦੀ ਹੈ। ਸੀਲਿੰਗ ਸਾਰੀਆਂ ਚੀਜ਼ਾਂ ਤੇ ਲਗਣੀ ਚਾਹੀਦੀ ਹੈ। ਜ਼ਮੀਨ ਤੇ ਸੀਲਿੰਗ ਚਾਹੀਦੀ ਹੈ, ਸ਼ਹਿਰਾਂ ਦੇ ਮਕਾਨਾਂ ਅਤੇ ਦੁਕਾਨਾਂ ਤੇ ਸੀਲਿੰਗ ਹੋਣੀ ਚਾਹੀਦੀ ਹੈ ਅਤੇ ਆਮਦਨ ਤੇ ਸੀਲਿੰਗ ਚਾਹੀਦੀ ਹੈ। ਮੈਂ ਅਰਜ਼ ਕਰਾਂ ਕਿ ਬਾਸੀ ਵਰਗ 50-50 ਹਜ਼ਾਰ ਰੁਪਏ ਦੀ ਆਮਦਨ ਵਾਲਿਆਂ ਤੇ ਸੀਲਿੰਗ ਚਾਹੀਦੀ ਹੈ। (ਵਿਘਨ) ਸ਼ਹਿਰਾਂ ਵਿਚ ਇਕ ਦੁਕਾਨ ਅਤੇ ਇਕ ਮਕਾਨ ਤੋਂ ਵਧ ਕਿਸੇ ਕੋਲ ਪ੍ਰਾਪਰਟੀ ਨਹੀਂ ਹੋਣੀ ਚਾਹੀਦੀ। ਇਹ ਨਾ ਹੋਵੇ ਕਿ ਕਈ ਤਾਂ 20-20 ਕੋਠੀਆਂ ਸੰਭਾਲੀ ਫਿਰਨ ਅਤੇ ਕਈਆਂ ਨੂੰ ਸਿਰ ਛੁਪਾਉਣ ਲਈ ਇਕ ਕੱਚਾ ਕਮਰਾ ਤਕ ਨਾ ਮਿਲੇ। ਇਸ ਲਈ, ਹਰ ਇਕ ਚੀਜ਼ ਤੇ ਸੀਲਿੰਗ ਚਾਹੀਦੀ ਹੈ। ਜ਼ਮੀਨ ਨੂੰ ਨੈਸ਼ਨਲਾਈਜ਼ ਕਰਨਾ ਚਾਹੀਦਾ ਹੈ, ਫਿਰ ਹੀ ਕਿਤੇ ਸੁਧਾਰ ਹੋਵੇਗਾ। ਇਹ ਤਾਂ ਕਾਮਰੇਡ ਸਾਹਿਬ ਨੂੰ ਮੁੱਖ ਰਖ ਕੇ ਤੇ ਆਪਣੇ ਰੋਣੇ ਰੋਣ ਲਗ ਪੈਂਦੇ ਹਨ ਜਿਸ ਤਰ੍ਹਾਂ ਇਕ ਪੇਂਡੂ ਮਿਸਾਲ ਹੈ ਕਿ :

'ਰੋਂਦੀ ਯਾਰਾਂ ਨੂੰ ਨਾਂ ਲੈ ਕੇ ਭਰਾਵਾਂ ਦਾ।

[ ਸਰਦਾਰ ਗੁਰਬੰਤਾ ਸਿੰਘ ]

ਸੋ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰਾਂ ਕਿ ਉਹ ਜਿਹੜੀ ਸਰਪਲਸ ਜ਼ਮੀਨ ਸੀ ਉਹ ਹਰੀਜਨਾਂ ਨੂੰ ਨਹੀਂ ਦਿਤੀ ਗਈ । ਜੇ ਕਿਤੇ ਕਿਸੇ ਨੂੰ ਕੋਈ ਟੋਟਾ ਦਿਤਾ ਵੀ ਹੈ ਤਾਂ ਹੁਣ ਪੁਲੀਸ ਦੀ ਮਾਰਫ਼ਤ ਉਨ੍ਹਾਂ ਨੂੰ ਉਥੋਂ ਕਢੀ ਜਾਂਦੇ ਹਨ । ਕੋਈ ਸੁਣਨ ਵਾਲਾ ਨਹੀਂ ਕੋਈ ਰਿਪੋਰਟ ਲਿਖਣ ਵਾਲਾ ਨਹੀਂ । ਉਨ੍ਹਾਂ ਦੀ ਚੀਖੋ ਪੁਕਾਰ ਕਿਸੇ ਦੇ ਕੰਨਾਂ ਵਿਚ ਨਹੀਂ ਪੈਂਦੀ।

ਮੈਂ ਇਕ ਅਰਜ਼ ਕਰਾਂ ਕਿ ਇਕ ਪਿੰਡ ਦੇ ਮੁਜ਼ਾਰੇ ਨੂੰ ਜਿਹੜਾ ਦੋ ਏਕੜ ਜ਼ਮੀਨ ਤੇ ਵਾਹੀ ਕਰ ਰਿਹਾ ਸੀ, ਉਹਨੂੰ ਪੁਲਿਸ ਨੇ ਬੁਲਾ ਕੇ ਆਪਣੇ ਪਾਸ ਬਿਠਾ ਦਿਤਾ ਅਤੇ ਉਸ ਦੇ ਮਾਲਕ ਨੂੰ ਕਿਹਾ ਕਿ ਤੂੰ ਹੁਣ ਉਥੇ ਜਾ ਕੇ ਜ਼ਮੀਨ ਵਾਹ ਲੈ । ਇਹੀ ਨਹੀਂ, ਇਸਤੋਂ ਇਲਾਵਾ ਹੋਰ ਵੀ ਕਈ ਧਕੇਸ਼ਾਹੀਆਂ ਹੋਈਆਂ ਹਨ ।

ਚੇਅਰਮੈਨ ਸਾਹਿਬ, ਮੈਂ ਇਕ ਮੈਮੋਰੰਡਮ ਦਿਤਾ ਸੀ, ਉਹ ਆਇਆ ਨਹੀਂ । ਉਹ ਮੈਮੋਰੰਡਮ ਇਹ ਸੀ ਕਿ ਪੰਜਾਬ ਸਰਕਾਰ ਨੇ ਜਿਹੜੀ ਜ਼ਮੀਨ ਪੈਕੇਜ-ਡੀਲ ਤੇ ਖ਼ਰੀਦੀ ਸੀ, ਉਸਨੂੰ ਨੀਲਾਮ ਕਰ ਦਿਤਾ । ਉਸ ਜ਼ਮੀਨ ਦੀ ਜਿਨੀ ਰਕਮ ਸੈਂਟਰ ਦੀ ਸਰਕਾਰ ਨੂੰ ਦਿਤੀ ਸੀ ਨੀਲਾਮੀ ਵਿਚ 1 ਕਰੋੜ 40 ਲੱਖ ਰੁਪਏ ਉਸਤੋਂ ਵੱਧ ਆਏ ਤਾਂ ਅਸੀਂ ਉਸ ਵਕਤ ਵਾਕ-ਆਊਟ ਕੀਤਾ ਸੀ ਕਿ ਉਹ ਜ਼ਮੀਨ ਜਿਹੜੀ ਹੈ ਸਿਰਫ਼ ਹਰੀਜਨਾਂ ਨੂੰ ਹੀ ਦਿਤੀ ਜਾਏ ਔਰ ਹਰੀਜਨਾਂ ਵਿਚ ਹੀ ਨੀਲਾਮ ਕੀਤੀ ਜਾਏ । ਉਸ ਵਕਤ ਸਰਦਾਰ ਪਰਤਾਪ ਸਿੰਘ ਨੇ ਸਾਨੂੰ ਬੁਲਾਇਆ ਕਿ ਦਸੋ ਤੁਸੀਂ ਕੀ ਚਾਹੁੰਦੇ ਹੋ ? ਅਸੀਂ ਕਿਹਾ ਕਿ ਇਹ ਜਿਹੜੀ ਜ਼ਮੀਨ ਸੈਂਟਰ ਤੋਂ ਪੈਕੇਜ ਡੀਲ ਤੇ ਖ਼ਰੀਦੀ ਸੀ, ਉਹ ਹਰੀਜਨਾਂ ਦੇ ਵਿੱਚ ਹੀ ਵੰਡੀ ਜਾਏ । ਉਨ੍ਹਾਂ ਕਿਹਾ ਇਸ ਤਰ੍ਹਾਂ ਨਾ ਕਰੋ ਜਿਹੜੇ ਪੈਸੇ ਜ਼ਮੀਨ ਦੇ ਵੱਧ ਵਟੇ ਗਏ ਹਨ, ਉਹ ਅਸੀਂ ਹਰੀਜਨ ਕਲਿਆਨ ਫ਼ੰਡ ਵਿਚ ਪਾ ਦਿਆਂਗੇ ਅਤੇ ਅਗੇ ਨੂੰ ਇਸ ਤਰ੍ਹਾਂ ਕਰ ਲਿਆ ਕਰਾਂਗੇ । ਉਹ ਫ਼ੈਸਲਾ 8. 4. 64 ਨੂੰ ਹੋਇਆ ਸੀ ਅਤੇ ਉਹ ਜ਼ਮੀਨ ਹਰੀਜਨਾਂ ਨੂੰ ਨੀਲਾਮ ਹੋਣ ਲਗ ਗਈ । ਇਹ ਕੋਈ 3 ਲਖ ਏਕੜ ਜ਼ਮੀਨ ਸੀ । ਸਰਦਾਰ ਆਤਮਾ ਸਿੰਘ ਹੋਰਾਂ ਨੂੰ ਤਾਂ ਫਿਗਰਜ਼ ਨਹੀਂ ਮਿਲਦੀਆਂ । ਉਹ 3 ਲਖ ਏਕੜ ਜ਼ਮੀਨ ਸੀ । ਉਹ ਕਿਸੇ ਜਾਗੀਰਦਾਰ ਜਾਂ ਕਿਸੇ ਹੋਰ ਦੀ ਜ਼ਮੀਨ ਨਹੀਂ ਸੀ, ਉਹ ਪੰਜਾਬ ਸਰਕਾਰ ਨੇ ਖ਼ਰੀਦੀ ਸੀ ਨਿਕਾਸੀ ਜ਼ਮੀਨ । ਅਪਰੈਲ, 1964 ਤੋਂ ਲੈਕੇ ਮਾਰਚ, 1967 ਤਕ ਉਸ ਦੀ ਨੀਲਾਮੀ ਹੁੰਦੀ ਰਹੀ । ਇਹ ਸਿਰਫ ਹਰੀਜਨਾਂ ਨੂੰ ਹੀ ਹੋਈ ਅਤੇ ਤਕਰੀਬਨ 60,000 ਏਕੜ ਨੀਲਾਮ ਹੋ ਗਈ । ਫਿਰ ਸਰਕਾਰ ਬਦਲ ਗਈ ਅਤੇ ਨਾਲ ਹੀ ਉਹ ਜ਼ਮੀਨ ਖੇਰੂੰ ਖੇਰੂੰ ਹੋ ਗਈ । ਉਸ ਤੋਂ 200,200 ਏਕੜ ਦੇ ਫਾਰਮ ਬਣ ਗਏ ਹਨ, ਇੰਟਰੈਸਟਿਡ ਆਦਮੀਆਂ ਨੇ ਉਸ ਜ਼ਮੀਨ ਤੇ ਨਾਜਾਇਜ਼ ਕਬਜ਼ਾ ਕਰ ਲਿਆ ਹੈ । ਇਥੇ ਚੀਫ ਮਨਿਸਟਰ ਸਾਹਿਬ ਤਾਂ ਇਸ ਵੇਲੇ ਨਹੀਂ ਬੈਠੇ, ਪਰ ਦੋ ਤਿੰਨ ਮਨਿਸਟਰ ਬੈਠੇ ਹਨ । ਅਜ ਕੋਈ 10 ਦਿਨ ਦੀ ਗੱਲ ਹੈ, ਰਾਹੋਂ ਦੇ ਕੋਲ ਚਗਾਰਾਂ ਦੀਆਂ, ਛੋਟੇ ਕਿਸਾਨਾਂ ਦੀਆਂ ਝੁਗੀਆਂ ਸਨ । ਉਹ ਉਥੇ 10-12 ਸਾਲ ਤੋਂ ਖੇਤੀ ਕਰਦੇ ਸਨ । ਉਹ ਝੁਗੀਆਂ ਉਥੇ ਦੇ ਥਾਣੇਦਾਰ ਨੇ 18-20 ਟ੍ਰੈਕਟਰਾਂ ਨਾਲ ਪੁਲਿਸ ਦੀ ਮਦਦ ਨਾਲ ਉਹ ਝੁਗੀਆਂ ਉਜਾੜ ਦਿਤੀਆਂ ਅਤੇ ਉਸ 200-300 ਏਕੜ ਜ਼ਮੀਨ ਤੇ ਕਬਜ਼ਾ ਕਰ ਲਿਆ । (ਵਿਘਨ) ਮੈਂ ਚੈਲਿੰਜ ਕਰਦਾ ਹਾਂ, ਇਹ ਪਿੰਡ ਰਾਹੋਂ ਦੇ ਨੇੜੇ ਹੈ । (ਵਿਘਨ)

**ਸ੍ਰੀ ਗੁਰਦਿਆਲ ਸੈਣੀ** : ਇਸ ਵਿਚ ਡਰਨ ਵਾਲੀ ਕਿਹੜੀ ਗੱਲ ਹੈ, ਦਸਦੇ ਕਿਉਂ ਨਹੀਂ ।

**ਸ੍ਰੀ ਸਭਾਪਤੀ :** ਮਾਸਟਰ ਜੀ ਦੇ ਖਿਆਲਾਤ ਬੜੇ ਕੀਮਤੀ ਹਨ ਜ਼ਰਾ ਠੰਡੇ ਦਿਲ ਨਾਲ ਸੁਣ । (The ideas of Master Gurbanta Singh are very valuaple. Let us listen to him patiently )

**ਸਰਦਾਰ ਗੁਰਬੰਤਾ ਸਿੰਘ :** ਮੈਂ ਅਰਜ਼ ਕਰ ਰਿਹਾ ਸੀ ਕਿ ਜ਼ਬਰਦਸਤੀ ਉਸ ਜ਼ਮੀਨ ਤੇ ਕਬਜ਼ਾ ਕਰ ਲਿਆ, ਬੰਦੂਕਾਂ ਦੀ ਮਦਦ ਨਾਲ । ਰਾਤ ਭਰ ਪੁਲਿਸ ਉਥੇ ਖਾਂਦੀ ਪੀਂਦੀ ਰਹੀ

ਇਸ ਤਰ੍ਹਾਂ 200-300 ਏਕੜ ਜ਼ਮੀਨ ਇਕ ਵਡੇ ਆਦਮੀ ਦੇ ਇਸ਼ਾਰੇ ਤੇ ਕਿਸੇ ਨੂੰ ਦਿਵਾ ਦਿਤੀ। ਇਹੀ ਨਹੀਂ। ਇਹ ਅਬੋਹਰ ਦਾ ਮੈਂਬਰ ਬੈਠਾ ਹੈ। ਇਸ ਤੋਂ ਪੁਛੋ ਕਿ ਕਿਵੇਂ ਇਕ ਸੀਡ ਫਾਰਮ ਤੇ ਪੰਜਾਬ ਦੇ ਛੋਟੇ ਛੋਟੇ ਮਜ਼ਾਰੇ ਜੋ ਉਥੇ ਬੈਠੇ ਸਨ, ਉਨ੍ਹਾਂ ਨੂੰ ਜ਼ਬਰਦਸਤੀ ਉਠਾਕੇ ਡਬਵਾਲੀ ਵਲੋਂ ਲਿਆਕੇ ਬਿਠਾਏ ਗਏ। ਫਿਰ ਜੇ ਸ਼ਿਕਾਇਤ ਕਿਤੀ ਜਾਵੇ ਤਾਂ ਕੋਈ ਸੁਣਦਾ ਨਹੀਂ। ਸਭ ਨੂੰ ਪਤਾ ਹੈ ਕਿ ਮਰਡਰਜ਼ ਹੁੰਦੇ ਹਨ, ਹਰੀਜਨਾਂ ਦੀ ਇਕ ਫੈਮਿਲੀ ਦੇ ਚਾਰ ਬੰਦੇ ਕਤਲ ਕਰ ਦਿਤੇ ਗਏ, ਪਰ ਉਸ ਦੀ ਕੋਈ ਰਿਪੋਰਟ ਦਰਜ ਨਹੀਂ ਕਰਦਾ। ਇਕ ਪਿੰਡ ਵਿਚ ਇਕ ਹਰੀਜਨ ਨੇ ਇਕ ਕਤਲ ਕੀਤਾ ਹੈ, ਦੋ ਤਿੰਨ ਆਦਮੀ ਸਹੀ ਰਿਪੋਰਟ ਦਰਜ ਕਰਾਉਣ ਗਏ, ਪਰ ਕੋਈ ਸੁਣਨ ਵਾਲਾ ਨਹੀਂ ਹੈ (ਵਿਘਨ) ਡਾ: ਭਗਤ ਸਿੰਘ ਮੇਰਾ ਦੋਸਤ ਹੈ ......

**ਸ੍ਰੀ ਸਭਾਪਤੀ :** ਮਾਸਟਰ ਜੀ ਆਪਣੀ ਪਾਰਟੀ ਦੇ ਮੈਂਬਰਾਂ ਨੂੰ ਕਹੋ ਕਿ ਆਪ ਨੂੰ ਬੋਲਣ ਦੇਣ। (Master Gurbanta Singh should advise his party Members to allow him to speak.)

**ਸਰਦਾਰ ਗੁਰਬੰਤਾ ਸਿੰਘ :** ਡਾਕਟਰ ਭਗਤ ਸਿੰਘ ਮੇਰਾ ਦੋਸਤ ਹੈ। ਇਹ ਵਜ਼ੀਰ ਤਾਂ ਬਣ ਗਿਆ ਹੈ ਪਰ ਇਸ ਦੀ ਪੁਛ ਗਿੱਛ ਕੋਈ ਨਹੀਂ ਹੈ। ਅਗਰ ਹੁੰਦੀ ਹੈ ਤਾਂ ਇਹ ਜਿਥੇ ਜਾਂਦਾ ਕੋਈ ਗਜ਼ੈਟਿਡ ਅਫਸਰ ਇਸ ਨੂੰ ਰੀਸੀਵ ਕਰਨ ਨਾ ਆਉਂਦਾ। ਇਸ ਦੇ ਪਾਸ ਮਹਿਕਮੇ ਹੀ ਐਸੇ ਹਨ। ਇਹ ਇਨ੍ਹਾਂ ਦੀ ਹਾਲਤ ਹੈ। ਤਾਂ ਇਹ ਕਿਸੇ ਨੂੰ ਜ਼ਮੀਨ ਕਿਵੇਂ ਦਿਵਾਉਣਗੇ? ਮੈਂ ਡਾਕਟਰ ਸਾਹਿਬ ਨੂੰ ਜਾਣਦਾ ਹਾਂ, ਮੈਂ ਇਨ੍ਹਾਂ ਨੂੰ ਪਾਲਿਟਿਕਸ ਵਿਚ ਲਿਆਇਆ ਹਾਂ, ਮਗਰ ਮੈਨੂੰ ਅਫਸੋਸ ਹੀ ਹੈ ਕਿ ਇਹ ਸਿਰਫ ਵਜ਼ੀਰ ਹੀ ਹੈ ......

**ਸ੍ਰੀ ਸਭਾਪਤੀ :** ਮਾਸਟਰ ਜੀ, ਹੁਣ ਰੇਲੇਵੈਂਟ ਹੋ ਜਾਵੋ। (The hon. Member, Master Gurbanta Singh, may please be relevant now.)

**ਸਰਦਾਰ ਗੁਰਬੰਤਾ ਸਿੰਘ :** ਮੈਂ ਡਾਕਟਰ ਭਗਤ ਸਿੰਘ ਨੂੰ ਕਹਿੰਦਾ ਹਾਂ ਕਿ ਤੇਰਾ ਨਾ ਰੌਨ ਨਾ ਕੌਨ, ਇਥੇ ਬੈਠਣ ਦਾ ਕੀ ਫਾਇਦਾ ਹੈ ? ... (ਵਿਘਨ)

---

## PERSONAL EXPLANATION BY DR. BHAGAT SINGH

**ਡਾਕਟਰ ਭਗਤ ਸਿੰਘ (ਭਲਾਈ ਮੰਤਰੀ) :** ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ ਸਰ। ਚੇਅਰਮੈਨ ਸਾਹਿਬ, ਆਨਰੇਬਲ ਮੈਂਬਰ ਸਾਹਿਬ ਇਨ੍ਹਾਂ ਬੈਂਚਾਂ ਤੇ ਬਹੁਤ ਦੇਰ ਬੈਠੇ ਰਹੇ। ਇਨਾਂ ਨੇ ਜਿਹੜੇ ਕਾਲੇ ਕਾਨੂੰਨ ਬਣਾਏ, ਇਨ੍ਹਾਂ ਦੀ ਸਜ਼ਾ ਹੁਣ ਇਹ ਪਾ ਰਹੇ ਹਨ। (ਵਿਘਨ) ਮੈਂ ਇਨ੍ਹਾਂ ਦੇ ਜਜ਼ਬਾਤ ਦੀ ਕਦਰ ਕਰਦਾ ਹਾਂ, ਪਰ ਇਹ ਗੱਲਾਂ ਜਜ਼ਬਾਤ ਨਾਲ ਹੀ ਨਹੀਂ ਹੁੰਦੀਆਂ ... (ਵਿਘਨ) ਇਹ ਜਿਹੜੀ ਹੁਣ ਦੀ ਮਨਿਸਟਰੀ ਹੈ ਇਹ ਜਿਸ ਪਾਰਟੀ ਦੀ ਮਨਿਸਟਰੀ ਹੈ-ਅਕਾਲੀ ਦਲ ਦੀ, ਉਸ ਦਾ ਇਹ ਪ੍ਰੋਗ੍ਰਾਮ ਹੈ ਕਿ ਹਰ ਹਾਲਤ ਵਿਚ ਸ਼ੈਡਿਊਲਡ ਕਾਸਟ ਦੀ ਮਦਦ ਕਰਨੀ ਹੈ (ਤਾੜੀਆਂ) ਸਿਰਫ ਜ਼ਮੀਨ ਦੀ ਹੀ ਗੱਲ ਨਹੀਂ, ਸੰਤ ਬਾਬਾ ਫਤਿਹ ਸਿੰਘ ਹੋਰਾਂ ਦਾ ਪ੍ਰੋਗ੍ਰਾਮ ਇਸ ਤੋਂ ਬਹੁਤ ਅਗੇ ਜਾਂਦਾ ਹੈ, ਉਹ ਇਨ੍ਹਾਂ ਦੀਆਂ ਝੁੱਗੀਆਂ ਵਿਚ ਕਿਉਂ ਰਹਿੰਦੇ ਹਨ। ਜਦ ਇਹ ਹਾਲਤ ਹੋਵੇ ਤਾਂ ਸਰਕਾਰ ਇਨ੍ਹਾਂ ਦੇ ਖਿਲਾਫ ਕਿਸ ਤਰ੍ਹਾਂ ਜਾ ਸਕਦੀ ਹੈ। ਇਕ ਬਾਕਾਇਦਾ ਲੈਂਡ ਕਮੇਟੀ ਬਣਾਈ ਗਈ ਹੈ, ਜੋ ਇਸ ਗੱਲ ਦਾ ਜਲਦੀ ਹੀ ਫੈਸਲਾ ਕਰੇਗੀ ਕਿ

[ਡਾਕਟਰ ਭਗਤ ਸਿੰਘ]

ਸ਼ਿਡਿਊਲਡ ਕਾਸਟਸ ਨੂੰ ਕਿਸ ਤਰ੍ਹਾਂ ਉਨ੍ਹਾਂ ਦੇ ਹੱਕ ਦਿਵਾਉਣੇ ਹਨ। ਕਿਸੇ ਤਰ੍ਹਾਂ ਦੀ ਕੋਈ ਨਾਜਾਇਜ਼ ਗੱਲ ਨਹੀਂ ਹੋਣ ਦਿਤੀ ਜਾਵੇਗੀ। (ਤਾੜੀਆਂ)

**ਸਰਦਾਰ ਗੁਰਬੰਤਾ ਸਿੰਘ** : ਚੇਅਰਮੈਨ ਸਾਹਿਬ, ਪੰਜਾਬ ਸਰਕਾਰ ਨੇ 55,000 ਏਕੜ ਨਜ਼ੂਲ ਲੈਂਡ ਪੈਪਸੂ ਦੇ ਹਰੀਜਨਾਂ ਨੂੰ ਕੋਆਪਰੇਟਿਵ ਸੋਸਾਇਟੀਆਂ ਬਣਾਕੇ ਦੇਣੀ ਸੀ, ਪਰ ਉਸ ਦਾ ਕੋਈ ਫੈਸਲਾ ਨਹੀਂ ਹੋਇਆ। ਫਿਰ ਪੰਜਾਬ ਸਰਕਾਰ ਦੀ ਸਕੀਮ ਸੀ ਕਿ 4,500 ਰੁਪਏ ਦੀ ਜ਼ਮੀਨ ਜਿਸ ਵਿਚ ਸਰਕਾਰ ਨੇ 2 ਹਜ਼ਾਰ ਰੁਪਏ ਕਰਜ਼ਾ ਦੇਣਾ ਸੀ ਅਤੇ 2,500/- ਰੁਪਏ ਸਬਸਿਡੀ ਦੇਣੀ ਸੀ, ਮਗਰ ਉਹ ਵੀ ਖਤਮ ਕਰ ਦਿਤੀ ਗਈ। ਲੈਂਡ ਯੁਟੇਲਾਈਜ਼ੇਸ਼ਨ ਐਕਟ ਦੇ ਤਹਿਤ ਸਾਰੀ ਜ਼ਮੀਨ ਹਰੀਜਨਾਂ ਨੂੰ ਦਿਤੀ ਜਾਣੀ ਸੀ। ਪੰਜਾਬ ਸਰਕਾਰ ਦਾ ਫੈਸਲਾ ਸੀ ਕਿ ਅੰਬਾਲਾ ਜ਼ਿਲ੍ਹੇ ਵਿਚ ਚੋ ਵਾਲੀ ਜ਼ਮੀਨ ਕਢ ਕੇ, 5-5 ਏਕੜ ਦੇ ਟੋਟੇ ਬਣਾ ਕੇ ਹਰੀਜਨਾਂ ਨੂੰ ਬਾਗ ਲਗਾਕੇ ਦੇਣ ਦੀ ਸਕੀਮ ਸੀ, ਉਹ ਵੀ ਇਨ੍ਹਾਂ ਨੇ ਖੂਹ ਵਿਚ ਸੁਟ ਦਿਤੀ। ਪੰਜਾਬ ਸਰਕਾਰ ਦਾ ਫੈਸਲਾ ਸੀ ਕਿ ਜਿੰਨੀ ਫਾਲਤੂ ਜ਼ਮੀਨ ਨਿਕਲੇਗੀ ਉਸ ਦਾ ਤੀਜਾ ਹਿੱਸਾ ਸਿਰਫ ਹਰੀਜਨਾਂ ਨੂੰ ਨੀਲਾਮ ਕੀਤਾ ਜਾਵੇ ਪਰ ਉਸ ਦਾ 2% ਹਿੱਸਾ ਜ਼ਮੀਨ ਵੀ ਹਰੀਜਨਾਂ ਨੂੰ ਨਹੀਂ ਦਿਤੀ। ਪੰਜਾਬ ਸਰਕਾਰ ਦਾ ਫੈਸਲਾ ਸੀ ਕਿ ਕੰਢੀ ਦੇ ਇਲਾਕੇ ਦੀ ਸਾਰੀ ਜ਼ਮੀਨ ਰੋਪੜ ਤੋਂ ਲੈਕੇ ਕਮਾਹੀ ਦੇਵੀ ਤਕ ਸਾਰੀ ਜੋ ਜੰਗਲ ਹੇਠਾਂ ਸੀ, ਉਹ ਹਰੀਜਨਾਂ ਨੂੰ ਦਿਤੀ ਜਾਵੇ, ਪਰ ਹੁਣ ਉਹ ਸਕੀਮ ਵੀ ਕਿਤੇ ਨਜ਼ਰ ਨਹੀਂ ਆਉਂਦੀ। ਸਰਪਲਸ ਜ਼ਮੀਨ ਵਿਚੋਂ ਜੋ ਪਹਿਲਾਂ ਜ਼ਮੀਨ ਦਿਤੀ ਗਈ ਹੀ, ਉਸ ਵਿਚੋਂ ਬਹੁਤ ਸਾਰੀ ਤੋਂ ਹਰੀਜਨਾਂ ਨੂੰ ਮਾਰ ਕੁਟ ਕੇ ਕਢ ਦਿਤਾ ਗਿਆ ਹੈ। ਜੋ ਸ਼ਹਿਰੀ ਨਿਕਾਸੀ ਜ਼ਮੀਨ ਸੀ ਜੋ ਹਿੰਦ ਸਰਕਾਰ ਤੋਂ ਲਈ ਗਈ ਸੀ, ਜਿਸ ਬਾਰੇ ਫੈਸਲਾ ਸੀ ਜੋ ਜਿਥੇ ਬੈਠਾ ਹੈ ਬੈਠਾ ਰਹੇ, ਉਥੇ ਜੋ ਹਰੀਜਨ ਮੁਜ਼ਾਰੇ ਬੈਠੇ ਸੀ, ਉਨ੍ਹਾਂ ਨੂੰ ਡੰਡੇ ਮਾਰ ਕੇ ਉਥੋਂ ਕਢ ਦਿਤਾ ਗਿਆ। ਇਸ ਬਾਰੇ ਸੈਣੀ ਸਾਹਿਬ ਆਪ ਨੂੰ ਦਸਣਗੇ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਚੇਅਰਮੈਨ ਸਾਹਿਬ, ਮੁਸਾਫਿਰ ਦੀ ਮਨਿਸਟਰੀ ਵੇਲੇ ਡੇਰੀ ਫਾਰਮਿੰਗ ਲਈ ਉਹ ਜ਼ਮੀਨ ਰੀਜ਼ਰਵ ਕੀਤੀ ਗਈ ਸੀ, ਉਹ ਸਕੀਮ ਦਾ ਪਤਾ ਨਹੀ ਕਿਥੇ ਗਈ। ਫਿਰ ਕੁਲੂ ਜੋ ਹੁਣ ਸਾਡੇ ਪਾਸ ਨਹੀਂ ਰਿਹਾ, ਵਿਚ ਭੇਡ ਪਾਲਣ ਦੀ ਇਕ ਸਕੀਮ ਸੀ। ਉਥੇ ਭੇਡਾਂ ਚਰਾਉਣ ਦਾ ਹਰੇਕ ਨੂੰ ਹੱਕ ਨਹੀਂ ਹੁੰਦਾ। ਇਹ ਫੈਸਲਾ ਸੀ ਕਿ 18 ਲਖ ਰੁਪਏ ਦੀਆਂ ਭੇਡਾਂ ਖਰੀਦ ਕੇ ਹਰੀਜਨਾਂ ਨੂੰ ਦਿਤੀਆਂ ਜਾਣ ਅਤੇ ਇਨ੍ਹਾਂ ਨੂੰ ਭੇਡਾਂ ਚਰਾਉਣ ਦੇ ਹੱਕ ਦਿਤੇ ਜਾਣ। ਇਹੀ ਨਹੀਂ ਹੋਰ ਵੀ ਪਹਿਲੀ ਸਰਕਾਰ ਦੀਆਂ ਸਕੀਮਾਂ ਸਨ ਜਿਨ੍ਹਾਂ ਦਾ ਹੁਣ ਕੁਝ ਪਤਾ ਬਹੁ ਨਹੀਂ ਮਿਲਦਾ। ਨਿਕਾਸੀ ਜ਼ਮੀਨ ਬਾਰੇ ਮੈਂ ਦੱਸ ਚੁਕਾ ਹਾਂ ਕਿ ਕਿਵੇਂ ਮੇਰੇ ਦੋਸਤਾਂ ਨੇ ਹਰੀਜਨਾਂ ਤੋਂ ਖੋਹ ਲਈ ਹੈ। ਸਾਡੀ ਤਾਂ ਇਨ੍ਹਾਂ ਤੋਂ ਇਹੀ ਮੰਗ ਹੈ ਕਿ ਜੋ ਗੱਲਾਂ ਸਰਕਾਰ ਨੇ ਪਾਸ ਕੀਤੀਆਂ ਹੋਈਆਂ ਹਨ, ਉਹੀ ਸਾਨੂੰ ਦੇ ਦਿਤੀਆਂ ਜਾਣ। ਨਿਕਾਸੀ ਜ਼ਮੀਨ ਜੋ 3 ਲਖ ਏਕੜ ਸੀ, ਉਸ ਵਿਚੋਂ 60,000 ਏਕੜ ਹਰੀਜਨਾਂ ਨੂੰ ਨੀਲਾਮ ਹੋ ਚੁਕੀ ਸੀ।

ਬਾਕੀ 2 ਲੱਖ 40 ਹਜ਼ਾਰ ਏਕੜ ਜ਼ਮੀਨ ਰਹਿ ਗਈ ਹੈ। ਉਸ ਨੂੰ ਖੁਰਦ ਬੁਰਦ ਕਰਨ ਦੇ ਯਤਨ ਬੜੇ ਅਮੀਰ ਅਤੇ ਧਨਾਢ ਆਦਮੀ ਕਰ ਰਹੇ ਹਨ ਤਾਂ ਕਿ ਉਹ ਇਸ ਜ਼ਮੀਨ ਨੂੰ ਹੜਪ ਕਰ ਜਾਣ ਅਜ 10 ਦਿਨ ਹੋਏ ਹਨ, ਟਰੈਕਟਰਾਂ ਨਾਲ ਜ਼ਮੀਨ ਕਬਜ਼ੇ ਵਿਚ ਕਰ ਲਈ ਗਈ ਹੈ। ਅਬੋਹਰ ਵਿਚ ਸੀਡ ਫਾਰਮ ਦੇ ਨਾਂ ਤੇ ਜ਼ਮੀਨ ਕਬਜ਼ੇ ਵਿਚ ਲੈ ਲਈ ਹੈ। ਹੋਰ ਵੀ ਐਸੀਆਂ ਸਕੀਮਾਂ ਜਿਨ੍ਹਾਂ ਨਾਲ ਹਰੀਜਨਾਂ ਨੂੰ ਫਾਇਦਾ ਪੁਜਦਾ ਸੀ ਖਤਮ ਕਰ ਦਿਤੀਆਂ ਗਈਆਂ ਹਨ। ਕਾਮਰੇਡ ਕੁਲਵੰਤ ਸਿੰਘ ਦਾ ਮਤਾ ਬੜਾ ਚੰਗਾ ਹੈ ਪਰ ਉਸ ਨੇ ਵੀ ਹਰੀਜਨਾਂ ਦਾ ਨਾਂ ਨਹੀਂ ਲਿਆ ਸਗੋਂ ਛੋਟੇ ਕਿਸਾਨਾਂ ਅਤੇ ਲੈਂਡ ਲੈਸ ਵਾਹਕਾਂ ਦਾ ਜ਼ਿਕਰ ਕੀਤਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਜਿਸ ਜ਼ਿਮੀਂਦਾਰ ਦੇ 4

ਪੁਤਰ ਹਨ ਉਹ ਚਾਰੇ ਦੇ ਚਾਰੇ ਲੈਂਡ ਲੈਸ ਹੀ ਹੋਣਗੇ। ਚੇਅਰਮੈਨ ਸਾਹਿਬ 8–4–64 ਨੂੰ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਨਿਕਾਸੀ ਜ਼ਮੀਨ ਹਰੀਜਨਾਂ ਲਈ ਰੀਜ਼ਰਵ ਰਖੀ ਜਾਵੇਗੀ। ਜਿਸ ਜ਼ਮੀਨ ਦੀ ਨਿਲਾਮੀ ਕੀਤੀ ਗਈ ਸੀ ਉਸ ਨੀਲਾਮੀ ਦੀ ਰਕਮ ਕਿਸ਼ਤਾਂ ਵਿਚ ਵਸੂਲੀ ਜਾਣੀ ਸੀ ਅਤੇ ਉਹ ਰਕਮ ਫਿਰ ਹਰੀਜਨ ਕਲਿਆਣ ਫੰਡ ਵਿਚ ਪਾਈ ਜਾਣੀ ਸੀ। ਇਸ ਤੋਂ ਬਾਅਦ, ਚੇਅਰਮੈਨ ਸਾਹਿਬ, 1967 ਵਿਚ ਜਦੋਂ ਕਿ ਡਾਂਗ ਸਾਹਿਬ ਵੀ ਸਰਕਾਰ ਵਿਚ ਮਨਿਸਟਰ ਸਨ, ਤਾਂ ਇਨ੍ਹਾਂ ਨੇ ਇਹ ਫੈਸਲਾ ਕੀਤਾ ਸੀ ਕਿ 1965 ਦੀਆਂ ਗਿਰਦਾਵਰੀਆਂ ਦੇ ਹਿਸਾਬ ਨਾਲ ਜਿਹੜਾ ਕਾਸ਼ਤ ਕਰਨ ਵਾਲਾ ਜਿਸ ਨਿਕਾਸੀ ਜ਼ਮੀਨ ਤੇ ਬੈਠਾ ਹੈ ਉਹ ਜ਼ਮੀਨ ਉਸ ਨੂੰ ਹੀ ਦੇ ਦਿਤੀ ਜਾਵੇਗੀ। 450 ਰੁਪਏ ਫੀ ਏਕੜ ਦੇ ਹਿਸਾਬ ਨਾਲ। ਚੇਅਰਮੈਨ ਸਾਹਿਬ, ਪਟਵਾਰੀਆਂ ਨੇ ਉਨ੍ਹਾਂ ਦਿਨਾਂ ਵਿਚ ਚੰਗੇ ਹਥ ਰੰਗੇ (ਵਿਘਨ) ਪੰਜ ਪੰਜ ਸਾਲ ਪਹਿਲਾਂ ਦੀਆਂ ਗਿਰਦਾਵਰੀਆਂ ਪੇਸ਼ ਕਰਕੇ ਉਨ੍ਹਾਂ ਨੇ ਖ਼ੂਬ ਲੁਟ ਮਚਾਈ।

ਫਿਰ, ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਡਾਕਟਰ ਭਗਤ ਸਿੰਘ ਨੇ ਇਥੇ ਸੰਤ ਬਾਬਾ ਫਤਿਹ ਸਿੰਘ ਬਾਰੇ ਕੁਝ ਕਿਹਾ। ਮੇਰੇ ਦਿਲ ਵਿਚ ਉਨ੍ਹਾਂ ਬਾਰੇ ਪੂਰਾ ਸਤਿਕਾਰ ਹੈ। ਪਰ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਹਰੀਜਨਾਂ ਦੇ ਘਰ ਵਿਚ ਬੈਠਣ ਨਾਲ ਹੀ ਹਰੀਜਨਾਂ ਦਾ ਭਲਾ ਨਹੀਂ ਹੋ ਜਾਂਦਾ। ਇਹ ਕਹਿੰਦੇ ਹਨ ਕਿ 25 ਲਖ ਧਰਮਸ਼ਾਲਾ ਲਈ ਦਿਤਾ ਇਸ 25 ਲਖ ਰੁਪਏ ਨਾਲ 250 ਏਕੜ ਜ਼ਮੀਨ ਉਨ੍ਹਾਂ ਵਿਚ ਵੰਡੀ ਜਾ ਸਕਦੀ ਸੀ। ਫਿਰ ਜਿਹੜੀਆਂ ਧਰਮਸ਼ਾਲਾ ਬਣਾਈਆਂ ਹਨ ਉਨ੍ਹਾਂ ਵਿਚ ਹਰੀਜਨਾਂ ਨੂੰ ਕਹਿੰਦੇ ਹਨ ਕਿ ਆਉ ਤਾਂ ਆਕੇ ਦੇਖੋ। ਉਹ ਇਨ੍ਹਾਂ ਨੇ ਧਰਮ ਪਰਚਾਰ ਵਾਸਤੇ ਬਣਾ ਲਈਆਂ ਹਨ। (ਵਿਰੋਧੀ ਪਖ ਵਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) (ਸ਼ੋਰ) ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਇਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ 4 ਸਾਹਿਬਜ਼ਾਦਿਆਂ ਦੀ ਅਤੇ ਆਪਣੀ ਕੁਰਬਾਨੀ ਕਿਉਂ ਦਿਤੀ ਸੀ। ਉਹ ਇਸ ਲਈ ਦਿਤੀ ਸੀ ਕਿ ਵਕਤ ਦੇ ਹਾਕਮ ਹੁੰਦੇ ਹੋਏ ਵੀ ਧਰਮ ਪਰਚਾਰ ਕਰਦੇ ਸੀ। ਗੁਰੂ ਜੀ ਨੇ ਇਸ ਦੇ ਵਿਰੁਧ ਕੁਰਬਾਨੀਆਂ ਦਿਤੀਆਂ ਸਨ। (ਵਿਘਨ)। ਇਸ ਲਈ ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਜੇ ਤੁਸੀਂ ਧਰਮ ਪਰਚਾਰ ਕਰਨਾ ਹੈ ਤਾਂ ਸਰਕਾਰ ਛੱਡ ਕੇ ਬਾਹਰ ਨਿਕਲ ਆਉ ਤੇ ਫਿਰ ਧਰਮ ਪਰਚਾਰ ਕਰੋ। ਨਹੀਂ ਤਾਂ ਤੁਸੀ ਗੁਰੂ ਗੋਬਿੰਦ ਸਿੰਘ ਜੀ ਦੇ ਆਦਰਸ਼ਾਂ ਨਾਲ ਇਨਸਾਫ਼ ਨਹੀਂ ਕਰ ਰਹੇ। ਉਨ੍ਹਾਂ ਦੇ ਖਿਲਾਫ਼ ਕਰ ਰਹੇ ਹੋ।

ਚੇਅਰਮੈਨ ਸਾਹਿਬ, ਮੈਂ ਇਨ੍ਹਾਂ ਨੂੰ ਕਹਿਦਾ ਹਾਂ ਆਉ ਇਕ ਵਾਰ ਤਗੜੇ ਹੋਕੇ 1967 ਵਿਚ ਜੋ ਫੈਸਲਾ ਕੀਤਾ ਉਹ ਹਟ ਕੇ ਇਹ ਫੈਸਲਾ ਕਰ ਲਈਏ ਕਿ ਜਿਹੜੀ ਵੀ ਨਿਕਾਸੀ ਜ਼ਮੀਨ ਨਿਕਲੇਗੀ ਉਹ ਹਰੀਜਨਾਂ ਨੂੰ ਦਿਤੀ ਜਾਵੇਗੀ। ਭਾਵੇਂ ਉਹ ਮਨਿਸਟਰ ਦੇ ਕਿਸੇ ਰਿਸ਼ਤੇਦਾਰ ਕੋਲ ਹੈ ਜਾਂ ਦੰਪਤ ਕੋਲ ਹੈ। ਉਹ ਸਾਰੀ ਦੀ ਸਾਰੀ ਹਰੀਜਨਾਂ ਨੂੰ ਦੇ ਦਿਆਂਗੇ। ਇਸ ਤਰ੍ਹਾਂ ਤੁਸੀ ਕਾਗਰਸ ਦੇ ਪਾਏ ਹੋਏ ਪੂਰਨਿਆਂ ਤੇ ਚਲੋ। ਤੇ ਸਾਰੀ ਨਿਕਾਸੀ ਜ਼ਮੀਨ ਆਪਣੇ ਕਬਜ਼ੇ ਵਿਚ ਕਰਕੇ ਹਰੀਜਨਾਂ ਨੂੰ ਦੇ ਦਿਉ। ਫਿਰ ਇਥੇ ਸਰਦਾਰ ਕੁਲਵੰਤ ਸਿੰਘ ਜੀ ਨੇ ਕਿਹਾ ਹੈ ਕਿ ਜ਼ਮੀਨ ਘਟ ਕਰ ਦਿਉ ਇਕਨਾਮਿਕ ਯੂਨਿਟਾਂ ਦੇਖ ਦੇ ਹਨ, ਇਥੇ ਰੋਟੀ ਦਾ ਮਸਲਾ ਹੈ (ਵਿਘਨ, ਸ਼ੋਰ) ਇਹ ਇਕਨਾਮਿਕ ਯੂਨਿਟਾਂ ਦਾ ਮਸਲਾ ਨਹੀਂ ਹੈ ਸਗੋਂ ਮਸਲਾ ਇਹ ਹੈ ਕਿ ਇਸ ਨਾਲ ਕਿਤਨੇ ਆਦਮੀਆਂ ਨੂੰ ਰੋਟੀ ਦਿਤੀ ਜਾ ਸਕਦੀ ਹੈ, ਇਹ ਮਸਲਾ ਹੈ। (ਵਿਘਨ)

ਇਥੇ ਰਾਜਾ ਜੀ ਨੇ ਇਕ ਬੜੀ ਚੰਗੀ ਗਲ ਕੀਤੀ ਹੈ। ਉਨ੍ਹਾਂ ਨੇ ਕਿਹਾ ਹੈ ਕਿ ਸਾਰੀ ਜ਼ਮੀਨ ਕੌਮੀਕਰਨ ਕਰ ਲਓ, ਸਾਰੇ ਮਕਾਨ ਕੌਮੀਕਰਨ ਕਰ ਲਉ। ਮੈਂ ਸਮਝਦਾ ਹਾਂ ਕਿ ਇਹ ਬਿਲਕੁਲ ਠੀਕ ਹੈ ਸਾਰੀ ਜ਼ਮੀਨ ਅਤੇ ਸਾਰੇ ਮਕਾਨ, ਸਾਰੀਆਂ ਦੁਕਾਨਾਂ ਕੌਮੀਕਰਨ ਹੋਣੀਆਂ ਚਾਹੀਦੀਆਂ

(ਸਰਦਾਰ ਗੁਰਬੰਤਾ ਸਿੰਘ)

ਹਨ । ਜਿਹੜਾ ਜ਼ਮੀਨ ਵਾਹੇ ਜ਼ਮੀਨ ਉਸਦੀ ਜਿਹੜਾ ਰਹੇ ਮਕਾਨ ਉਸ ਦਾ, ਜਿਹੜਾ ਵਪਾਰ ਕਰੇ ਦੁਕਾਨ ਉਸ ਦੀ । ਇਸ ਤਰ੍ਹਾਂ ਅਮੀਰ ਅਤੇ ਗਰੀਬ ਦੇ ਫਰਕ ਨੂੰ ਮਿਟਾਣਾ ਹੀ ਪਏਗਾ । ਕਾਂਗਰਸ ਇਸ ਪਾਸੇ ਤੁਰੀ ਤਾਂ ਹੈ, ਥੋੜੇ ਜਿਹੇ ਆਦਮੀਆਂ ਨੂੰ ਛਡ ਕੇ । ਹੁਣੇ ਪਿਛੇ ਜਿਹੇ ਇਕ ਮਸਲਾ ਸਾਡੇ ਸਾਹਮਣੇ ਆਇਆ ਸੀ । ਬੀਬੀ ਇੰਦਰਾ ਦੇ ਕਹਿਣ ਤੇ ਤੁਸੀਂ ਵੀ ਸਾਰਿਆਂ ਨੇ ਭਾਵੇਂ ਅਕਾਲੀ ਸੀ ਜਾਂ ਕਮਿਊਨਿਸਟ ਵੋਟਾਂ ਇਸ ਕਰਕੇ ਪਾਈਆਂ ਕਿ ਗਰੀਬੀ ਅਤੇ ਅਮੀਰੀ ਦੇ ਫਰਕ ਨੂੰ ਦੂਰ ਕੀਤਾ ਜਾਵੇ । ਅਤੇ ਗਰੀਬ ਵੀ ਦੇਸ਼ ਦੀ ਆਜ਼ਾਦੀ ਦਾ ਸਵਾਦ ਵੇਖ ਸਕਣ ।

ਫਿਰ ਇਥੇ ਫੈਮਲੀ ਪਲਾਨਿੰਗ ਬਾਰੇ ਰੋਜ਼ ਕਿਹਾ ਜਾਂਦਾ ਹੈ, ਪਰ ਇਥੇ ਤਾਂ ਜਿਸ ਦੀਆਂ ਜ਼ਿਆਦਾ ਬਾਹਾਂ ਹਨ, ਉਸ ਦੀ ਗੱਲ ਮੰਨੀ ਜਾਂਦੀ ਹੈ, ਮੈਂ ਤਾਂ ਆਪਣੇ ਸਾਰੇ ਆਦਮੀਆਂ ਨੂੰ ਖੁਲ ਦੇ ਦਿਤੀ ਹੈ ਕਿ ਜੇ ਅਜ ਨਹੀਂ ਤਾਂ 20 ਸਾਲਾਂ ਬਾਅਦ ਇਹ ਹਾਲਤ ਜ਼ਰੂਰ ਹੋ ਜਾਵੇ ਕਿ ਸਾਡੀ ਇਤਨੀ ਗਿਣਤੀ ਹੋਵੇ ਕਿ ਬਾਕੀ ਸਭ ਨੂੰ ਸ਼ੰਟ-ਆਊਟ ਕਰ ਦਈਏ । (ਹਾਸਾ) (ਸ਼ੋਰ)

**ਇਕ ਮਾਨਯੋਗ ਮੈਂਬਰ** : ਤੁਹਾਨੂੰ ਇਹ ਗੱਲ ਦੋ ਸਾਲ ਪਹਿਲਾਂ ਕਿਉਂ ਨਾ ਯਾਦ ਆਈ । (ਹਾਸਾ)

**ਸਰਦਾਰ ਗੁਰਬੰਤਾ ਸਿੰਘ** : ਚੇਅਰਮੈਨ ਸਾਹਿਬ, ਇਹ ਇਕ ਬੜਾ ਸੀਰੀਅਸ ਮਸਲਾ ਹੈ । ਜਿਸ ਤੇ ਬੜੀ ਸੋਚ ਵਿਚਾਰ ਕਰਨ ਦੀ ਲੋੜ ਹੈ । ਜਿਹੜੀ ਅਮੈਂਡਮੈਂਟ ਤੁਸੀ ਦਿਤੀ ਹੈ, ਉਹ ਵੀ ਆਪਣੀ ਥਾਂ ਤੇ ਠੀਕ ਹੈ । ਇਥੇ ਬਾਦਲ ਦਾ ਜ਼ਿਕਰ ਕੀਤਾ ਗਿਆ । ਬਾਦਲ ਨੂੰ ਮੈਂ ਬੜੀ ਦੇਰ ਤੋਂ ਜਾਣਦਾ ਹਾਂ । ਮੈਨੂੰ ਚੀਫ ਮਨਿਸਟਰ ਨੇ ਕਿਹਾ ਕਿ ਬਾਦਲ ਤੋਂ 105 ਏਕੜ ਜ਼ਮੀਨ ਲੈ ਲਉ । ਮੈਂ ਕਿਹਾ ਕਿ 100 ਏਕੜ ਜ਼ਮੀਨ ਲੈ ਕੇ ਮੈਨੂੰ 2 ਲੱਖ ਰੁਪਿਆ ਦੇਣਾ ਪੈਂਦਾ ਹੈ, ਮੈਂ ਦੋ ਲਖ ਰੁਪਿਆ ਕਿਉਂ ਦੇਵਾਂ । ਚੇਅਰਮੈਨ ਸਾਹਿਬ, ਇਹ ਇਕ ਬੜੀ ਗੰਭੀਰ ਸਮਸਿਆ ਹੈ । ਮੈਂ ਸਰਦਾਰ ਕੁਲਵੰਤ ਸਿੰਘ ਨੂੰ ਵਧਾਈ ਦਿੰਦਾ ਹਾਂ ਕਿ ਵਡੇ ਜ਼ਿਮੀਂਦਾਰ ਹੁੰਦੇ ਹੋਏ ਅਤੇ ਆਪਣੇ ਰਿਸ਼ਤੇਦਾਰਾਂ ਨੂੰ ਨਰਾਜ਼ ਕਰਦੇ ਹੋਏ ਵੀ ਉਨ੍ਹਾਂ ਨੇ ਅਸੂਲ ਦੀ ਗੱਲ ਕੀਤੀ ਹੈ । ਮੈਂ ਇਸ ਮਤੇ ਦੀ ਵਿਰੋਧਤਾ ਨਹੀਂ ਕਰਦਾ ਸਗੋਂ ਇਸ ਤੋਂ ਵੀ ਅਗੇ ਜਾਣਾ ਚਾਹੁੰਦਾ ਹਾਂ ਕਿ ਸਾਰੀ ਜ਼ਮੀਨ ਅਤੇ ਸਾਰੇ ਮਕਾਨਾਂ ਨੂੰ ਕੌਮੀਕਰਨ ਕਰ ਲਿਆ ਜਾਵੇ ।

ਚੇਅਰਮੈਨ ਸਾਹਿਬ, ਹੋਰ ਵੀ ਬਹੁਤ ਸਾਰੀਆਂ ਗੱਲਾਂ ਕਹਿਣ ਵਾਲੀਆਂ ਸਨ, ਜੋ ਫਿਰ ਕਦੇ ਤੁਹਾਡੀ ਇਜਾਜ਼ਤ ਨਾਲ ਕਹਾਂਗਾ ।

**Mr. Chairman :** The House stands adjourned till 9.00 a.m. on Friday, the 24th October, 1969.

1.30 P.M.

*The Sabha then adjourned till 9.00 a.m. on Friday, the 24th October, 1969.*

# PUNJAB VIDHAN SABHA

## DEBATES

24th October, 1969

Vol. II-No. 4.

OFFICIAL REPORT




CONTENTS

**Friday, the 24th October, 1969**



Punjab Vidhan Sabha Secretariat, Chandigarh

Price: 7.15

ERRATA
To
PUNJAB VIDHAN SABHA DEBATES.
DATED THE 24th OCTOBER, 1969,
Vol. II—No.4.

| Read | For | Page | Line |
|---|---|---|---|
| Proceedings | Proceedins | (4) 9 | 8 |
| ਸੋਸ਼ਲ | ਸ਼ਲ | (4) 13 | 4th from below |
| answered | answreed | (4) 26 | last |
| ਵਿਦਿਆਰਥੀ | ਵਿਦਿਆਰਫੀ | (4) 28 | last |
| ਬਦਲੀ | ਦਦਲੀ | (4) 39 | 6 |
| ਭਦੌੜ | ਭਦੌਮ | (4) 39 | 7 |
| the | be | (4) 42 | 2 |
| ਸ੍ਰੀ ਗਿਆਨ ਚੰਦ ਖਰਬੰਦਾ | ਸ੍ਰੀ ਗਿਆਨ ਚੰਦ ਖਬਬੰਦਾ | (4) 50 | 7th from below |
| ਅਤੇ | ਅਏ | (4) 53 | 20 |
| Statement | Statemant | (4) 57 | 16th from below |
| ਸ੍ਰੀ ਸਪੀਕਰ | ਸ਼ੀ ਸਪੀਕਰ | (4) 59 | 15 |
| employers | employees | (4) 61 | 13 |
| ਇਥੇ | ਔਥੈ | (4) 64 | 5th from below |
| ਸ੍ਰੀ ਸਪੀਕਰ | ਸ਼ੀ ਸਪੀਕਰ | (4) 66 | 17&30 |
| ਦਾਨੁ | ਦਾਨੂ | (4) 75 | 4 |
| ਉਖਾੜਨ | ਉਾਖੜਨ | (4) 75 | last |
| ਬੀਜਿ | ਬੀ | (4) 76 | 13 |
| ਗੁਰੂ ਨਾਨਕ ਦੇਵ ਜੀ | ਗੁਰੂ ਣਾਂਨਕ ਦੇਵ ਜੀ | (4) 77 | 15 |
| ਪਾਤਿਸਾਹੀ | ਪਾਤਸਾਹੀ | (4) 79 | 15 |
| ਨਾਉ | ਨਉ | (4) 79 | 8th from below |
| ਘਾਲਿ | ਘਾਲ | (4) 85 | 17 |
| ਹਥਹੁ | ਹਥੋਂ | (4) 85 | 17 |
| ਰਾਹੁ ਪਛਾਣਹਿ | ਰਾਹ ਪਛਾਣੇ | (4) 85 | 17 |
| ਕੁਰਲਾਣੇ | ਕੁਰਲਾਣੋ | (4) 85 | 5th from below |
| ਜਿਤੁ ਦੁਆਰੈ | ਜਿਤੂ ਦੁਆਰੇ | (4) 85 | 2nd from below |
| ਨੀਚੁ | ਨੀਚ | (4) 88 | 12 |
| ਧਰਿ | ਧਰ | (4) 89 | 15th from below |
| ਪੈਰੁ | ਪੈਰ | (4) 89 | 14th from below |
| ਚੌਥੇ | ਚੌਖੇ | (4) 93 | 4th from below |
| ਚੇਅਰਮੈਨ ਸਾਹਿਬ | ਚੇਅਰਸੈਣ ਸਾਹਿਬ | (4) 95 | 21 |

| Read | For | Page | Line |
|---|---|---|---|
| ਸਰਦਾਰ ਭਗਤ ਸਿੰਘ | ਸਰਦਾਰ ਭਗਟ ਸਿੰਘ | (4) 95 | last |
| ਹੋਏ ਹੋਏ ਸਨ | ਹੋਏ ਸਨ ਹੋਏ | (4) 96 | 15 |
| ਆਦਮੀ | ਆਮਦੀ | (4) 98 | 2nd from below |
| ਗੁਰੂ ਸਾਹਿਬ | ਗਰੂ ਸਾਹਿਬ | (4) 99 | last |
| ਕੇ | ਦੇ | (4) 102 | 7 |
| ਜਗੁ | ਜਗ | (4) 102 | 8 |
| ਜਗਾਇਨਿ | ਜਗਾਇਨ | (4) 108 | 10 |
| ਨਾਮੁ | ਨਾਮ | (4) 109 | 9th from below |
| ਵਿਚਾਰੀ | ਵਿਚਾਰ | (4) 110 | 9 |
| ਦਲੇਰੀ | ਦਰਲੇਰੀ | (4) 112 | 19 |
| ਸ੍ਰੀ ਗਿਆਨ ਚੰਦ ਖਰਬੰਦਾ | ਸ੍ਰੀ ਗਿਆਨ ਚਦ ਖਰਬੰਦਾ | (4) 113 | 9th from below |
| ਮੈਂ ਅਰਜ਼ | ਮੈਂ ਅਰਗ | (4) 115 | 4th from below |
| Singh | siagh | (xxvi) | 8th from below |

# PUNJAB VIDHAN SABHA

Friday, the 24th October, 1969.

*The Vidhan Sabha met in the Hall of the Punjab Vidhan Bhavan, Sector 1, Chandigarh at 9.00 A. M. of the Clock. Mr. Speaker (Sardar Darbara Singh) in the Chair.*

## STARRED QUESTIONS AND ANSWERS

### ABOLITION OF CHOWKIDARA TAX

*716. **Comrade Darshan Singh Jhabal** : Will the Minister for Revenue and Rehabilitation be pleased to state :

a) whether the previous United Front Ministry decided to abolish the Chowkidara tax ;

b) if the reply to part (a) above be in the affirmative, whether the present Government propose to implement the said decision; if so, the time by which it is likely to be done ?

ਸਰਦਾਰ ਗੁਰਨਾਮ ਸਿੰਘ (ਮੁੱਖ ਮੰਤਰੀ) :

ੲੇ) ਨਹੀਂ ਜੀ ।

ਬੀ) ਸਵਾਲ ਪੈਦਾ ਨਹੀਂ ਹੁੰਦਾ ।

ਕਾਮਰੇਡ ਦਰਸ਼ਨ ਸਿੰਘ ਝਬਾਲ : ਕੀ ਕੋਈ ਕੈਬਨਿਟ ਵਿਚ ਇਸ ਬਾਰੇ ਤਜਵੀਜ਼ ਸੀ ?

ਮੁੱਖ ਮੰਤਰੀ : ਇਹ ਵਿਚਾਰ ਹੋ ਰਿਹਾ ਸੀ ਅਤੇ ਅਜੇ ਫੈਸਲਾ ਨਹੀਂ ਸੀ ਦਿਤਾ ਕਿ ਗੌਰਮੈਂਟ ਨੇ ਅਸਤੀਫ਼ਾ ਦੇ ਦਿਤਾ ।

ਕਾਮਰੇਡ ਸੱਤਪਾਲ ਡਾਂਗ : ਜਿਸ ਗੌਰਮੈਂਟ ਦੇ ਇਹ ਤਜਵੀਜ਼ ਜ਼ੇਰੇ ਗੌਰ ਸੀ, ਉਸ ਗੌਰਮੈਂਟ ਦੇ ਚੀਫ ਮਨਿਸਟਰ ਵੀ ਸਰਦਾਰ ਗੁਰਨਾਮ ਸਿੰਘ ਸਨ ਅਤੇ ਹੁਣ ਦੀ ਸਰਕਾਰ ਦੇ ਚੀਫ ਮਨਿਸਟਰ ਵੀ ਸਰਦਾਰ ਗੁਰਨਾਮ ਸਿੰਘ ਹਨ । ਇਸ ਲਈ ਇਹ ਦਸਿਆ ਜਾਵੇ ਕਿ ਕੀ ਇਹ ਤਜਵੀਜ਼ ਸਰਕਾਰ ਦੇ ਜ਼ੇਰੇ ਗੌਰ ਹੈ ?

ਮੁੱਖ ਮੰਤਰੀ : ਇਸ ਨੂੰ ਜ਼ਰੂਰ ਵਿਚਾਰਾਂਗੇ ।

ਡਾਕਟਰ ਅਮੀਰ ਸਿੰਘ ਕਲਕਟ : ਆਇਆ ਸਰਕਾਰ ਇਸ ਪਾਸੇ ਧਿਆਨ ਦੇਵੇਗੀ ਅਤੇ ਇਹ ਚੌਕੀਦਾਰਾ ਟੈਕਸ ਹਟਾ ਦਿਤਾ ਜਾਵੇਗਾ ?

ਮੁੱਖ ਮੰਤਰੀ : ਅਜੇ ਤਾਂ ਸਵਾਲ ਵਿਚਾਰ ਅਧੀਨ ਹੈ । ਮੈਂ ਸਮਝਦਾ ਹਾਂ ਕਿ ਛਡਿਆ ਜਾਵੇ ਤਾਂ ਫੇਰ ਸਭ ਨੂੰ ਹੀ ਛਡ ਦਿਤਾ ਜਾਵੇ ।

ਕਾਮਰੇਡ ਦਰਸ਼ਨ ਸਿੰਘ ਝਬਾਲ : ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਇਹ ਮਸਲਾ ਜ਼ੇਰੇ ਗੌਰ ਕਿਤਨੇ ਚਿਰ ਚਲੇਗਾ; ਕੀ ਇਹਦਾ ਫੈਸਲਾ ਇਨ੍ਹਾਂ ਦੀ ਮਨਿਸਟਰੀ ਵਿਚ ਹੋ ਜਾਵੇਗਾ ?

ਮੁੱਖ ਮੰਤਰੀ : ਜ਼ਰੂਰ ਇਸ ਉਤੇ ਵਿਚਾਰ ਕਰਾਂਗੇ। ਇਕਦਮ ਤਾਂ ਸਾਰੀ ਚੀਜ਼ ਨਹੀਂ ਹੋ ਸਕਦੀ।

---

HINDI/PUNJABI TEACHERS IN GOVERNMENT HIGH SCHOOL, KHUBAN, DISTRICT FEROZEPORE

*688. **Comrade Dana Ram** :— Will the Minister for Education be pleased to state :

(a) whether there is a Government High School in Khuban (Lambi Constituency), district Ferozepore ;

(b) whether it is a fact that neither any Hindi nor Punjabi teacher has been appointed in the said school since 1956 or even earlier;

(c) if the reply to part (b) above be in the negative the names of Hindi and Punjabi teachers employed in the said school and the dates on which they joined;

(d) whether any M.L.A. made any representation in this connection to the Education Minister in April, 1969 and subsequently ; if so, the dates when such representations / reminders were received and the action taken thereon ?

ਸਰਦਾਰ ਸੁਰਜੀਤ ਸਿੰਘ:

ਏ) ਹਾਂ ਜੀ,

ਬੀ) ਹਾਂ ਜੀ, ਪਰ ਇਨ੍ਹਾਂ ਵਿਸ਼ਿਆਂ ਨੂੰ ਪੜ੍ਹਾਉਣ ਲਈ ਸਕੂਲ ਵਿੱਚ ਯੋਗ ਪ੍ਰਬੰਧ ਕੀਤਾ ਹੋਇਆ ਹੈ।

ਸੀ) ਸਵਾਲ ਹੀ ਪੈਦਾ ਨਹੀਂ ਹੁੰਦਾ।

ਡੀ) ਹਾਂ ਜੀ।

1) ਜੂਨ 1969

2) 26-9-69

ਯੋਗ ਕਾਰਵਾਈ ਲਈ ਸਬੰਧਤ ਜ਼ਿਲ੍ਹਾ ਸਿਖਿਆ ਅਫ਼ਸਰ ਨੂੰ ਹਦਾਇਤ ਕੀਤੀ ਗਈ ਹੈ।

ਕਾਮਰੇਡ ਸਤਪਾਲ ਡਾਂਗ : ਇਨ੍ਹਾਂ ਨੇ ਕਿਹਾ ਹੈ ਕਿ ਜਿਥੇ ਹਿੰਦੀ ਅਤੇ ਪੰਜਾਬੀ ਪੜ੍ਹਾਉਣੀ ਹੈ ਉਥੇ ਉਨ੍ਹਾਂ ਸਕੂਲਾਂ ਵਿਚ ਯੋਗ ਪ੍ਰਬੰਧ ਕੀਤਾ ਗਿਆ ਹੈ। ਸਵਾਲ ਇਹ ਹੈ ਕਿ ਉਥੇ ਹਿੰਦੀ ਅਤੇ ਪੰਜਾਬੀ ਪੜ੍ਹਾਉਣ ਵਾਲੇ ਟੀਚਰ ਨਹੀਂ ਹਨ ਅਤੇ ਇਹ ਕਹਿੰਦੇ ਹਨ ਕਿ ਯੋਗ ਪ੍ਰਬੰਧ ਕਰ ਦਿਤਾ ਗਿਆ ਹੈ। ਹਿੰਦੀ ਅਤੇ ਪੰਜਾਬੀ ਟੀਚਰਾਂ ਦੀ ਨਿਯੁਕਤੀ ਕਦੋਂ ਤਕ ਹੋਏਗੀ ?

ਮੰਤਰੀ : ਇਨ੍ਹਾਂ ਟੀਚਰਾਂ ਦੀ ਨਿਯੁਕਤੀ ਦੇ ਆਰਡਰ 17-10-1969 ਨੂੰ ਹੋ ਗਏ ਹਨ।

ਕਾਮਰੇਡ ਸਤਪਾਲ ਡਾਂਗ : ਪਿਛਲੇ 12 ਸਾਲਾਂ ਤੋਂ ਇਥੇ ਪੰਜਾਬੀ ਅਤੇ ਹਿੰਦੀ ਦੇ ਟੀਚਰ ਨਹੀਂ ਹਨ। ਇਨ੍ਹਾਂ ਨੇ ਕਿਹਾ ਹੈ ਕਿ ਆਰਡਰ 17-10-1969 ਨੂੰ ਕਰ ਦਿਤੇ ਗਏ ਹਨ। ਅਜਿਹੇ ਆਰਡਰ ਤਾਂ ਪਹਿਲਾਂ ਵੀ ਕਈ ਵਾਰੀ ਹੋਏ ਹਨ। ਇਹ ਦਸਿਆ ਜਾਵੇ ਕਿ ਉਥੇ ਟੀਚਰ ਕਦੋਂ ਪਹੁੰਚ ਜਾਣਗੇ ?

ਮੰਤਰੀ : ਇਹ ਸਕੂਲ ਤਾਂ ਹਾਲੇ ਪਿਛੇ ਜਿਹੇ ਅਪਗਰੇਡ ਹੋਇਆ ਹੈ, ਇਸ ਲਈ ਪਿਛਲੇ 10/12 ਸਾਲਾਂ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ ।

ਕਾਮਰੇਡ ਸੱਤਪਾਲ ਡਾਂਗ : ਇਹ ਗਲਤ ਇਨਫਰਮੇਸ਼ਨ ਦਿਤੀ ਗਈ ਹੈ । ਇਹ ਦਸਿਆ ਜਾਵੇ ਕਿ ਕਿਹੜੀ ਡੇਟ ਨੂੰ ਸਕੂਲ ਅਪਗਰੇਡ ਹੋਇਆ ਹੈ ?

ਮੰਤਰੀ : ਇਸ ਦਾ ਪਤਾ ਕਰ ਕੇ ਦਸ ਦਿਆਂਗੇ ।

**चौधरी बलबीर सिंह** : मिनिस्टर साहिब ने सवाल के जवाब में बताया है कि वहां पर टीचर की नियुक्ति के ग्रार्डर कर दिए हैं । फिर इन से पूछा गया कि क्या टीचर वहाँ पर हाज़र हो गया है तो इन्होंने कहा कि पता कर के बता देंगे । सवाल इन के पास मौजूद है, जिस में लिखा हुग्रा है कि 1956 से वहां पर टीचर नहीं है । एक तरफ सारे पंजाब में इस वक्त इतने टीचर बेकार बैठे हैं जिनको नौकरी नहीं मिलती ग्रौर वह ऐजीटेशन कर रहे हैं कि कोई नौकरी उनको मिले । सवाल पूछने का मक्सद सिर्फ यह होता है कि जो चीज़ सरकार के नोटिस में नहीं है, वह इनके नोटिस में ग्रा जाए जिस पर यह ग्रमल करें । नहीं तो Question Hour का कोई फायदा नहीं है । ग्रब मिनिस्टर साहिब बताएं कि किस दिन तक टीचर वहां पहुंच जाएगा ?

ਮੰਤਰੀ : 17-10-1969 ਨੂੰ ਇਹ ਆਰਡਰ ਹੋ ਚੁਕੇ ਹਨ । ਟੀਚਰ ਵੀ ਉਥੇ ਤਾਇਨਾਤ ਕਰ ਦਿਤੇ ਜਾਣਗੇ ।

ਡਾਕਟਰ ਅਮੀਰ ਸਿੰਘ ਕਲਕਟ : ਜਿਨ੍ਹਾਂ ਅਫਸਰਾਂ ਨੇ ਇਸ ਮਾਮਲੇ ਬਾਰੇ ਅਣਗਹਿਲੀ ਵਰਤੀ ਹੈ ਕੀ ਸਰਕਾਰ ਉਨ੍ਹਾਂ ਦੇ ਵਿਰੁਧ ਕੋਈ ਐਕਸ਼ਨ ਲਵੇਗੀ ?

ਮੰਤਰੀ : ਇਸ ਮਾਮਲੇ ਬਾਰੇ ਕਿਸੇ ਵਲੋਂ ਕੋਈ ਅਣਗਹਿਲੀ ਨਹੀਂ ਸਮਝੀ ਜਾਂਦੀ ।

ਚੌਧਰੀ ਬਲਬੀਰ ਸਿੰਘ : ਇਹ ਜਿਹੜੇ 17-10-1969 ਨੂੰ ਆਰਡਰ ਹੋਏ ਹਨ, ਕੀ ਇਨ੍ਹਾਂ ਉਤੇ ਅਮਲ ਹੋ ਗਿਆ ਹੈ ਕਿ ਨਹੀਂ ?

ਮੰਤਰੀ : ਇਸ ਦਾ ਪਤਾ ਕਰ ਕੇ ਦਸ ਦਿਤਾ ਜਾਵੇਗਾ ।

GOVERNMENT MIDDLE SCHOOL, LATALA, DISTT. LUDHIANA

*690. **Comrade Dana Ram** : Will the Minister for Education be pleased to state :

a) whether the Government Middle School, Latala, tehsil and District Ludhiana, was a co-educational institution up to 8th class earlier; if so, the date when co-education was stopped in the said school or in the middle classes (6th to 8th) and the reasons therefor;

b) whether this stoppage was recommended by the D. E. O. Smt. H. B. Singh;

c) whether the Government received any representation for reconverting the above mentioned Government School to co-educational school after April 1967; if so, their number and the action taken thereon ?

ਸਰਦਾਰ ਸੁਰਜੀਤ ਸਿੰਘ :

(ੳ) ਹਾਂ ਜੀ; ਮਾਰਚ 67, ਭਵਨ ਦੀ ਘਾਟ ਦੇ ਕਾਰਨ ।

(ਅ) ਆਦੇਸ਼ ਹੀ ਜ਼ਿਲ੍ਹਾ ਸਿਖਿਆ ਅਫਸਰ ਸ੍ਰੀਮਤੀ ਐਚ. ਬੀ. ਸਿੰਘ ਨੇ ਆਪਣੇ ਪੱਧਰ ਤੇ ਦਿਤੇ ਸਨ ।

(ੲ) ਹਾਂ ਜੀ, ਕਈ; ਸਾਂਝੀ ਸਿਖਿਆ ਦੁਬਾਰਾ ਚਾਲੂ ਕਰ ਦਿਤੀ ਗਈ ਹੈ ।

ਕਾਮਰੇਡ ਸੱਤਪਾਲ ਡਾਂਗ : ਜਿਸ ਡਿਸਟਰਿਕਟ ਐਜੂਕੇਸ਼ਨ ਅਫਸਰ ਨੇ ਇਕ ਪਰਾਈਵੇਟ ਸਕੂਲ ਦੀ ਮੱਦਦ ਕਰਨ ਲਈ ਉਥੇ ਆਪਣੇ ਨਾਂ ਦਾ ਗੇਟ ਲਵਾ ਕੇ ਗੌਰਮੈਂਟ ਸਕੂਲ ਵਿਚੋਂ ਆਪਣੇ ਪੱਧਰ ਤੇ ਕੋ-ਐਜੂਕੇਸ਼ਨ ਬੰਦ ਕਰ ਦਿਤੀ, ਕੀ ਉਹਦੇ ਖਿਲਾਫ਼ ਕੋਈ ਕਾਰਵਾਈ ਕੀਤੀ ਜਾਂ ਨਹੀਂ ? ਜਾਂ ਨਿਰਾ ਉਸਦੀ ਟਰਾਂਸਫਰ ਕਰ ਕੇ ਉਸ ਨੂੰ ਛੱਡ ਦਿਤਾ ?

ਮੰਤਰੀ : ਇਸ ਦੇ ਖਿਲਾਫ਼ ਕਾਰਵਾਈ ਕੀਤੀ ਜਾ ਰਹੀ ਹੈ ।

ਕਾਮਰੇਡ ਸੱਤਪਾਲ ਡਾਂਗ : ਉਹ ਕਾਰਵਾਈ ਕੀ ਹੈ ? ਕੀ ਉਸ ਨੂੰ ਸ਼ੋ ਕਾਜ਼ ਨੋਟਿਸ ਦਿਤਾ ਗਿਆ ਹੈ ?

ਮੰਤਰੀ : ਅੰਡਰ ਰੂਲਜ਼ ਕਾਰਵਾਈ ਕੀਤੀ ਜਾ ਰਹੀ ਹੈ ।

ਕਾਮਰੇਡ ਸੱਤਪਾਲ ਡਾਂਗ : ਮੈਂ ਪੁਛਦਾ ਹਾਂ ਕਿ ਅੰਡਰ ਰੂਲਜ਼ ਕੀ ਕਾਰਵਾਈ ਕੀਤੀ ਜਾ ਰਹੀ ਹੈ ?

ਮੰਤਰੀ : ਇਸ ਬਾਰੇ ਨੋਟਿਸ ਦੇ ਦਿਉ ਜਵਾਬ ਦੇ ਦਿਆਂਗੇ ।

---

(*Mr. Deputy Speaker in the Chair*)

## STARRED QUESTION No. 741*

Extension was applied for by the Government with regard to Starred Question No. 741.

### TRANSFER OF CERTAIN MASTERS/MISTRESSES POSTED IN GOVERNMENT SCHOOLS AT PATIALA AND NABHA.

*786. **Sardar Dalip Singh Pandhi** : Will the Minister for Education be pleased to state :—

(a) whether there are any Masters/Mistresses posted in Government Schools at Patiala and Nabha working there for more than 5 years; if so, their names togetherwith the names of the schools and the period of their actual stay in each case;

(b) if the answer to part (a) above be in the affirmative, whether there is some proposal to transfer the said Masters/Mistresses out of the said towns; if so, by what time ?

---

*Starred Question No. 741 and its reply appear in Debate dated 26th November, 1969.

ਸਰਦਾਰ ਸੁਰਜੀਤ ਸਿੰਘ :

(ੳ) ਹਾਂ ਜੀ, ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

(ਅ) ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ ।

| ਲੜੀ ਨੰ : | ਮਾਸਟਰ ਮਿਸਟਰੈਸ ਦਾ ਨਾਂ ਤੇ ਸਕੂਲ | | ਵਰਤਮਾਨ ਸਟੇਸ਼ਨ ਤੇ ਆਉਣ ਦੀ ਮਿਤੀ |
|---|---|---|---|
| | ਸਰਵ ਸ਼੍ਰੀ/ ਸ਼੍ਰੀਮਤੀ | | |
| 1. | ਜਸਵੰਤ ਦਾਹੀਆ, ਗੌ: ਗ: ਹਾ: ਸੈ: ਸ: ਮਾਡਲ ਟਾਊਨ, ਪਟਿਆਲਾ | | 13-6-64 |
| 2. | ਬਾਲ ਕ੍ਰਿਸ਼ਨ ਵਰਮਾ | ਉਕਤ | 19-5-64 |
| 3. | ਪੁਸ਼ਪਾ ਬੇਦੀ | ਉਕਤ | 12-10-60 |
| 4. | ਹਰਬੰਸ ਮਦਾਨ | ਉਕਤ | 16–2-61 |
| 5. | ਜਗਜੀਤ ਕੌਰ ਗੌ: ਸੀ: ਮਾ: ਹਾ: ਸੈ: ਸ:ਫੀਲ ਖਾਨਾ, ਪਟਿਆਲਾ | | 13-11-63 |
| 6. | ਦੇਵਿੰਦਰ ਕੌਰ | ਉਕਤ | 5–5-64 |
| 7. | ਸੁਦੇਸ਼ ਬਾਲਾ | ਉਕਤ | 6-9-61 |
| 8. | ਦਰਸ਼ਨ ਕੰਬੋਜ, ਗੌ: ਗ: ਹਾ: ਸ: ਓਲਡ ਪੁਲੀਸ ਲਾਈਨ, ਪਟਿਆਲਾ | | 4-9-61 |
| 9. | ਅੰਮ੍ਰਿਤਸ ਤਲਵਾੜ | ਕਤਉ | 8-10-54 |
| 10. | ਨੀਨਾ ਥਾਪਰ | ਉਕਤ | 2-5-58 |
| 11. | ਗੁਰਦੀਪ ਬੱਗਾ | ਉਕਤ | 21-1-64 |
| 12. | ਸ਼ਾਂਤਾ ਧਬਲਾਨੀਆ | ਉਕਤ | 8-5-64 |
| 13. | ਸ਼ੀਲਾ ਥੀਂਡਾ | ਉਕਤ | 21-6-63 |
| 14. | ਉਮਾ ਰਾਣੀ, ਗੌ: ਵਿਕ: ਗ: ਹ: ਸੈ: ਸ:, ਪਟਿਆਲਾ | | 7-5-62 |
| 15. | ਹਰਬੰਸ ਕੌਰ | ਉਕਤ | 6-5-64 |
| 16. | ਪੁਸ਼ਪਾ ਜਾਇਲ | ਉਕਤ | 14–10-52 |
| 17. | ਅਮਰਜੀਤ ਕੌਰ | ਉਕਤ | 4-8–59 |
| 18. | ਸੁਰਜੀਤ ਕੌਰ | ਉਕਤ | 4–9-61 |
| 19. | ਹਰ ਦੇਵਿੰਦਰ ਕੌਰ | ਉਕਤ | 3-10-64 |
| 20. | ਕੈਲਾਸ਼ ਨਰੂਆ | ਉਕਤ | 12–10-64 |
| 21. | ਰਣਜੀਤ ਕੌਰ | ਉਕਤ | 4-9-64 |
| 22. | ਉਸ਼ਾ ਸਿੰਗਲਾ | ਉਕਤ | 10-9-63 |
| 23. | ਹਰਜੀਤ ਕੌਰ, ਗੌ: ਗ: ਹਾਈ ਸਕੂਲ, ਅਨਾਰਦਾਨਾ ਚੌਕ, ਪਟਿਆਲਾ | | 6-10-61 |
| 24. | ਗੁਰਬਚਨ ਕੌਰ | ਉਕਤ | 4-9-61 |
| 25. | ਸੰਤੋਸ਼ ਭਟਨਾਗਰ | ਉਕਤ | 1-6-60 |
| 26. | ਜਗਦੀਸ ਕੌਰ | ਉਕਤ | 20-9–59 |
| 27. | ਸੰਪੂਰਨ ਸਿੰਘ, ਗੌ: ਮ: ਪ: ਹਾ: ਸੈ: ਸ:, ਪਟਿਆਲਾ | | 15-6–64 |
| 28. | ਮੋਹਨ ਲਾਲ | ਉਕਤ | 1-5-62 |
| 29. | ਸੁਰਜੀਤ ਸਿੰਘ ਸੋਢੀ | ਉਕਤ | 2-5–64 |
| 30. | ਜਵਤਾਰ ਸਿੰਘ, ਗੌ: ਮ: ਪ: ਹਾ: ਸੈ: ਸ:, ਪਟਿਆਲਾ | | 11-5-63 |
| 31. | ਐਸ. ਪੀ. ਸ਼ਰਮਾ | ਉਕਤ | 9-11-63 |

[ ਵਿਦਿਆ ਮੰਤਰੀ ]

| | | |
|---|---|---|
| 32 | ਮਨਮੋਹਨ ਕੌਰ ਗੌ: ਸੀ: ਮੌ: ਸਕੂਲ,ਸਿਵਲ ਲਾਈਨਜ, ਪਟਿਆਲਾ | 11-4-55 |
| 33. | ਮੋਤੀਆ ਚੋਪੜਾ ਉਕਤ | 11-4-55 |
| 34. | ਕਰਮਜੀਤ ਕੌਰ ਉਕਤ | 2-9-63 |
| 35. | ਬਲਵੰਤ ਕੌਰ ਉਕਤ | 14-5-64 |
| 36. | ਹਰਚਰਨ ਕੌਰ ਉਕਤ | 22 4-63 |
| 37. | ਸਵਿੰਦਰ ਜੀਤ ਕੌਰ ਉਕਤ | 27-4-63 |
| 38. | ਪੁਸ਼ਪਾ ਦੀਵਾਨ ਉਕਤ | 30-3-61 |
| 39. | ਇਕਬਾਲ ਕੌਰ ਉਕਤ | 20-6-60 |
| 40. | ਰਾਜ ਕੁਮਾਰੀ, ਗੌ: ਮਿ: ਸਕੂਲ, ਸਨੌਰੀ ਗੇਟ, ਪਟਿਆਲਾ | 1-7-54 |
| 41. | ਰਾਮੇਸ਼ਵਰੀ ਸ਼ਰਮਾ, ਗੌ: ਮਿ: ਸਕੂਲ, ਘਾਸ ਮੰਡੀ, ਪਟਿਆਲਾ | 4/60 |
| 42. | ਅਵਤਾਰ ਸਿੰਘ, ਗੌ: ਹਾਈ ਸਕੂਲ ਤ੍ਰਿਪੜੀ, (ਪਟਿਆਲਾ) | 4-1-62 |
| 43. | ਅਨੰਦ ਕੋਹਲੀ, ਗੌ: ਵਿਕ; ਗ: ਹਾ: ਸੈ: ਸ:, ਪਟਿਆਲਾ | 19-10-59 |
| 44. | ਪ੍ਰਕਾਸ਼ ਕਪੂਰ ਉਕਤ | 4/51 |
| 45. | ਪ੍ਰਕਾਸ਼ ਰਾਣੀ ਗੌ: ਸੀ: ਮਾ ਸ: ਸਿਵਲ ਲਾਈਨਜ਼, ਪਟਿਆਲਾ | 28-11-41 |
| 46. | ਬੀਨੋ ਮਾਥਰ, ਗੌ: ਵਿਕ: ਗ. ਹਾ: ਸ: ਸ:, ਪਟਿਆਲਾ | 26-6-47 |
| 47. | ਕੌਸ਼ਲਿਆ ਅਗਰਵਾਲ, ਗੌ: ਗ: ਹਾ: ਸ: ਸ: ਮਾਡਲਟਾਊਨ, ਪਟਿਆਲਾ | 22-9-54 |
| 48. | ਵਿਜੇ ਦਾਨੀਆ, ਗੌ: ਸੀ. ਮਾ: ਹਾ ਸੈ: ਸ: ਫੀਲ ਖਾਨਾ, ਪਟਿਆਲਾ | 2-9-53 |
| 49. | ਲੀਲਾ ਸ਼ਰਮਾ, ਗੌ:ਗ:ਹਾ: ਸੈ: ਸ਼. ਓਲਡ ਪੁਲੀਸ ਲਾਈਨਜ਼,ਪਟਿਆਲਾ | 15-5-55 |
| 50. | ਜਗਦੀਸ਼ ਕੌਰ, ਗ: ਗ: ਹਾ: ਸ: ਸ: ਅਨਾਰਦਾਨਾ ਚੌਕ, ਪਟਿਆਲਾ | 20-9-59 |
| 51. | ਸੁਰਜੀਤ ਕੌਰ, ਗੌ: ਮਿ: ਸ: ਘਾਸ ਮੰਡੀ, ਪਟਿਆਲਾ | 27-4-63 |
| 52. | ਸਤਿਆ ਗੁਪਤਾ, ਸੰਸਕ੍ਰਿਤ ਵਿਦਿਆਲਾ, ਪਟਿਆਲਾ | 15-4-55 |
| 53. | ਰੋਸ਼ਨ ਲਾਲ, ਗੌ: ਹ: ਸੈ: ਸ:, ਨਾਭਾ | 6-5-64 |
| 54. | ਮਨਮੋਹਨ ਲਾਲ ਉਕਤ | 22-4-63 |
| 55. | ਸ਼ਕਤੀ ਲਾਲ ਉਕਤ | 14-5-63 |
| 56. | ਦੇਵੀ ਦਿਆਲ ਉਕਤ | 6-5-54 |
| 57. | ਗੁਰਨਾਮ ਸਿੰਘ, ਗੌ: ਗ: ਹਾ ਸੈ: ਸ: ਨਾਭਾ | 17-6-64 |
| 58. | ਕੁਸ਼ਲ ਮਾਹਰੀ ਉਕਤ | 16-7-64 |
| 59. | ਗੁਰਮੀਤ ਕੌਰ ਉਕਤ | 26-4-63 |
| 60. | ਇਕਬਾਲ ਕੌਰ ਉਕਤ | 29-8-63 |
| 61. | ਕੁਸ਼ਲਿਆ ਸ਼ਰਮਾ ਉਕਤ | 5-9-57 |
| 62. | ਮਹਿੰਦਰ ਕੌਰ ਉਕਤ | 23-12-55 |
| 63. | ਸ਼ਾਂਤਾ ਦਲਹਨ, ਗੌ: ਜੂਨੀਅਰ ਮਾ: ਸਕੂਲ ਨਾਭਾ | 29-4-63 |
| 64. | ਸਰਪਤਾ ਰਾਣੀ ਉਕਤ | 12-5-64 |
| 65. | ਸੁਰਜੀਤ ਕੌਰ ਉਕਤ | 20-6-63 |
| 66. | ਮਲਵਿੰਦਰ ਕੌਰ ਉਕਤ | 28-6-63 |

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਸਰਕਾਰ ਕੋਈ ਅਸੂਲ ਬਣਾ ਰਹੀ ਹੈ ਕਿ ਮਾਸਟਰਜ਼ ਦੋ ਚਾਰ ਸਾਲ ਇਕੋ ਥਾਂ ਤੇ ਹੀ ਰਹਿਣ ?

**ਮੰਤਰੀ** : ਐਸੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਇਹ ਆਮ ਰਵਾਇਤ ਹੈ ਕਿ ਬਦਲੀਆਂ ਤਿੰਨ ਸਾਲ ਤੋਂ ਬਾਦ ਕੀਤੀਆਂ ਜਾਂਦੀਆਂ ਹਨ । ਇਸ ਲਿਸਟ ਅਨੁਸਾਰ ਇਕ ਲੇਡੀ ਟੀਚਰ 28-11-1941 ਤੋਂ ਇਕੋ ਥਾਂ ਤੇ ਲਗੀ ਹੋਈ ਹੈ, ਕੀ ਅਜਿਹੀਆਂ ਟੀਚਰਾਂ ਦੀਆਂ ਤਬਦੀਲੀਆਂ ਵੀ ਹੋਣਗੀਆਂ ?

**ਮੰਤਰੀ** : ਦਸ ਸਾਲ ਦੀ ਟਰਮ ਰਖੀ ਗਈ ਸੀ ਫੇਰ ਇਸ ਨੂੰ ਰਿਲੈਕਸ ਕਰ ਦਿਤਾ ਗਿਆ ਸੀ ਲੇਡੀਜ਼ ਅਤੇ ਕਪਲ ਕੇਸਿਜ਼ ਵਾਸਤੇ ।

**ਚੌਧਰੀ ਬਲਬੀਰ ਸਿੰਘ** : ਐਸੀ ਕੋਈ ਮਿਆਦ ਮੁਕੱਰਰ ਕੀਤੀ ਹੋਈ ਹੈ ਜਿਸ ਦੇ ਬਾਦ ਕੋਈ ਟੀਚਰ ਇਕ ਥਾਂ ਤੇ ਨਹੀਂ ਰਹਿ ਸਕਦਾ ?

**ਮੰਤਰੀ** : ਐਸੀ ਕੋਈ ਮਿਆਦ ਨਹੀਂ ਰਖੀ ਗਈ ।

**ਬਾਵਾ ਹਰਨਾਮ ਸਿੰਘ** : ਕਪਲ ਕੇਸਿਜ਼ ਬਾਰੇ ਕੀ ਪਾਲਿਸੀ ਹੈ ?

**ਮੰਤਰੀ** : ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਕਪਲ ਕੇਸਿਜ਼ ਨੂੰ ਐਡਜਸਟ ਕੀਤਾ ਜਾਵੇ ।

**चौधरी बलबीर सिंह** : क्या यह सरकार के नोटिस में है कि इस साल एक सरकुलर इन के महकमे ने जारी किया था जिस में यह लिखा गया था कि जो टीचर्ज़ या टीचरैसिज ज्यादा अर्से से एक जगह बैठे हैं, उनकी तबदीली की जाए ?

**ਮੰਤਰੀ** : ਇਹ ਮੇਰੇ ਨੋਟਿਸ ਵਿਚ ਨਹੀਂ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਮੰਤਰੀ ਸਾਹਿਬ ਦੱਸਣਗੇ ਕਿ ਜਿਹੜੇ ਕਪਲ ਕੇਸਿਜ਼ ਦੂਰ ਦੂਰ ਥਾਵਾਂ ਤੇ ਲਗੇ ਹੋਏ ਹਨ, ਉਨ੍ਹਾਂ ਨੂੰ ਇਕ ਥਾਂ ਕਰਨ ਦਾ ਵਿਚਾਰ ਹੈ ?

**ਮੰਤਰੀ** : ਮੇਰੀ ਕੋਸ਼ਿਸ਼ ਤਾਂ ਇਹੀ ਰਹੀ ਹੈ ।

**ਸਰਦਾਰ ਉਮਰਾਓ ਸਿੰਘ** : ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਜਿਹੜੇ ਕਪਲ ਕੇਸਿਜ਼ ਹਨ, ਉਨ੍ਹਾਂ ਨੂੰ ਐਡਜਸਟ ਕੀਤਾ ਜਾਵੇਗਾ । ਮੈਂ ਪੁਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਨੋਟਿਸ ਵਿਚ ਐਸੇ ਕੇਸਿਜ਼ ਵੀ ਹਨ ਜਿਨ੍ਹਾਂ ਦੀ ਆਪਸ ਵਿਚ ਐਡਜਸਟਮੈਂਟ ਨਹੀਂ ਹੋਈ ?

**ਮੰਤਰੀ** : ਬਹੁਤ ਸਾਰੇ ਕੇਸਿਜ਼ ਐਸੇ ਵੀ ਹਨ ਜਿਹੜੇ ਹਸਬੈਂਡ ਅਤੇ ਵਾਈਫ ਇਕ ਥਾਂ ਨਹੀਂ ਰਹਿਣਾ ਚਾਹੁੰਦੇ । ਕਈ ਵਾਰੀ ਹਸਬੈਂਡ ਕਹਿੰਦਾ ਹੈ ਕਿ ਮੈਨੂੰ ਵਾਈਫ ਤੋਂ ਦੂਰ ਰਖਿਆ ਜਾਵੇ ਅਤੇ ਕਈ ਵਾਰੀ ਵਾਈਫ ਕਹਿੰਦੀ ਹੈ ਕਿ ਮੈਨੂੰ ਹਸਬੈਂਡ ਤੋਂ ਦੂਰ ਰੱਖਿਆ ਜਾਵੇ ।

---

## UPGRADING OF PRIMARY AND MIDDLE SCHOOLS IN DHAR BLOCK HILLY AREA OF PATHANKOT.

*791. **Chaudhri Ram Singh** : Will the Minister for Education be pleased to state the number and names of Schools proposed to be upgraded by the Government in Dhar Block Hilly area of Pathankot from Primary to Middle and Middle to High standard respectively during the current financial year?

ਮੰਤਰੀ : ਧਾਰ ਬਲਾਕ ਦੇ ਗੌਰਮਿੰਟ ਪ੍ਰਾਇਮਰੀ ਸਕੂਲ ਨੂੰ ਅਪਗਰੇਡ ਕਰ ਦਿਤਾ ਗਿਆ ਹੈ। ਇਸ ਸਾਲ ਹੋਰ ਕਿਸੇ ਸਕੂਲ ਨੂੰ ਅਪਗਰੇਡ ਨਹੀਂ ਕੀਤਾ ਜਾਵਗਾ ।

ਚੌਧਰੀ ਰਾਮ ਸਿੰਘ : ਕੀ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਧਾਰ ਬਲਾਕ ਵਿਚ 8, 12 ਅਤੇ 25 ਮੀਲ ਦੇ ਫਰਕ ਤੇ ਸਿਰਫ 2 ਹਾਈ ਸਕੂਲ ਅਤੇ 14 ਮਿਡਲ ਸਕੂਲ ਹਨ ਅਤੇ ਬੱਚਿਆਂ ਨੂੰ ਚਾਰ ਚਾਰ ਅਤੇ ਛੇ ਛੇ ਮੀਲ ਪੈਦਲ ਜਾਣਾ ਪੈਂਦਾ ਹੈ ਜਿਸ ਕਰਕੇ ਬੱਚਿਆਂ ਨੂੰ ਤਾਲੀਮ ਪ੍ਰਾਪਤ ਕਰਨ ਵਿਚ ਕਾਫੀ ਮੁਸ਼ਕਲ ਪੇਸ਼ ਆਉਂਦੀ ਹੈ। ਕੀ ਸਰਕਾਰ ਨੂੰ ਇਹ ਵੀ ਪਤਾ ਹੈ ਕਿ ਧਾਰ ਬਲਾਕ ਦਾ ਏਰੀਆ ਹਰਿਆਣਾ ਅਤੇ ਹਿਮਾਚਲ ਵਾਲੇ ਲੈਣ ਦਾ ਯਤਨ ਕਰ ਰਹੇ ਹਨ ? ਕੀ ਉਥੋਂ ਦੇ ਵਸਨੀਕਾਂ ਦੀ ਬੇਚੈਨੀ ਨੂੰ ਦੂਰ ਕੀਤਾ ਜਾਵੇਗਾ ?

ਮੁੱਖ ਮੰਤਰੀ : ਇਹ ਪਹਾੜੀ ਇਲਾਕੇ ਦਾ ਸਪੈਸ਼ਲ ਕੇਸ ਹੈ, ਇਸ ਤੇ ਵਿਚਾਰ ਕਰਾਂਗੇ ।

ਸਰਦਾਰ ਉਮਰਾਓ ਸਿੰਘ : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਜਿੰਨੇ ਵੀ ਸਕੂਲ ਇਸ ਸਾਲ ਅਪਗਰੇਡ ਹੋਏ ਹਨ, ਉਹ ਅਕਾਲੀ ਮੈਂਬਰਾਂ ਦੇ ਹਲਕੇ ਵਿਚ ਹੀ ਹੋਏ ਜਾਂ ਹੋਰ ਵੀ ਕਿਤੇ ਹੋਏ ਹਨ ?

(ਵਿਘਨ)

ਵਿੱਤ ਮੰਤਰੀ: (ਕਾਂਗਰਸੀ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਇਨ੍ਹਾਂ ਨੇ 22 ਸਾਲਾਂ ਵਿਚ ਕੀ ਕੀਤਾ ਹੈ, ਹੁਣ ਸਾਨੂੰ ਕਹਿੰਦੇ ਹਨ। (ਸ਼ੋਰ) (ਵਿਘਨ)

ਚੌਧਰੀ ਰਾਮ ਸਿੰਘ : On a point of order, Sir. ਡਿਪਟੀ ਸਪੀਕਰ ਸਾਹਿਬ, ਫਾਈਨੈਂਸ ਮਨਿਸਟਰ ਸਾਹਿਬ ਨੇ ਧਾਰ ਬਲਾਕ ਦੇ ਸਵਾਲ ਦੇ ਜਵਾਬ ਵਿਚ ਕੁਝ ਗੱਲਾਂ ਕਹੀਆਂ ਹਨ, ਜਿਹੜੀਆਂ ਕਿ ਨਾ ਮੁਨਾਸਬ ਹਨ । ਡਿਪਟੀ ਸਪੀਕਰ ਸਾਹਿਬ, ਇਹ ਇਸ ਲਈ ਕਹਿੰਦੇ ਹਨ ਕਿਉਂਕਿ ਉਥੋਂ ਕਾਂਗਰਸ ਦਾ ਉਮੀਦਵਾਰ ਜਿੱਤ ਕੇ ਆਇਆ ਹੈ, ਇਸ ਕਰ ਕੇ ਇਹ ਕਹਿੰਦੇ ਹਨ ਕਿ ਅਸੀਂ ਇਸ ਬਲਾਕ ਵਾਸਤੇ ਕੁਝ ਨਹੀਂ ਕਰਨਾ । (ਸ਼ੋਰ) (ਵਿਘਨ)

**Mr. Deputy Speaker :** This is no point of order. It is ruled out of order. Please take your seat.

**Minister for Finance** : Mr. Deputy Speaker, the Hon. Member is indulging in malicious criticism.

ਚੌਧਰੀ ਰਾਮ ਸਿੰਘ : (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਚੈਲੰਜ ਕਰਦਾ ਹਾਂ......(ਸ਼ੋਰ)

ਵਿੱਤ ਮੰਤਰੀ : ਮੈਂ ਇਨ੍ਹਾਂ ਦਾ ਚੈਲੰਜ ਕਬੂਲ ਕਰਦਾ ਹਾਂ। (ਸ਼ੋਰ)

(ਇਸ ਸਮੇਂ ਹਾਊਸ ਵਿਚ ਬਹੁਤ ਸ਼ੋਰ ਸੀ ।)

ਡਿਪਟੀ ਸਪੀਕਰ ਸਾਹਿਬ, ਇਹ ਬਿਲਕੁਲ ਗਲਤ ਗੱਲਾਂ ਕਹਿ ਰਹੇ ਹਨ, ਇਹ ਗਲਤ ਇਨਫਰਮੇਸ਼ਨ ਦੇ ਰਹੇ ਹਨ । (ਸ਼ੋਰ) (ਵਿਘਨ)

(ਚੌਧਰੀ ਰਾਮ ਸਿੰਘ ਵਲੋਂ ਵਿਘਨ)

**चौधरी बलबीर सिंह** : आपने प्वायंट आफ आर्डर को आउट आफ आर्डर करार दे दिया है। मैं पूछना चाहता हूं कि आऊट आफ आर्डर करार देने के बाद क्या मिनिस्टर को यह हक है कि वह बात करता जाए और अपनी मर्जी के मुताबिक जवाब दे जाए (शोर) (विघ्न)

ਵਿੱਤ ਮੰਤਰੀ : ਅਗਰ ਕੋਈ ਮੈਂਬਰ ਗਲਤ ਗੱਲਾਂ ਕਹੇ ਤਾਂ ਉਸ ਦਾ ਜਵਾਬ ਦਿਤਾ ਜਾ ਸਕਦਾ ਹੈ। (ਵਿਘਨ) (ਸ਼ੋਰ)

**चौधरी बलबीर सिंह** : डिप्टी स्पीकर साहिब, आप इन को हिदायत करें और बंद कराएं। (शोर)

ਸ੍ਰੀ ਡਿਪਟੀ ਸਪੀਕਰ : ਇਹ ਹਾਊਸ ਪਿਛਲੇ ਤਿੰਨ ਦਿਨਾਂ ਤੋਂ ਚਲ ਰਿਹਾ ਹੈ ਅਤੇ ਮੈਂ ਇਸ ਨੂੰ ਵੇਖ ਰਿਹਾ ਹਾਂ। ਮੈਨੂੰ ਅੱਜ ਬੜਾ ਅਫਸੋਸ ਹੈ ਕਿ ਤੁਸੀਂ ਹਾਊਸ ਦੇ ਡੈਕੋਰਮ ਨੂੰ ਕਾਇਮ ਨਹੀਂ ਰਖਦੇ ਅਤੇ ਯਕਲਖਤ ਹੀ ਹੋਰ ਪਾਸੇ ਚਲੇ ਜਾਂਦੇ ਹੋ। ਇਸ ਲਈ ਮੈਂ ਕਹਾਂਗਾ ਕਿ ਅਗਰ ਡੈਕੋਰਮ ਦੇ ਨਾਲ ਚਲੋਗੇ ਤਾਂ ਬੜਾ ਚੰਗਾ ਰਹੇਗਾ। ਮੈਂ ਮਨਿਸਟਰ ਸਾਹਿਬਾਨ ਅਤੇ ਮਾਨਯੋਗ ਮੈਂਬਰਜ਼ ਨੂੰ ਰਿਕੁਐਸਟ ਕਰਾਂਗਾ ਕਿ ਹਾਊਸ ਦੀ ਕਾਰਵਾਈ ਨੂੰ ਚੱਲਣ ਦੇਣ ਅਤੇ ਜਿਸ ਵੇਲੇ ਕੋਈ ਪੁਆਇੰਟ ਆਫ ਆਰਡਰ ਆਊਟ ਆਫ ਆਰਡਰ ਹੋ ਜਾਵੇ ਤਾਂ ਉਸ ਤੇ ਬੋਲਣਾ ਫਿਰ ਠੀਕ ਨਹੀਂ।

(The House is in Session for the last three days and I have been conducting the proceedins. I am constrained to observe that some of the hon. Members do not maintain the dignity and decorum of the House. They abiuptly drift away from the matter under discussion. I would request the hon. Ministers and the Members to maintain the decorum of the House so that the proceedings are conducted smoothly. It is not proper to go on speaking on a point of order once it is declared out of order by the Chair.)

ਸਰਦਾਰ ਉਮਰਾਓ ਸਿੰਘ : ਮੈਂ ਇਸ ਤੇ ਤੁਹਾਡੀ ਰੂਲਿੰਗ ਚਾਹੁੰਦਾ ਹਾਂ ਕਿ ਜਦ ਤੁਸੀਂ ਕੋਈ ਪੁਆਇੰਟ, ਆਊਟ ਆਫ ਆਰਡਰ ਕਰਾਰ ਦੇ ਦਿਤਾ ਤਾਂ ਫਿਰ ਮਨਿਸਟਰ ਉਸ ਤੇ ਕਿਉਂ ਬੋਲੀ ਜਾਵੇ ? (ਸ਼ੋਰ)

ਵਿੱਤ ਮੰਤਰੀ : ਅਗਰ ਕੋਈ ਮੈਂਬਰ ਗਲਤ ਗੱਲਾਂ ਕਹੀ ਜਾਵੇ ਤਾਂ ਅਸੀਂ ਜਵਾਬ ਦੇ ਸਕਦੇ ਹਾਂ। (ਸ਼ੋਰ) (ਵਿਘਨ)

ਸ੍ਰੀ ਡਿਪਟੀ ਸਪੀਕਰ : ਮੈਂ ਇਕ ਰਿਕੁਐਸਟ ਕਰਾਂਗਾ, ਤੁਸੀਂ ਮੇਰੇ ਨਾਲ ਸਹਿਮਤ ਹੋਵੋਗੇ ਕਿ ਜਿਹੜਾ ਪੁਆਇੰਟ ਆਫ ਆਰਡਰ ਹੈ ਉਹ ਪਹਿਲੇ ਠੀਕ ਹੋਣਾ ਚਾਹੀਦਾ ਹੈ। ਅਗਰ ਪੁਆਇੰਟ ਆਫ ਆਰਡਰ ਗਲਤ ਸ਼ੁਰੂ ਕਰ ਦਿਉਗੇ ਤਾਂ ਫਿਰ ਹਾਊਸ ਵਿਚ ਜੋ ਕੁਝ ਕਾਰਵਾਈ ਹੁਣ ਤੁਸੀਂ ਦੇਖ ਰਹੇ ਹੋ, ਇਹੋ ਜਿਹੀ ਹੋਵੇਗੀ (I would like to point out and I am sure that the hon. Members would agree with me that in case point of order is raised which is not according to the Rules, then the proceedings of the House would not be conducted smoothly, as is the case now.)

ਸਰਦਾਰ ਉਮਰਾਓ ਸਿੰਘ : ਰੂਲਿੰਗ ਵੀ ਤੁਸੀਂ ਦੇਣੀ ਹੈ .......... (ਸ਼ੋਰ) (ਵਿਘਨ)

ਸ੍ਰੀ ਡਿਪਟੀ ਸਪੀਕਰ : ਜਦ ਚੇਅਰ ਨੇ ਰੂਲਿੰਗ ਦੇ ਦਿਤੀ ਤਾਂ ਉਸ ਦੇ ਬਾਅਦ ਮੇਰਾ ਖਿਆਲ ਹੈ ਕਿ ਕੋਈ ਐਸੀ ਗੱਲ ਨਹੀਂ ਹੋਣੀ ਚਾਹੀਦੀ। (ਤਾੜੀਆਂ) (No discussion should take place after the ruling by the Chair)

ਚੌਧਰੀ ਰਾਮ ਸਿੰਘ : * * * * *

(ਬਹੁਤ ਸ਼ੋਰ) (ਵਿਘਨ)

*Expunged as ordered by the Chair.

**Mr. Deputy Speaker :** This discussion will not form part of the proceedings.

ਮੁੱਖ ਮੰਤਰੀ : ਡਿਪਟੀ ਸਪੀਕਰ ਸਾਹਿਬ, ਇਹ ਸਾਰਾ ਰੀਕਾਰਡ ਵਿਚੋਂ ਕਢਾ ਦਿਓ ।

ਸ੍ਰੀ ਡਿਪਟੀ ਸਪੀਕਰ : ਮੈਂ ਇਸ ਬਾਰੇ ਆਲਰੈਡੀ ਰੂਲਿੰਗ ਦੇ ਦਿਤੀ ਹੈ ।

(I have already given my ruling on this point.)

ਉਦਯੋਗ ਮੰਤਰੀ : ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜਿਸ ਵੇਲੇ ਕੋਈ ਆਨਰੇਬਲ ਮੈਂਬਰ ਇਥੇ ਹਾਊਸ ਵਿਚ ਗੌਰਮਿੰਟ ਨੂੰ ਕੋਈ ਗੱਲ ਕਹਿ ਕੇ ਮੈਲਾਈਨ ਕਰਨ ਦੀ ਕੋਸ਼ਿਸ਼ ਕਰੇ ਤਾਂ ਇਸ ਬਾਰੇ ਮੈਂ ਆਪ ਜੀ ਦੀ ਰੂਲਿੰਗ ਚਾਹੁੰਦਾ ਹਾਂ ਕਿ ਕੀ ਕਰਨਾ ਚਾਹੀਦਾ ਹੈ ?

ਸ੍ਰੀ ਡਿਪਟੀ ਸਪੀਕਰ : ਮੈਂ ਤਾਂ ਪਹਿਲੇ ਹੀ ਡਿਕਲੇਅਰ ਕਰ ਚੁੱਕਾ ਹਾਂ ਅਤੇ ਪੁਆਇੰਟ ਆਫ਼ ਆਰਡਰ ਨੂੰ ਰੂਲ ਆਓਟ ਕਰ ਦਿਤਾ ਹੈ ਕਿ ਐਸਾ ਨਹੀਂ ਹੋਣਾ ਚਾਹੀਦਾ । ਨੈਕਸਟ ਕੁਐਸਚਨ ।
( ਵਿਘਨ)

(I have already ruled out the point of order and declared that such like points of order should not be raised in the House. Next Question.)

(Interruption)

ਸਰਦਾਰ ਕਿਰਪਾਲ ਸਿੰਘ : ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੇਰਾ ਪਹਿਲੇ ਸਵਾਲ ਤੇ ਪੁਆਇੰਟ ਆਫ਼ ਆਰਡਰ ਹੈ । ਇਥੇ ਟੰਡਨ ਸਾਹਿਬ ਨੇ ਮੈਂਬਰ ਦੇ ਬਾਰੇ ਕਿਹਾ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਤੁਹਾਡੀ ਇਜਾਜ਼ਤ ਤੋਂ ਬਗੈਰ ਇਥੇ ਬੋਲ ਸਕਦਾ ਹੈ ? ਇਸ ਦੇ ਉਤੇ ਮੈਂ ਤੁਹਾਡੀ ਰੂਲਿੰਗ ਚਾਹੁੰਦਾ ਹਾਂ ?

ਸ੍ਰੀ ਡਿਪਟੀ ਸਪੀਕਰ : ਮੈਂ ਤਾਂ ਪਹਿਲਾਂ ਹੀ ਕਹਿ ਦਿਤਾ ਹੈ ਅਤੇ ਫਿਰ ਕਹਿ ਦਿੰਦਾ ਹਾਂ ਕਿ ਉਹ ਵਰਡਜ਼ ਪਹਿਲਾਂ ਹੀ ਪ੍ਰੋਸੀਡਿੰਗਜ਼ ਵਿਚੋਂ ਕਢਾ ਦਿਤੇ ਹਨ । ਨੈਕਸਟ ਕੁਐਸ਼ਚਨ

(I have already informed the House and say it again that I have expunged those words from the proceedings. Next Question.)

**चौधरी बलबीर सिंह :** डिप्टी स्पीकर साहिब, मैं पहले भी खड़ा हुआ था, लेकिन आप ने बोलने से रोक दिया था (विघ्न) मुझे यह सवाल पूछ लेने दें (विघ्न) क्या मन्त्री साहिब यह बतलायेंगे कि जो बैकवर्ड एरिया है, कंडी का एरिया है, उन इलाकों में, तालीम के सिलसिले में सरकार कोई खास रियायत दे रही है या नहीं ? (विघ्न)

ਸਰਦਾਰ ਗੁਰਬੰਤਾ ਸਿੰਘ : ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਗਲਾ ਸਵਾਲ ਕਾਲ ਕਰਨ ਤੋਂ ਪਹਿਲਾਂ ਇਹ ਜਿਹੜੇ ਲਫਜ਼ ਫਾਇਨੈਂਸ ਮਨਿਸਟਰ ਸਾਹਿਬ ਨੇ ਗਲਤ ਇਸਤੇਮਾਲ ਕੀਤੇ ਹਨ, ਉਨ੍ਹਾਂ ਨੂੰ ਇਹ ਵਾਪਸ ਲੈਣੇ ਚਾਹੀਦੇ ਹਨ ।

**Mr. Deputy Speaker** : I cannot go back from a ruling which I have already given.

ਸਰਦਾਰ ਗੁਰਬੰਤਾ ਸਿੰਘ : ਡਿਪਟੀ ਸਪੀਕਰ ਸਾਹਿਬ, ਜਿਤਨਾ ਚਿਰ ਇਹ ਲਫ਼ਜ਼ ਵਾਪਸ ਨਹੀਂ ਲੈਂਦੇ ਉਤਨਾ ਚਿਰ ਅਸੀਂ ਕਾਰਵਾਈ ਨਹੀਂ ਚਲਣ ਦਿਆਂਗੇ । (ਵਿਘਨ) (ਸ਼ੋਰ) ਇਹ ਇਸ ਹਾਊਸ ਦੀ ਬੇਇਜ਼ਤੀ ਹੈ । (ਸ਼ੋਰ) ਵਜ਼ੀਰ ਸਾਹਿਬ ਵਲੋਂ ਗਲਤ ਲਫ਼ਜ਼ ਇਸਤੇਮਾਲ ਕੀਤੇ ਜਾਣ ਤਾਂ ਹਾਊਸ ਦੀ ਕਾਰਵਈ ਕਿਸ ਤਰ੍ਹਾਂ ਠੀਕ ਚਲ ਸਕਦੀ ਹੈ ।

ਸ੍ਰੀ ਡਿਪਟੀ ਸਪੀਕਰ : ਜਦੋਂ ਮੈਂ ਇਹ ਸਾਰਾ ਹਿੱਸਾ ਹੀ ਪ੍ਰੋਸੀਡਿਗਜ਼ ਵਿਚੋਂ ਕਢਾ ਦਿਤਾ ਹੈ ਤਾਂ ਉਸ ਦੇ ਬਾਰੇ ਹੁਣ ਹੋਰ ਕੀ ਕਹਿ ਸਕਦਾ ਹਾਂ ।

(I have already ordered expunction of all that portion from the proceedings, what more can I do about that ?)

(*At this stage, Shri Sardari Lal Kapur rose to speak. There were interruptions in the House.*)

**Mr. Deputy Speaker :** If the hon. Members are not going to listen, what can I do.

**चौधरी बलबीर सिंह :** आन ए प्वांयट आफ आर्डर सर, डिप्टी स्पीकर साहिब, मेरा प्वायंट आफ आर्डर यह है कि मास्टर गुरबन्ता सिंह ने जो आपत्ति उठाई है उस के बारे में मेरी अर्ज है कि बेशक आपने जो कार्यवाही इस सिलसिले में हुई है, डिलीट करवा दी है, लेकिन जो शब्द इन्होंने कहे हैं, उन्हें वापिस लेने चाहिएं (विघ्न)जनाब, यह रूलिंग के खिलाफ़ बात नहीं है, यह लफ्ज़ इनको वापिस लेने चाहिएं नहीं तो यह एक नई प्रथा चल पड़ेगी (विघ्न) (शोर)

ਕੈਪਟਨ ਰਤਨ ਸਿੰਘ : ਡਿਪਟੀ ਸਪੀਕਰ ਸਾਹਿਬ, ਮੇਰੀ ਸਬਮਿਸ਼ਨ ਇਹ ਹੈ ਕਿ ਹਾਉਸ ਦਾ ਵਾਤਾਵਰਣ ਜੋ 2-3 ਦਿਨ ਤੋਂ ਚੰਗਾ ਚਲਿਆ ਆ ਰਿਹਾ ਹੈ ਉਸ ਨੂੰ ਹੁਣ ਖਰਾਬ ਨਾ ਕੀਤਾ ਜਾਵੇ । ਮੈਂ ਸਮਝਦਾ ਹਾਂ ਕਿ ਸ੍ਰੀ ਕ੍ਰਿਸ਼ਨ ਲਾਲ ਬੜੇ ਸਮਝਦਾਰ ਔਰ ਜ਼ਿੰਮੇਦਾਰ ਆਦਮੀ ਹਨ, ਇਸ ਲਈ ਜੋ ਉਨ੍ਹਾਂ ਨੇ ਲਫ਼ਜ਼ ਕਹੇ ਹਨ, ਉਹ ਵਾਪਸ ਲੈ ਲੈਣ । ਮੈਂ ਅਰਜ਼ ਕਰਦਾ ਹਾਂ ਕਿ ਮੈਂ ਵੀ ਕਲ੍ਹ ਗਲਤੀ ਨਾਲ ਇਕ ਗੱਲ ਗਲਤ ਕਹਿ ਗਿਆ ਸੀ। ਉਸ ਦੀ ਮੈਂ ਤਿੰਨ ਵਾਰੀ ਮਾਫੀ ਮੰਗੀ ਸੀ । (ਵਿਘਨ) (ਸ਼ੋਰ) ਮੇਰੀ ਅਰਜ ਹੈ ਕਿ ਕੁਐਸਚਨ ਆਵਰ ਹੈ ਔਰ ਇਹ ਸਾਨੂੰ ਮਸਾਂ ਮਸਾਂ ਮਿਲਦਾ ਹੈ । ਇਸ ਲਈ ਫਜ਼ੂਲ ਗੱਲਾਂ ਵਿਚ ਟਾਈਮ ਜ਼ਾਇਆ ਨਾ ਕੀਤਾ ਜਾਵੇ ।ਸੋ, ਮੈਂ ਸ੍ਰੀ ਕ੍ਰਿਸ਼ਨ ਲਾਲ ਨੂੰ ਆਪ ਦੀ ਰਾਹੀਂ ਅਪੀਲ ਕਰਾਂਗਾ ਕਿ ਜੋ ਲਫ਼ਜ਼ ਉਨ੍ਹਾਂ ਨੇ ਇਸਤੇਮਾਲ ਕੀਤੇ ਹਨ, ਉਹ ਵਾਪਸ ਲੈ ਲੈਣ ।

ਵਿੱਤ ਮੰਤਰੀ : ਡਿਪਟੀ ਸਪੀਕਰ ਸਾਹਿਬ, ਮਾਧੋਪੁਰ ਦੇ ਕੋਲ ਜਿਹੜੀ ਇਰੀਗੇਸ਼ਨ ਸਕੀਮ ਹੈ ... (ਵਿਘਨ) (ਸ਼ੋਰ)

ਸਾਥੀ ਰੂਪ ਲਾਲ : ਡਿਪਟੀ ਸਪੀਕਰਸਾਹਿਬ, ਮੈਂ ਫਾਇਨੈਂਸ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਭਾਰਤੀ ਸੰਸਕ੍ਰਿਤੀ ਦੇ ਮਤਾਬਕ ਆਪਣੇ ਲਫ਼ਜ਼ ਵਾਪਸ ਲੈ ਲੈਣ । (ਵਿਘਨ) (ਸ਼ੋਰ)

**Mr. Deputy Speaker :** Next question please.

**Voices :** No, No. (ਸ਼ੋਰ) (ਬਹੁਤ ਸ਼ੋਰ)

ਸ੍ਰੀ ਸਰਦਾਰੀ ਲਾਲ ਕਪੂਰ : ਡਿਪਟੀ ਸਪੀਕਰ ਸਾਹਿਬ, ਮੇਰੀ ਪ੍ਰਾਰਥਨਾ ਇਹ ਹੈ ਕਿ ਕਿਸ ਤਰ੍ਹਾਂ ਚਗੇ ਵਾਤਾਵਰਣ ਵਿਚ ਹਾਊਸ ਦੀ ਕਾਰਵਾਈ ਚਲ ਰਹੀ ਸੀ । ਚੌਧਰੀ ਰਾਮ ਸਿੰਘ ਨੇ ਇਕ ਸਵਾਲ ਪੁੱਛਿਆ ਸੀ, ਚੀਫ ਮਨਿਸਟਰ ਸਾਹਿਬ ਨੇ ਉਨ੍ਹਾਂ ਨੂੰ ਜਵਾਬ ਦੇ ਦਿਤਾ । ਗੱਲ ਖ਼ਤਮ ਹੋ ਗਈ ਸੀ । (ਵਿਘਨ) ਫਿਰ ਫਾਇਨੈਂਸ ਮਨਿਸਟਰ ਸਾਹਿਬ ਨੇ ਕੁਝ ਲਫ਼ਜ਼ ਕਹੇ । ਮੇਰੀ ਅਰਜ਼ ਹੈ ਕਿ ਜੋ

[ਸ਼੍ਰੀ ਸਰਦਾਰੀ ਲਾਲ ਕਪੂਰ]

ਉਹ ਲਫਜ਼ ਕਿਸੇ ਦਾ ਦਿਲ ਦੁਖਾਂਦੇ ਹਨ ਤਾਂ ਉਹ ਇਸ ਚੀਜ਼ ਦੀ ਮਾਫ਼ੀ ਮੰਗ ਲੈਣ ਤਾਂ ਜੋ ਗਲ ਖ਼ਤਮ ਹੋ ਜਾਵੇ ਤੇ ਹਾਊਸ ਦੀ ਅਗਲੀ ਕਾਰਵਾਈ ਚੰਗੇ ਤਰੀਕੇ ਨਾਲ ਚਲ ਸਕੇ।

ਵਿੱਤ ਮੰਤਰੀ : ਜੇ ਮੇਰੀ ਗੱਲ ਤੁਸੀਂ ਸੁਣਦੇ ਹੀ ਨਹੀਂ ਤਾਂ ਮੇਰੇ ਕੋਲੋਂ ਕੀ ਐਕਸਪੈਕਟ ਕਰ ਸਕਦੇ ਹੋ। (ਵਿਘਨ) (ਸ਼ੋਰ)

ਸਰਦਾਰ ਸਰੂਪ ਸਿੰਘ : ਡਿਪਟੀ ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਬੇਸ਼ਕ ਤੁਸੀਂ ਇਹ ਲਫਜ਼ ਡਿਲੀਟ ਕਰਵਾ ਦਿਤੇ ਹਨ ਲੇਕਿਨ ਕਿਉਂਕਿ ਇਹ ਸਾਰੇ ਹਾਊਸ ਦੀ ਫੀਲਿੰਗ ਹੈ ਇਸ ਲਈ ਵਿੱਤ ਮੰਤਰੀ ਸਾਹਿਬ ਨੂੰ ਇਹ ਲਫਜ਼ ਵਾਪਸ ਲੈਣੇ ਚਾਹੀਦੇ ਹਨ ਤਾਂ ਜੋ ਗੱਲ ਖ਼ਤਮ ਹੋ ਜਾਵੇ।

ਸਰਦਾਰ ਉਮਰਾਓ ਸਿੰਘ : ਡਿਪਟੀ ਸਪੀਕਰ ਸਾਹਿਬ, ਇਹ ਇਸ ਤਰ੍ਹਾਂ ਲਗਦਾ ਹੈ ਕਿ ਫਾਇਨੈਂਸ ਮਨਿਸਟਰ ਸਾਹਿਬ ਨੂੰ ਯੈਲੋ ਫੀਵਰ ਦਾ ਅਸਰ ਹੋ ਗਿਆ ਹੈ। (ਵਿਘਨ) (ਸ਼ੋਰ)

ਮੁੱਖ ਮੰਤਰੀ : ਡਿਪਟੀ ਸਪੀਕਰ ਸਾਹਿਬ, ਗੱਲ ਇਹ ਹੈ ਕਿ ਜਿਹੜੀ ਤੁਸੀਂ ਵੀ ਸੁਣੀ ਹੈ ਇਕ ਸਪਲੀਮੈਂਟਰੀ ਸਵਾਲ ਦਾ ਜਵਾਬ ਚੌਧਰੀ ਰਾਮ ਸਿੰਘ ਨੂੰ ਮੈਂ ਦਿਤਾ। ਉਸ ਦੇ ਬਾਅਦ ਸ਼੍ਰੀ ਕ੍ਰਿਸ਼ਨ ਲਾਲ ਜੀ ਨੇ ਇਹ ਗੱਲ ਕਾਂਗਰਸ ਬੈਂਚਾਂ ਵਲ ਇਸ਼ਾਰੇ ਕਰਦੇ ਹੋਏ ਕਹੀ ਕਿ ਇਹ 22 ਸਾਲ ਕੀ ਕਰਦੇ ਰਹੇ ਹਨ। ਉਸ ਦੇ ਬਾਅਦ, ਡਿਪਟੀ ਸਪੀਕਰ ਸਾਹਿਬ, ਚੌਧਰੀ ਰਾਮ ਸਿੰਘ ਉਠੇ ਉਨ੍ਹਾਂ ਨੇ ਕਾਫ਼ੀ ਕੁਝ ਕਿਹਾ; ਮੈਂ ਉਸ ਦੇ ਵਿਚ ਜਾਣਾ ਨਹੀਂ ਚਾਹੁੰਦਾ। (ਵਿਘਨ) ਮੈਂ ਸਮਝਦਾ ਹਾਂ ਕਿ ਦੋਨਾਂ ਨੇ ਹੀ ਇਰਰੈਲੇਵੈਂਟ ਗੱਲਾਂ ਕੀਤੀਆਂ ਹਨ। ਉਹ ਸਾਰੀ ਗੱਲ ਡਿਲੀਟ ਵੀ ਤੁਸੀ ਕਰਵਾ ਦਿਤੀ ਹੈ। ਇਸ ਤਰ੍ਹਾਂ ਸਦਨ ਦੀ ਕਾਰਵਾਈ ਨੂੰ ਠੀਕ ਨਾ ਚਲਣ ਦੇਣਾ, ਇਹ ਮੁਨਾਸਬ ਗਲ ਨਹੀਂ। (ਵਿਘਨ) (ਸ਼ੋਰ) ਸ਼੍ਰੀ ਕ੍ਰਿਸ਼ਨ ਲਾਲ ਜੀ, ਤੁਸੀਂ ਉਠ ਕੇ ਕਹਿ ਦਿਉ ਕਿ ਮੈਂ ਲਫਜ਼ ਵਾਪਸ ਲਏ, ਉਹ (ਕਾਂਗਰਸ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਬੇਸ਼ਕ ਨਾ ਕਹਿਣ।

ਚੌਧਰੀ ਰਾਮ ਸਿੰਘ : ਡਿਪਟੀ ਸਪਕੀਰ ਸਾਹਿਬ, ਲੀਡਰ ਆਫ਼ ਦੀ ਹਾਊਸ ਨੇ ਜੋ ਤਜਵੀਜ਼ ਰਖੀ ਹੈ ਮੈਂ ਉਸ ਨਾਲ ਸਹਿਮਤ ਹੁੰਦਾ ਹੋਇਆ ਇਹ ਅਰਜ਼ ਕਰਦਾ ਹਾਂ ਕਿ ਜੋ ਮੈਂ ਲਫਜ਼ ਕਹੇ ਸੀ ਅਗਰ ਉਹ ਕਿਸੇ ਨੂੰ ਬੁਰੇ ਲਗੇ ਹਨ ਜਾਂ ਕਿਸੇ ਲਈ ਦੁਖਦਾਈ ਸਿਧ ਹੋਏ ਹਨ ਤਾਂ ਮੈਂ ਉਹ ਆਪਣੇ ਲਫਜ਼ ਵਾਪਸ ਲੈਂਦਾ ਹਾਂ।

ਵਿੱਤ ਮੰਤਰੀ : ਡਿਪਟੀ ਸਪੀਕਰ ਸਾਹਿਬ, ਮੈਂ ਭੀ ਆਪਣੇ ਲਫਜ਼ ਵਾਪਸ ਲੈਂਦਾ ਹਾਂ।

---

DIRECTION ISSUED BY SOCIAL EDUCATION (ADULTS) DEPARTMENT FOR TREATING IST AND 2ND OCTOBER, 1969, AS WORKING DAYS.

*793. **Chaudhri Ram Singh** : Will the Minister for Education be pleased to state whether it is a fact that the Social Education (Adults) Department issued a direction to treat Ist and 2nd October, 1969, which were holidays, as working days, if so, the reasons therefor ?

ਸਰਦਾਰ ਸੁਰਜੀਤ ਸਿੰਘ : ਨਹੀਂ ਜੀ।

ਚੌਧਰੀ ਰਾਮ ਸਿੰਘ : ਡਿਪਟੀ ਸਪੀਕਰ ਸਾਹਿਬ, ਕੁਐਸਚਨ ਇਹ ਹੈ ਕਿ 1 ਅਕਤੂਬਰ ਅਤੇ 2 ਅਕਤੂਬਰ ਨੂੰ ਹੌਲੀਡੇ ਸੀ। ਉਸ ਦੇ ਵਿਚ ਇਨ੍ਹਾਂ ਨੇ ਸੋਸ਼ਲ ਐਜੂਕੇਸ਼ਨ ਡਿਪਾਰਟਮੈਂਟ ਨੂੰ ਛੁੱਟੀ ਕਿਉਂ ਨਹੀਂ ਦਿਤੀ। ਇਨ੍ਹਾਂ ਨੇ ਜਵਾਬ ਵਿਚ ਸਿਰਫ 'ਨਹੀਂ ਜੀ' ਕਿਹਾ ਹੈ; ਨਾ ਇਨ੍ਹਾਂ ਨੇ ਕਿਹਾ ਹੈ ਕਿ ਛੁੱਟੀ ਦਿਤੀ ਸੀ ਅਤੇ ਨਾ ਕਿਹਾ ਹੈ ਕਿ ਛੁੱਟੀ ਨਹੀਂ ਦਿਤੀ ਸੀ। ਇਸ ਲਈ 'ਨਹੀਂ ਜੀ' ਦਾ ਮਤਲਬ ਠੀਕ ਨਹੀਂ ਨਿਕਲਦਾ ਹੈ। ਇਸ ਲਈ, ਇਹ ਦਸਿਆ ਜਾਵੇ ਕਿ ਇਹ 'ਨਹੀਂ ਜੀ' ਕਿਹੜੇ ਪਾਸੇ ਲਗਦਾ ਹੈ ?

ਮੰਤਰੀ : ਇਸ ਦਾ ਮਤਲਬ ਹੈ ਕਿ ਛੁੱਟੀ ਸੀ ।

ENQUIRY HELD AGAINST THE PRINCIPAL GOVERNMENT HIGHER SEC. SCHOOL OLD POLICE LINE, PATIALA.

*811. **Sardar Dalip Singh Pandhi :** Will the Minister for Education be pleased to state :

(a) whether any enquiry was held against the Principal Government Girls Higher Secondary School, old Police Lines, Patiala, last year.

(b) if the reply to part (a) above be in the affirmative the nature of allegations enquired into and the result of the enquiry.

(c) whether the said Principal was found guilty on enquiry, if so, the nature of punishment awarded to her; if not the reasons therefor ?

ਸਰਦਾਰ ਸੁਰਜੀਤ ਸਿੰਘ :

(ੳ) ਹਾਂ ਜੀ ।

(ਅ) ਇਲਜ਼ਾਮ ਇਹ ਸੀ ਕਿ ਰੱਦੀ ਕਾਗਜ਼ ਵੇਚ ਕੇ ਵਸੂਲੀ ਹੋਈ ਰਕਮ ਸਕੂਲ ਦੇ ਫੰਡਾਂ ਵਿਚ ਜਮ੍ਹਾ ਨਹੀਂ ਕਰਵਾਈ । ਉਪ ਜ਼ਿਲ੍ਹਾ ਸਿਖਿਆ ਅਫ਼ਸਰ ਦੀ ਪੜਤਾਲ ਤੋਂ ਇਹ ਸਿਧ ਹੋਇਆ ਕਿ ਰਕਮ ਸਰਕਾਰੀ ਖਜ਼ਾਨੇ ਵਿਚ ਜਮ੍ਹਾਂ ਨਹੀਂ ਹੋਈ ।

(ੲ) ਮਾਮਲਾ ਅਜੇ ਵਿਚਾਰ ਅਧੀਨ ਹੈ ।

ਸਰਦਾਰ ਦਲੀਪ ਸਿੰਘ ਪਾਂਧੀ : ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ, ਨੇ ਕਿਹਾ ਹੈ ਕਿ ਮਾਮਲਾ ਵਿਚਾਰ ਅਧੀਨ ਹੈ । ਮੈਂ ਅਰਜ਼ ਕਰਦਾ ਹਾਂ ਕਿ ਇਸ ਮਾਮਲੇ ਨੂੰ ਇਕ ਸਾਲ ਤੋਂ ਉਤੇ ਹੋ ਗਿਆ ਹੈ । ਇਸ ਉਤੇ ਹਾਲੇ ਵਿਚਾਰ ਕਰਨ ਲਈ ਸਰਕਾਰ ਨੂੰ ਹੋਰ ਕਿੰਨਾ ਸਮਾਂ ਚਾਹੀਦਾ ਹੈ ?

ਮੰਤਰੀ : ਛੇਤੀ ਹੀ ਫ਼ੈਸਲਾ ਕਰ ਦਿਤਾ ਜਾਏਗਾ ।

**चौधरी बलबीर सिंह :** रिकार्ड के मुताबिक एम्बैज़लमैंट साबित हो गई है । अब आगे की बाकायदा कार्यवाही अब तक क्यों नहीं की गई ? अब क्या विचार करना है ? रद्दी बेची गई और पैसे जमा नहीं कराए । इस लिए इन्वैस्टीगेशन के लिए केस पुलिस को दे दिया जाए । इस में विचार की क्या बात है ?

ਮੰਤਰੀ : ਇਹ ਐਮਬੈਜ਼ਲਮੈਂਟ ਦਾ ਕੇਸ ਸਾਬਤ ਨਹੀਂ ਹੋਇਆ । 111 ਰੁਪਏ 72 ਪੈਸੇ ਸਕੂਲ ਦੇ ਕਿਸੇ ਹੋਰ ਕੰਮ ਲਈ ਖਰਚ ਕੀਤੇ ਗਏ ਸਨ ਅਤੇ 31 ਰੁਪਏ ਦੀ ਕਿਸੇ ਦੀ ਜ਼ਮਾਨਤ ਛਡ ਕੇ ਬਾਕੀ ਟਰਾਂਸਫ਼ਰ ਹੋ ਗਏ ਹਨ । ਇਸ ਲਈ ਇਨਕੁਆਇਰੀ ਦੀ ਲੋੜ ਹੈ ।

ਸਰਦਾਰ ਦਲੀਪ ਸਿੰਘ ਪਾਂਧੀ : ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਹ ਅਧਿਕਾਰੀ ਸਲ ਐਜੂਕੇਸ਼ਨ ਡਾਇਰੈਕਟਰ ਜਾਂ ਇੰਸਪੈਕਟਰ ਲਗ ਕੇ ਉਥੋਂ ਚਲਾ ਗਿਆ ਹੈ । ਇਸ ਇਲਜ਼ਾਮ ਤੋਂ ਇਲਾਵਾ ਉਸਦੇ ਖਿਲਾਫ਼ ਇਹ ਵੀ ਇਕ ਇਲਜ਼ਾਮ ਸੀ ਕਿ ਉਸ ਨੇ ਵਿਦਿਆਰਥੀਆਂ ਦੀ ਫ਼ੀਸ ਆਦਿ ਦੀ ਰਕਮ ਵੀ ਖਾ ਲਈ ਹੈ । ਕੀ ਉਸਦੇ ਖਿਲਾਫ਼ ਇਹ ਮਾਮਲਾ ਵੀ ਵਿਚਾਰ ਅਧੀਨ ਹੈ ?

ਮੰਤਰੀ : ਉਸਦੇ ਖਿਲਾਫ਼ ਫ਼ੀਸ ਖਾਣ ਦਾ ਇਲਜ਼ਾਮ ਕੋਈ ਸਾਬਤ ਨਹੀਂ ਹੋਇਆ ਹੈ

**चौधरी बलबीर सिंह :** डिप्टी स्पीकर साहिब, ऐम्बैज़लमैंट क्लियर है। पैसे लेकर 111 रु० किसी और मद में खर्च कर लिए उस में से 31 रुपए किसी और को दिये गये। यह एम्बैज़लमैंट नहीं बनती तो और क्या है ?

ਮੰਤਰੀ : ਇਸ ਤਰ੍ਹਾਂ ਕਹਿਣ ਨਾਲ ਉਸ ਦੇ ਖਿਲਾਫ ਐਮਬੇਜ਼ਲਮੈਂਟ ਦਾ ਕੋਈ ਕੇਸ ਨਹੀਂ ਬਣਦਾ। ਉਸ ਦੇ ਖਿਲਾਫ ਨਿਯਮ ਅਨੁਸਾਰ ਜੋ ਭੀ ਕੇਸ ਬਣਦਾ ਹੋਏਗਾ ਜ਼ਰੂਰ ਬਣਾਇਆ ਜਾਏਗਾ। (ਵਿਘਨ)

**ਸ੍ਰੀ ਡਿਪਟੀ ਸਪੀਕਰ :** ਕੁਐਸਚਨ ਨੰ: 756.

**ਸਰਦਾਰ ਦਲੀਪ ਸਿੰਘ ਪਾਂਧੀ :** ਡਿਪਟੀ ਸਪੀਕਰ ਸਾਹਿਬ, ਮੇਰੇ ਸੁਆਲ ਦਾ ਹਾਲੇ ਜਵਾਬ ਨਹੀਂ ਆਇਆ। (ਵਿਘਨ)

**ਸ੍ਰੀ ਡਿਪਟੀ ਸਪੀਕਰ :** ਮੈਂ ਕੁਐਸਚਨ ਨੰ: 756 ਕਾਲ ਕਰ ਚੁੱਕਾ ਹਾਂ। (I have already called question No. 756.)

**ਸਰਦਾਰ ਦਲੀਪ ਸਿੰਘ ਪਾਂਧੀ :** ਡਿਪਟੀ ਸਪੀਕਰ ਸਾਹਿਬ, ਚੌਧਰੀ ਬਲਬੀਰ ਸਿੰਘ ਦੇ ਸੁਆਲ ਦਾ ਰੋਲੇ ਤੋਂ ਬਾਦ ਵੀ ਜਵਾਬ ਦੇ ਦਿਤਾ ਗਿਆ, ਪਰ ਮੈਨੂੰ ਮੇਰੇ ਸੁਆਲ ਦਾ ਜਵਾਬ ਹੁਣ ਤਕ ਨਹੀਂ ਦਿਤਾ। (ਵਿਘਨ)

**ਸਰਦਾਰ ਉਮਰਾਓ ਸਿੰਘ :** ਸਾਰਾ ਦਿਨ ਚੀਫ ਮਨਿਸਟਰ ਦੀ ਕੋਠੀ ਬੈਠੇ ਰਹਿਦੇ ਹੋ, ਉਥੇ ਹੀ ਪੁਛ ਲੈਣਾ। (ਹਾਸਾ) (ਵਿਘਨ)

**ਮੁੱਖ ਮੰਤਰੀ :** ਡਿਪਟੀ ਸਪੀਕਰ ਸਾਹਿਬ, ਕੋਠੀ ਇਹ ਵੀ ਆਉਂਦੇ ਹਨ। (ਹਾਸਾ) (ਵਿਘਨ)

---

REMOVAL OF STATUE MONUMENT OF BRITISH POLICE OFFICIAL STANDING IN THANA SADDAR HOSHIARPUR

*756. **Comrade Kulwant Singh** : Will the Chief Minister be pleased to state :—

(a) whether he is aware of the fact that the statue/monument of a British Police official who was responsible for the murder of Shri Dhanna Singh Babar, still stands in Than Saddar, Hoshiarpur;

b) whether the Government has any proposal under its consideration to remove the said statue/monument in the near future ?

**ਸਰਦਾਰ ਗੁਰਨਾਮ ਸਿੰਘ**

(ੳ) ਪੁਲਿਸ ਥਾਣਾ ਸਦਰ, ਹੁਸ਼ਿਆਰਪੁਰ ਦੇ ਇਹਾਤੇ ਵਿਚ ਕਿਸੇ ਵੀ ਆਦਮੀ ਦਾ ਬੁੱਤ ਨਹੀਂ ਹੈ। ਉਥੇ ਕੇਵਲ ਇਕ ਮਾਨੂੰਮੈਂਟ ਹੀ ਹੈ। ਇਹ ਮਾਨੂੰਮੈਂਟ ਪਿੰਡ ਮੰਮਨ ਹੇਨਾਂ, ਪੁਲਿਸ ਥਾਣਾ ਮੇਹਲਪੁਰ ਜ਼ਿਲ੍ਹਾ ਹੁਸ਼ਿਆਰਪੁਰ ਦੀ ਬੰਬ ਦੁਰਘਟਨਾ, ਜਿਹੜੀ ਕਿ ਮਿਤੀ 25-10-1923 ਨੂੰ ਹੋਈ ਸੀ, ਦੀ ਯਾਦਗਾਰ ਵਿਚ ਬਣਾਈ ਗਈ ਸੀ।

(ਅ) ਨਹੀਂ ਜੀ।

[(a) There is no statue of any person but only a monument in the compound of Police Station Sadar, Hoshiarpur. It was erected

in the memory of victims of a Bomb outrage at Village Maman Hana, Police Station Mahilpur, District Hoshiarpur which took place on 25-10-1923.

(b) No.]

ਸ੍ਰੀ ਗਿਆਨ ਚੰਦ ਖਰਬੰਦਾ : ਕੀ ਮੁੱਖ ਮੰਤਰੀ ਸਾਹਿਬ ਦਸਣ ਦੀ ਕਿਰਪਾ ਕਰਨਗੇ ਕਿ ਕੀ ਉਨ੍ਹਾਂ ਦੇ ਇਲਮ ਵਿਚ ਹੈ ਕਿ ਉਨ੍ਹਾਂ ਦੇ ਰਿਕਾਰਡ ਦੇ ਮੁਤਾਬਕ ਪੰਜਾਬ ਵਿਚ ਕਿਸੇ ਬਰਤਾਨਵੀ ਦੇ ਜਾਂ ਉਨ੍ਹਾਂ ਦੇ ਬਾਦਸ਼ਾਹ ਦਾ ਕੋਈ ਬੁਤ ਹੈ ?

ਮੁੱਖ ਮੰਤਰੀ : ਇਹ ਇਸ ਸੁਆਲ ਵਿਚੋਂ ਅਰਾਈਜ਼ ਤਾਂ ਨਹੀਂ ਹੁੰਦਾ, ਪਰ ਮੈਂ ਮੈਂਬਰ ਸਾਹਿਬ ਦੀ ਵਾਕਫੀਅਤ ਲਈ ਦਸ ਦੇਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਬੁਤ ਕਈ ਜਗ੍ਹਾ ਤੇ ਹਨ ਔਰ ਕਈ ਜਗ੍ਹਾ ਤੇ ਨਹੀਂ ਹਨ ।

**चौधरी बलबीर सिंह:** डिप्टी स्पीकर साहिब, मुख्य मन्त्री साहिब ने जो जवाब दिया है वह सच्चाई पर मबनी नहीं है क्योंकि वह कब्र हिन्दुस्तान की आज़ादी की तहरीक के दिनों में बनाई गई थी । हिन्दुस्तान की तहरीके आज़ादी में श्री धन्ना सिंह बब्बर ने अंग्रेज़ों के खिलाफ जो कार्यवाही की थी, उस में उन के साथ एक अंग्रेज़ और 5—6 देसी आदमी और भी मारे गये थे । वह आजादी की तहरीक की एक निशानी है । लेकिन इन्होंने कहा कि एक झगड़ा हुआ था उस के सिलसिले में बनाई गई है । उस को हटाने के लिए सरकार कोई कार्यवाही कर रही है या नहीं ? (विघ्न)

(ਕੋਈ ਉੱਤਰ ਨਹੀਂ ਆਇਆ)

ਸਰਦਾਰ ਕਿਰਪਾਲ ਸਿੰਘ : ਡਿਪਟੀ ਸਪੀਕਰ ਸਾਹਿਬ ਜੇ ਹੁਣ ਵੀ ਹਿੰਦੁਸਤਾਨ ਦੇ ਕਿਸੇ ਹਿਸੇ ਵਿੱਚ ਕਿਸੇ ਬਾਦਸ਼ਾਹ ਆਦਿ ਦੇ ਬੁੱਤ ਖੜੇ ਕੀਤੇ ਹੋਏ ਹਨ ਤਾਂ ਇਹ ਸਾਡੇ ਲਈ ਜ਼ਿਲੱਤ ਵਾਲੀ ਗਲ ਹੈ ।

(ਕੋਈ ਉਤਰ ਨਹੀਂ ਆਇਆ)

**चौधरी बलबीर सिंह :** व्यवस्था का प्रश्न । डिप्टी स्पीकर साहिब, मुख्य मन्त्री साहिब, यह बताएं कि वह कब्र वहां से हटाई जायेगी या नहीं ?

ਮੁੱਖ ਮੰਤਰੀ : ਇਹ ਤਾਂ ਪੁਆਇੰਟ ਆਫ ਆਰਡਰ ਰੇਜ਼ ਕੀਤਾ ਹੈ, ਇਸਦਾ ਜਵਾਬ ਤਾਂ ਡਿਪਟੀ ਸਪੀਕਰ ਸਾਹਿਬ ਨੇ ਦੇਣਾ ਹੈ

(ਵਿਘਨ)

**चौधरी बलबीर सिंह :** डिप्टी स्पीकर साहिब, मैं अनूपूरक प्रश्न पर खड़ा हुआ हूं मुख्य मन्त्री साहिब को मेरे सवाल का जवाब देना चाहिए ।

ਕੈਪਟਨ ਰਤਨ ਸਿੰਘ : ਆਨ ਏ ਪੁਆਇੰਟ ਆਫ ਆਰਡਰ ਸਰ । ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਸ ਸਭਾ ਵਿਚ, ਜਦੋਂ ਦੀ ਇਹ ਗਲ ਚਲੀ ਹੈ, ਇਕ ਆਨਰੇਬਲ ਮੈਂਬਰ ਨੂੰ 'ਮਿਸਟਰ ਪੁਆਇੰਟ ਆਫ਼ ਆਰਡਰ' ਦਾ ਖਿਤਾਬ ਦਿਤਾ ਜਾਂਦਾ ਸੀ ਜਿਸਨੂੰ ਹਾਊਸ ਉਹ ਖਿਤਾਬ ਦੇ ਦੇਵੇ ਤਾਂ ਤੁਹਾਨੂੰ ਉਸ ਦੀ ਇਜਾਜ਼ਤ ਆਪਣੇ ਆਪ ਹੀ ਮੰਨ ਲੈਣੀ ਚਾਹੀਦੀ ਹੈ । 'ਮਿਸਟਰ ਪੁਆਇੰਟ ਆਫ਼ ਆਰਡਰ' (ਹਾਸਾ) (ਵਿਘਨ)

**चौधरी बलबीर सिंह :** कैप्टन साहिब को गलत फहमी हुई है । सवाल मानुमैंट के वहां से हटाने का है उन्होंने बात को हंसी में उड़ा दिया । वह स्वयं होशियारपुर की जनता के आगे जवाब देह होंगे । (विघ्न)

**ਸ੍ਰੀ ਗਿਆਨ ਚੰਦ ਖਰਬੰਦਾ** : ਕੀ ਮੁੱਖ ਮੰਤਰੀ ਸਾਹਿਬ ਇਸ ਗਲ ਤੇ ਗੌਰ ਕਰਨਗੇ ਕਿ ਉਹ ਸਾਰੇ ਮਾਨੂਮੈਂਟ ਜੋ ਬਰਤਾਨੀਆਂ ਗਵਰਨਮੈਂਟ ਦੀ ਯਾਦਗਾਰ ਹਨ, ਉਨ੍ਹਾਂ ਨੂੰ ਹਟਾਇਆ ਜਾਵੇ ? (ਵਿਘਨ)

**ਮੁੱਖ ਮੰਤਰੀ** : ਜ਼ਰੂਰ ਕਰਾਂਗੇ ।

**ਚੌਧਰੀ ਸਤ ਦੇਵ** : ਕੀ ਮੁੱਖ ਮੰਤਰੀ ਜੀ ਦਸਣ ਦੀ ਕਿਰਪਾਲਤਾ ਕਰਨਗੇ ਕਿ ਉਹ ਜੋ ਕਬਰ ਹੈ ਉਸ ਤੇ ਧੰਨਾ ਸਿੰਘ ਦੇ ਨਾਂ ਦੀ ਪਲੇਟ ਲਗਾਈ ਜਾਵੇਗੀ ?

**ਮੁੱਖ ਮੰਤਰੀ** : ਕਬਰ 'ਏ' ਦੀ ਥਾਂ 'ਬੀ' ਕਿਵੇਂ ਲਗਾਈ ਜਾ ਸਕਦੀ ਹੈ ? (ਵਿਘਨ)

**ਸਥਾਨਕ ਸ਼ਾਸਨ ਮੰਤਰੀ** : (ਸ੍ਰੀ ਮਨਮੋਹਨ ਕਾਲੀਆ ) ਇਨ੍ਹਾਂ ਦੇ ਕਹਿਣ ਦਾ ਭਾਵ ਹੈ ਕਿ ਜਿਵੇਂ ਦਿੱਲੀ ਵਿਚ ਦਿੱਲੀ ਦਰਵਾਜੇ ਤੇ ਇਕ ਪਲੇਟ ਲਗੀ ਹੋਈ ਸੀ ਕਿ ਇਥੇ ਜਦੋਂ 1857 ਦੀ ਲੜਾਈ ਹੋਈ ਤਾਂ ਉਸ ਵਿਚ ਅੰਗਰੇਜ਼ ਕਿਸ ਤਰ੍ਹਾਂ ਬਹਾਦਰੀ ਨਾਲ ਲੜੇ । ਫਿਰ ਅਜਾਦੀ ਮਗਰੋਂ ਭਾਰਤ ਸਰਕਾਰ ਨੇ ਉਥੇ ਇਕ ਪਲੇਟ ਲਾਈ ਕਿ ਉਹ ਆਜ਼ਾਦੀ ਦੀ ਪਹਿਲੀ ਜੰਗ ਸੀ ਤਾਕਿ ਇਸ ਤੋਂ ਲੋਕ ਸਮਝਣ ਕਿ ਉਹ ਜ਼ੁਲਮ ਦੇ ਖਾਤਮੇ ਦੀ ਪਲੇਟ ਹੈ । ਇਸੇ ਤਰ੍ਹਾਂ ਇਥੇ ਵੀ ਧੰਨਾ ਸਿੰਘ ਨੇ ਕਿਸ ਤਰ੍ਹਾਂ ਜ਼ੁਲਮ ਦਾ ਮੁਕਾਬਲਾ ਕੀਤਾ, ਉਸ ਬਾਰੇ ਇਕ ਪਲੇਟ ਉਥੇ ਲਾਈ ਜਾਵੇ ਤਾਕਿ ਸਭ ਨੂੰ ਪਤਾ ਲਗੇ ਕਿ ਜ਼ਾਲਮ ਦਾ ਕੀ ਹਸ਼ਰ ਹੁੰਦਾ ਹੈ ।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹ ਵਜ਼ੀਰ ਸਾਹਿਬ ਸੁਝਾਵ ਸਾਨੂੰ ਦੇ ਰਹੇ ਹਨ ? (ਹਾਸਾ) ਇਹ ਭੁੱਲ ਗਏ ਹਨ ਕਿ ਇਹ ਹੁਣ ਆਪ ਵਜ਼ੀਰ ਹਨ ।

**ਮੰਤਰੀ** : ਮੈਂ ਉਨ੍ਹਾਂ ਦਾ ਸਵਾਲ ਕਲੀਅਰ ਕੀਤਾ ਹੈ । (ਵਿਘਨ)

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਆਪ ਨੂੰ ਪਤਾ ਹੈ ਕਿ ਕਲ ਇਥੇ 3-4 ਘੰਟੇ ਕਲੈਕਟਿਵ ਰਿਸਪੌਂਸੇਬਿਲਟੀ ਤੇ ਬਹਿਸ ਚਲਦੀ ਰਹੀ । ਕਾਲੀਆ ਸਾਹਿਬ ਨੇ ਇਸ ਦਾ ਨਮੂਨਾ ਦਿਤਾ ਹੈ ਆਪ ਉਸ ਬਾਰੇ ਰੂਲਿੰਗ ਦਿੰਦੇ ਹੋਏ ਇਸ ਗਲ ਨੂੰ ਧਿਆਨ ਵਿਚ ਰਖਣਾ । (ਹਾਸਾ)

**ਮੁੱਖ ਮੰਤਰੀ** : ਮੈਨੂੰ ਨਹੀਂ ਪਤਾ ਕਿ ਉਥੇ ਕਬਰ ਹੈ ਜਾਂ ਕੀ ਹੈ ਪਰ ਜੋ ਇਨਫਰਮੇਸ਼ਨ ਮੇਰੇ ਪਾਸ ਹੈ ਉਸ ਮੁਤਾਬਕ ਉਥੇ ਇਕ ਮਾਨੂਮੈਂਟ ਹੈ । ਉਸ ਪਿੰਡ ਵਿਚ ਇਕ ਬਬਰ ਅਕਾਲੀ ਸੀ । ਉਸ ਬਾਰੇ ਪੁਲਿਸ ਨੂੰ ਇਤਲਾਹ ਮਿਲੀ ਤਾਂ ਇਕ ਅੰਗਰੇਜ਼ ਐਸ. ਪੀ., ਇਕ ਅੰਗਰੇਜ਼ ਏ. ਐਸ. ਪੀ. ਅਤੇ ਬਹੁਤ ਸਾਰੇ ਥਾਣੇਦਾਰ ਅਤੇ ਸਿਪਾਹੀ ਉਥੇ ਗਏ ਅਤੇ ਉਸ ਨੂੰ ਫੜ ਲਿਆ ਉਸ ਨੇ ਝਪਟੱਾਂ ਮਾਰ ਕੇ ਹਥਕੜੀ ਖੋਲ੍ਹ ਲਈ ਅਤੇ ਬੰਬ ਜੋ ਉਸ ਦੀ ਜੇਬ ਵਿਚ ਹੀ ਸੀ ਉਨ੍ਹਾਂ ਤੇ ਮਾਰਿਆ, ਜਿਸ ਨਾਲ ਕਈ ਸਿਪਾਹੀ ਵਗੈਰਾ ਮਾਰੇ ਗਏ । ਉਸ ਬਾਰੇ ਕਿਹਾ ਜਾਂਦਾ ਹੈ ਕਿ ਉਥੇ ਮਾਨੂਮੈਂਟ ਹੈ । ਅਗਰ ਉਹ ਕਬਰ ਹੈ ਅਤੇ ਅੰਗਰੇਜ਼ ਦੀ ਹੈ ਜਿਹਾ ਕਿ ਚੌਧਰੀ ਸਾਹਿਬ ਨੇ ਕਿਹਾ ਹੈ ਤਾਂ ਉਸ ਗੋਰੇ ਦੀ ਕਬਰ ਤੇ ਦੇਸੀ ਆਦਮੀ ਦੀ ਪਲੇਟ ਕਿਵੇਂ ਲਾਈ ਜਾਵੇ । ਇਹ ਬਲੈਕ ਐਂਡ ਵਾਈਟ ਵਾਲੀ ਗਲ ਹੋ ਜਾਵੇਗੀ । ਜੋ ਕਾਲੀਆ ਸਾਹਿਬ ਨੇ ਗਲ ਕੀਤੀ ਹੈ ਉਹ ਤਾਂ ਪਥੱਰ ਦਾ ਦਰਵਾਜ਼ਾ ਹੈ, ਪਰ ਇਹ ਤਾਂ ਕਬਰ ਹੈ ਇਕ ਇਨਸਾਨ ਦੀ । ਉਸ ਤੇ ਦੂਜੇ ਇਨਸਾਨ ਦੀ ਪਲੇਟ ਕਿਵੇਂ ਲਗ ਸਕਦੀ ਹੈ । ਹਾਂ ਰੀਮੂਵਲ ਬਾਰੇ ਇਹ ਦੇਖਣਾ ਪਵੇਗਾ ਕਿ ਇਹ ਗਲ ਕਾਨੂੰਨ ਵਿਚ ਕਿਵੇਂ ਹੋ ਸਕਦੀ ਹੈ । ਸਾਰੀ ਗਲ ਤੇ ਗੌਰ ਕਰਾਂਗੇ ਅਤੇ ਅਗਰ ਰੀਮੂਵ ਹੋ ਸਕਦੀ ਹੋਈ ਤਾਂ ਜ਼ਰੂਰ ਕਰਵਾ ਦਿਆਂਗੇ ।

NAXALITES ARRESTED IN THE STATE

*673. **Comrade Satya Pal Dang** : Will the Chief Minister be pleased to

(a) state the total number of Naxalites or persons suspected to be Naxalites arrested in Punjab since 1-2-1969 up to date;

(b) lay on the Table of the House a list containing their names and addresses as also the sections under which they have been arrested ?

ਸਰਦਾਰ ਗੁਰਨਾਮ ਸਿੰਘ :

(ਏ) 71.

(ਬੀ) ਵੇਰਵਾ ਸਭਾ ਦੇ ਸਾਹਮਣੇ ਪੇਸ਼ ਹੈ ।

ਵੇਰਵਾ

| ਜ਼ਿਲ੍ਹਾ | ਉਨ੍ਹਾਂ ਵਿਅਕਤੀਆਂ ਦਾ ਨਾਮ ਪਤਾ ਆਦਿ ਜੋ ਨਕਸਲ ਬਾੜੀ ਹੋਣ ਦੇ ਸ਼ਕ ਵਿਚ 1-2-69 ਤੋਂ ਹੁਣ ਤਕ ਗਿਰਫਤਾਰ ਕੀਤੇ ਗਏ । | ਸੈਕਸ਼ਨ ਜਿਸ ਅਧੀਨ ਗਿਰਫਤਾਰ ਕੀਤੇ ਗਏ । |
|---|---|---|
| ਲੁਧਿਆਣਾ | 1. ਸ੍ਰੀ ਚੇਤਨ ਸਿੰਘ ਪੁਤਰ ਸ੍ਰੀ ਬਿਸ਼ਨ ਸਿੰਘ ਪਿੰਡ ਗੁੜੇ ਥਾਣਾ ਜਗਰਾਉਂ, ਜ਼ਿਲ੍ਹਾ ਲੁਧਿਆਣਾ । | ਸੈਕਸ਼ਨ 3 (2) ਪ੍ਰੀਵੇਂਟਿਵ ਡਿਟੈਨਸ਼ਨ ਐਕਟ 1950 |
| | 2. ਸ੍ਰੀ ਮਲ ਸਿੰਘ ਰਾਮਪੁਰੀ ਪੁਤਰ ਸ੍ਰੀ ਭਗਤ ਸਿੰਘ ਵਾਸੀ ਪਿੰਡ ਰਾਮਪੁਰ, ਥਾਣਾ ਪਾਇਲ । | ,, ,, ,, |
| ਜਲੰਧਰ | 1. ਹਰਦਿਆਲ ਸਿੰਘ ਪੂਨੀਆਂ ਪੁਤਰ ਭਗਤ ਸਿੰਘ ਜਟ ਵਾਸੀ ਜੀਦੋਵਾਲ ਥਾਣਾ ਬੰਗਾ, ਜ਼ਿਲ੍ਹਾ ਜਲੰਧਰ । | ਜ਼ੇਰ ਸੈਕਸ਼ਨ 436/427/337/506/342/148/149/ ਅਤੇ 460 ਆਈ. ਪੀ. ਸੀ. ਅਤੇ 54 ਫੌਜਦਾਰੀ । |
| | 2. ਦਰਸ਼ਨ ਸਿੰਘ ਪੁਤਰ ਚਰਨ ਸਿੰਘ ਜਟ ਪਿੰਡ ਮੰਗੂਵਾਲ ਥਾਣਾ ਬੰਗਾ, ਜ਼ਿਲ੍ਹਾ ਜਲੰਧਰ । | 436/427/337/506/342/148/149 ਅਤੇ 460 ਆਈ. ਪੀ. ਸੀ. । |
| ਫੀਰੋਜ਼ਪੁਰ | 1. ਤਾਰਾ ਸਿੰਘ ਪੁਤਰ ਜਾਗੀਰ ਸਿੰਘ ਜਟ ਸਿੱਖ ਵਾਸੀ ਮਦੋਕੇ ਥਾਣਾ ਮਹਿਨਾ । | 25/54/59 ਆਰਮਜ਼ ਐਕਟ, 9/1/7 ਓਪੀਅਮ ਐਕਟ ਅਤੇ ਸੈਕਸ਼ਨ 3 ਓਫੀਸ਼ੀਅਲ ਸਿਕਰੇਟ ਐਕਟ। |
| ਪਟਿਆਲਾ | 1. ਕਾਮਰੇਡ ਵੇਦ ਸਰੂਪ ਸਿੰਘ ਪੁਤਰ ਸ੍ਰੀ ਪੂਰਨ ਸਿੰਘ ਵਾਸੀ ਪਿੰਡ ਚਲੇਲਾ, ਥਾਣਾ ਮੂਲੇਪੁਰ, ਹੁਣ ਵਾਸੀ ਪਿੰਡ ਮਸ਼ੀਗਣ, ਥਾਣਾ ਜੁਲਕਾਂ ਜ਼ਿਲ੍ਹਾ ਪਟਿਆਲਾ । | ਜ਼ੇਰ ਧਾਰਾ 3 (1) (ਏ) (11) ਰੈਡ ਵਿਦ ਕਲਾਜ਼ 2 (ਏ) ਪ੍ਰੀਵੇਂਟਿਵ ਡਿਟੈਨਸ਼ਨ ਐਕਟ । |

[ ਮੁੱਖ ਮੰਤਰੀ ]

| | | | |
|---|---|---|---|
| | 2. | ਸੰਤੋਖ ਸਿੰਘ ਪੁਤਰ ਨੰਦ ਸਿੰਘ ਵਾਸੀ ਪਿੰਡ ਉਗਾਨੀ ਥਾਣਾ ਰਾਜਪੁਰਾ ਜ਼ਿਲ੍ਹਾ ਪਟਿਆਲਾ। | ਸੈਕਸ਼ਨ 212, 216, 120-ਬੀ, ਆਈ ਪੀ ਸੀ., 25 ਆਰਮਜ਼ ਐਕਟ ਅਤੇ 9 ਪੰਜਾਬ ਸੁਰੱਖਿਆ ਐਕਟ |
| | 3. | ਕਿਰਪਾਲ ਸਿੰਘ ਪੁਤਰ ਮਹਿਮਾ ਸਿੰਘ ਵਾਸੀ ਰੈਨ ਮਾਜਰਾ ਥਾਣਾ ਰਾਜਪੁਰਾ ਜ਼ਿਲ੍ਹਾ ਪਟਿਆਲਾ। | ,, ,, ,, |
| | 4. | ਗੁਰਮੀਤ ਸਿੰਘ ਪੁਤਰ ਮੋਦਨ ਸਿੰਘ ਵਾਸੀ ਦਿੱਤੂ ਪੁਰ ਥਾਣਾ ਭਾਦਸੋਂ ਜ਼ਿਲ੍ਹਾ ਪਟਿਆਲਾ। | ਜ਼ੇਰ ਧਾਰਾ 302/34 ਆਈ. ਪੀ. ਸੀ. |
| | 5. | ਹਾਕਮ ਸਿੰਘ ਪੁਤਰ ਰੌਣਕ ਸਿੰਘ ਵਾਸੀ ਪਿੰਡ ਲੋਹਾ ਖੇੜਾ, ਥਾਣਾ ਲੌਂਗੋਵਾਲ, ਜ਼ਿਲ੍ਹਾ ਸੰਗਰੂਰ। | ,, ,, ,, |
| | 6. | ਜੀਤ ਪੁਤਰ ਰਾਮ ਕਿਸ਼ਨ ਵਾਸੀ ਪਿੰਡ ਕਿਲਾ ਹਕੀਮਾਂ, ਥਾਣਾ ਧੂਰੀ, ਜ਼ਿਲ੍ਹਾ ਸੰਗਰੂਰ। | ,, ,, ,, |
| ਸੰਗਰੂਰ | 1. | ਗੁਰਦੇਵ ਸਿੰਘ ਪੁਤਰ ਇੰਦਰ ਸਿੰਘ ਜਟ ਪਿੰਡ ਬਾਲੀਆਂ ਥਾਣਾ ਸ਼ੇਰਪੁਰ। | ਜ਼ੇਰ ਧਾਰਾ 107/151. |
| | 2. | ਚੰਦ ਸਿੰਘ ਪੁਤਰ ਇੰਦਰ ਸਿੰਘ ,, ,, ,, | ,, ,, ,, ,, |
| | 3. | ਰਾਮ ਰੱਖਾ ਪੁਤਰ ਜੈ ਸਿੰਘ ਰਮਦਾਸੀਆ ,, ,, | ,, ,, ,, ,, |
| | 4. | ਰਾਜਾ ਸਿੰਘ ਪੁਤਰ ਕੇਹਰ ਸਿੰਘ ,, ,, ,, | ,, ,, ,, ,, |
| | 5. | ਗੁਰਦਿਆਲ ਸਿੰਘ ਪੁਤਰ ਬੋਰੀਆ ਸਿੰਘ ਰਮਦਾਸੀਆ | ,, ,, ,, ,, |
| | 6. | ਗਜੱਨ ਸਿੰਘ ਪੁਤਰ ਛੋਟਾ ਸਿੰਘ ,, ,, | ,, ,, ,, ,, |
| | 7. | ਭਜਨ ਸਿੰਘ ਪੁਤਰ ਜੋਧ ਸਿੰਘ ,, ,, | ,, ,, ,, ,, |
| | 8. | ਸਾਧੂ ਪੁਤਰ ਪੀਰੂ ਰਮਦਾਸੀਆ ਪਿੰਡ ਗੁਮਟੀ ਥਾਣਾ ਸ਼ੇਰਪੁਰ। | ,, ,, ,, |
| | 9. | ਕੇਹਰੂ ਪੁਤਰ ਦੇਵਾ ਰਮਦਾਸੀਆਂ ,, ,, ,, ,, | ,, ,, ,, ,, |
| | 10. | ਭੂਰਾ ਪੁਤਰ ਭਗਤ ਰਾਮ ਪਿੰਡ ਗੁਰਮ। ,, ,, ,, | ,, |
| | 11. | ਰੂਪ ਸਿੰਘ ਪੁਤਰ ਅਮਰ ਸਿੰਘ ਜਟ ਪਿੰਡ ਖੋਖਰ ਥਾਣਾ ਲਹਿਰਾ। | ਜ਼ੇਰ ਧਾਰਾ 452/148/ 149 ਆਈ. ਪੀ. ਸੀ.। |
| | 12. | ਹਰਬੰਸ ਸਿੰਘ ਪੁਤਰ ਹਰਨਾਮ ਸਿੰਘ ,, ,, ,, | ,, ,, ,, |
| | 13. | ਕਰਤਾਰ ਸਿੰਘ ਪੁਤਰ ਚੰਨਣ ਸਿੰਘ ਜਟ ਪਿੰਡ ਖੋਖਰ ਥਾਣਾ ਲਹਿਰਾ। | ,, ,, ,, |
| | 14. | ਖੇਮ ਚੰਦ ਪੁਤਰ ਰਾਜਾ ਰਾਮ ਰਫਿਊਜੀ ਪਿੰਡ ਖੋਖਰ ਥਾਣਾ ਲਹਿਰਾ। | ,, ,, ,, |

| | | | |
|---|---|---|---|
| | 15. | ਜੀਤ ਸਿੰਘ ਪੁਤਰ ਰਾਮ ਕਿਸ਼ਨ ਦਾਸ ਰਮਦਾ-ਸੀਆ ਪਿੰਡ ਕਿਲਾ ਹਕੀਮਾਂ ਥਾਣਾ ਧੂਰੀ । | ਜ਼ੇਰ ਧਾਰਾ 302/34 ਆਈ. ਪੀ. ਸੀ ਅਤੇ 25/54/59 ਆਰਮਜ਼ ਐਕਟ । |
| | 16. | ਹਾਕਮ ਸਿੰਘ ਪੁਤਰ ਚੰਨਣ ਸਿੰਘ ਜਟ ਪਿੰਡ ਲੋਹਾ ਖੇੜਾ ਥਾਣਾ ਲੌਂਗੋਵਾਲ । | ਜ਼ੇਰ ਧਾਰਾ 302/34 ਆਈ. ਪੀ. ਸੀ. |
| | 17. | ਅਭੇ ਰਾਮ ਸ਼ਾਸ਼ਤਰੀ ਪੁਤਰ ਵਿਦਿਆ ਦੇਵ ਪਿੰਡ ਲੌਂਗੋਵਾਲ । | ਅਧੀਨ ਧਾਰਾ 25/54/59 ਐਕਟ ਅਸਲਾ ਅਤੇ 415 ਐਕਸਪਲੋਸਿਵ ਐਕਟ । |
| | 18. | ਝੰਡਾ ਸਿੰਘ ਪੁਤਰ ਬਾਬੂ ਰਾਮ ਰਮਦਾਸੀਆ ਪਿੰਡ ਉਭਾਵਾਲ, ਥਾਣਾ ਸੰਗਰੂਰ । | ,, ,, ,, |
| ਬਠਿੰਡਾ | 1. | ਜੰਗੀ ਰਾਮ ਪੁਤਰ ਸਾਧੂ ਰਾਮ ਵਾਸੀ ਬਠਿੰਡਾ । | ਅਧੀਨ ਧਾਰਾ 436/511 ਆਈ. ਪੀ. ਸੀ. ਅਤੇ 4/5 ਐਕਸਪਲੋਸਿਵ ਐਕਟ । |
| | 2. | ਪਰਸ਼ੋਤਮ ਦਾਸ ਪੁਤਰ ਸਾਧੂ ਰਾਮ ਵਾਸੀ ਬਠਿੰਡਾ | ,, ,, ,, |
| | 3. | ਸਰਜੀਵਨ ਕੁਮਾਰ ਪੁਤਰ ਸ਼ਾਂਤੀ ਰਾਮ ਵਾਸੀ ਬਠਿੰਡਾ । | ,, ,, ,, |
| | 4. | ਵੇਦ ਪਰਕਾਸ਼ ਪੁਤਰ ਕਿਸ਼ੋਰੀ ਲਾਲ ਵਾਸੀ ਬਠਿੰਡਾ । | ,, ,, ,, |
| | 5. | ਨਛੱਤਰ ਸਿੰਘ ਪੁਤਰ ਧਮਨ ਸਿੰਘ ਵਾਸੀ ਕੋਟ ਭਾਈ, ਜ਼ਿਲ੍ਹਾ ਫਿਰੋਜ਼ਪੁਰ । | ,, ,, ,, |
| | 6. | ਹਰਵਿੰਦਰ ਕੁਮਾਰ ਪੁਤਰ ਈਸ਼ਰ ਮਲ ਬਠਿੰਡਾ । | |
| | 7. | ਸੰਤੋਸ਼ ਕੁਮਾਰੀ ਪਤਨੀ ਵੇਦ ਪਰਕਾਸ਼ ਗੁਪਤਾ, ਬਠਿੰਡਾ । | ,, ,, ,, |
| | 8. | ਇੰਦਰਜੀਤ ਸਿੰਘ ਪੁਤਰ ਆਲਮ ਸਿੰਘ ਵਾਸੀ ਮਾਨਸਾ । | ,, ,, ,, |
| | 9. | ਨਿਹਾਲ ਸਿੰਘ ਪੁਤਰ ਲਹਿਣਾ ਸਿੰਘ ਵਾਸੀ ਸਮਾਓ | ,, ,, ,, |
| ਰੋਪੜ | 1. | ਹਰਦੇਵ ਸਿੰਘ ਪੁਤਰ ਕਰਮ ਸਿੰਘ ਸੈਣੀ ਪਿੰਡ ਖੇੜੀ ਸਲਾਬਤ ਪੁਰ । | ਅਧੀਨ ਧਾਰਾ 506/325/148/149 ਆਈ. ਪੀ. ਸੀ |
| | 2. | ਬਲਵੰਤ ਸਿੰਘ ਉਰਫ ਬੰਤਾ ਪੁਤਰ ਦਲੀਪ ਸਿੰਘ ਹਰੀਜਨ ਪਿੰਡ ਫੂਲ ਖੁਰਦ ਥਾਣਾ ਰੋਪੜ । | ,, ,, ,, |

[ਮੁੱਖ ਮੰਤਰੀ]

| | | |
|---|---|---|
| 3. | ਪ੍ਰੀਤਮ ਸਿੰਘ ਉਰਫ ਪ੍ਰੀਤੂ ਪੁਤਰ ਮਾਘੀ ਹਰੀਜਨ ਪਿੰਡ ਸੁਰਤਾਪੁਰ, ਥਾਣਾ ਚਮਕੌਰ ਸਾਹਿਬ। | ਅਧੀਨ ਧਾਰਾ 506/325/148/149 ਆਈ. ਪੀ. ਸੀ. |
| 4. | ਬਖਸ਼ੀਸ਼ ਸਿੰਘ ਉਰਫ ਬੀਸਾ ਪੁਤਰ ਮਾਘੀ ਹਰੀਜਨ ਪਿੰਡ ਸੁਰਤਾਪੁਰ ਥਾਣਾ ਚਮਕੌਰ ਸਾਹਿਬ । | ,, ,, ,, |
| 5. | ਦਾਰਾ ਪੁਤਰ ਬਚਨਾ ਹਰੀਜਨ ਪਿੰਡ ਆਸਾਰਪੁਰ ਥਾਣਾ ਚਮਕੌਰ ਸਾਹਿਬ । | ,, ,, ,, |
| 6. | ਫਕੀਰੀਆ ਪੁਤਰ ਭਗਵਾਨਾ ਹਰੀਜਨ ਪਿੰਡ ਰੈਲ ਮਾਜਰਾ ਥਾਣਾ ਬਲਾਚੌਰ, ਜ਼ਿਲ੍ਹਾ ਹੁਸ਼ਿਆਰਪੁਰ । | |
| 7. | ਲਖਵਿੰਦਰ ਸਿੰਘ ਪੁਤਰ ਹਰਨਾਮ ਸਿੰਘ ਜਟ ਪਿੰਡ ਹਰਸਾ ਛੀਨਾ ਥਾਣਾ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ । | ਅਧੀਨ ਧਾਰਾ 307/148/149/120-ਬੀ ਆਈ. ਪੀ. ਸੀ. ਅਤੇ 25 ਆਰਮਜ਼ ਐਕਟ । |
| 8. | ਪ੍ਰੀਤਮ ਸਿੰਘ ਪੁਤਰ ਹਰਨਾਮ ਸਿੰਘ ਜਟ ਪਿੰਡ ਹਰਸਾ ਛੀਨਾ, ਥਾਣਾ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ । | ,, ,, ,, |
| 9. | ਕਸ਼ਮੀਰਾ ਸਿੰਘ ਪੁਤਰ ਹਰਨਾਮ ਸਿੰਘ ਜੱਟ ਪਿੰਡ ਹਰਸਾ ਛੀਨਾ, ਥਾਣਾ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ । | ,, ,, ,, |
| 10. | ਹਰਨਾਮ ਸਿੰਘ ਪੁਤਰ ਖੜਕ ਸਿੰਘ ਜਟ ਪਿੰਡ ਹਰਸਾ ਛੀਨਾ ਥਾਣਾ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ । | ,, ,, ,, |
| 11. | ਹਰਦੇਵ ਸਿੰਘ ਪੁਤਰ ਕਰਮ ਸਿੰਘ ਸੈਣੀ ਪਿੰਡ ਖੇੜੀ ਸਲਾਬਤਪੁਰ ਥਾਣਾ ਚਕਕੌਰ ਸਾਹਿਬ । | ,, ,, ,, |
| 12. | ਬਲਵੰਤ ਸਿੰਘ ਉਰਫ ਬੰਤਾ ਪੁਤਰ ਦਲੀਪ ਸਿੰਘ ਪਿੰਡ ਫੂਲ ਖੁਰਦ ਥਾਣਾ ਰੋਪੜ । | ,, ,, ,, |
| 13. | ਗੁਰਨਾਮ ਸਿੰਘ ਪੁਤਰ ਕਰਤਾਰ ਸਿੰਘ ਪਿੰਡ ਚਨਾਰਥਲ ਕਲਾਂ ਥਾਣਾ ਮੂਲੇਪੁਰ ਜ਼ਿਲ੍ਹਾ ਪਟਿਆਲਾ । | ,, ,, ,, |
| 14. | ਕਰਮ ਸਿੰਘ ਪੁਤਰ ਰੱਜਨ ਸਿੰਘ ਪਿੰਡ ਕਮਾਲਪੁਰ ਥਾਣਾ ਚਮਕੌਰ ਸਾਹਿਬ । | ,, ,, ,, |

| | | | |
|---|---|---|---|
| | 15. | ਦੀਦਾਰ ਸਿੰਘ ਪੁਤਰ ਹਰਦਿਆਲ ਸਿੰਘ ਵਾਸੀ ਖੇੜੀ ਸਲਾਬਤਪੁਰ ਥਾਣਾ ਚਮਕੌਰ ਸਾਹਿਬ । | ਅਧੀਨ ਧਾਰਾ 307/148/149/120-ਬੀ ਆਈ. ਪੀ. ਸੀ. ਅਤੇ 25 ਆਰਮਜ਼ ਐਕਟ । |
| | 16. | ਰੋਸ਼ਨ ਲਾਲ ਪੁਤਰ ਦਿੱਤੂ ਰਾਮ ਬਾਹਤੀ ਪਿੰਡ ਬਸੀ ਹਰੋਲੀ, ਹੁਣ ਸਾਈਕਲ ਰਿਪੇਅਰ ਸ਼ਾਪ ਬਜਾਰ ਲਛਮਨਪੁਰ, ਅੰਮ੍ਰਿਤਸਰ । | ,, ,, ,, |
| | 17. | ਭੁਪਿੰਦਰ ਸਿੰਘ ਪੁਤਰ ਰਨਜੀਤ ਸਿੰਘ ਹਰੀਜਨ ਪਿੰਡ ਧਿਆਨਪੁਰਾ ਥਾਣਾ ਖਰੜ । | ,, ,, ,, |
| | 18. | ਸੁਖਦੇਵ ਸਿੰਘ ਪੁਤਰ ਗੁਰਲਾਭ ਸਿੰਘ ਜਟ ਪਿੰਡ ਭਵਾਨੀਗੜ੍ਹ ਥਾਣਾ ਸੰਗਰੂਰ । | ,, ,, ,, |
| | 19. | ਅਮਰਾਓ ਸਿੰਘ ਪੁਤਰ ਜਵਾਲਾ ਸਿੰਘ ਪਿੰਡ ਖਮਾਣੋਂ ਜ਼ਿਲ੍ਹਾ ਲੁਧਿਆਣਾ । | ,, ,, ,, |
| ਹੁਸ਼ਿਆਰਪੁਰ | 1. | ਉਜਾਗਰ ਸਿੰਘ ਪੁਤਰ ਵਧਾਵਾ ਸਿੰਘ ਜਟ ਪਿੰਡ ਪੰਡੋਰੀ ਅਰਾਈਂ । | ਅਧੀਨ ਧਾਰਾ 302/120-ਬੀ. ਆਈ. ਪੀ. ਸੀ. । |
| | 2. | ਲਸ਼ਕਰ ਸਿੰਘ ਪੁਤਰ ਗੁਰਦਿਆਲ ਸਿੰਘ ਸੁਰੇਹੜਾ, ਪਿੰਡ ਮੁਰਾਦਪੁਰ ਨਰੀਅਲ ਥਾਣਾ ਹਰਿਆਣਾ । | ,, ,, ,, |
| | 3. | ਜ਼ਗਜੀਵਨ ਕੁਮਾਰ ਪੁਤਰ ਗੋਵਰਧਨ ਦਾਸ ਬ੍ਰਾਹਮਣ ਮੁਹੱਲਾ ਸਰਵਰਪੁਰਾ, ਅੰਮ੍ਰਿਤਸਰ ਸਿਟੀ । | ,, ,, ,, |
| | 4. | ਸੁਰਿੰਦਰ ਸਿੰਘ ਪੁਤਰ ਸਾਧੂ ਸਿੰਘ ਰਾਮਗੜ੍ਹੀਆ ਮੁਹੱਲਾ ਰਾਜਿੰਦਰ ਨਗਰ, ਅੰਮ੍ਰਿਤਸਰ ਸਿਟੀ । | ,, ,, ,, |
| | 5. | ਓਮ ਪਰਕਾਸ਼ ਪੁਤਰ ਰਾਮ ਦਿੱਤਾ, ਮਹਾਜ਼ਾ ਵਾਸੀ ਨਵੀ ਆਬਾਦੀ ਫਤਿਹਪੁਰ, ਅੰਮ੍ਰਿਤਸਰ ਸਿਟੀ । | ,, ,, ,, |
| | 6. | ਪਿਆਰਾ ਸਿੰਘ ਪੁਤਰ ਸਰੂਪ ਸਿੰਘ ਜਟ ਵਾਸੀ ਪਿੰਡ ਜੰਡੋਰ ਥਾਣਾ ਦਸੂਆ । | ,, ,, ,, |
| | 7. | ਰਾਜ ਬਲਬੀਰ ਸਿੰਘ ਪੁਤਰ ਬਹਾਲ ਸਿੰਘ ਜਟ ਵਾਸੀ ਵਟਾਲਾ ਥਾਣਾ ਮਜੀਠਾ, ਜ਼ਿਲ੍ਹਾ ਅੰਮ੍ਰਿਤਸਰ | ,, ,, ,, |

[ਮੁੱਖ ਮੰਤਰੀ]

| | | |
|---|---|---|
| 8. ਮੁਨਸ਼ੀ ਰਾਮ ਪੁਤਰ ਆਤਮਾ ਸਿੰਘ<br>9. ਬਿਹਾਰੀ ਲਾਲ ਪੁਤਰ ਨਥੂ ਰਾਮ<br>10. ਤਰਸੇਮ ਸਿੰਘ ਪੁਤਰ *ਸਿ ਸਿੰਘ<br>11. ਇੰਦਰਜੀਤ ਸਿੰਘ ਪੁਤਰ ਮੁਨਸ਼ੀ ਰਾਮ | ਕੰਗ ਵਾਸੀ ਵਡੇ ਕੋਤਵਾਲ ਥਾਣਾ ਹਾਜੀਪੁਰ ਜ਼ਿਲ੍ਹਾ ਹੁਸ਼ਿਆਰਪੁਰ। | ਅਧੀਨ ਧਾਰਾ 302/ 120-ਬੀ.ਆਈ.ਪੀ.ਸੀ.<br>,, ,, ,, |
| 12. ਗਨਪਤ ਰਾਇ ਪੁਤਰ ਨਥੂ ਰਾਮ ਪਿੰਡ ਹੌਲੀ। | | ,, ,, ,, |
| 13. ਗਰੀਬ ਦਾਸ ਪੁਤਰ ਸ਼ੇਰੂ ਪਿੰਡ ਅਗਲੇਰ | | ,, ,, ,, |
| 14. ਬਿਹਾਰੀ ਲਾਲ ਪੁਤਰ ਸ਼ਕਰੂ ਚਾਹੰਗ ਪਿੰਡ ਫਤਿਹ ਪੁਰ ਥਾਣਾ ਹਾਜ਼ੀ ਪੁਰ। | | ,, ,, ,, |

**ਕਾਮਰੇਡ ਸਤਪਾਲ ਡਾਂਗ :** ਚੀਫ ਮਨਿਸਟਰ ਸਾਹਿਬ ਨੇ ਪਿਛਲੇ ਅਸੈਂਬਲੀ ਦੇ ਇਜਲਾਸ ਵਿਚ ਐਲਾਨ ਕੀਤਾ ਸੀ ਕਿ ਦਫਾ 506 ਡੀਨੋਟੀਫਾਈ ਕੀਤੀ ਜਾ ਰਹੀ ਹੈ। ਕੀ ਇਹ ਨਕਸਲਬਾੜੀਆਂ ਤੇ ਹਾਲੇ ਵੀ ਚਲਦੀ ਹੈ, ਬਾਕੀਆਂ ਤੇ ਨਹੀ ਲਗਦੀ ? ਇਸ ਵਿਤ ਬਹੁਤ ਸਾਰੇ ਲੋਕਾਂ ਤੇ ਦਫ਼ਾ 506 ਦੇ ਤਹਿਤ ਮੁਕਦਮੇ ਦਰਜ ਦਸੇ ਗਏ ਹਨ ।

**ਮੁੱਖ ਮੰਤਰੀ :** ਦਫ਼ਾ 506 ਇੰਡੀਅਨ ਪੀਨਲ ਕੋਡ ਵਿਚੋਂ ਨਹੀਂ ਕਢੀ ਗਈ । ਉਹ ਕਾਗਨੀਜ਼ੇਬਲ ਨਹੀਂ ਰਹਿਣ ਦਿਤੀ ਗਈ ਇਸ ਦੇ ਤਹਿਤ ਮੁਜਰਮਾਂ ਨੂੰ ਪਕੜਿਆ ਤਾਂ ਜਾ ਸਕਦਾ ਹੈ।

**ਕਾਮਰੇਡ ਸਤਪਾਲ ਡਾਂਗ :** ਇਹ ਜੋ ਮੁਕਦਮੇ ਦਫ਼ਾ 506 ਦੇ ਤਹਿਤ ਦਰਜ਼ ਕੀਤੇ ਗਏ ਹਨ ਇਹ ਪ੍ਰਾਈਵੇਟ ਇਸਤਗਾਸੇ ਨਹੀਂ ਹਨ, ਪੁਲਿਸ ਨੇ ਕੀਤੇ ਹਨ। ਅਗਰ ਉਹ ਕਾਗਨੀਜ਼ਬਲ ਨਹੀਂ ਰਹੇ ਤਾਂ ਉਹ ਪੁਲਿਸ ਨੇ ਕਿਵੇਂ ਕੀਤੇ ਹਨ ? ਇਹ ਕਲੀਅਰ ਕਰ ਦਿਉ। (ਵਿਘਨ) ਇਸ ਵਿਚ ਨਾਮ ਦਿਤੇ ਗਏ ਹਨ ਜਿਨ੍ਹਾਂ ਨੂੰ ਨਕਸਲਬਾੜੀ ਹੋਣ ਦੇ ਸ਼ਕ ਵਿਚ ਗ੍ਰਿਫ਼ਤਾਰ ਕੀਤਾ ਗਿਆ ਹੈ, ਬਹੁਤ ਸਾਰਿਆਂ ਨੂੰ ਦਫ਼ਾ 107/151 ਦੇ ਹੇਠਾਂ ਫੜਿਆ ਗਿਆ ਹੈ। ਮੈਂ ਪੁਛਣਾ ਚਾਹੰਦਾ ਹਾਂ ਕਿ ਕੀ ਇਹ ਸਰਕਾਰ ਦੀ ਨੀਤੀ ਹੈ ਕਿ ਜੋ ਆਦਮੀ ਪੁਲਿਸ ਨੂੰ ਚੰਗਾ ਨਾ ਲਗੇ ਉਸ ਨੂੰ ਉਹ ਫੜ ਲਵੇ ਅਤੇ ਕਹਿ ਦੇਵੇ ਕਿ ਇਹ ਨਕਸਲਬਾੜੀ ਹੈ ?

**ਮੁੱਖ ਮੰਤਰੀ :** ਇਨ੍ਹਾਂ ਨੇ ਪਹਿਲਾਂ ਇਹ ਇਮਪਰੈਸ਼ਨ ਦਿਤਾ ਕਿ ਸਾਰੇ ਦਫ਼ਾ 506 ਦੇ ਤਹਿਤ ਹੀ ਫੜੇ ਗਏ ਹਨ। ਇਹ ਗਲ ਨਹੀਂ ਹੈ। ਇਸ ਵਿਚ ਹੋਰ ਵੀ ਦੂਜੀਆਂ ਦਫ਼ਾਤ ਜਿਵੇਂ 375, 428, 436 ਆਦਿ ਵਿਚ ਜੁਰਮ ਅਨੁਸਾਰ ਫੜੇ ਗਏ ਹਨ। ਜਿਸ ਤੋਂ ਫਸਾਦ ਦਾ ਡਰ ਹੋਵੇਗਾ ਉਸ ਨੂੰ ਦਫ਼ਾ 107 ਦੇ ਤਹਿਤ ਵੀ ਫੜਿਆ ਹੈ, ਉਸ ਤੇ ਮਰਡਰ ਦਾ ਕੇਸ ਤਾਂ ਨਹੀਂ ਬਣ ਸਕਦਾ। ਪੁਲਿਸ, ਜਿਸ ਨੂੰ ਜੋ ਜੁਰਮ ਕਰਦਾ ਦੇਖਦੀ ਹੈ, ਉਸ ਦੇ ਤਹਿਤ ਫੜ ਲੈਂਦੀ ਹੈ।

**ਸ਼੍ਰੀ ਡਿਪਟੀ ਸਪੀਕਰ:** ਮੇਰੇ ਵੀ ਦਿਲ ਵਿੱਚ ਇਸ ਲਿਸਟ ਨੂੰ ਦੇਖਣ ਤੇ ਕੁਝ ਸ਼ਕ ਜਿਹਾ ਪੈਦਾ ਹੋਇਆ ਹੈ। ਇਕ ਜ਼ਿਲ੍ਹੇ ਵਿਚ ਦਫ਼ਾ 107/151 ਕਾਫੀ ਲਗਾਈ ਗਈ ਹੈ। ਮੈਨੂੰ ਉਮੀਦ ਹੈ ਕਿ ਚੀਫ ਮਨਿਸਟਰ ਸਾਹਿਬ ਇਸ ਵਲ ਵੀ ਧਿਆਨ ਦੇਣਗੇ। (After seeing this list, some doubt has arisen in my mind also. In one district Sections 107/151 have been used in a large number of cases. I hope the Chief Minister will look into the matter.)

**ਮੁੱਖ ਮੰਤਰੀ :** ਜੋ ਦਫ਼ਾ 107 ਹੈ ਉਹ ਹਾਲੇ ਕ੍ਰਿਮੀਨਲ ਪ੍ਰੋਸੀਜਰ ਕੋਡ ਵਿਚੋਂ ਕਢੀ ਨਹੀਂ ਗਈ, ਅਗਰ ਪੁਲਿਸ ਜ਼ਰੂਰੀ ਸਮਝੇ ਤਾਂ ਇਸ ਦੇ ਤਹਿਤ ਫੜਦੀ ਹੈ।

*As received from the Govt.

ਕਾਮਰੇਡ ਸੱਤਪਾਲ ਡਾਂਗ : ਮੈਂ ਚੀਫ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕਿਸੇ ਦੇ ਨਕਸਲਬਾੜੀ ਹੋਣ ਬਾਰੇ ਸ਼ਕ ਦਾ ਦਾਰੋਮਦਾਰ ਕਿਸ ਗਲ ਤੇ ਹੈ ਅਤੇ ਦਫ਼ਾ 107/151 ਹੋਰ ਕਿਸ ਵਜ੍ਹਾ ਕਰਕੇ ਲਗ ਜਾਂਦੀਆਂ ਹਨ ਜਾਂ ਇਸ ਦੀ ਵਜ੍ਹਾ ਸਿਰਫ ਇਹ ਹੈ ਕਿ ਸੰਗਰੂਰ ਦੀ ਪੁਲਿਸ ਨੂੰ ਸ਼ਕ ਪੈਂਦੀ ਹੈ ਤਾਂ ਇਹ ਲਗ ਜਾਂਦੀਆਂ ਹਨ ?

ਮੁੱਖ ਮੰਤਰੀ : ਜਦੋਂ ਇਹ ਆਪ ਤੇ ਲਗੀ ਸੀ ਤਾਂ ਆਪ ਨੇ ਕੀ ਕੀਤਾ ਸੀ ? (ਹਾਸਾ)

ਕਾਮਰੇਡ ਸੱਤਪਾਲ ਡਾਂਗ : ਇਸੇ ਲਈ ਤਾਂ ਅਸੀਂ ਪੁਛਦੇ ਹਾਂ । (ਹਾਸਾ)

ਸਰਦਾਰ ਉਮਰਾਓ ਸਿੰਘ : ਕੀ ਕੋਈ ਨਕਸਲਬਾੜੀ ਅੰਡਰਗਰਾਊਂਡ ਹੋਣ ਕਰ ਕੇ ਮਿਲ ਨਹੀਂ ਰਹੇ ? ਇਨ੍ਹਾਂ ਦੇ ਲਫ਼ਜ਼ਾਂ ਤੋਂ ਇਹ ਜ਼ਾਹਰ ਹੁੰਦਾ ਹੈ ।

ਮੁੱਖ ਮੰਤਰੀ : ਇਸ ਲਈ ਵਖਰਾ ਸਵਾਲ ਕਰੋ ।

**चौधरी बलबीर सिंह :** इस में नकसलबाड़ी लिखा हुआ है और उनको यह नाम किसी खास मकसद के लिये, किसी खास ढंग से काम करने पर मिला हुआ है । उन्होंने बंगाल में लाकानूनी फैलाई थी । इसी सवाल में कुछ लोगों पर दफात 107/151 भी लगाई गई हैं । अगर कोई मजमूई तौर पर लाकानूनी फैलाए तो दफात 107/151 लगाने का सवाल पैदा नहीं होता । क्या मुख्य मन्त्री इस बारे में बताएंगे ?

ਮੁੱਖ ਮੰਤਰੀ : ਸਵਾਲ ਸਮਝ ਨਹੀਂ ਆਇਆ, ਲੈਕਚਰ ਕਰ ਗਏ ਹਨ, ਫਿਰ ਸਵਾਲ ਕਰ ਦੇਣ ।

**चौधरी बलबीर सिंह :** नक्सलबाड़ी जो नाम मिला था वह किसी मकसद के लिये काम करने वालों को मिला था । तो इस का मिलान दफात 107/151 के साथ कैसे किया गया है ?

ਮੁੱਖ ਮੰਤਰੀ : ਜਦੋਂ ਪੁਲਿਸ ਦੇਖਦੀ ਹੈ ਕਿ ਕੋਈ ਜੁਰਮ ਕਰਨ ਲਈ ਤਿਆਰ ਹੈ ਤਾਂ ਦਫ਼ਾ 107 ਲਗਾਉਂਦੀ ਹੈ ।

ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ) : ਕੀ ਮੁੱਖ ਮੰਤਰੀ ਸਾਹਿਬ ਦੇ ਨੋਟਸ ਵਿਚ ਅਜਿਹੇ ਕੇਸ ਆਏ ਹਨ ਕਿ ਪੁਲਿਸ ਨੇ ਕਿਸੇ ਨੂੰ ਨਕਸਲਬਾੜੀ ਹੋਣ ਦੇ ਸ਼ਕ ਵਿਚ ਗ੍ਰਿਫਤਾਰ ਕਰ ਲਿਆ ਪਰ ਉਨ੍ਹਾਂ ਦੇ ਖਿਲਾਫ਼ ਜਦੋਂ ਕੇਸ ਚਲੇ ਤਾਂ ਸਾਬਤ ਨਾ ਹੋਏ । ਅਜ ਜਦ ਕਿ ਪੁਲਿਸ ਦੇ ਅਖਤਿਆਰ ਵਧ ਰਹੇ ਹਨ ਤਾਂ ਕੀ ਅਜਿਹੇ ਕੇਸ ਇਨ੍ਹਾਂ ਦੇ ਨੋਟਿਸ ਵਿਚ ਆਏ ਹਨ, ਅਗਰ ਆਏ ਤਾਂ ਕੀ ਪੁਲਿਸ ਦੇ ਖਿਲਾਫ਼ ਐਕਸ਼ਨ ਲਿਆ ਗਿਆ ਜਾਂ ਲੈਣ ਨੂੰ ਤਿਆਰ ਹੋਣਗੇ ?

ਮੁੱਖ ਮੰਤਰੀ : ਕਿਸੇ ਦੇ ਬਰੀ ਹੋ ਜਾਣ ਨਾਲ ਇਹ ਨਤੀਜਾ ਨਹੀਂ ਨਿਕਲਦਾ ਕਿ ਉਹ ਬੇਗੁਨਾਹ ਸੀ ।

ਸ਼੍ਰੀ ਗਿਆਨ ਚੰਦ ਖਰਬੰਦਾ : ਕੀ ਮੁੱਖ ਮੰਤਰੀ ਜੀ ਦਸਣਗੇ ਕਿ ਇਹ ਜੋ ਲਫ਼ਜ਼ ਨਕਸਲਬਾੜੀ ਹੈ ਇਹ ਕਿਸ ਜੁਰਮ ਲਈ ਤਜਵੀਜ਼ ਕੀਤਾ ਗਿਆ ਹੈ ?

ਸ੍ਰੀ ਸਪੀਕਰ : ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The Minister concerned may please make a statement )

(Serial No. 66)

**Comrade Satya Pal Dang :** Sir, I beg to draw the attention of the Government towards an urgent matter of public importance, namely, that the Jullundur police has threatened B. A, students on peaceful strike with firing and victimization This has created a serious situation in Jullundur.' In view of the obvious and urgent importancc of the matter the Govt. may please be asked to make a statement in the House.

ਸ੍ਰੀ ਸਪੀਕਰ: ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The Minister concerned may please make a statement.

ਸਰਦਾਰ ਉਮਰਾਓ ਸਿੰਘ : ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਸਾਰੇ ਪੰਜਾਬ ਵਿਚ ਬੀ. ਐਡ. ਦੇ ਸਟੂਡੈਂਟਸ ਦੀ ਸਟਰਾਈਕ ਚਲ ਰਹੀ ਹੈ ਤੁਸੀਂ ਗੌਰਮਿੰਟ ਨੂੰ ਇਹ ਡਾਇਰੈਕਸ਼ਨ ਦੇ ਦਿਉ ਕਿ 2 3 ਦਿਨਾਂ ਦੇ ਅੰਦਰ ਅੰਦਰ ਇਸ ਕਾਲ ਐਟੈਨਸ਼ਨ ਮੋਸ਼ਨ ਦਾ ਜਵਾਬ ਦੇ ਦੇਣ ਤਾਕਿ ਸਟਰਾਈਕ ਖਤਮ ਹੋ ਸਕੇ ਨਹੀਂ ਤਾਂ ਸਟੂਡੈਂਟਸ ਵਿਚ ਹੋਰ ਬੇਚੈਨੀ ਵੱਧ ਜਾਵੇਗੀ। (ਵਿਘਨ) ਸਪੀਕਰ ਸਾਹਿਬ, ਤੁਸੀਂ ਐਡਜਰਨਮੈਂਟ ਮੋਸ਼ਨ ਤਾਂ ਇਸ ਬਾਰੇ ਵਿਚ ਐਡਮਿਟ ਨਹੀਂ ਕੀਤੀ। ਇਹ ਕਾਲ ਅਟੈਨਸ਼ਨ ਮੋਸ਼ਨ ਬਾਰੇ ਤਾਂ ਗੌਰਮਿੰਟ ਨੂੰ ਕਹਿ ਦਿਉ ਕਿ ਇਸ ਦਾ ਜਵਾਬ ਜਲਦੀ ਦੇ ਦੇਣ। (ਵਿਘਨ)

( Serial No. 67 )

**Comrade Kulwant Singh :** Sir, I beg to draw the attention of the Government towards an urgent matter of public importance, namely, the failure of the Government to arrest the murderer of Shri Gurcharan Singh, teacher, Govt. Primary School, Ramgarh P.S. Malout, despite repeated requests from Government teachers Union Distt. Ferozepur to D.S.P. Muktsar. Nothing has been done and there is great resentment amongst the teaching community of District Ferozepur and hence this notice.

ਸ੍ਰੀ ਸਪੀਕਰ: ਸਵੀਕਾਰ ਕੀਤੀ ਜਾਂਦੀ ਹੈ। ਸਬੰਧਤ ਮਨਿਸਟਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The Minister concerned may please make a statement.)

( Serial No. 68 )

**Comrade Kulwant Singh :** Sir, I beg to draw the attention of the Government towards an urgent matter of pubic importance, namely, that vindictive and repressive policy of D.C. Ludhiana in victimising Shri Rajinder Paul, President, Punjab Subordinate Services Federation, Distt. Ludhiana who refused to oblige the D.C. Ludhiana either by resigning from the district Presidentship of the P.S.S.F. Ludhiana or work against the policy of P.S.S.F. This is "against the general policy of the Government" as announced in Budget Session. This reversal of "general policy" has created resentment amongst the employees and Federation has decided to show "black flags" where ever D.C. goes, sit on "Dharna" all over the State. The Government must explain reasons of changing the "general policy" and hence this notice.

**ਸ੍ਰੀ ਸਪੀਕਰ** : ਸਵੀਕਾਰ ਕੀਤੀ ਜਾਂਦੀ ਹੈ। ਸਬੰਧਤ ਮਨਿਸਟਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The Minister concerned may please make a statement.)

(ਕ੍ਰਮ ਨੰ: 69)

**ਕਾਮਰੇਡ ਬਾਬੂ ਸਿੰਘ ਮਾਸਟਰ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਸਰਕਾਰ ਦੇ ਆਈ. ਟੀ. ਆਈ. ਮੋਗਾ ਵਿਚ ਇਨਸਟਰੱਕਟਰਾਂ ਸ੍ਰੀ ਹਰਭਜਨ ਸਿੰਘ, ਸ੍ਰੀ ਜਗਤ ਸਿੰਘ ਦੀਆਂ ਟ੍ਰੇਡ ਯੂਨੀਅਨ ਕਾਰਵਾਈਆਂ ਅਤੇ ਆਈ. ਟੀ. ਆਈ. ਅਫਸਰਾਂ ਦੇ ਭ੍ਰਿਸ਼ਟਾਚਾਰ ਦਾ ਭਾਂਡਾ ਭੰਨਣ ਦਾ ਹੌਸਲਾ ਕਰਨ ਤੇ ਕ੍ਰਮਵਾਰ ਨੌਕਰੀ ਤੋਂ ਕੱਢਣ ਅਤੇ ਮੁਅੱਤਲ ਕਰਨ ਦੇ ਗ਼ੈਰ ਕਾਨੂੰਨੀ ਅਤੇ ਇਕ ਪੱਖੀ ਫੈਸਲੇ ਵਿਰੁਧ ਆਈ. ਟੀ. ਆਈ. ਦੇ ਕਰਮਚਾਰੀਆਂ ਨੇ ਐਜੀਟੇਸ਼ਨ ਕੀਤੀ ਹੋਈ ਹੈ ਅਤੇ ਸਾਰੇ ਇੰਡਸਟਰੀਅਲ ਟ੍ਰੇਨਿੰਗ ਇਨਸਟੀਚੂਟਾਂ ਸਾਮ੍ਹਣੇ ਧਰਨਾ ਮਾਰਿਆ ਹੋਇਆ ਹੈ। ਆਈ. ਟੀ. ਆਈ. ਕਰਮਚਾਰੀਆਂ ਦੀ ਐਸੋਸੀਏਸ਼ਨ ਨੇ ਗ਼ੈਰ ਕਾਨੂੰਨੀ ਵਿਕਟੇਮਾਈਜ਼ੇਸ਼ਨ ਦੇ ਹੁਕਮਾਂ ਨੂੰ ਬਦਲਨ ਲਈ ਵੱਡੀ ਕਾਰਵਾਈ ਕਰਨ ਦੀ ਯੋਜਨਾ ਬਣਾਈ ਹੈ। ਸਰਕਾਰ ਨੂੰ ਆਪਣੀ ਨੀਤੀ ਸਪਸ਼ਟ ਕਰਨੀ ਚਾਹੀਦੀ ਹੈ ਅਤੇ ਇਸ ਲਈ ਇਹ ਨੋਟਿਸ ਦਿਤਾ ਗਿਆ ਹੈ।

**ਸ੍ਰੀ ਸਪੀਕਰ** : ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। (Admitted. The hon. Minister concerned may please make a statement.)

(ਕ੍ਰਮ ਨੰ: 70)

**ਸਾਥੀ ਰੂਪ ਲਾਲ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਕਿ ਪਿਛਲੇ ਦਿਨਾਂ ਵਿਚ ਮੌਜ਼ਾ: ਦਾਉਧਰ, ਥਾਣਾ: ਮਹਿਣਾ, ਤਹਿਸੀਲ ਮੋਗਾ ਦੇ ਪਿੰਡ ਵਿਚ ਮਹਿਣਾਂ ਪੁਲੀਸ ਦੇ ਐਸ. ਐਚ. ਓ. ਨੇ ਉਥੋਂ ਦੇ ਹਰੀਜਨਾਂ ਤੇ ਬਿਨਾਂ ਵਜ੍ਹਾ ਗੋਲੀਆਂ ਚਲਾਈਆਂ ਅਤੇ ਉਲਟਾ ਉਨ੍ਹਾਂ ਤੇ ਪਰਚਾ ਦੇ ਦਿਤਾ। ਜਿਸਦੇ ਨਾਲ ਤਹਿਸੀਲ ਮੋਗਾ ਦੇ ਇਲਾਕੇ ਵਿਚ ਲੋਕਾਂ ਵਿਚ ਬੜਾ ਗੁਸਾ ਅਤੇ ਬੇਚੈਨੀ ਪੈਦਾ ਹੋ ਗਈ ਹੈ। ਸਰਕਾਰ ਨੇ ਐਸ. ਡੀ. ਓ. ਮੋਗਾ ਨੂੰ ਇਨਕੁਆਰੀ ਕਰਨ ਲਈ ਲਾਇਆ ਹੈ। ਸਰਕਾਰ ਐਸ. ਡੀ. ਓ. ਨੂੰ ਹਦਾਇਤ ਕਰੇ ਕਿ ਜਲਦੀ ਇਨਕੁਆਰੀ ਦਾ ਫੈਸਲਾ ਦੇਵੇ ਤਾਂ ਕਿ ਲੋਕਾਂ ਨੂੰ ਇਨਸਾਫ ਮਿਲ ਕੇ ਤਸੱਲੀ ਹੋ ਸਕੇ। ਸਰਕਾਰ ਸਦਨ ਵਿਚ ਬਿਆਨ ਦੇਵੇ।

**ਸ੍ਰੀ ਸਪੀਕਰ** : ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The hon. Minister concerned may please make a statement.)

## OFFICIAL RESOLUTION

**(i) Resolution re. homage to Sri Guru Nanak Dev ji on his 500th Birth anniversary.**

**ਸ੍ਰੀ ਸਪੀਕਰ** : ਹੁਣ ਚੀਫ ਮਨਿਸਟਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੰਜ ਸੌਵੇਂ ਪ੍ਰਕਾਸ਼ ਉਤਸਵ ਦੇ ਸਿਲਸਲੇ ਵਿਚ ਮਤਾ ਪੇਸ਼ ਕਰਨਗੇ। (Now the Chief Minister

may please move the resolution on the occasion of 500th Birth Anniversary of Sri Guru Nanak Dev ji.)

ਸਰਦਾਰ ਉਮਰਾਓ ਸਿੰਘ : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਤਿੰਨ ਮੋਸ਼ਨਜ਼ ਹਨ, ਜੇ ਉਨ੍ਹਾਂ ਦਾ ਟਾਈਮ ਮੁਕੱਰਰ ਕਰ ਦਿਤਾ ਜਾਏ ਤਾਂ ਪਤਾ ਲਗ ਜਾਏਗਾ ਕਿ ਕਿਤਨਾ ਵਕਤ ਮਿਲਣਾ ਹੈ ।

ਸ਼੍ਰੀ ਸਪੀਕਰ : ਦੋਵੇਂ ਇੰਪਾਰਟੈਂਟ ਮਤੇ ਹਨ ਅਤੇ ਜੋ ਭੀ ਸਾਹਿਬ ਬੋਲੇਗਾ ਉਸਨੂੰ ਸੀਮਿਤ ਨਹੀਂ ਕੀਤਾ ਜਾ ਸਕਦਾ । ਇਸ ਲਈ ਟਾਈਮ ਖੁਲ੍ਹਾ ਹੀ ਰਖਣਾ ਪਏਗਾ ।

(Both the resolutions are of important nature. Therefore, the time to be given to the hon. Members participating in the discussion cannot be limited.)

ਸਿਰਦਾਰ ਕਪੂਰ ਸਿੰਘ : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਦੇ ਗੁਰੂ ਨਾਨਕ ਦੇਵ ਜੀ ਦੇ ਮਤੇ ਨੂੰ ਪੜ੍ਹਨ ਤੋਂ ਪਹਿਲਾਂ ਘੰਟੀ ਦੇ ਦਿਤੀ ਜਾਏ ਤਾਕਿ, ਹਾਊਸ ਦੇ ਜਿਹੜੇ ਮੈਂਬਰ ਬਾਹਰ ਗਏ ਹੋਏ ਹਨ ਉਹ ਹਾਜ਼ਰ ਹੋ ਜਾਣ ।

ਸ਼੍ਰੀ ਸਪੀਕਰ : ਸਿਰਦਾਰ ਕਪੂਰ ਸਿੰਘ ਜੀ, ਘੰਟੀ ਕੋਰਮ ਦੇ ਸਿਲਸਲੇ ਵਿਚ ਹੀ ਵਜਾਈ ਜਾ ਸਕਦੀ ਹੈ । ਜਿੰਨੇ ਮੈਂਬਰ ਬਾਹਰ ਹਨ, ਉਨ੍ਹਾਂ ਨੂੰ ਵੈਸੇ ਹੀ ਬੁਲਾ ਦਿੰਦੇ ਹਾਂ ।

(Addressing Sirdar Kapoor Singh : The bells are rung only in connection with the quorum. However, the hon. Members are being requested to come in the Chamber).

ਸਿਰਦਾਰ ਕਪੂਰ ਸਿੰਘ : ਸ਼੍ਰੀ ਗੁਰੂ ਨਾਨਕ ਦੇਵ ਜੀ ਅਤੇ ਮਹਾਤਮਾ ਗਾਂਧੀ ਜੀ ਦੇ ਸਤਿਕਾਰ ਵਿਚ ਜੇ ਘੰਟੀ ਵਜਾ ਦਿਤੀ ਜਾਏ ਤਾਂ ਕੋਈ ਐਸੀ ਹਰਜ਼ ਵਾਲੀ ਗਲ ਨਹੀਂ ।

ਮੁੱਖ ਮੰਤਰੀ :—(ਸਰਦਾਰ ਗੁਰਨਾਮ ਸਿੰਘ) ਸਪੀਕਰ ਸਾਹਿਬ, ਮੈਂ ਗੁਰੂ ਨਾਨਕ ਦੇਵ ਜੀ ਦੇ ਪੰਜ ਸੌਵੇਂ ਪ੍ਰਕਾਸ਼-ਉਤਸਵ ਦੇ ਮੌਕੇ ਤੇ ਇਹ ਮਤਾ ਸਦਨ ਦੇ ਸਾਮ੍ਹਣੇ ਪੇਸ਼ ਕਰਦਾ ਹਾਂ :—

"ਗੁਰੂ ਨਾਨਕ ਦੇਵ ਜੀ ਦੇ 500ਵੇਂ ਪ੍ਰਕਾਸ਼ ਉਤਸਵ ਦੇ ਮੌਕੇ ਤੇ ਇਹ ਸਦਨ ਮਨੁੱਖਤਾ ਦੇ ਦੁਖਾਂ ਨੂੰ ਦੂਰ ਕਰਨ ਵਾਲੀ ਮਹਾਨ ਜੋਤ ਦੀ ਪਵਿੱਤਰ ਯਾਦ ਵਿਚ ਆਪਣੀ ਸ਼ਰਧਾ ਦੇ ਫੁੱਲ ਚੜ੍ਹਾਉਂਦਾ ਹੈ । ਪਿਆਰ, ਸਚਾਈ ਅਤੇ ਬਰਾਬਰੀ ਦਾ ਉਨ੍ਹਾਂ ਦਾ ਪੈਗਾਮ, ਸਮੇਂ ਅਤੇ ਸਥਾਨ ਦੀਆਂ ਸਾਰੀਆਂ ਹੱਦਾਂ-ਬੰਨੇ ਟਪ ਜਾਂਦਾ ਹੈ । ਮਹਾਨ ਗੁਰੂ ਸਾਹਿਬ ਨੇ ਨਿਆਂ ਤੇ ਅਧਾਰਿਤ ਅਤੇ ਲਿੰਗ, ਜਨਮ, ਜਾਤ-ਪਾਤ, ਧਰਮ ਜਾਂ ਸ਼੍ਰੇਣੀ ਦੇ ਵਿਤਕਰ ਤੋਂ ਰਹਿਤ ਇਕ ਨਵੇਂ ਸਮਾਜਕ ਢਾਂਚੇ ਦਾ ਸੁਪਨਾ ਲਿਆ ਸੀ । ਆਪਣੇ ਉਪਦੇਸ਼ਾਂ ਅਤੇ ਸ਼ਖਸੀਅਤ ਦੀ ਪ੍ਰਭਾਵਸ਼ੀਲਤਾ ਰਾਹੀਂ ਗੁਰੂ ਨਾਨਕ ਦੇਵ ਜੀ ਸਾਡੇ ਦੇਸ਼ ਦੇ ਸਵਿਆਚਾਰ ਅਤੇ ਇਤਿਹਾਸ ਤੇ ਅਮਿੱਟ ਛਾਪ ਛਡ ਗਏ ਹਨ ।

(ਮੁੱਖ ਮੰਤਰੀ)

ਇਸ ਗੱਲ ਨੂੰ ਅਨੁਭਵ ਕਰਦਿਆਂ ਹੋਇਆਂ ਕਿ ਗੁਰੂ ਨਾਨਕ ਦੇਵ ਜੀ ਦਾ ਸੰਦੇਸ਼ ਅਜ ਦੇ ਖਿਚੋਤਾਣ ਭਰੇ ਸੰਸਾਰ ਲਈ ਮਹਾਨ ਵਿਸ਼ੇਸ਼ਤਾ ਰਖਦਾ ਹੈ, ਇਹ ਸਦਨ ਗੁਰੂ ਜੀ ਦੀਆਂ ਦਸੀਆਂ ਕਦਰਾਂ ਅਤੇ ਆਦਰਸ਼ਾਂ ਦੀ ਪ੍ਰਾਪਤੀ ਲਈ ਆਪਣੇ ਆਪ ਨੂੰ ਮੁੜ ਸਮਰਪਣ ਕਰਦਾ ਹੈ ।"

ਸਪੀਕਰ ਸਾਹਿਬ, ਨਿਰੰਕਾਰੀ ਜੋਤ ਦੇ ਸਾਕਾਰ ਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੰਜ ਸੌਵੇਂ ਪ੍ਰਕਾਸ਼ ਉਤਸਵ ਦੇ ਸਿਲਸਿਲੇ ਵਿਚ ਏਹ ਮਤਾ ਪੇਸ਼ ਕੀਤਾ ਗਿਆ ਹੈ ।

ਗੁਰੂ ਨਾਨਕ ਦੇਵ ਜੀ ਦੀ ਬਾਣੀ ਅਨਹਦ ਰਾਗ ਛੇੜਦੀ, ਮਨ ਦੀਆਂ ਅਥਾਹ ਡੂੰਘਾਈਆਂ ਵਿਚ ਉਤਰ ਜਾਂਦੀ ਹੈ । ਗੁਰੂ ਜੀ ਤੜਫ ਰਹੀ ਲਾਚਾਰ, ਮਨੁੱਖਤਾ ਦੇ ਕਲਿਆਣ ਲਈ ਇਸ ਸੰਸਾਰ ਵਿਚ ਆਏ । ਉਨ੍ਹਾਂ ਦਾ ਪਿਆਰ ਸਚਾਈ ਅਤੇ ਬਰਾਬਰੀ ਦਾ ਅਮਰ ਸੰਦੇਸ਼ ਇਕ ਨਵੇਂ ਸਮਾਜੀ ਢਾਂਚੇ ਲਈ ਇਨਕਲਾਬੀ ਆਵਾਜ਼ ਸਿਧ ਹੋਇਆ । ਇਕ ਅਜਿਹਾ ਸਮਾਜੀ ਢਾਂਚਾ ਜਿਸ ਦਾ ਆਧਾਰ ਇਨਸਾਫ਼ ਹੈ ਤੇ ਜਿਸ ਵਿਚ ਜਨਮ ਜਾਤ, ਧਰਮ ਜਾਂ ਸ਼੍ਰੇਣੀ ਦਾ ਕੋਈ ਵਿਤਕਰਾ ਨਾ ਹੋਵੇ । ਉਨ੍ਹਾਂ ਨੇ ਕਰਤਾ ਪੁਰਖ ਪਰਮਾਤਮਾਂ ਨੂੰ ਪਿਤਾ ਦੇ ਰੂਪ ਵਿਚ ਸੰਕਲਪਿਆ ਤਾ ਕਿ ਮਨੁੱਖਾਂ ਵਿਚ ਭਰਾਤਰੀ ਭਾਵਨਾ ਪੈਦਾ ਹੋ ਸਕੇ ਤੇ ਸਾਰੇ ਮਨੁਖ ਆਪਣੇ ਆਪ ਨੂੰ ਇਕ ਭਾਈਚਾਰੇ ਦਾ ਅੰਗ ਸਮਝਣ । ਜਾਤ ਪਾਤ ਵਾਲੇ ਸਮਾਜ ਵਿਰੁਧ ਇਹ ਇਕ ਬੜਾ ਵਡਾ ਚੈਲਿੰਜ ਸੀ । ਗੁਰੂ ਸਾਹਿਬ ਨੇ ਸਾਰੇ ਮਨੁੱਖਾਂ ਦੀ ਬਰਾਬਰੀ ਨੂੰ ਪ੍ਰਗਟ ਕਰਨ ਲਈ ਕਰਤਾ ਪੁਰਖ ਪਰਮਾਤਮਾ ਦੀ ਏਕਤਾ ਦੀ ਟੇਕ ਲਈ । ਭਾਰਤੀ ਫਲਸਫੇ ਵਿਚ ਪ੍ਰਮਾਤਮਾ ਦੀ ਏਕਤਾ ਦੀ ਕੁਝ ਇਸ ਤਰੀਕੇ ਨਾਲ ਵਿਆਖਿਆ ਕੀਤੀ ਸੀ ਜਿਸ ਨਾਲ ਇਸ ਸੰਸਾਰ ਵਿਚਲੇ ਸਮਾਜੀ ਵਿਤਕਰੇ ਇਕ ਭੁਲੇਖਾ ਹੀ ਜਾਪਦੇ ਸਨ । ਅਰਥਾਤ ਸਮਾਜੀ ਵਿਤਕਰਿਆਂ ਵਲੋਂ ਧਿਆਨ ਹਟਾਇਆ ਜਾਂਦਾ ਸੀ । ਨਤੀਜੇ ਵਜੋਂ ਸਮਾਜ ਵਿਚ ਕੋਈ ਤਬਦੀਲੀ ਨਹੀਂ ਸੀ ਆ ਸਕੀ ਅਤੇ ਸਮਾਜੀ ਢਾਂਚੇ ਨੂੰ ਕੋਈ ਖਤਰਾ ਨਹੀਂ ਸੀ ਰਹਿੰਦਾ । ਦੂਜੇ ਪਾਸੇ ਗੁਰੂ ਨਾਨਕ ਦੇਵ ਜੀ ਨੇ ਮਨੁੱਖਾਂ ਵਿਚਕਾਰ ਬਰਾਬਰੀ ਸਥਾਪਤ ਕਰਨ ਲਈ ਪਰਮਾਤਮਾ ਦੀ ਏਕਤਾ ਦਾ ਪ੍ਰਚਾਰ ਕੀਤਾ । ਸੰਗਤ ਅਤੇ ਪੰਗਤ ਇਸ ਬਰਾਬਰੀ ਦੀ ਇਕ ਮਿਸਾਲ ਹੈ । ਸਿਖ ਧਰਮ ਨੇ ਮਨੁੱਖਾਂ ਵਿਚਕਾਰ ਬਰਾਬਰੀ ਦਾ ਜੋ ਵਿਚਾਰ ਪੇਸ਼ ਕੀਤਾ, ਇਹ ਉਸ ਦਾ ਹੀ ਨਤੀਜਾ ਸੀ ਕਿ ਜਦੋਂ 18ਵੀਂ ਸਦੀ ਵਿਚ ਸਿੱਖਾਂ ਨੇ ਰਾਜਨੀਤਕ ਤਾਕਤ ਪ੍ਰਾਪਤ ਕੀਤੀ ਤਾਂ ਉਨ੍ਹਾਂ ਨੇ ਲੋਕਤੰਤਰੀ ਢਾਂਚਾ ਹੋਂਦ ਵਿਚ ਲਿਆਂਦਾ ਜਿਸ ਦੀ ਬੁਨਿਆਦ ਗੁਰੂ ਸਾਹਿਬ ਨੇ ਰੱਖੀ ਸੀ । ਸਿਖ ਧਰਮ ਵਿਚ 'ਭਾਈ' ਦਾ ਸ਼ਬਦ ਖਾਸ ਰੂਹਾਨੀ ਮਹੱਤਤਾ ਰਖਦਾ ਹੈ ।

ਗੁਰੂ ਨਾਨਕ ਸਾਹਿਬ ਉਸ ਸਮੇਂ ਪ੍ਰਗਟ ਹੋਏ ਜਦੋਂ ਚਾਰੇ ਪਾਸੇ ਮਨੁੱਖੀ ਕੀਮਤਾਂ ਵਿਚ ਗਿਰਾਵਟ ਆ ਚੁਕੀ ਸੀ । ਸਮਾਜ ਆਪਣਾ ਇਖਲਾਕੀ ਧੁਰਾ ਗਵਾ ਬੈਠਾ ਸੀ ।

ਧਾਰਮਕ ਅੰਧ ਵਿਸ਼ਵਾਸ, ਰਾਜਨੀਤਕ ਜ਼ੁਲਮ, ਆਰਥਿਕ ਲੁਟ ਖਸੁੱਟ ਉਸ ਸਮੇਂ ਦੇ ਲੱਛਣ ਬਣ ਚੁਕੇ ਸਨ । ਗੁਰੂ ਸਾਹਿਬ ਨੇ ਇਸ ਤਸਵੀਰ ਨੂੰ ਇਉਂ ਉਲੀਕਿਆ ਹੈ :

"ਕਲਿ ਕਾਤੀ ਰਾਜੇ ਕਾਸਾਈ,
ਧਰਮੁ ਪੰਖ ਕਰਿ ਉਡਰਿਆ ।"

ਗੁਰੂ ਸਾਹਿਬ ਨੇ ਆਪਣੇ ਵੇਲੇ ਦੀ ਰਾਜਨੀਤਕ ਦੁਰਦਸ਼ਾ ਦੀ ਜ਼ਬਰਦਸਤੀ ਨਿਖੇਧੀ ਕਰਕੇ ਲੋਕਾਂ ਨੂੰ ਉਨ੍ਹਾਂ ਦੀ ਹਾਲਤ ਬਾਰੇ ਸੁਚੇਤ ਕੀਤਾ। ਆਪ ਲਿਖਦੇ ਹਨ :

"ਪਾਪ ਕੀ ਜੰਝ ਲੈ ਕਾਬਲਹੁ ਧਾਇਆ,
ਜੋਰੀ ਮੰਗੈ ਦਾਨੁ ਵੇ ਲਾਲੋ।
* * * *
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ,
ਰਤੁ ਨਾ ਕੁੰਗੂ ਪਾਇ ਵੇ ਲਾਲੋ।"

ਭਾਰਤ ਦੇ ਇਤਹਾਸ ਵਿਚ ਉਹ ਕਾਲ ਬਹੁਤ ਰਾਜਨੀਤਕ ਉਥੱਲ ਪੁਥੱਲ ਦਾ ਸਮਾਂ ਸੀ। ਹਿੰਸਾ ਅਤੇ ਖੂਨ ਖਰਾਬੇ ਦਾ ਮਾਹੌਲ ਚਾਰੇ ਪਾਸੇ ਪਸਰਿਆ ਹੋਇਆ ਸੀ, ਜਿਸ ਨੂੰ ਗੁਰੂ ਸਾਹਿਬ ਨੇ ਇਉ ਦਰਸਾਇਆ ਹੈ।

ਰਾਜੇ ਸੀਹ ਮੁਕਦਮ ਕੁਤੇ।
ਜਾਇ ਜਗਾਇਨਿ ਬੈਠੇ ਸੁਤੇ।
ਚਾਕਰ ਨਹਦਾ ਪਾਇਨਿ ਘਾਉ।
ਰਤੁ ਪਿਤੁ ਕੁਤਿਹੋ ਚਟਿ ਜਾਹੁ।"

ਗੁਰੂ ਸਾਹਿਬ ਨੇ ਆਪਣੇ ਵੇਲੇ ਦੇ ਜਾਗੀਰਦਾਰੀ ਨਿਜ਼ਾਮ ਦੀ, ਜੋ ਲੁਟ ਖਸੁੱਟ ਤੇ ਟੇਕ ਰਖਦਾ ਸੀ, ਬਹੁਤ ਨਿਖੇਧੀ ਕੀਤੀ ਤੇ ਸਮਾਜ ਦੇ ਦਬੇ ਹੋਏ ਲੋਕਾਂ ਨੂੰ ਦੁਰਬਲਤਾ ਦੀ ਹਾਲਤ ਵਿਚੋਂ ਕੱਢ ਕੇ ਨਵੀਂ ਰੋਸ਼ਨੀ ਦਿੱਤੀ, ਨਵੀਂ ਸੇਧ ਦਿੱਤੀ, ਨਵੀਂ ਚੇਤਨਾ ਬਖਸ਼ੀ। ਇਹ ਦੁਰਬਲਤਾ ਅਕਸਰ ਰਹੱਸਵਾਦ ਦੇ ਬੁਰਕੇ ਵਿਚ ਸੰਸਾਰ ਤਿਆਗ ਅਤੇ ਕਰਮਹੀਣਤਾ ਦਾ ਰੂਪ ਇਖਤਿਆਰ ਕਰ ਜਾਂਦੀ ਸੀ। ਗੁਰੂ ਜੀ ਦੀ ਭਗਤੀ ਲਹਿਰ ਨੂੰ ਇਕ ਵੱਡੀ ਦੇਣ ਇਹ ਹੈ ਕਿ ਉਨ੍ਹਾਂ ਨੇ ਇਸ ਰਹੱਸਵਾਦ ਨੂੰ ਇਨਕਲਾਬੀ ਸਮਾਜੀ ਚੇਤੰਨਤਾ ਦਾ ਜਾਗ ਲਾਇਆ ਅਤੇ ਇਸ ਤਰ੍ਹਾਂ ਸਮਾਜੀ ਤਬਦੀਲੀ ਲਈ ਇਕ ਨਵੀਂ ਸ਼ਕਤੀ ਨੂੰ ਉਭਾਰਿਆ। ਏਸੇ ਲਈ ਸਿੱਖ ਧਰਮ ਵਿਚ ਮੀਰੀ ਪੀਰੀ, ਸ਼ਕਤੀ ਭਗਤੀ ਅਤੇ ਦੇਗ ਤੇਗ ਦਾ ਇਕੱਠਾ ਜ਼ਿਕਰ ਆਉਂਦਾ ਹੈ। ਤਲਵਾਰ ਉਠਾਉਣਾ ਉਸ ਵੇਲੇ ਹਕ ਬਜਾਨਬ ਹੈ ਜਦੋਂ ਉਹ ਮਨੋਰਥ ਜਿਸ ਲਈ ਤਲਵਾਰ ਉਠਾਈ ਗਈ ਹੋਵੇ ਸੱਚਾ ਤੇ ਸੁੱਚਾ ਹੋਵੇ ਅਤੇ ਕੋਈ ਹੋਰ ਰਾਹ ਨਾ ਰਹਿ ਗਿਆ ਹੋਵੇ। ਪਰ ਜਦੋਂ ਹਾਲਾਤ ਦਾ ਤਕਾਜ਼ਾ ਹੋਵੇ ਤਾਂ ਇਤਿਹਾਸ ਦਸਦਾ ਹੈ ਕਿ ਸਿਖ ਅਹਿੰਸਾਤਮਕ ਅੰਦੋਲਨ ਵੀ ਸਫ਼ਲਤਾ ਨਾਲ ਕਰ ਸਕਦੇ ਹਨ। ਜਨਵਰੀ, 1922 ਵਿਚ ਜਦੋਂ ਦਰਬਾਰ ਸਾਹਿਬ ਦੀਆਂ ਚਾਬੀਆਂ ਬਾਰੇ ਗਾਂਧੀ ਜੀ ਨੇ ਸਿਖਾਂ ਨੂੰ ਮੁਬਾਰਕਬਾਦ ਦਿੰਦੇ ਹੋਏ ਕਿਹਾ ਕਿ ਭਾਰਤ ਦੀ ਆਜ਼ਾਦੀ ਦੀ ਪਹਿਲੀ ਫੈਸਲਾਕੁਨ ਲੜਾਈ ਜਿਤ ਲਈ ਗਈ ਹੈ।

*(Sardar Shashpal Singh, a Member of the Panel of Chairmen, occupied the Chair.)*

ਗੁਰੂ ਨਾਨਕ ਸਾਹਿਬ ਅਧਿਆਤਮਕ ਪੱਧਰ ਉਤੇ ਹੀ ਨਹੀ ਵਿਚਰ ਰਹੇ ਸਨ। ਉਨਾਂ ਵੇਲੇ ਦੇ ਬਹੁਤ ਸਾਰੇ ਸਾਧੂ ਸੰਤ, ਤਪ ਤਿਆਗ ਦੇ ਮਾਰਗ ਤੇ ਚਲ ਰਹੇ ਸਨ ਅਤੇ ਸੰਸਾਰ ਤੋਂ ਮੂੰਹ ਮੋੜਿਆ ਹੋਇਆ ਸੀ ਪਰ ਗੁਰੂ ਸਾਹਿਬ ਨੇ ਉਸ ਬੀਮਾਰੀ ਦੀਆ ਜੜ੍ਹਾਂ ਉਖੜਨ ਲਈ ਅੰਦੋਲਨ ਕੀਤਾ ਜਿਸਨੇ

[ਮੁੱਖ ਮੰਤਰੀ]

ਸਾਰੇ ਸਮਾਜ ਨੂੰ ਦੁਰਬਲ ਤੇ ਲਾਚਾਰ ਕੀਤਾ ਹੋਇਆ ਸੀ ਅਤੇ ਜਿਸ ਕਾਰਨ ਸੰਸਾਰ ਵਲ ਉਪਰਾਮਤਾ ਫੈਲੀ ਹੋਈ ਸੀ। ਅਜਿਹੇ ਹਾਲਤ ਵਿਚ ਸੰਸਾਰ ਤੋਂ ਬੇਮੁਖ ਹੋ ਕੇ ਹੋਣੀ ਅਗੇ ਹਥਿਆਰ ਸੁਟ ਦੇਣ ਦੀ ਰੁਚੀ ਅਕਸਰ ਪੈਦਾ ਹੋ ਜਾਂਦੀ ਹੈ। ਇਸ ਦੇ ਨਾਲ ਹੀ ਕਰਮ ਸਿਧਾਂਤ ਨੇ ਵੀ ਲੋਕਾਂ ਨੂੰ ਆਪਣੀ ਹਾਲਤ ਸੁਧਾਰਨ ਦੇ ਕਾਬਲ ਨਹੀਂ ਸੀ ਛਡਿਆ। ਵਰਣ-ਧਰਮ ਦੇ ਦਾਵੇਦਾਰਾਂ ਵਲੋਂ ਕਰਮ ਸਿਧਾਂਤ ਦੀ ਇਹ ਵਿਆਖਿਆ ਕੀਤੀ ਜਾਂਦੀ ਸੀ ਕਿ ਮਨੁਖ ਇਹ ਸੰਸਾਰ ਵਿਚ ਜੋ ਦੁਖ ਭੋਗਦਾ ਹੈ ਉਹ ਉਸ ਦੇ ਪਿਛਲੇ ਜਨਮਾਂ ਵਿੱਚ ਕੀਤੇ ਕਰਮਾਂ ਦਾ ਫਲ ਹੁੰਦਾ ਹੈ ਕਿਸੇ ਆਦਮੀ ਦੀ ਜੋ ਮੌਜੂਦਾ ਅਵਸਥਾ ਹੈ ਉਸ ਲਈ ਉਸ ਦੇ ਪਿਛਲੇ ਕਰਮ ਜ਼ਿਮੇਵਾਰ ਹਨ ਜਿਨ੍ਹਾਂ ਚਿਰ ਇਹ ਫਲਸਫਾ ਪ੍ਰਧਾਨ ਰਿਹਾ ਉਨਾਂ ਚਿਰ ਲੋਕਾਂ ਦੇ ਕਲਿਆਨ ਦੀ ਕੋਈ ਗੁੰਜਾਇਸ਼ ਨਹੀਂ ਸੀ ਰਹੀ। ਕਿਉਂਕਿ ਕਲਿਆਣ ਉਦੋਂ ਹੀ ਹੋ ਸਕਦਾ ਹੈ ਜਦੋਂ ਮਨੁਖ ਇਹ ਸਮਝੇ ਕਿ ਉਹ ਆਪਣੀ ਹੋਣੀ ਦਾ ਆਪ ਘੜਨਹਾਰਾ ਹੈ ਅਤੇ ਆਪਣੇ ਚੰਗੇ ਕਰਮਾਂ ਦੇ ਨਾਲ ਆਪਣੇ ਆਪ ਦਾ ਸੁਧਾਰ ਕਰ ਸਕਦਾ ਹੈ ਅਤੇ ਨਾਲ ਹੀ ਸਮਾਜ ਦਾ ਵੀ। ਇਹੋ ਰਬੀ ਨਿਯਮ ਹੈ ਜਿਸ ਨੂੰ ਗੁਰੂ ਸਾਹਿਬ ਨੇ ਹੁਕਮ ਦਾ ਨਾਂ ਦਿਤਾ ਹੈ :

ਆਪੇ ਬੀ ਆਪੇ ਹੀ ਖਾਹੁ
ਨਾਨਕ ਹੁਕਮੀ ਆਵਹੁ ਜਾਹੁ

ਅਗੇ ਚਲ ਕੇ ਗੁਰੂ ਸਾਹਿਬ ਨੇ ਕਿਸਮਤ ਦੇ ਸਿਧਾਂਤ ਨੂੰ ਪੁਰਾਣੇ ਢੰਗ ਨਾਲ ਪ੍ਰਵਾਨ ਨਹੀਂ ਕੀਤਾ ਸਗੋਂ ਇਹ ਕਿਹਾ ਹੈ ਕਿ ਰਬੀ ਮਿਹਰ ਨਾਲ ਮਨੁਖ ਕਰਮਾਂ ਦੇ ਚੱਕਰ ਤੋਂ ਮੁਕਤੀ ਪ੍ਰਾਪਤ ਕਰ ਸਕਦਾ ਹੈ।

ਗੁਰੂ ਸਾਹਿਬ ਨੇ ਭਾਰਤੀ ਵਿਚਾਰਾਂ ਦਾ ਇਕ ਨਵਾਂ ਸੁਮੇਲ ਪੇਸ਼ ਕੀਤਾ। ਇਹ ਇਕ ਨਵਾਂ ਸੁਮੇਲ ਹੀ ਨਹੀਂ ਸੀ ਸਗੋਂ ਇਸ ਨਾਲ ਭਾਰਤੀ ਫਲਸਫਾ ਨਵੇਂ ਵਿਕਾਸ ਪੜਾਅ ਤੇ ਵੀ ਪਹੁੰਚ ਗਿਆ। ਇਸ ਪਾਸੇ ਵਲ ਸਾਡੇ ਵਿਦਵਾਨਾਂ ਅਤੇ ਵਿਆਖਿਕਾਰਾਂ ਨੇ ਬਹੁਤ ਧਿਆਨ ਨਹੀਂ ਦਿਤਾ, ਹਾਲਾਂ ਕਿ ਇਹ ਬਹੁਤ ਜਰੂਰੀ ਪੱਖ ਹੈ। ਅਸਲ ਵਿਚ ਗੁਰੂ ਸਾਹਿਬ ਨੇ ਬਰਾਬਰੀ, ਅਜਾਦੀ ਅਤੇ ਇਨਸਾਫ ਦੀਆਂ ਨਵੀਆਂ ਉਭਰ ਰਹੀਆਂ ਕੀਮਤਾਂ ਨੂੰ ਨਵਾਂ ਫਿਲੌਸਾਫੀਕਲ ਆਧਾਰ ਪ੍ਰਦਾਨ ਕੀਤਾ ਹੈ।

ਸੱਭਿਅਤਾ ਦੇ ਇਤਿਹਾਸ ਤੇ ਨਜਰ ਮਾਰੀਏ ਤਾਂ ਪਤਾ ਲਗਦਾ ਹੈ ਕਿ ਸੰਸਾਰ ਵਿਚ ਅਜਿਹੀਆਂ ਕਈ ਕੋਸ਼ਿਸ਼ਾਂ ਹੋਈਆਂ ਹਨ ਜਦੋਂ ਨੈਤਿਕਤਾ (ਮੌਰੈਲਿਟੀ) ਨੂੰ ਮਜ਼ੁਬ ਤੋਂ ਅਡਰਾ ਕਰਨ ਦਾ ਉਪਰਾਲਾ ਕੀਤਾ ਗਿਆ ਹੈ। ਪੱਛਮ ਵਿਚ 19 ਵੀਂ ਸਦੀ ਦੇ ਮਸ਼ਹੂਰ ਫਿਲਾਸਫਰ ਕਾਂਤ ਨੇ ਇਹੋ ਕੋਸ਼ਿਸ਼ ਕੀਤੀ ਸੀ। ਪਰ ਸਾਨੂੰ ਇਤਿਹਾਸ ਤੋਂ ਇਹ ਵੀ ਸਬਕ ਮਿਲਦਾ ਹੈ ਕਿ ਮੌਰੈਲਿਟੀ ਦੇ ਪਿੱਛੇ ਕੋਈ ਨਾ ਕੋਈ ਤਾਕਤ ਅਜਿਹੀ ਜ਼ਰੂਰ ਹੁੰਦੀ ਹੈ ਜਿਸ ਨਾਲ ਲੋਕ ਇਸ ਨੂੰ ਪ੍ਰਵਾਨ ਕਰਦੇ ਹਨ। ਜੇਕਰ ਮੋਰੈਲਿਟੀ ਦੇ ਪਿਛੇ ਧਰਮ ਦੀ ਟੇਕ ਨਹੀਂ ਤਾਂ ਕਾਨੂੰਨ ਦਾ ਡੰਡਾ ਹੁੰਦਾ ਹੈ ਅਰਥਾਤ ਇਸ ਪਿਛੇ ਜ਼ੋਰ ਤੇ ਤਸ਼ਦਦ ਦਾ ਸਹਾਰਾ ਹੁੰਦਾ ਹੈ ਕਿਉਂਕਿ ਧਰਮ ਵਿਚ ਜ਼ੋਰ ਅਤੇ ਤਸ਼ਦਦੇ ਦਾ ਅੰਸ਼ ਨਹੀ ਹੁੰਦਾ, ਇਸ ਲਈ ਧਰਮ ਮੋਰੈਲਿਟੀ ਲਈ ਬੇਹਤਰ ਟੇਕ ਸਿੱਧ ਹੁੰਦਾ ਹੈ।

ਗੁਰੂ ਨਾਨਕ ਦੇਵ ਜੀ ਨੇ ਨਵੀਆਂ ਉਭਰ ਰਹੀਆਂ ਕੀਮਤਾਂ ਲਈ ਇਕ ਨਵੀ ਦਾਰਸ਼ਨਿਕ ਭੂਮੀ ਤਿਆਰ ਕੀਤੀ ਤੇ ਇਸ ਤਰ੍ਹਾਂ ਸਾਡੇ ਵਿਰਸੇ ਨੂੰ ਅਮੀਰ ਬਣਾਇਆ। ਉਨ੍ਹਾਂ ਕਈ ਅਜਿਹੇ ਵਿਚਾਰ ਪੇਸ਼ ਕੀਤੇ ਜੋ ਸਾਡੇ ਫਲਸਫੇ ਵਿਚ ਪਹਿਲਾਂ ਨਹੀ ਸਨ। ਮੇਰੀ ਇੱਛਾ ਹੈ ਕਿ ਸਾਡੇ ਵਿਦਵਾਨ ਇਸ ਪਾਸੇ ਵਲ ਵਧੇਰੇ ਧਿਆਨ ਦੇਣ।

ਹੁਣ ਜਦ ਕਿ ਅਸੀਂ ਪੰਜ ਸੌਵੇਂ ਪ੍ਰਕਾਸ਼ ਉਤਸਵ ਨੂੰ ਮਨਾ ਰਹੇ ਹਾਂ ਤਾਂ ਉਹ ਮੌਕਾ ਆ ਗਿਆ ਹੈ ਜਦੋਂ ਅਸੀਂ ਆਪਣੇ ਆਪ ਨੂੰ ਗੰਭੀਰ ਸਵਾਲ ਪੁਛੀਏ। ਕੀ ਅਸੀਂ ਇਸ ਦਿਨ ਦੀ ਮਹੱਤਤਾ ਨੂੰ ਪਾ ਸਕੇ ਹਾਂ ? ਕੀ ਸਾਡੇ ਸ਼ਤਾਬਦੀ ਪਰੋਗ੍ਰਾਮ ਰਸਮੀ ਸਮਰੋਹਾਂ, ਦੀਪਮਾਲਾਵਾਂ ਤੇ ਭਾਸ਼ਨਾਂ ਤਕ ਹੀ ਮਹਿਦੂਦ ਰਹਿ ਜਾਣਗੇ ?

ਹਰ ਕੌਮ ਦੇ ਇਤਿਹਾਸ ਵਿਚ ਅਜੇਹੇ ਮੌਕੇ ਆਉਂਦੇ ਹਨ ਜਦੋਂ ਉਹ ਸਮੇਂ ਦੇ ਚੈਲਿੰਜ ਨੂੰ ਵੇਖ ਕੇ ਅਣਡਿਠ ਨਹੀਂ ਕਰ ਸਕਦੀ। 5ਵੀਂ ਸ਼ਤਾਬਦੀ ਦਾ ਮੌਕਾ ਵੀ, ਮੇਰੇ ਖਿਆਲ ਵਿਚ, ਇਕ ਅਜਿਹਾ ਮੌਕਾ ਹੈ ਜਦੋਂ ਸਾਨੂੰ ਇਕਠਿਆਂ ਹੋ ਕੇ ਆਪਣੇ ਅੰਦਰ ਝਾਤ ਮਾਰਨੀ ਚਾਹੀਦੀ ਹੈ। ਆਪਣੇ ਬੀਤੇ ਕਾਲ ਵਲ ਵੇਖਣਾ ਚਾਹੀਦਾ ਹੈ ਤੇ ਆਉਂਦੇ ਕਾਲ ਵਲ ਧਿਆਨ ਕਰਨਾ ਚਾਹੀਦਾ ਹੈ ਤਾਕਿ ਚੈਲਿੰਜ ਦਾ ਮੁਕਾਬਲਾ ਕਰ ਸਕੀਏ। ਇਹ ਚੈਲਿੰਜ ਅੰਦਰੋਂ ਤੇ ਬਾਹਰੋਂ ਦੋਹਾਂ ਪਾਸਿਆਂ ਤੋਂ ਹੈ।

ਇਕ ਪਾਸੇ ਤਾਂ ਅਸਾਂ ਇਹ ਗਲ ਯਕੀਨੀ ਬਨਾਉਣੀ ਹੈ ਕਿ ਸਿਖ ਧਰਮ ਰਸੂਮ-ਰੀਤਾਂ ਤੋਂ ਉਚਾ ਹੈ। ਜੋ ਤਾਕਤਾਂ ਅੰਧ-ਵਿਸ਼ਵਾਸ ਫੈਲਾਉਂਦੀਆਂ ਹਨ ਸਾਨੂੰ ਉਨ੍ਹਾਂ ਵਲੋਂ ਸੁਚੇਤ ਹੋਣਾ ਚਾਹੀਦਾ ਹੈ ਤੇ ਸੰਘਰਸ਼ ਕਰਨਾ ਲੋੜੀਂਦਾ ਹੈ।

ਦੂਜਾ ਚੈਲਿੰਜ ਵੀ ਕਾਫੀ ਵਡਾ ਹੈ ਅਸੀਂ ਸਾਇੰਸ ਦੇ ਯੁਗ ਵਿਚ ਵਿਚਰ ਰਹੇ ਹਾਂ ਜਿਸ ਵਿਚ ਤਰਕ ਅਤੇ ਘੋਖ ਵਿਚਾਰ ਕਰਨ ਦੀ ਰੁਚੀ ਪ੍ਰਧਾਨ ਹੈ। ਇਸ ਹਾਲਤ ਵਿਚ ਕੋਈ ਧਰਮ ਤਾਂ ਹੀ ਪ੍ਰਫੁਲਤ ਰਹਿ ਸਕਦਾ ਹੈ ਜਦੋਂ ਉਹ ਇਸ ਰੁਚੀ ਦਾ ਸਨਮਾਨ ਕਰੇ। ਇਸ ਪਖ ਤੋਂ ਗੁਰੂ ਨਾਨਕ ਦੇਵ ਜੀ ਦੇ ਫਲਸਫੇ ਦੀ ਬਹੁਤ ਮਹੱਤਤਾ ਹੈ। ਗੁਰੂ ਨਾਨਕ ਦੇਵ ਜੀ ਨੇ ਸਿਧਾਂ ਨਾਲ ਕਈ ਗੋਸ਼ਟੀਆਂ ਕੀਤੀਆਂ ਸਨ ਜਿਸ ਤੋਂ ਇਹ ਭਲੀ ਭਾਂਤ ਪਤਾ ਚਲਦਾ ਹੈ ਕਿ ਉਹ ਮਨੁੱਖ ਦੀ ਤਰਕ ਰੁਚੀ ਨੂੰ ਕਿੰਨੀ ਮਹੱਤਤਾ ਦਿੰਦੇ ਸਨ। ਹੇਠਲੀ ਤੁਕ ਜ਼ਾਹਿਰ ਕਰਦੀ ਹੈ ਕਿ ਸਿਖ ਧਰਮ ਵਿਚ ਡੋਗਮੇ ਲਈ ਕੋਈ ਥਾਂ ਨਹੀਂ –

ਖੋਜੀ ਉਪਜੈ ਬਾਦੀ ਬਿਨਸੈ

ਅਜ ਦੇ ਸਮੇਂ ਦੀ ਇਕ ਇਹ ਵੀ ਲੋੜ ਹੈ ਕਿ ਸਿਖ ਧਰਮ ਨੂੰ ਨਵੀਂ ਸ਼ਬਦਾਵਲੀ ਰਾਹੀਂ ਪੇਸ਼ ਕੀਤਾ ਜਾਵੇ ਅਤੇ ਨਵੇਂ ਵਿਚਾਰਾਂ ਦੇ ਪਰਸੰਗ ਵਿਚ ਇਸ ਨੂੰ ਬਿਆਨ ਕੀਤਾ ਜਾਵੇ। ਸਾਨੂੰ ਇਹ ਗੱਲ ਚੇਤੇ ਰੱਖਣੀ ਚਾਹੀਦੀ ਹੈ ਕਿ ਜਦੋਂ ਗੁਰੂ ਸਾਹਿਬ ਨੇ ਆਪਣੇ ਵੇਲੇ ਦੇ ਵਿਦਵਾਨਾਂ ਅਤੇ ਚਿੰਤਕਾਂ ਨਾਲ ਵਿਚਾਰ ਗੋਸ਼ਟੀ ਕੀਤੀ ਤਾਂ ਉਨ੍ਹਾਂ ਨੇ ਆਪਣੇ ਸਮੇਂ ਦੀ ਫਿਲਾਸੋਫੀਕਲ ਸ਼ਬਦਾਵਲੀ ਦੀ ਵਰਤੋਂ ਕੀਤੀ। ਇਸਾਈ ਮਤ ਨੂੰ ਉਨ੍ਹਾਂ ਦੇ ਵਿਦਵਾਨਾਂ ਨੇ ਹਮੇਸ਼ਾ ਅਪਟੂਡੇਟ ਰਖਿਆ ਹੈ। ਜੇ ਕਿਸੇ ਵੇਲੇ ਈਸਾਈ ਮਤ ਦੀ ਵਿਆਖਿਆ ਲਈ ਅਰਸਤੂ ਦੀ ਫਿਲਾਸਫੀ ਨੂੰ ਵਰਤਿਆ ਗਿਆ ਹੈ ਤਾਂ ਅਜ ਕਲ ਇਸ ਨੂੰ ਮਨੋਵਿਗਿਆਨ ਆਦਿ ਦੀ ਰੋਸ਼ਨੀ ਵਿਚ ਵੀ ਪੇਸ਼ ਕੀਤਾ ਗਿਆ ਹੈ। ਵੇਦਾਂਤ ਨੇ ਵੀ ਪਛਮ ਦਾ ਧਿਆਨ ਆਪਣੇ ਵਲ ਉਦੋਂ ਹੀ ਖਿਚਿਆ ਜਦੋਂ ਪਛਮ ਦੀ ਫਿਲਾਸਫੀ ਦੇ ਪਰਸੰਗ ਵਿਚ ਇਸ ਨੂੰ ਪੇਸ਼ ਕੀਤਾ ਜਾਣ ਲਗਾ। ਜੇਕਰ ਅਸੀਂ ਗੁਰੂ ਨਾਨਕ ਸਾਹਿਬ ਦੇ ਸੰਦੇਸ਼ ਨੂੰ ਦੁਨੀਆਂ ਦੇ ਕੋਨੇ ਕੋਨੇ ਵਿਚ ਫੈਲਾਉਣਾ ਚਾਹੁੰਦੇ ਹਾਂ ਤਾਂ ਸਾਨੂੰ ਵੀ ਆਧੁਨਿਕ ਫਿਲਾਸਫੀ ਦੀ ਸ਼ਬਦਾਵਲੀ ਦੀ ਵਰਤੋਂ ਕਰਨੀ ਪਵੇਗੀ। ਇਸ ਤਰੀਕੇ ਨਾਲ ਹੀ ਅਸੀਂ ਇਤਿਹਾਸ ਦੇ ਚੈਲੰਜ ਦਾ ਮੁਕਾਬਲਾ ਕਰ ਸਕਦੇ ਹਾਂ।

ਆਓ ਅਸੀਂ ਸਾਰੇ ਯਤਨ ਕਰੀਏ ਕਿ ਪੰਜਵੀਂ ਜਨਮ ਸ਼ਤਾਬਦੀ ਸਾਡੇ ਇਤਿਹਾਸ ਵਿਚ ਇਕ ਨਵਾਂ ਮੋੜ ਸਾਬਤ ਹੋਵੇ। ਗੁਰੂ ਨਾਨਕ ਦੇਵ ਜੀ ਨੂੰ ਸ਼ਰਧਾਂਜਲੀ ਦਾ ਇਹ ਸਭ ਤੋਂ ਚੰਗਾ ਤਰੀਕਾ ਹੋਵੇਗਾ। ਸ਼ੁਕਰੀਆ।

**Mr. Chairman (Sardar Shashpal Singh) :** Motion moved.

On the occasion of the 500th Birth Anniversary of Guru Nanak, this House places on record its tributes to the sacred memory of the great Emancipator of the suffering humanity. His message of Love, Truth and Equality transcends all barriers of time and space. The Great Guru envisioned a new social order based on justice, and without any discriminating distinction of sex, birth, caste, creed or class. By the dynamism of his teachings and personality Guru Nanak has left an indelible mark on the culture and history of our country.

Realising that the message of Guru Nanak has great significance for the tension ridden world of today, this house re-dedicates itself to the realisation of the values and ideals preached by the Guru.

ਸਿਰਦਾਰ ਕਪੂਰ ਸਿੰਘ (ਸਮਰਾਲਾ) : ਮਾਨਯੋਗ ਚੇਅਰਮੈਨ ਸਾਹਿਬ, ਇਸ ਸਦਨ ਦੇ ਜਥੇਦਾਰ, ਲੀਡਰ ਆਫ਼ ਦੀ ਹਾਊਸ, ਨੇ ਗੁਰੂ ਨਾਨਕ ਦੀ ਪੰਚਮ ਸ਼ਤਾਬਦੀ ਦੀ ਸਮ੍ਰਤੀ ਵਿਚ ਜੋ ਮਤਾ ਅਜ ਪੇਸ਼ ਕੀਤਾ ਹੈ, ਮੈਂ ਉਸ ਦਾ ਸਮਰਥਨ, ਆਪਣੇ ਧੰਨ ਭਾਗ ਜਾਣ ਕੇ ਕਰਦਾ ਹਾਂ ।

ਗੁਰੂ ਨਾਨਕ ਦੀ ਸੰਗਿਆ, ਆਤਮਕ ਪੱਧਰ ਉੱਤੇ, ਆਪਣੀ ਤੁਲਨਾ ਆਪ ਹੀ ਹੈ । ਉਹ ਸੁਧਾਰਕ ਯਾ ਰੀਫਾਰਮਰ ਨਹੀਂ ਸਨ, ਕਿਉਂ ਜੁ ਸੁਧਾਰਕ ਉਹ ਹੈ ਜੋ ਕਿਸੇ ਪੂਰਵ ਸਿਧਾਂਤ ਦਾ ਅਨੁਯਾਈ ਹੋਵੇ ਅਤੇ ਉਸ ਦਾ ਸਹਾਰਾ ਲੈ ਕੇ, ਪ੍ਰਚਲਤ ਕੁਰੀਤੀਆਂ ਨੂੰ ਹਟਾ ਕੇ ਉਸ ਪੂਰਵ ਸਿਧਾਂਤ ਨੂੰ ਸ਼ੁਧ ਰੂਪ ਵਿਚ ਲਾਗੂ ਕਰਨਾ ਚਾਹੁੰਦਾ ਹੈ ।

ਉਹ ਮਧੱਕਾਲੀਨ ਭਾਰਤੀ ਭਗਤੀ ਲਹਿਰ ਦੇ ਆਚਾਰਯ ਨਹੀਂ ਸਨ । ਕਿਉਂ ਜੁ ਭਾਰਤੀ ਭਗਤੀ ਲਹਿਰ ਦੇ ਮੂਲ ਸਿਧਾਂਤ, ਅਵਤਾਰਵਾਦ, ਅਤੇ ਸਾਗੁਣ ਵਿਸ਼ਣੂ ਦੀ ਪੂਜਾ ਪ੍ਰੇਮ ਦੁਆਰਾ ਮੁਕਤੀ ਪ੍ਰਾਪਤੀ, ਉਨ੍ਹਾਂ ਦੇ ਉਪਦੇਸ਼ਾਂ ਦਾ ਸਾਰੰਸ਼ ਨਹੀਂ ਹੈ ।

ਉਹ ਸੰਤ ਤੇ ਕਵੀ ਨਹੀਂ ਸਨ ਕਿਉਂ ਜੁ ਸੰਤ ਕਿਸੇ ਨਵੀਨ ਤੇ ਸਵੈ-ਆਸ਼੍ਰਿਤ ਧਰਮਧੁਜਾ ਸਥਾਪਤ ਕਰਨ ਵਾਲਾ ਨਹੀਂ ਹੁੰਦਾ ਸਗੋਂ ਪੂਰਵ ਪ੍ਰਚਲਤ ਧਰਮ ਦਾ ਪੈਰੋਕਾਰ ਹੋਣ ਦੇ ਨਾਤੇ ਉਸ ਧਰਮ ਦੇ ਸਰੇਸ਼ਟ ਜੀਵਨ ਦਾ ਧਾਰਨੀ ਹੁੰਦਾ ਹੈ, ਅਤੇ ਕਵੀ ਸੁਤੇ ਸਿਧ ਬ੍ਰਹਮ ਗਿਆਨ ਵੇਤਾ ਅਤੇ ਬ੍ਰਹਮ ਗਿਆਨ ਦਾਤਾ ਨਹੀਂ ਹੁੰਦਾ ।

ਗੁਰੂ ਨਾਨਕ ਵੱਲੀ ਅੱਲਾ ਯਾ ਪੈਕਾਂਬਰ ਨਹੀਂ ਸੀ, ਕਿਉਂ ਜੁ ਵੱਲੀ ਅੱਲਾ ਪੈਕਾਂਬਰ ਦੇ ਅਧੀਨ, ਸਿੱਧੀ ਪ੍ਰਾਪਤ ਆਤਮ ਗਿਆਨੀ ਹੈ, ਅਤੇ ਪੈਕਾਂਬਰ ਧੁਰ ਦਾ ਸੁਨੇਹਾ ਲਿਆਉਣ ਵਾਲਾ ਹੈ ਪਰ ਆਪ ਧੁਰ ਨਾਲ ਅਭੇਦ ਨਹੀਂ ।

ਗੁਰੂ ਨਾਨਕ ਅਵਤਾਰ ਨਹੀਂ, ਕਿਉਂ ਜੁ ਅਵਤਾਰ ਕੇਵਲ ਵਿਸ਼ਣ ਦਾ ਪੰਚਭੌਤਕ ਵਯੂਹ ਹੈ, ਪਾਰਬ੍ਰਹਮ ਨਾਲ ਅਭੇਦ ਨਹੀਂ ।

ਗੁਰੂ ਦੀ ਅਧਿਆਤਮਕ ਪਦ ਪਦਵੀ ਭਵਗਾਨ ਕ੍ਰਿਸ਼ਨ ਨੇ ਭਗਵਤ ਗੀਤਾ ਵਿਚ ਆਪ ਸਪਸ਼ਟ ਕੀਤੀ ਹੈ :—

"ਗੁਰੂ ਬ੍ਰਹਮਾ, ਗੁਰੂ ਵਿਸ਼ਣੂ, ਗੁਰੂਦੇਵ ਮਹੇਸ਼ਵਰਹ,
ਗੁਰੂ ਸਾਕਸ਼ਾਤ ਪਾਰਬਹਮ, ਤਦਵਇ ਗੁਰਵੇ ਨਮਹ ॥"

ਇਸ ਪਦ ਪਦਵੀ ਦੇ ਸੁਆਮੀ, ਮਹਾਂ ਸਥਾਨ ਪ੍ਰਾਪਤ ਗੁਰੂ ਨਾਨਕ ਨੇ, ਅੱਜ ਤੋਂ ਪੰਜ ਸੌ ਸਾਲ ਪਹਿਲਾਂ, ਅਸਾਡੇ ਪੰਜਾਬ ਦੇਸ਼ ਵਿਚ ਜਨਮ ਲਿਆ, ਅਤੇ ਪੰਜਾਬ ਦੇਸ਼ ਨੂੰ ਜਨਮ ਦਿਤਾ, ਅਤੇ ਪੰਜਾਬੀ ਕੌਮ ਦੀ ਸਥਾਪਨਾ ਦਾ ਬੀਜ ਬੀਜਿਆ ।

ਗੁਰੂ ਨਾਨਕ ਤੋਂ ਪਹਿਲਾਂ, ਪੰਜਾਬ ਦੇਸ਼ ਦਾ ਜ਼ਿਕਰ ਤਵਾਰੀਖ ਵਿਚ ਕਿਤੇ ਨਹੀਂ ਮਿਲਦਾ । ਪਰ ਦੋ ਸੌ ਸਾਲ ਪਿਛੋਂ ਹੀ ਪੰਜਾਬ ਦੇਸ਼ ਜਮੁਨਾ ਤੋਂ ਜਮਰੌਦ ਅਤੇ ਗਿਲਗਿਤ ਤੋਂ ਲਾਹੌਲ ਸਪਿਤੀ ਤਕ ਸੀਮਤ ਇਕ ਗੌਰਵਸ਼ਾਲੀ ਦੇਸ਼ ਬਣ ਗਿਆ ਅਤੇ ਸੰਨ 1846 ਵਿਚ ਪੰਜਾਬ ਦੇਸ਼ ਅਤੇ ਪੰਜਾਬੀ ਕੌਮ ਨੇ ਸਤਲੁਜ ਦੇ ਕੰਢੇ ਉਤੇ ਅੰਗਰੇਜ਼ੀ ਸਾਮਰਾਜ ਨਾਲ ਗਹਿਗੱਡਵੀਂ ਟੱਕਰ ਲਈ :

"ਜੰਗ ਹਿੰਦ ਪੰਜਾਬ ਦਾ ਹੋਣ ਲਗਾ ਦੋਵੇਂ ਬਾਦਸ਼ਾਹੀ ਫੌਜਾਂ ਭਾਰੀਆਂ ਨੇ ।"

ਅਤੇ :

"ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ ਵਾਂਗ ਨਿੰਬੂਆਂ ਲਹੂ ਨਿਚੋੜ ਸੁੱਟੇ ।"

ਪੰਦਰ੍ਹਵੀਂ ਸਦੀ ਵਿਚ, ਜਦੋਂ ਸਾਰੇ ਸ਼ਮਾਲੀ ਹਿੰਦੁਸਤਾਨ ਨੂੰ ਤੁਰਕਾਂ, ਪਠਾਣਾ ਦੇ ਹੇਠ ਆਇਆਂ, ਪੰਜ ਸੌ ਵਰ੍ਹੇ ਬੀਤ ਚੁਕੇ ਸਨ ਅਤੇ ਹਿੰਦੂਆਂ ਨੇ ਆਪਣਾ ਰਾਜਭਾਗ ਪ੍ਰਾਪਤ ਕਰਨ ਦਾ ਸੁਪਨਾ ਲੈਣਾ ਭੀ ਛੱਡ ਦਿੱਤਾ ਸੀ, ਗੁਰੂ ਨਾਨਕ ਨੇ ਅਸੰਭਵ ਦੇ ਸੰਭਵ ਹੋਣ ਦਾ ਸੁਨੇਹਾ ਦਿਤਾ ਸੀ ਕਿ ਵਾਹਿਗੁਰੂ ਚਾਹੇ ਤਾਂ :

"ਕੀੜਾ ਥਾਪਿ ਦੇਇ ਪਾਤਸਾਹੀ ਲਸਕਰ ਕਰੇ ਸੁਆਹ ।"

ਮੇਰੇ ਕਾਂਗਰਸੀ ਮਿਤ੍ਰ ਜਿਸ ਸਵਰਾਜ ਪ੍ਰਾਪਤੀ ਉਤੇ ਯੋਗ ਗੌਰਵ ਕਰਦੇ ਹਨ, ਉਸ ਆਜ਼ਾਦੀ ਅਤੇ ਪ੍ਰਭੂ-ਸਤਾ ਦਾ ਬੀਜ, ਇਸ ਦੇਸ਼ ਵਿਚ ਬੀਜਣ ਵਾਲਾ ਗੁਰੂ ਨਾਨਕ ਹੀ ਤਾਂ ਹੈ ।

ਅਛੂਤ ਉਧਾਰ ਅਤੇ ਜਾਤਪਾਤ ਨਿਰੋਧ ਦੀ ਬੜੀ ਚਰਚਾ ਚਲ ਰਹੀ ਹੈ । ਜੋ ਬੁੱਧੀਵਾਨ ਪੰਡਿਤ ਹਿੰਦੁਸਤਾਨ ਦੇ ਧਾਰਮਿਕ ਇਤਿਹਾਸ ਨੂੰ ਠੀਕ ਤਰ੍ਹਾਂ ਸਮਝਦੇ ਹਨ, ਉਹ ਭਲੀ ਪ੍ਰਕਾਰ ਜਾਣੂ ਹਨ ਕਿ ਨ ਹੀ ਗੌਤਮ ਬੁੱਧ ਅਤੇ ਨ ਹੀ ਰਾਮਾਨੁਜ, ਰਾਮਾਨੰਦ, ਵੱਲਭਾਚਾਰੀਆ, ਚੈਤੰਨਯ ਆਦਿ ਵੈਸ਼ਨਵਾਚਾਰੀਆ ਨੇ ਵਰਨਾਸ਼੍ਰਮ ਦਾ ਖੰਡਨ ਕੀਤਾ ਹੈ । ਇਹ ਤਾਂ ਕਿਹਾ ਹੈ ਕਿ ਸਾਧਨ ਭਗਤੀ ਦੁਆਰਾ ਸਭ ਪ੍ਰਾਣੀ ਮੁਕਤੀ ਦੇ ਅਧਿਕਾਰੀ ਹਨ ਪਰ, ਜਾਤ ਪਾਤ ਤੇ ਛੂਆਛੂਤ ਨੂੰ ਹਿੰਦੁਸਤਾਨ ਵਿਚ ਗੁਰੂ ਨਾਨਕ ਨੇ ਪਹਿਲੀ ਵਾਰ ਰੱਦ ਤੇ ਖੰਡਨ ਕੀਤਾ ਹੈ :

"ਫਕੜ ਜਾਤੀ ਫਕੜੁ ਨਾਉ, ਸਭਨਾ ਜੀਆ ਇਕਾ ਛਾਉ ।"

ਫਿਰ :

"ਜਾਤੀ ਦੈ ਕਿਆ ਹਥਿ ਸਚੁ ਪਰਖੀਐ ।"

ਜਾਂ :

"ਜਾਤਿ ਬਰਨ ਕੁਲ ਸਹਸਾ ਚੂਕਾ ਗੁਰਮਤਿ ਸਬਦਿ ਬੀਚਾਰੀ ।"

ਇਸ ਸਦਨ ਦੇ ਮਾਨਯੋਗ ਹਰੀਜਨ ਮੈਂਬਰ ਸਾਰੇ ਦੇਸ਼ ਤੇ ਸੰਸਾਰ ਵਿਚ ਉੱਚਾ ਸਿਰ ਚੁੱਕ ਕੇ ਕਹਿਣ ਦੇ ਭਾਗੀ ਹਨ, ਕਿ ਇਸ ਮਾਨਵ ਏਕਤਾ ਦੀ ਰੌਸ਼ਨੀ, ਅਜ ਤੋਂ ਪੰਜ ਸੌ ਵਰ੍ਹੇ ਪਹਿਲਾਂ ਪੰਜਾਬ ਵਿਚੋਂ ਪਰਗਟੀ ਸੀ ।

[ਸਿਰਦਾਰ ਕਪੂਰ ਸਿੰਘ]

ਸਮਾਜੀ ਨਿਆਂ ਪ੍ਰਾਪਤੀ ਅਤੇ ਆਰਥਿਕ ਕਾਣੀ ਵੰਡ ਨੂੰ ਖਤਮ ਕਰਨ ਲਈ ਮੇਰੇ ਮਾਨਯੋਗ ਕਮਯੂਨਿਸਟ ਮਿਤ੍ਰ ਵੱਡੇ ਵੱਡੇ ਸੰਗ੍ਰਾਮ ਤੇ ਕ੍ਰਾਂਤੀਕਾਰੀ ਸ਼ੜਯੰਤ੍ਰ ਰਚ ਰਹੇ ਹਨ। ਜਿਸ ਮੰਤਵ ਦੀ ਪ੍ਰਾਪਤੀ ਦੀ ਪ੍ਰਬਲ ਇੱਛਾ ਉਨ੍ਹਾਂ ਦੇ ਜੀਵਨ ਦੀ ਵੱਡੀ ਪ੍ਰੇਰਨਾ ਹੈ, ਉਸ ਮੰਤਵ ਦੀ ਪ੍ਰਾਪਤੀ ਜੇ ਉਹ, ਅਧਿਆਤਮਕ ਤੱਤਾਂ ਵਲ ਪਿੱਠ ਮੋੜਨ ਤੋਂ ਬਿਨਾਂ ਕਰਨਾ ਪਰਵਾਨ ਕਰ ਲੈਣ ਤਾਂ ਉਨ੍ਹਾਂ ਨੂੰ ਜੋ ਉਤੇਜਨਾਂ ਅਤੇ ਸਿਧਾਂਤਕ ਸਹਾਇਤਾ ਬਾਹਰਲੇ ਸੋਮਿਆਂ ਤੋਂ ਹੀ ਦਸਤਯਾਬ ਹੁੰਦੀ ਦਿਸਦੀ ਹੈ ਉਸ ਨਾਲੋਂ ਕਿਤੇ ਵਧੇਰੇ ਪ੍ਰਚੰਡ ਚਾਨਣ ਤੇ ਸਹਾਰਾ ਉਨ੍ਹਾਂ ਨੂੰ ਗੁਰੂ ਨਾਨਕ ਤੋਂ ਪ੍ਰਾਪਤ ਹੋ ਸਕਦਾ ਹੈ।

ਮੈਂ ਪੰਜਾਬ ਸਰਕਾਰ ਅਤੇ ਵਿਸ਼ੇਸ਼ ਕਰ ਕੇ, ਆਪਣੇ ਮਿਤ੍ਰ, ਮੁੱਖ ਮੰਤਰੀ ਸਰਦਾਰ ਗੁਰਨਾਮ ਸਿੰਘ ਨੂੰ ਵਧਾਈ ਦਿੰਦਾ ਹਾਂ ਕਿ ਉਹਨਾਂ ਨੇ ਗੁਰੂ ਨਾਨਕ ਯੂਨੀਵਰਸਟੀ ਆਦਿ ਅਨੇਕ ਯੋਜਨਾਵਾਂ ਦੀ ਸਥਾਪਤੀ ਕਰਕੇ ਗੁਰੂ ਨਾਨਕ ਦੀ ਪੰਚਮ ਸ਼ਤਾਬਦੀ ਦੇ ਸਮ੍ਰਿਤੀ ਸਮਾਰਕ ਵਲ ਸਹੀ ਕਦਮ ਚੁੱਕੇ ਹਨ। ਉਹਨਾਂ ਦਾ ਇਹ ਪੁੰਨ ਕਰਮ ਏਥੇ ਓਥੇ ਦੋਹੀਂ ਥਾਈਂ ਇਹਨਾਂ ਲਈ ਸਹਾਈ ਹੋਵੇ, ਇਹ ਮੇਰੀ ਅਰਦਾਸ ਹੈ।

ਬੈਠਣ ਤੋਂ ਪਹਿਲਾਂ ਮੈਂ ਦੋ ਤਿੰਨ ਗੱਲਾਂ ਵਲ, ਸਰਕਾਰ ਦਾ ਅਤੇ ਵਿਸ਼ੇਸ਼ ਕਰਕੇ ਸਰਦਾਰ ਗੁਰਨਾਮ ਸਿੰਘ ਜੀ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ, ਜਿਨ੍ਹਾਂ ਕਾਰਨ ਦੁੱਧ ਵਿਚ ਕਾਂਜੀ ਘੋਲੇ ਜਾਣ ਦਾ ਡਰ ਹੈ।

ਸ਼ਿਕਾਇਤਾਂ ਕੀਤੀਆਂ ਗਈਆਂ ਹਨ ਕਿ ਇਸ ਪੰਚਮ ਸ਼ਤਾਬਦੀ ਲਈ, ਕੁਝ ਪੰਜਾਬੀਆਂ ਕੋਲੋਂ ਜਬਰਨ ਚੰਦਾ ਵਸੂਲਿਆ ਜਾ ਰਿਹਾ ਹੈ। ਮੇਰੇ ਲਈ ਇਸ ਨੂੰ ਸੱਚ ਮੰਨਣਾ ਕੱਠਨ ਹੈ, ਪਰ ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਹ ਕਿਸੇ ਇਸ ਪਰਕਾਰ ਦੀ ਅਵੱਗਿਆ ਨੂੰ ਨਾ ਹੋਣ ਦੇਣ ਜਿਸ ਨਾਲ ਗੁਰੂ ਨਾਨਕ ਦੇ ਉਚਤਮ ਗੌਰਵ ਤੇ ਕੋਈ ਹਰਫ਼ ਆਉਣ ਦੀ ਸੰਭਾਵਨਾ ਹੋਵੇ।

ਥੋਹੜਾ ਸਮਾਂ ਹੋਇਆ, ਮਾਲ ਮੰਤ੍ਰੀ ਬਾਬੂ ਆਤਮਾ ਸਿੰਘ ਜੀ ਦੀ ਛਤਰ ਛਾਇਆ ਹੇਠਾਂ ਜਲੰਧਰ ਅਤੇ ਕਪੂਰਥਲੇ ਦੇ ਜ਼ਿਲ੍ਹਿਆਂ ਵਿਚ ਕੁਛ ਫੰਡ ਗਿਆਨੀ ਭੁਪਿੰਦ੍ਰ ਸਿੰਘ ਜੀ ਨੂੰ ਮੋਟਰਕਾਰ ਭੇਟ ਕਰਨ ਹਿਤ ਪਬਲਿਕ ਤੋਂ ਇਕੱਠੇ ਕੀਤੇ ਗਏ ਸੀ ਤਾਂ ਜੁ ਗਿਆਨੀ ਭੁਪਿੰਦਰ ਸਿੰਘ ਜੀ ਕਾਰ ਉਤੇ ਚੜ੍ਹ ਕੇ ਗੁਰੂ ਨਾਨਕ ਦੇ ਉਪਦੇਸ਼ਾਂ ਦਾ ਪ੍ਰਚਾਰ ਪਕੀਆਂ ਸੜਕਾਂ ਦੇ ਆਲੇ ਦੁਆਲੇ ਕਰ ਸਕਣ। ਦੰਤਕਥਾ ਹੈ ਕਿ ਇਕ ਲੱਖ ਤੋਂ ਵੱਧ ਰਕਮ ਇਕੱਠੀ ਕੀਤੀ ਗਈ ਪਰ ਗਿਆਨੀ ਭੁਪਿੰਦਰ ਸਿੰਘ ਜੀ ਨੂੰ ਕੇਵਲ ਵੀਹ ਕੁ ਹਜ਼ਾਰ ਦੀ ਕਾਰ ਹੀ ਹਿੱਸੇ ਆਈ।

(ਇਸ ਸਮੇਂ ਸਿਰਦਾਰ ਕਪੂਰ ਸਿੰਘ ਦਾ ਮਾਈਕ ਕੰਮ ਕਰਨੋ ਬੰਦ ਹੋ ਗਿਆ)

ਕੁਝ ਆਵਾਜ਼ਾਂ : ਮਾਈਕ ਕੰਮ ਨਹੀਂ ਕਰ ਰਿਹਾ।

ਕਾਮਰੇਡ ਬਾਬੂ ਸਿੰਘ ਮਾਸਟਰ : ਤੁਸੀਂ ਇਸ ਮੇਰੇ ਵਾਲੇ ਮਾਈਕ ਤੇ ਆ ਕੇ ਬੋਲ ਲਉ।

ਇਕ ਮਾਨਯੋਗ ਮੈਂਬਰ : ਨਾਲ ਵਾਲੇ ਮਾਈਕ ਤੇ ਹੋ ਜਾਓ।

(ਇਸ ਸਮੇਂ ਸਿਰਦਾਰ ਕਪੂਰ ਸਿੰਘ ਦੂਜੇ ਪਾਸੇ ਦੇ ਮਾਈਕ ਤੇ, ਜੋ ਨਵਾਬ ਸਾਹਿਬ ਮਲੇਰਕੋਟਲਾ ਦੀ ਸੀਟ ਤੇ ਸੀ ਚਲੇ ਗਏ।) (ਵਿਘਨ)

ਕਾਮਰੇਡ ਬਾਬੂ ਸਿੰਘ ਮਾਸਟਰ : ਆਖਰ ਤੁਸੀਂ ਮਲਕ ਭਾਗੋ ਵਲ ਹੀ ਚਲੇ ਗਏ, ਭਾਈ ਲਾਲੋ ਵਲ ਨਹੀਂ ਆਏ। (ਹਾਸਾ)

ਸਿਰਦਾਰ ਕਪੂਰ ਸਿੰਘ : ਮਾਨਯੋਗ ਸਿਵਲ ਸਪਲਾਈ ਮੰਤਰੀ ਬਲਵੰਤ ਸਿੰਘ ਜੀ ਨੇ ਕਾਰ ਭੇਂਟ ਦੇ ਸਮਾਰੋਹ ਤੇ, ਜਲੰਧਰ ਵਿਚ ਨੇਕ ਸੁਝਾਉ ਦਿੱਤਾ ਸੀ ਕਿ ਕਾਰ ਭੇਟਾ ਲਈ ਚੰਦਾ ਦੇਣ ਵਾਲਿਆਂ ਦੀ ਫਹਿਰਿਸਤ ਛਾਪ ਦਿੱਤੀ ਜਾਵੇ। ਅਜਿਹਾ ਅੱਜ ਤਕ ਨਹੀਂ ਕੀਤਾ ਗਿਆ। ਮਾਨਯੋਗ ਮਾਲ ਮੰਤ੍ਰੀ ਗੁਰੂ ਨਾਨਕ ਦੀ ਉੱਜਲ ਕੀਰਤੀ ਦੇ ਸਤਿਕਾਰ ਹਿਤ, ਇਸ ਮਾਮਲੇ ਬਾਰੇ ਜੋ ਭਰਮ ਭੁਲੇਖੇ ਪਏ ਹੋਏ ਹਨ ਉਨ੍ਹਾਂ ਨੂੰ ਫੌਰਨ ਦੂਰ ਕਰਨ।

ਸੁਲਤਾਨਪੁਰ ਲੋਧੀ ਵਿਚ ਸ੍ਰੀ ਆਤਮਾ ਸਿੰਘ ਮਾਲ ਮੰਤਰੀ ਦੇ ਹੀ ਯਤਨਾਂ ਦੁਆਰਾ ਖਾਲਸਾ ਕਾਲਜ ਦੀ ਸਥਾਪਤੀ ਹੋਈ ਹੈ, ਜਿਸ ਦੀ ਮੈਨੇਜਿੰਗ ਕਮੇਟੀ ਦੇ ਸਰਵੇ ਸਰਵਾ ਉਹ ਆਪ ਹੀ ਹਨ। ਉਥੇ ਉਨ੍ਹਾਂ ਨੇ ਆਪਣੇ ਜਵਾਈ ਨੂੰ ਬਹੁਤ ਵੱਡੀ ਤੇ ਅਗਾਊ ਤਰੱਕੀਆਂ ਵਾਲੀ ਤਨਖਾਹ ਮਨਜ਼ੂਰ ਕਰ ਕੇ ਅਜਿਹੇ ਢੰਗ ਨਾਲ ਪ੍ਰਿੰਸੀਪਲ ਲਾ ਦਿਤਾ ਦੱਸਿਆ ਜਾਂਦਾ ਹੈ, ਜਿਸ ਤੋਂ ਖੇਸ਼-ਪਰਵਰੀ ਅਥਵਾ ਨੈਪੋਟਿਜ਼ਮ ਦਾ ਸਪਸ਼ਟ ਅਨੁਮਾਨ ਲਗਦਾ ਹੈ। ਗੁਰੂ ਨਾਨਕ ਦੀ ਪੰਜ ਸੌ ਸਾਲਾ ਸ਼ਤਾਬਦੀ ਵਿਚੋਂ ਆਪਣੇ ਸੰਬੰਧੀਆਂ ਲਈ ਅਯੋਗ ਲਾਭ ਪ੍ਰਾਪਤ ਕਰਨ ਨਾਲ ਗੁਰੂ ਨਾਨਕ ਦਾ ਭਾਰੀ ਤ੍ਰਿਸਕਾਰ ਹੁੰਦਾ ਹੈ। ਇਹ ਮਾਮਲਾ ਸਾਫ ਹੋਣਾ ਚਾਹੀਏ।

ਸਰਦਾਰ ਕਿਰਪਾਲ ਸਿੰਘ : (ਅੰਮ੍ਰਿਤਸਰ ਦਖਣ) ਚੇਅਰਮੈਨ ਸਾਹਿਬ, ਅਜ ਇਕ ਖੂਬਸੂਰਤ ਰੈਜ਼ੂ-ਲੇਸ਼ਨ ਇਸ ਹਾਊਸ ਵਿਚ ਪੇਸ਼ ਕੀਤਾ ਗਿਆ ਹੈ ਜਿਹੜਾ ਕਿ ਪੰਜ ਸੌ ਸਾਲਾ ਜਨਮ ਪੂਰਬ ਤੇ ਸ਼ਰਧਾਂਜਲੀ ਭੇਂਟ ਕਰਨ ਲਈ ਲਿਆਂਦਾ ਗਿਆ ਹੈ। ਮੈਂ ਬੜੇ ਫਖਰ ਨਾਲ ਇਸ ਵਿਚ ਸ਼ਾਮਲ ਹੋ ਰਿਹਾ ਹਾਂ। ਕੱਲਾ ਮੈਂ ਹੀ ਨਹੀਂ ਆਲਮੇ ਇਨਸਾਨੀਅਤ ਇਸ ਸਮਾਰੋਹ ਵਿਚ ਆਪਣੇ ਆਪ ਨੂੰ ਸ਼ਾਮਿਲ ਕਰ ਰਹੀ ਹੈ। ਕਿਉਂਕਿ ਦੁਨੀਆਂ ਦੀ ਸਦੀਵੀ ਤਵਾਰੀਖ ਵਿਚ ਇਕ ਮਹਿਜ਼ ਇਨਸਾਨ ਹੋ ਕੇ ਗਲ ਕਰਨ ਵਾਲੇ ਗੁਰੂ ਨਾਨਕ ਦੇਵ ਜੀ ਸਨ। ਇਨ੍ਹਾਂ ਦੇ ਜੀਵਨ ਉਤੇ ਅਵਾਮ ਅਤੇ ਹਰ ਇਨਸਾਨ ਫਖਰ ਕਰ ਸਕਦਾ ਹੈ। ਪੈਗੰਬਰਾਂ ਤੇ ਭਾਵੇਂ ਕਰਦੇ ਹੋਣ ਜਾਂ ਨਾਂਹ ਪਰ ਇਕ ਮਨੁਖ ਤੇ, ਜਿਹੜਾ ਪੰਜ ਭੂਤਕ ਸਰੀਰ ਦਾ ਸੀ ਅਤੇ 'ਪੰਚ ਤਤੁ ਮਿਲ ਕਾਇਆ ਕੀਨੀ' ਵਾਲਾ ਸਾਦੀ ਨੁਮਾਇੰਦਗੀ ਕਰਨ ਵਾਲਾ ਸੀ ਅਤੇ ਰਹਿਨੁਮਾ ਸੀ ਉਸ ਤੇ ਜ਼ਰੂਰ ਫ਼ਖਰ ਕਰਦੇ ਹਨ। ਉਸ ਵੇਲੇ ਵੀ ਸਾਡੇ ਦੇਸ਼ ਵਿਚ ਹਰ ਤਰ੍ਹਾਂ ਦੀਆਂ ਪ੍ਰਾਬਲਮਜ਼ ਮੌਜੂਦ ਸਨ ਅਤੇ ਇਨ੍ਹਾਂ ਨੇ ਹਮੇਸ਼ਾਂ ਕੰਮ ਆਉਣ ਵਾਲਾ ਮਾਰਗ ਦਸਿਆ ਅਤੇ ਇਨਸਾਨੀ ਜ਼ਿੰਦਗੀ ਦੀ ਹਰ ਸ਼ੋਬੇ ਤੇ ਰਹਿਨੁਮਾਈ ਕੀਤੀ। ਇਕਬਾਲ ਨੇ ਵੀ ਗੁਰੂ ਨਾਨਕ ਨੂੰ "ਮਰਦੇ ਕਾਮਲ ਮਿਲਾ" ਕਹਿ ਕੇ ਦਸਿਆ ਹੈ। ਦੁਨੀਆਂ ਨਸਲੀ ਕੌਮੀ ਅਤੇ ਮੁਲਕੀ ਤੁਅਸਬ ਵਿਚ ਫਸੀ ਹੋਈ ਸੀ। ਇਸ ਦੁਨੀਆਂ ਵਿਚ ਇਕਤਦਾਰ ਹਾਸਲ ਕਰਨ ਵਾਸਤੇ ਲੋਕਾਂ ਨੇ ਮਜ਼ਹਬ ਦੇ ਨਾਲ ਨਾਲ ਫਲਸਫੇ ਦਾ ਹਥਿਆਰ ਵੀ ਵਰਤਣਾ ਸ਼ੁਰੂ ਕੀਤਾ। ਅੱਜ ਵੀ ਇਸ ਦੁਨੀਆਂ ਵਿਚ ਬਹੁਤ ਸਾਰੀਆਂ ਕੌਮਾਂ ਇਕ ਦੂਸਰੇ ਤੇ ਕਬਜ਼ਾ ਜਮਾਉਣ ਦੀ ਖਾਤਰ ਨਸਲੀ ਵਿਤਕਰਾ ਅਤੇ ਫਿਰਕਾਪਰਸਤੀ ਤੇ ਮਜ਼ਹਬੀ ਫਲਸਫੇ ਦਾ ਬੀਜ ਖਿਲਾਰ ਰਹੀਆਂ ਹਨ। ਅਸੀਂ ਦੇਖ ਰਹੇ ਹਾਂ ਕਿ ਫਲਸਫ਼ੇ ਦੇ ਨਾਉਂ ਤੇ ਵੱਖੋ ਵੱਖ ਇਜ਼ਮ ਫੈਲਾਏ ਜਾ

[ਸਰਦਾਰ ਕਿਰਪਾਲ ਸਿੰਘ]

ਰਹੇ ਹਨ ਅਤੇ ਪਹਿਲਾਂ ਦੀ ਤਰ੍ਹਾਂ ਹੀ ਇਹ ਦੁਨੀਆਂ ਜਬਰ ਦੀ ਚੱਕੀ ਵਿਚ ਪਿਸਦੀ ਚਲੀ ਆ ਰਹੀ ਹੈ। ਅੱਜ ਦੁਨੀਆਂ ਦਾ ਨਜ਼ਰੀਆ ਜਿਸ ਪਾਸੇ ਨੂੰ ਜਾ ਰਿਹਾ ਹੈ ਉਸ ਨੂੰ ਵੇਖਦੇ ਹੋਏ ਸਾਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਸਿਖਿਆ ਤੇ ਵਿਚਾਰ ਕਰਨ ਦੀ ਜ਼ਰੂਰਤ ਹੈ । ਅਸੀਂ ਇਸ ਹਾਊਸ ਵਿਚ ਬੈਠੇ ਹਾਂ ਇਸ ਗੱਲ ਨੂੰ ਮੱਦੇਨਜ਼ਰ ਰੱਖ ਕੇ ਕਿ ਅਸੀਂ ਪੰਜਾਬ ਦੇ ਲੋਕਾਂ ਦਾ ਭਲਾ ਕਰਨਾ ਹੈ । ਗੁਰੂ ਨਾਨਕ ਦੇਵ ਜੀ ਨੇ ਜਿਹੜਾ ਸਦੇਸ਼ ਸਾਰੇ ਸੰਸਾਰ ਦੇ ਭਲੇ ਵਾਸਤੇ ਦਿੱਤਾ, ਸਾਨੂੰ ਉਸ ਨੂੰ ਆਪਣੇ ਦਿਲਾਂ ਵਿਚ ਰੱਖਣਾ ਚਾਹੀਦਾ ਹੈ। ਜ਼ਿੰਦਗੀ ਦੀਆਂ ਉਨ੍ਹਾਂ ਨੇ ਬੜੀਆਂ ਬੜੀਆਂ ਉਲਝਣਾਂ ਨੂੰ ਮੁਖਤਸਰ ਜਿਹੇ ਸ਼ਬਦਾਂ ਵਿਚ ਦੱਸ ਕੇ ਲੋਕਾਂ ਨੂੰ ਸਿਧ ਰਾਹ ਪਾਇਆ। ਜੇ ਖਾਣ ਬਾਰੇ ਉਨ੍ਹਾਂ ਨੇ ਆਪਣੇ ਕੋਈ ਵਿਚਾਰ ਦਿੱਤੇ ਤਾਂ ਇਸ ਇਕੋ ਤੁਕ ਵਿਚ ਸਾਰਾ ਨਿਚੋੜ ਦੇ ਦਿੱਤਾ ਕਿ : —"ਬਾਬਾ ਹੋਰੁ ਖਾਣਾ ਖੁਸੀ ਖੁਆਰ, ਜਿਤੁ ਖਾਧੇ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ" ਆਪ ਫਰਮਾਉਂਦੇ ਹਨ ਕਿ ਜਿਸ ਦੇ ਨਾਲ ਬੁਧੀ ਹੀ ਮਲੀਨ ਹੋ ਜਾਵੇ ਐਸਾ ਖਾਣਾ ਕਿਸ ਅਰਥ ਹੈ। ਜਿਥੇ ਆਪ ਜੀ ਨੇ ਤਾਲੀਮ ਦੇ ਬਾਰੇ ਇਸ਼ਾਰਾ ਕੀਤਾ ਤਾਂ ਇਕ ਦੋ ਸ਼ਬਦਾਂ ਵਿਚ ਹੀ ਸਪਸ਼ਟ ਕਰ ਦਿੱਤਾ ਕਿ "ਵਿਦਿਆ ਵੀਚਾਰੀ ਤਾਂ ਪਰਉਪਕਾਰੀ"। ਜਿਥੇ ਮਾਇਆ ਦੇ ਮੁਤਾਲਿਕ ਕੋਈ ਗੱਲ ਆਈ ਤਾਂ ਮਾਇਆ ਦੇ ਮੁਤਾਲਿਕ ਇਕ ਗੂੜ੍ਹ ਫਲਸਫਾ ਇਹ ਦਸਿਆ ਕਿ "ਪਾਪਾ ਬਾਝਹੁ ਹੋਵੈ ਨਾਹੀ ਮੋਇਆ ਸਾਥਿ ਨ ਜਾਈ"। ਇਸ ਗੱਲ ਨੂੰ ਈਸਾ ਮਸੀਹ ਨੇ ਵੀ ਕਿਹਾ ਹੈ ਕਿ "ਬਵਕਤ ਮੌਤ ਯੇਹ ਪੈਸਾ ਕਾਮ ਨਹੀਂ ਆਏਗਾ।" ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ ਕਿ ਇਹ ਮਾਇਆ ਜ਼ੁਲਮ ਨਾਲ ਅਤੇ ਗਲਤ ਤਰੀਕੇ ਇਖਤਿਆਰ ਕਰ ਕੇ ਹੀ ਇਕਠੀ ਹੁੰਦੀ ਹੈ, ਮੌਤ ਤੋਂ ਬਾਅਦ ਇਹ ਕਿਸੇ ਅਰਥ ਨਹੀਂ ਆਉਂਦੀ। ਪ੍ਰਮਾਤਮਾ ਦੇ ਹੁਕਮ ਵਿਚ ਰਹਿਣ ਵਾਸਤੇ ਆਪ ਫੁਰਮਾਉਂਦੇ ਹਨ ਕਿ "ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ।" ਜਿਸ ਤੋਂ ਚੰਗੇ ਕੰਮ ਕਰਾਉਣੇ ਹੋਣ ਜਾਂ ਮੰਦੇ ਕਰਾਉਣੇ ਹਨ ਉਹ ਸਾਰੇ ਕਰਤੇ ਦੇ ਹਥ ਵਿਚ ਹੀ ਹਨ। ਸੱਚ ਬੋਲਣ ਤੇ ਆਪ ਨੇ ਕਿਹਾ ਕਿ "ਸਚੁ ਤਾਂ ਪਰੁ ਜਾਣੀਐ ਜਾ ਰਿਦੈ ਸਚਾ ਹੋਇ" ਦਿਲੋਂ ਸਚਾਈ ਦੀ ਆਪ ਨੇ ਪਹਿਚਾਣ ਦਸੀ। ਇਸ ਤਰ੍ਹਾਂ ਦੀਆਂ ਹੋਰ ਅਨੇਕ ਘਟਨਾਵਾਂ ਹਨ ਜੋ ਰੋਜ਼ਮਰਾ ਦੀ ਜ਼ਿੰਦਗੀ ਦੇ ਵਿਚ ਮਨੁਖਤਾ ਦੇ ਸਾਹਮਣੇ ਆਉਂਦੀਆਂ ਹਨ। ਸਾਨੂੰ ਹਰ ਤਰ੍ਹਾਂ ਦਾ ਗਿਆਨ ਗੁਰੂ ਸਾਹਿਬ ਦੀਆਂ ਇਨ੍ਹਾਂ ਸਰਲ ਜਿਹੀਆਂ ਸਿਖਿਆਵਾਂ ਤੋਂ ਮਿਲਦਾ ਹੈ। ਜਿਥੇ ਬਹਾਦਰੀ ਦੀ ਵੰਗਾਰ ਆਪ ਨੇ ਦਿੱਤੀ ਉਥੇ ਸਾਫ ਕਹਿ ਦਿੱਤਾ, "ਮਰਣੁ ਮੁਣਸਾ ਸੂਰਿਆ ਹਕੁ ਹੈ" ਉਨ੍ਹਾਂ ਨੇ ਸਾਰੇ ਸੰਸਾਰ ਨੂੰ ਇਹ ਵੀ ਸੰਦੇਸ਼ ਦਿੱਤਾ ਕਿ ਸਾਨੂੰ ਐਸੀਆਂ ਰਸਮਾਂ ਚਲਾਉਣੀਆਂ ਚਾਹੀਦੀਆਂ ਹਨ ਜਿਨ੍ਹਾਂ ਰਾਹੀਂ ਅਸੀਂ ਹਰ ਵਕਤ ਵਾਹਿਗੁਰੂ ਨੂੰ ਯਾਦ ਰੱਖੀਏ। ਹਕ ਹਲਾਲ ਦੀ ਕਮਾਈ ਨਾ ਖਾਣ ਵਾਲੇ ਨੂੰ ਆਪ ਨੇ ਏਥੋਂ ਤੱਕ ਆਖਿਆ ਕਿ "ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।" ਹਕ ਹਲਾਲ ਦੀ ਕਮਾਈ ਨੂੰ ਆਪ ਨੇ ਇਹ ਕਹਿ ਕੇ ਕਿਤਨਾ ਉੱਚਾ ਦਰਜਾ ਦਿਤਾ ਹੈ। ਇਸ ਤਰ੍ਹਾਂ ਦੇ ਸਬਕ ਗੁਰੂ ਨਾਨਕ ਦੇਵ ਜੀ ਨੇ ਦਿੱਤੇ ਜਿਹੜੇ ਅੱਜ ਸਾਰੇ ਸੰਸਾਰ ਦੇ ਹਰ ਛੋਟੇ ਤੇ ਵਡੇ ਲਈ ਸਿਖਿਆ-ਦਾਇਕ ਹਨ। ਉਨ੍ਹਾਂ ਨੇ ਇਸ ਨਜ਼ਰੀਏ ਨਾਲ ਕਿਤੇ ਨਹੀਂ ਕਿਹਾ ਕਿ ਉਹ ਤਾਕਤਵਰ ਹੈ, ਅਮੀਰ ਹੈ ਜਾਂ ਕੋਈ ਵਡਾ ਹੈ ਤੇ ਉਸ ਤੇ ਹੀ ਉਨ੍ਹਾਂ ਤੇ ਹੀ ਬਾਣੀ ਢੁਕਦੀ ਹੋਵੇ, ਕਿਸੇ ਖਾਸ ਇਕ ਫਿਰਕੇ ਨੂੰ ਵੀ ਉਨ੍ਹਾਂ ਨੇ ਉਪਦੇਸ਼ ਨਹੀਂ ਦਿੱਤਾ। ਉਨ੍ਹਾਂ ਦਾ ਉਪਦੇਸ਼ ਸਾਰਿਆਂ ਦੇ ਲਈ ਸਾਂਝਾ ਸੀ। ਆਪ ਨੇ ਦੱਸਿਆ ਕਿ ਜੇ ਕਿਸੇ ਗੱਲ ਤੋਂ ਫਰਕ ਪੈਂਦਾ ਹੈ, ਉਹ ਮਨੋ ਭਾਵਨਾ ਦੇ ਨਜ਼ਰੀਏ ਤੋਂ ਹੀ ਪੈ ਸਕਦਾ ਹੈ। ਕਿਤਨਾ ਤਜਰਬਾ ਸੀ ਉਨ੍ਹਾਂ ਦਾ ਇਸ ਸੰਸਾਰ ਦੇ ਲੋਕਾਂ ਨੂੰ ਗਿਆਨ ਦੇਣ ਦਾ, ਉਸ ਦਾ ਅੱਜ ਅਸੀਂ ਅੰਦਾਜ਼ਾ ਤੱਕ ਵੀ ਨਹੀਂ ਲਗਾ ਸਕਦੇ। ਉਨ੍ਹਾਂ ਦੇ ਨਜ਼ਰੀਏ ਦੇ

ਬਿਹਤਰੀਨ ਪੈਮਾਨੇ ਦੀ ਇਕ ਮਿਸਾਲ ਮੈਂ ਦਿੰਦਾ ਹਾਂ, ਜਿਸ ਰਾਹੀਂ ਬੜੇ ਖੂਬਸੂਰਤ ਤਰੀਕੇ ਨਾਲ ਇਹ ਗੱਲ ਉਨ੍ਹਾਂ ਨੇ ਆਖੀ ਕਿ "ਮਨੁ ਪਰਦੇਸੀ ਜੇ ਥੀਐ ਸਭੁ ਦੇਸੁ ਪਰਾਇਆ" ਵਾਹਿਗੁਰੂ ਦਾ ਵਿਛੋੜਾ ਉਨ੍ਹਾਂ ਲਈ ਕਿਤਨਾ ਦੁਖਦਾਈ ਸੀ। ਇਕ ਜਗ੍ਹਾ, ਫੇਰ ਆਪ ਫਰਮਾਉਂਦੇ ਹਨ ਰਹਿਰਾਸ ਵਿਚ "ਦੁਖੁ ਦਾਰੂ ਸੁਖੁ ਰੋਗ ਭਇਆ ਜਾ ਸੁਖੁ ਤਾਮਿ ਨ ਹੋਈ।" ਉਨ੍ਹਾਂ ਦਾ ਇਹ ਮਹਾਨ ਨਜ਼ਰੀਆ ਸੀ ਕਿ ਕਈ ਦਫਾ ਇਹ ਦੁਖ ਦਾਰੂ ਬਣਦੇ ਹਨ ਅਤੇ ਸੁਖ ਤਕਲੀਫਾਂ ਦਾ ਕਾਰਣ ਬਣਦੇ ਹਨ। ਕਿਤਨੀ ਗਹਿਰੀ ਫਿਲਾਸਫੀ ਹੈ ਉਨ੍ਹਾਂ ਦੇ ਇਸ ਕਥਨ ਦੇ ਵਿਚ। ਅੰਦਰਲੀਆਂ ਕਮੀਆਂ ਨੂੰ ਦੂਰ ਕਰਨ ਲਈ ਉਹ ਕਿਸ ਤਰ੍ਹਾਂ ਢੁਕਵੀਆਂ ਦਲੀਲਾਂ ਨਾਲ ਲੋਕਾਂ ਨੂੰ ਸਿਧੇ ਰਸਤੇ ਪਾਉਂਦੇ ਸੀ, ਉਹਨਾਂ ਦੀਆਂ ਬੇਮਿਸਾਲ ਬਾਣੀ ਦੀਆਂ ਤੁਕਾਂ ਅੱਜ ਵੀ ਸਾਡੇ ਲਈ ਰੌਸ਼ਨੀ ਦਿੰਦੀਆਂ ਹਨ। ਆਪ ਫੁਰਮਾਉਂਦੇ ਹਨ ਕਿ "ਕਾਮੁ ਕ੍ਰੋਧੁ ਕਾਇਆ ਕਉ ਗਾਲੈ ਜਿਉ ਕੰਚਨ ਸੋਹਾਗਾ ਢਾਲੈ।" ਸਚਾਈ ਦੀ ਪਰਖ ਲਈ ਇਕ ਸਿਧਾ ਫਤਵਾ ਆਪ ਜੀ ਨੇ ਇਹੋ ਦਿਤਾ ਕਿ "ਕੂੜ ਨਿਖੁਟੇ ਨਾਨਕਾ ਓੜਕ ਸਚਿ ਰਹੀ।" ਉਨ੍ਹਾਂ ਨੇ ਆਪਣੀ ਜ਼ਿੰਦਗੀ ਉਤੇ ਸਾਰੀਆਂ ਘਟਨਾਵਾਂ ਦਰਸਾਉਂਦੇ ਹੋਏ ਇਕ ਸਚੇ ਮਾਰਗ ਦਾ ਰਾਹ ਦਰਸਾਇਆ। ਉਨ੍ਹਾਂ ਨੇ ਉਹ ਲੋਕ ਵੀ ਸਿਧੇ ਰਾਹ ਪਾਏ ਜਿਹੜੇ ਧਰਮ ਦੇ ਨਾਉਂ ਤੇ ਪਾਖੰਡ ਕਰਦੇ ਸਨ। ਉਨ੍ਹਾਂ ਪਾਖੰਡੀਆਂ ਤੋਂ ਉਹ ਡਰੇ ਨਹੀਂ ਜਿਹੜੇ ਧਰਮ ਦੇ ਨਾਉਂ ਤੇ ਪਾਖੰਡ ਕਰਤੇ ਸਨ ਸਗੋਂ ਉਨ੍ਹਾਂ ਨੇ ਐਸੇ ਲੋਕਾਂ ਦਾ ਡਟ ਕੇ ਮੁਕਾਬਲਾ ਕੀਤਾ। ਅਸੀਂ ਦੇਖਦੇ ਹਾਂ ਕਿ ਅੱਜ ਵੀ ਪਾਖੰਡ ਦਾ ਹੀ ਬੋਲ ਬਾਲਾ ਹੈ, ਧਰਮ ਅੱਜ ਵੀ ਨੰਗੇ ਦਾ ਨੰਗਾ ਹੀ ਫਿਰਦਾ ਹੈ। ਹਰ ਥਾਂ ਪਾਖੰਡ ਦਾ ਹੀ ਬੋਲ ਬਾਲਾ ਹੈ। ਭਾਵ ਇਹ ਕਿ ਗੁਰੂ ਨਾਨਕ ਜੀ ਨੇ ਸਾਰਿਆਂ ਲਈ ਇਕ ਸਾਂਝਾ ਉਪਦੇਸ਼ ਦਿੱਤਾ ਸੀ ਪਰ ਜਦੋਂ ਧਰਮ ਵਿਚ ਪਾਖੰਡ ਆ ਗਿਆ ਤਾਂ ਹਿੰਦੂ, ਸਿਖ, ਮੁਸਲਮਾਨ ਅਤੇ ਈਸਾਈ ਇਹ ਸਾਰੇ ਧਰਮ ਦੇ ਨਾਉਂ ਤੇ ਇਕ ਦੂਸਰੇ ਤੇ ਆਪਣੇ ਅਧਿਕਾਰ ਜਮਾਉਣ ਲੱਗ ਪਏ ਅਤੇ ਅਸਲੀਅਤ ਨੂੰ ਭੁਲ ਗਏ। ਧਰਮ ਇਕ ਸਚਾਈ ਹੈ, ਇਸ ਤੋਂ ਕੋਈ ਮੁਨਕਿਰ ਨਹੀਂ ਹੋ ਸਕਦਾ ਪਰ ਇਸ ਦੇ ਚਲਣ ਵਾਸਤੇ ਹਰ ਕੌਮ ਨੇ ਵਖਰੇ ਵਖਰੇ ਫਾਰਮੂਲੇ ਅਪਣਾਏ ਹੋਏ ਹਨ। ਜਿਸ ਅਨੁਸਾਰ ਹਰ ਕੋਈ ਆਪੋ ਆਪਣਾ ਯਕੀਨ ਰਖਦਾ ਹੈ। ਪਰ ਮੇਰਾ ਕਹਿਣ ਦਾ ਭਾਵ ਹੈ ਕਿ ਇਸ ਇਨਸਾਨ ਦੀ ਦੁਨੀਆਂ ਵਿਚ ਉਸ ਦੇ ਭਾਵਾਂ ਅਨੁਸਾਰ ਉਸ ਦੇ ਮਨਾਂ ਦੀ ਖਿਚ ਹੈ। ਹਕੀਕਤ ਕੀ ਹੈ, ਉਹ ਮਹਿਜ਼ ਇਹੋ ਹੈ ਕਿ "ਹਕੀਕਤ ਹਰ ਸ਼ੈ ਕੀ ਹੈ, ਵੋਹ ਖਾਕੀ ਹੈ ਯਾ ਨੂਰੀ ... ..." ਭਾਵੇਂ ਉਸ ਦੀ ਖਿਚ ਕਿਸੇ ਕਿਸਮ ਦੀ ਕਿਉਂ ਨਾ ਹੋਵੇ ਹਕੀਕਤ ਇਹੋ ਹੈ ਕਿ ਕੋਈ ਸ਼ਕਤੀ ਹੈ ਜਿਸ ਨੂੰ ਅਸੀਂ ਪਰਮਾਤਮਾ, ਵਾਹਿਗੁਰੂ, ਰਾਮ, ਰਹੀਮ ਕਹਿ ਕੇ ਮੰਨਦੇ ਹਾਂ। ਗੁਰੂ ਨਾਨਕ ਦੇਵ ਜੀ ਦੀ ਕਿਸੇ ਵੀ ਧਰਮ ਦੇ ਨਾਲ ਲੜਾਈ ਨਹੀਂ ਸੀ, ਉਨ੍ਹਾਂ ਦੀ ਲੜਾਈ ਜੇ ਸੀ ਤਾਂ ਧਰਮ ਦੇ ਵਿਚ ਆਏ ਹੋਏ ਪਾਖੰਡ ਨਾਲ ਸੀ। ਇਹੋ ਹਾਲ ਅੱਜ ਦੀ ਦੁਨੀਆਂ ਦਾ ਹੈ, ਮਤਲਬ ਸਾਫ ਹੈ ਕਿ ਧਰਮ ਇਕ ਦੂਸਰੇ ਨਾਲ ਵੈਰ ਵਿਰੋਧ ਨਹੀਂ ਸਿਖਾਉਂਦਾ ਇਹ ਮਨ ਦੀਆਂ ਆਪੋ ਆਪਣੀਆਂ ਭਾਵਨਾਵਾਂ ਹੁੰਦੀਆਂ ਹਨ ਜਿਹੜਾ ਪਾਖੰਡ ਦਾ ਰੂਪ ਧਾਰਨ ਕਰ ਲੈਂਦੀਆਂ ਹਨ। ਉਹ ਬੜੀਆਂ ਖਰੀਆਂ ਅਤੇ ਸਿਧੀਆਂ ਜਿਹੀਆਂ ਮਿਸਾਲਾਂ ਦੇ ਦੇ ਲੋਕਾਂ ਨੂੰ ਗਿਆਨ ਦੇਂਦੇ ਰਹੇ। ਮਿਸਾਲ ਦੇ ਤੌਰ ਤੇ ਜਦੋਂ ਕਾਜ਼ੀ ਨੇ ਉਨ੍ਹਾਂ ਨੂੰ ਆਪਣੇ ਨਾਲ ਸ਼ਰ੍ਹਾ ਵਿਚ ਖੜੇ ਹੋ ਕੇ ਨਮਾਜ਼ ਪੜ੍ਹਨ ਲਈ ਕਿਹਾ ਉਨ੍ਹਾਂ ਨੇ ਸ਼ਾਮਲ ਹੋਣ ਵਿਚ ਇਨਕਾਰ ਨਹੀਂ ਕੀਤਾ। ਪਰ ਅਖੀਰ ਵਿਚ ਜਦੋਂ ਪੁਛਿਆ ਕਿ ਤੁਸੀਂ ਨਮਾਜ਼ ਕਿਉਂ ਨਹੀਂ ਪੜ੍ਹੀ ਤਾਂ ਆਪ ਨੇ ਇਹ ਸਬਕ ਦਿਤਾ ਕਿ ਮੈਂ ਨਮਾਜ਼ ਕਿਸ ਦੇ ਨਾਲ ਪੜ੍ਹਾਂ ਕਾਜ਼ੀ ਜੀ ਦਾ ਮਨ ਤਾਂ ਘਰ ਫਿਰਦਾ ਸੀ ਕਦੇ ਉਨ੍ਹਾਂ ਦਾ ਧਿਆਨ ਘੋੜੀ ਵਲ ਅਤੇ ਕਦੇ ਉਸ ਦੇ ਵਛੇਰੇ ਵਲ ਜਾਂਦਾ ਸੀ। ਜਦੋਂ ਕਾਜ਼ੀ ਜੀ ਖ਼ੁਦ ਹੀ ਹਾਜ਼ਰ ਨਹੀਂ ਸਨ ਤਾਂ ਮੈਂ ਕਿਸ ਦੇ ਨਾਲ ਨਮਾਜ਼ ਪੜ੍ਹਦਾ? ਆਪ ਨੇ ਬੜੇ ਸਪਸ਼ਟ ਲਫਜ਼ਾਂ ਵਿਚ ਕਿਹਾ ਕਿ "ਮਿਹਰ ਮਸੀਤਿ

[ਸਰਦਾਰ ਕਿਰਪਾਲ ਸਿੰਘ]

ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ'' ਆਪ ਨੇ ਹਕੀਕਤ ਇਨ੍ਹਾਂ ਲਫ਼ਜ਼ਾਂ ਵਿਚ ਬਿਆਨ ਕੀਤੀ ਅਤੇ ਉਨ੍ਹਾਂ ਲੋਕਾਂ ਨੂੰ ਜੋ ਦੂਸਰੇ ਧਰਮ ਦੇ ਸਨ ਗਿਆਨ ਦਿਤਾ ਅਤੇ ਜਿਥੇ ਉਹ ਗਲਤੀ ਤੇ ਸਨ ਸਹਿਜੇ ਸਮਝਾਇਆ ਪਰ ਜਿਥੇ ਨਹੀਂ ਸਮਝਦੇ ਸਨ ਉਨ੍ਹਾਂ ਦੇ ਅਨੁਕੂਲ ਧਰਮ ਨਾਲ ਢੁਕਵੀਆਂ ਮਿਸਾਲਾਂ ਦਿੱਤੀਆਂ ਤਾਂ ਜੋ ਆਮ ਲੋਕ ਪਾਖੰਡ ਤੋਂ ਬਚਣ। ਆਪ ਨੇ ਜਿਥੇ ਮੌਲਾਣਿਆਂ ਨੂੰ ਸਮਝਾਇਆ ਉਥੇ ਧਰਮ ਦੇ ਨਾਉਂ ਤੇ ਪਾਖੰਡੀ ਬ੍ਰਾਹਮਣਾਂ ਨੂੰ ਇਹ ਕਹਿ ਕੇ ਕਿ "ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥ ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ।'' ਇਹ ਤਿਲਕ ਜੰਞੂ ਧਾਰਨ ਕਰਨ ਵਾਲਿਆਂ ਨੂੰ ਉਨ੍ਹਾਂ ਦਾ ਉਪਦੇਸ਼ ਸੀ। ਉਹ ਕਹਿੰਦੇ ਸਨ ਕਿ ਜੇ ਇਹ ਗੁਣ ਕਿਸੇ ਇਨਸਾਨ ਵਿਚ ਮੌਜੂਦ ਹਨ ਤਾਂ ਉਸ ਦਾ ਅਸਲੀ ਜੰਞੂ ਧਾਰਨ ਕੀਤਾ ਹੋਇਆ ਹੈ ਨਹੀਂ ਤਾਂ ਪਾਖੰਡ ਤੋਂ ਸਵਾਏ ਹੋਰ ਕੁਝ ਨਹੀਂ। ਇਹ ਗਿਆਨ ਦੀ ਗਲ ਕੇਵਲ ਇਕ ਜੰਞੂ-ਧਾਰੀ ਇਨਸਾਨ ਤੇ ਲਾਗੂ ਨਹੀਂ ਹੁੰਦੀ, ਇਹ ਇਕ ਕਿਰਪਾਨ ਧਾਰੀ ਨੂੰ ਵੀ ਕਹੀ ਜਾ ਸਕਦੀ ਹੈ ਜੇ ਉਸ ਵਿਚ ਉਹੀ ਸਾਰੀਆਂ ਸਿਫਤਾਂ ਨਹੀਂ ਹਨ। ਕਿਰਪਾਨ ਦੇ ਮੁਤਾਲਿਕ ਤਾਂ ਦਸਵੇਂ ਗੁਰੂ ਸਾਹਿਬ ਨੇ ਵੀ ਕਿਹਾ ਸੀ ਕਿ "ਖਲ ਖੰਡ ਬਿਹੰਡੰ. ਖਲ ਦਲ ਖੰਡੰ, ਅਤ ਰਣ ਮੰਡੰ, ਵਰ ਭੰਡੰ। ਸੰਤ ਸਖਾ ਕਰਨੰਗ ਦੁਰਮਤ ਦਲਨੰਗ।'' ਗੁਰੂ ਨਾਨਕ ਜੀ ਆਪਣੇ ਦਸਵੇਂ ਜਾਮੇਂ ਵਿਚ ਤਲਵਾਰ ਨੂੰ ਨੇਕੀ ਵਾਸਤੇ ਇਸਤੇਮਾਲ ਕਰਨ ਲਈ, ਸਚਾਈ ਲਈ ਵਰਤਣ ਲਈ, ਜ਼ੁਲਮ ਦਾ ਨਾਸ਼ ਕਰਨ ਲਈ ਉਸ ਤਲਵਾਰ ਨੂੰ ਉਠਾਉਂਦੇ ਹਨ, ਗੁਰੂ ਨਾਨਕ ਦੇਵ ਜੀ ਇਸ ਤਰ੍ਹਾਂ ਜਦੋਂ ਜਗਨ ਨਾਥ ਪੁਰੀ ਲੋਕਾਂ ਨੂੰ ਆਰਤੀ ਕਰਦੇ ਵੇਖਦੇ ਹਨ ਤਾਂ ਨਿਧੜਕ ਹੋ ਕੇ ਕਹਿੰਦੇ ਕਿ ਮੈਂ ਐਸੀ ਆਰਤੀ ਨਹੀਂ ਕਰਦਾ ਮੇਰੇ ਭਗਵਾਨ ਦੀ ਆਰਤੀ ਤਾਂ ਹਰ ਵੇਲੇ ਕੁਦਰਤੀ ਢੰਗ ਨਾਲ ਹੁੰਦੀ ਹੀ ਰਹਿੰਦੀ ਹੈ। "ਗਗਨ ਮੈ ਥਾਲੁ ਰਵਿ ਚੰਦ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥ ਧੂਪੁ ਮਲਆਨਲੋ, ਪਵਣੁ ਚਵਰੋ ਕਰੇ, ਸਗਲ ਬਨ ਰਾਇ ਫੂਲੰਤ ਜੋਤੀ ॥ ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ। ਅਨਹਤਾ ਸਬਦ ਵਾਜੰਤ ਭੇਰੀ ॥ ... ...'' ਉਹ ਹਮੇਸ਼ਾ ਸਚੀ ਆਰਤੀ ਦੇ ਕਾਇਲ ਸਨ ਇਸ ਲਈ ਉਨ੍ਹਾਂ ਨੇ ਉਥੇ ਦੇ ਪੰਡਿਆਂ ਨੂੰ ਕੁਦਰਤ ਦੀ ਆਰਤੀ ਦਾ ਗਿਆਨ ਕਰਵਾਇਆ ਕਿ ਆਸਮਾਨ ਸਤਾਰੇ ਹਵਾ ਅਤੇ ਸਾਰੀ ਬਨਸਪਤੀ ਰਲ ਕੇ ਉਸ ਕਰਤਾ ਪੁਰਖ ਦੀ ਆਰਤੀ ਕਰ ਰਹੇ ਹਨ ਅਤੇ ਉਸ ਦੇ ਹੁਣ ਗਾਇਨ ਕੀਤੇ ਜਾ ਰਹੇ ਹਨ। ਆਪ ਨੇ ਕੋਈ ਇਕ ਗੁਣ ਗਾਉਣ ਵਾਲਾ ਨਹੀਂ ਦਸਿਆ ਉਨ੍ਹਾਂ ਤਾਂ ਅਨੇਕਾਂ ਉਸ ਅਕਾਲ ਪੁਰਖ ਦੇ ਗੁਣ ਗਾਉਣ ਵਾਲੇ ਵਰਨਣ ਕੀਤੇ ਹਨ "ਗਾਵਹਿ ਤੁਧਨੋ ਜਤੀ ਸਤੀ ਸੰਤੋਖੀ, ਗਾਵਨਿ ਤੁਧਨੋ ਵੀਰ ਕਰਾਰੇ'' ਆਪ ਜੀ ਕਹਿੰਦੇ ਹਨ ਕਿ ਇਹ ਸਾਰਾ ਸੰਸਾਰ ਹੀ ਮੇਰਾ ਠਾਕੁਰ ਹੈ ਜਿਸ ਦੀ ਮੈਂ ਪੂਜਾ ਕਰ ਰਿਹਾ ਹਾਂ ਅਤੇ ਸਾਰੇ ਕੁਦਰਤੀ ਚਮਤਕਾਰ ਵੀ ਮੇਰੇ ਨਾਲ ਹੀ ਇਹ ਆਰਤੀ ਉਤਾਰ ਰਹੇ ਹਨ। ਉਨ੍ਹਾਂ ਦਾ ਕਿਸੇ ਦੇ ਵੀ ਮਜ਼ਹਬ ਦੇ ਨਾਲ ਕੋਈ ਝਗੜਾ ਨਹੀਂ, ਪਰ ਉਨ੍ਹਾਂ ਨੂੰ ਆਪਣੀ ਸਚਾਈ ਦੇ ਕੁਝ ਅਸੂਲ ਉਲੀਕੇ ਜਿਨ੍ਹਾਂ ਤੇ ਲੋਕਾਂ ਨੂੰ ਸਮਝਾ ਬੁਝਾ ਕੇ ਚਲਣ ਦੀ ਪ੍ਰੇਰਨਾ ਕੀਤੀ। ਆਪ ਜੀ ਨੇ ਮਿਹਰ ਮਿਠੇ ਨੂੰ ਪੁਛਿਆ ਸੀ ਕਿ ਤੇਰਾ ਅਕੀਦਾ ਕੀ ਹੈ ?

ਤਾਂ ਮਿਹਰ ਮਿਠੇ ਨੇ ਕਿਹਾ :

"ਅਵਲ ਨਾਮ ਖੁਦਾਇ ਕਾ, ਦੂਜਾ ਨਬੀ ਰਸੂਲ।
ਸੇਖਾ ਕਲਮਾ ਜੇ ਪੜ੍ਹੇ ਤਾਂ ਦਰਗਹ ਪਵੇਂ ਕਬੂਲ।''

ਫਿਰ ਉਸ ਨੇ ਜਦੋਂ ਗੁਰੂ ਨਾਨਕ ਨੂੰ ਪੁਛਿਆ ਕਿ ਤੁਹਾਡਾ ਅਕੀਦਾ ਕੀ ਹੈ ਤਾਂ ਉਨ੍ਹਾਂ ਨੇ ਜਵਾਬ ਦਿਤਾ ਕਿ :

"ਅਵਲ ਨਾਮ ਖੁਦਾਏ ਕਾ, ਦਰ ਦਰਬਾਨ ਰਸੂਲ।
ਸੇਖਾ ਨੀਅਤ ਰਾਸ ਜੇ ਕਰੇਂ, ਤਾਂ ਦਰਗਹ ਪਵੇਂ ਕਬੂਲ।"

ਉਨ੍ਹਾਂ ਨੇ ਨੀਅਤ ਰਾਸ ਕਰਨ ਤੇ ਜ਼ੋਰ ਦਿਤਾ। ਦੁਨੀਆਂ ਦਾ ਭਾਵੇਂ ਕੋਈ ਵੀ ਧਰਮ ਹੋਵੇ ਭਾਵੇਂ ਹਿੰਦੂ ਹੋਵੇ ਜਾਂ ਇਸਾਈ ਹੋਵੇ, ਬੁਧ ਹੋਵੇ, ਜੈਨੀ ਹੋਵੇ ਜਾਂ ਕੋਈ ਹੋਰ ਧਰਮ ਹੋਵੇ ਉਨ੍ਹਾਂ ਨੇ ਜਿਤਨਿਆਂ ਵੀ ਧਾਰਮਕ ਆਗੂਆਂ ਨਾਲ ਵਿਚਾਰ ਕੀਤੀ ਕਿਸੇ ਵੀ ਧਰਮ ਦੀ ਨਿਖੇਧੀ ਨਹੀਂ ਕੀਤੀ। ਜੇ ਨਿਖੇਧੀ ਕੀਤੀ ਤਾਂ ਸਿਰਫ ਪਾਖੰਡ ਦੀ ਨਿਖੇਧੀ ਕੀਤੀ। ਇਹ ਪਖੰਡ ਹੈ ਜੋ ਇਨਸਾਨ ਔਰ ਇਨਸਾਨ ਦੇ ਵਿਚ ਲੜਾਈ ਪੁਆ ਦਿੰਦਾ ਹੈ। ਸ਼ੋਹਰਤ ਦੀ ਤਫ਼ਰੀਕ ਹੈ ਜੋ ਕਿ ਲੜਾਈ ਦਾ ਕਾਰਨ ਬਣਦੀ ਹੈ। ਨਹੀਂ ਤਾਂ ਧਰਮ ਤਾਂ ਇਕ ਐਸੀ ਚੀਜ਼ ਹੈ ਜਿਸ ਦੇ ਰਾਹੀਂ ਇਨਸਾਨ ਆਪਣਾ ਮਕਸਦ ਹਾਸਲ ਕਰ ਸਕਦਾ ਹੈ। ਇਹ ਸਾਰੇ ਮਕਸਦ ਪੂਰੇ ਕਰਨ ਵਾਸਤੇ ਸਾਡਾ ਆਲ੍ਹਾਕਾਰ ਬਣਦਾ ਹੈ। ਗੁਰੂ ਨਾਨਕ ਨੇ ਕਿਹਾ ਹੈ ਕਿ ਸਿਰਫ਼ ਧਰਮ ਨਾਲ ਹੀ ਮਨੁਖ ਤਰਕੀ ਕਰ ਸਕਦਾ ਹੈ। ਉਨ੍ਹਾਂ ਨੇ ਕਿਸਾਨ ਨਾਲ ਗਲ ਕਰਦੇ ਹੋਏ ਕਿਹਾ ਕਿ ਤੂੰ ਧਰਮ ਚਾਹੁੰਦਾ ਏਂ, ਪਰ ਤੂੰ ਤਾਂ ਪਹਿਲਾਂ ਹੀ ਧਾਰਮਕ ਆਦਮੀ ਏਂ। ਉਨ੍ਹਾਂ ਨੇ ਕਿਹਾ ਕਿ :

"ਬਲਦ ਮਸਾਇਕ ਹਾਲੀ ਸੇਖ। ਧਰਤ ਕਤੇਬ ਬੂਝੀ ਲੇਖ।
ਚੋਟੀ ਕਾ ਪਰਸਿਓ ਅਤ ਜਾਏ। ਤਾਕਾ ਖਟਿਆ ਸਭ ਕੋਈ ਖਾਇ।
ਘਾਲ ਖਾਇ ਕਿਛੁ ਹਥੋਂ ਦੇਹਿ। ਨਾਨਕ ਰਾਹ ਪਛਾਣੇ ਸੇਇ।"

ਧਰਮ ਦਾ ਇਹ ਰੂਪ ਉਨ੍ਹਾਂ ਨੇ ਦਸਿਆ ਹੈ। ਉਨ੍ਹਾਂ ਨੇ ਕਿਹਾ ਹੈ ਕਿ ਜਿਹੜਾ ਆਦਮੀ ਆਪਣੇ 10 ਨੌਹਾਂ ਦੀ ਕਿਰਤ ਕਰ ਕੇ ਖਾਂਦਾ ਹੈ ਅਤੇ ਫਿਰ ਆਪਣੇ ਹਥੋਂ ਵੀ ਕੁਝ ਦੇਂਦਾ ਹੈ ਉਸ ਤੋਂ ਵਡਾ ਧਾਰਮਕ ਆਦਮੀ ਹੋਰ ਕੋਈ ਨਹੀਂ ਹੈ। ਇਹ ਗਲ ਉਨ੍ਹਾਂ ਨੇ ਉਸ ਵਕਤ ਦੀ ਸਲਤਨਤ ਨੂੰ ਕਹੀ ਸੀ। ਅਜ ਅਸੀਂ ਵੀ ਸਲਤਨਤ ਵਿਚ ਬੈਠੇ ਹਾਂ ਸਾਨੂੰ ਇਹ ਖਿਆਲ ਰਖਣਾ ਚਾਹੀਦਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਕੀ ਕਿਹਾ ਸੀ। ਭਾਈ ਗੁਰਦਾਸ ਜੀ ਨੇ ਲਿਖਿਆ ਹੈ ਕਿ :

"ਬਾਬੇ ਡਿਠਾ ਧਿਆਨ ਧਰ, ਜਲਤੀ ਸਭ ਪ੍ਰਿਥਮੀ ਦਿਸ ਆਈ।"

ਬਾਬੇ ਨੇ ਜਦੋਂ ਧਿਆਨ ਮਾਰਿਆ ਤਾਂ ਉਸ ਨੂੰ ਧਰਤੀ ਸੜਦੀ ਦਿਸੀ ਕਿਉਂਕਿ ਇਸ ਸਮੇਂ ਬਾਬਰ ਨੇ ਭਾਰਤ ਤੇ ਹਮਲਾ ਕਰ ਦਿਤਾ ਸੀ। ਉਸ ਦੇ ਜ਼ੁਲਮਾਂ ਨੂੰ ਵੇਖ ਕੇ ਗੁਰੂ ਜੀ ਚਿੱਲਾ ਉਠੇ :

"ਏਤੀ ਮਾਰ ਪਈ ਕੁਰਲਾਣੇ, ਤੈਂ ਕੀ ਦਰਦੁ ਨ ਆਇਆ।"

ਮਿਹਰ ਮਿਠੇ ਨਾਲ ਗਲ ਕਰਦੇ ਹੋਏ ਉਨ੍ਹਾਂ ਨੇ ਕਿਹਾ ਸੀ ਕਿ ਮੈਨੂੰ ਕਰੈਡਿਟ ਦੀ ਕੋਈ ਲੋੜ ਨਹੀਂ ਮੈਂ ਤਾਂ ਦੁਨੀਆਂ ਨੂੰ ਸੜਦਾ ਨਹੀਂ ਦੇਖ ਸਕਦਾ! ਇਸ ਲਈ ਉਨਾਂ ਨੇ ਕਿਹਾ ਸੀ ਕਿ :

"ਜਿਤੁ ਦੁਆਰੇ ਉਬਰੈ, ਤਿਤੈ ਲੈਹੁ ਉਬਾਰਿ।"

ਉਨ੍ਹਾਂ ਨੇ ਕਿਹਾ ਕਿ ਕਰੈਡਿਟ ਭਾਵੇਂ ਕਿਸੇ ਨੂੰ ਚਲਾ ਜਾਵੇ ਇਸ ਗਲ ਦੀ ਮੈਨੂੰ ਕਿਸੇ ਤਰ੍ਹਾਂ ਦੀ

[ਸਰਦਾਰ ਕਿਰਪਾਲ ਸਿੰਘ]

ਵੀ ਪਰਵਾਹ ਨਹੀਂ ਹੈ। ਮੈਂ ਤਾਂ ਇਹ ਚਾਹੁੰਦਾ ਹਾਂ ਕਿ ਦੁਨੀਆਂ ਸੜੇ ਨਾ, ਮੈਂ ਇਸ ਦੁਨੀਆਂ ਨੂੰ ਸੜਦੇ ਨਹੀਂ ਦੇਖ ਸਕਦਾ। ਫਿਰ ਉਨ੍ਹਾਂ ਨੇ ਜੋ ਦੁਨੀਆਂ ਸਾੜਨ ਦੇ ਜ਼ਿੰਮੇਵਾਰ ਸਨ ਉਨ੍ਹਾਂ ਬਾਰੇ ਵੀ ਕਿਹਾ ਹੈ। ਚੇਅਰਮੈਨ ਸਾਹਿਬ, ਅਜ ਜਮਹੂਰੀਅਤ ਦਾ ਜ਼ਮਾਨਾ ਹੈ। ਅਜ ਮੈਂ ਇਸ ਹਾਊਸ ਦੇ ਅੰਦਰ ਔਰ ਬਾਹਰ ਆਪਣੇ ਮਨ ਮਰਜ਼ੀ ਨਾਲ ਆਈਨ ਦੇ ਵਿਚ ਰਹਿੰਦੇ ਹੋਏ, ਕਿਸੇ ਮਨਿਸਟਰ ਦੇ ਵਿਰੁਧ, ਚੀਫ਼ ਮਨਿਸਟਰ ਦੇ ਵਿਰੁਧ ਜਾਂ ਪ੍ਰਾਈਮ ਮਨਿਸਟਰ ਦੇ ਵਿਰੁਧ ਕੁਝ ਵੀ ਆਖ ਸਕਦਾ ਹਾਂ। ਉਸ ਵੇਲੇ ਤਾਂ ਵਕਤ ਦੇ ਹਾਕਮਾਂ ਨੂੰ ਇਹ ਕੋਈ ਅਜਿਹੀ ਗਲ ਕਹਿਣ ਦੀ ਸਜ਼ਾ ਹੀ ਮੌਤ ਸੀ। ਉਸ ਵੇਲੇ ਗੁਰੂ ਨਾਨਕ ਦੇਵ ਜੀ ਨੇ ਉਸ ਸਮੇਂ ਦੇ ਰਾਜਿਆਂ ਬਾਰੇ ਕਿਹਾ ਹੈ ਕਿ :

"ਰਾਜੇ ਸੀਹ ਮੁਕਦਮ ਕੁਤੇ, ਜਾਇ ਜਗਾਇਨਿ ਬੈਠੇ ਸੁਤੇ।"

ਉਨ੍ਹਾਂ ਨੇ ਕਿਹਾ ਕਿ ਰਾਜੇ ਸ਼ੇਰ ਹਨ ਅਤੇ ਮੁਕੱਦਮ ਕੁਤੇ ਹਨ। ਗੁਰੂ ਨਾਨਕ ਰਾਜਿਆਂ ਨੂੰ ਕਹਿੰਦੇ ਹਨ ਕਿ ਤੁਸੀਂ ਸ਼ੀਂਹ ਨਾ ਬਣੋ ਅਤੇ ਨਾ ਹੀ ਇਨ੍ਹਾਂ ਮੁਕੱਦਮਾਂ ਦੇ ਆਖੇ ਲਗੋ। ਭਾਵੇਂ ਰਾਜਾ ਮੈਂ ਹੋਵਾਂ, ਤੁਸੀਂ ਹੋਵੋ ਜਾਂ ਕੋਈ ਹੋਰ ਹੋਵੇ।

ਉਸ ਵਕਤ ਦੀ ਹਾਲਤ ਭਾਈ ਗੁਰਦਾਸ ਜੀ ਇਸ ਤਰ੍ਹਾਂ ਦਸਦੇ ਹਨ :

"ਕਾਜ਼ੀ ਹੋਏ ਰਿਸ਼ਵਤੀ, ਵਢੀ ਲੈ ਕੇ ਹੱਕ ਗਵਾਈ।"

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਉਸ ਵਕਤ ਗੁਰੂ ਜੀ ਨੇ ਜੁਰੱਤ ਨਾਲ ਸਾਰਿਆਂ ਨੂੰ ਟੋਕ ਦਿਤਾ। ਸਿਖੀ ਦਾ ਮਤਲਬ ਹੀ ਜੁੱਰਤ ਹੈ। ਜੇ ਜੁੱਰਤ ਨਹੀਂ ਰਹੀ ਤਾਂ ਸਿਖੀ ਨਹੀਂ। ਧਰਮ ਤਾਂ ਸਾਰੇ ਇਕੋ ਜਿਹੇ ਹੀ ਹਨ। ਭਾਵੇਂ ਉਹ ਹਿੰਦੂ ਹੋਵੇ, ਇਸਲਾਮ ਹੋਵੇ ਜਾਂ ਬੋਧੀ ਤੇ ਜੈਨੀ ਹੋਵੇ। ਪਖੰਡ ਨੂੰ ਜੁੱਰਤ ਨਾਲ ਟੋਕ ਦੇਣਾ ਹੀ ਅਸਲੀ ਧਰਮ ਹੈ। ਗੁਰੂ ਗੋਬਿੰਦ ਸਿੰਘ ਜੀ ਇਕ ਵਾਰੀ ਜਾ ਰਹੇ ਸਨ ਤਾਂ ਉਨ੍ਹਾਂ ਨੇ ਪੀਰ ਦਾਦੂ ਦੀ ਕਬਰ ਤੇ ਤੀਰ ਨਾਲ ਸਲਾਮੀ ਦਿਤੀ ਤਾਂ ਸਿਖਾਂ ਨੇ ਪੁਛਿਆ ਕਿ ਤੁਸੀਂ ਇਹ ਕੀ ਕੀਤਾ ਹੈ, ਤੀਰ ਨਾਲ ਸਲਾਮੀ ਕਿਉਂ ਦਿਤੀ ਹੈ ਤਾਂ ਗੁਰੂ ਜੀ ਨੇ ਕਿਹਾ ਕਿ ਇਹ ਦੇਖਣ ਲਈ ਕਿ ਤੁਹਾਡੇ ਵਿਚ ਗਲਤ ਕੰਮ ਨੂੰ ਟੋਕਣ ਦੀ ਜੁੱਰਤ ਹੈ ਜਾਂ ਨਹੀਂ। ਪਰ ਅਜ ਅਸੀਂ ਕੀ ਕਰਦੇ ਹਾਂ। ਕੀ ਸਾਡੇ ਵਿਚ ਇਹ ਜੁੱਰਤ ਹੈ ਕਿ ਅਸੀਂ ਕਿਸੇ ਧਾਰਮਕ ਆਦਮੀ ਨੂੰ ਜੋ ਸਤਾਧਾਰੀ ਵੀ ਹੋਵੇ. ਟੋਕ ਦੇਈਏ? ਅਸੀਂ ਤਾਂ ਸਗੋਂ ਉਸ ਨੂੰ ਡੀਫੈਂਡ ਕਰਦੇ ਹਾਂ।

ਗੁਰੂ ਜੀ ਸਾਰਿਆਂ ਧਰਮਾਂ ਨੂੰ ਇਕੋ ਜਿਹਾ ਹੀ ਸਮਝਦੇ ਸਨ। ਜਦੋਂ ਉਹ ਬਈਂ ਨਦੀ ਵਿਚੋਂ ਨਿਕਲੇ ਤਾਂ ਲੋਕਾਂ ਨੇ ਕਹਿਣਾ ਸ਼ੁਰੂ ਕਰ ਦਿਤਾ ਕਿ ਨਾਨਕ ਤਾਂ ਸ਼ੁਦਾਈ ਹੋ ਗਿਆ ਹੈ। ਭਾਵੇਂ ਉਸ ਨੂੰ ਕੋਈ ਵੀ ਪਾਣੀ ਦੇ ਦੇਵੇ। ਉਹ ਤਾਂ ਹਰ ਵੇਲੇ ਇਹੋ ਹੀ ਕਹਿੰਦਾ ਹੈ ਕਿ ਨਾ ਕੋਈ ਹਿੰਦੂ ਨਾ ਮੁਸਲਮਾਨ ਔਰ ਸਚਾਈ ਇਹੋ ਹੀ ਹੈ। ਸਾਰਾ ਆਲਮ-ਦੁਨੀਆਂ ਦਾ ਜੁਜ਼ ਹੈ ਸਾਡੇ ਵਿਚ ਭਰਾਤਰੀ ਭਾਵ ਹੋਣਾ ਚਾਹੀਦਾ ਹੈ। ਅਸੀਂ ਸਾਰੇ ਭਰਾ ਹਾਂ।

ਆਰਫ਼ ਹਮਾ ਅਜ਼ ਇਸਲਾਮ ਖਰਾਬ ਅਸਤੋ, ਹਮਾਂ ਅਜ਼ ਕੁਫ਼ਰ,
ਪਰਵਾਨਾ ਚਰਾਗੇ ਹਰਮ, ਦਹਿਰ, ਨ ਦਾਨਦ।

ਜੋ ਉਪਦੇਸ਼ਕ ਹਨ, ਜੋ ਲੈਕਚਰਾਰ ਹਨ ਉਹ ਦੂਜੇ ਧਰਮ ਦੇ ਵਿਰੁਧ ਘਿਰਣਾ ਫੈਲਾਂਦੇ ਹਨ, ਲੜਾਈ ਕਰਾਂਦੇ ਹਨ। ਪਰ ਜੋ ਪਰਵਾਨਾ ਹੈ ਉਹ ਇਹ ਨਹੀਂ ਦੇਖਦਾ ਕਿ ਚਿਰਾਗ਼ ਕਿਥੇ ਜਲ ਰਿਹਾ ਹੈ, ਮਸਜਿਦ ਵਿਚ ਜਲ ਰਿਹਾ ਹੈ, ਮੰਦਰ ਵਿਚ ਜਲ ਰਿਹਾ ਹੈ, ਕਬਰ ਤੇ ਜਲ ਰਿਹਾ ਹੈ ਜਾਂ ਮੜ੍ਹੀ ਤੇ ਜਲ ਰਿਹਾ ਹੈ ਉਹ ਤਾਂ ਉਸ ਤੇ ਸੜਨ ਲਈ ਚਲਾ ਜਾਵੇਗਾ। ਇਹ ਹੀ ਸਾਬਤ ਕਰਦਾ ਹੈ ਕਿ ਉਹ ਪਰਵਾਨਾ ਹੈ।

ਚੇਅਰਮੈਨ ਸਾਹਿਬ, ਸਭ ਤੋਂ ਭੈੜੀ ਚੀਜ਼ ਬੇ-ਯਕੀਨੀ ਹੈ। ਇਹ ਸਭ ਤੋਂ ਵਧ ਨੁਕਸਾਨ ਦੇਹ ਹੈ।

ਸੁਨ ਐ ਤਹਜ਼ੀਬੇ ਹਾਜ਼ਰ ਕੇ ਗ੍ਰਿਫ਼ਤਾਰ,
ਕਿ ਗੁਲਾਮੀ ਸੇ ਬਦਤਰ ਹੈ ਬੇਯਕੀਨੀ।

ਬੇਯਕੀਨੀ ਗੁਲਾਮੀ ਨਾਲੋਂ ਵੀ ਬਦਤਰ ਹੈ।

ਦੀਨ ਹੋ ਫ਼ਲਸਫ਼ਾ ਹੋ, ਫ਼ਕਰ ਹੋ, ਸੁਲਤਾਨੀ ਹੋ,
ਹੋਤੇ ਹੈਂ ਪੁਖਤਾ ਅਕਾਇਦ ਕੀ ਬਿਨਾਂ ਪਰ ਤਾਮੀਲ।

ਭਾਵੇਂ ਧਰਮ ਹੋਵੇ ਜਾਂ ਬਾਦਸ਼ਾਹੀ ਪੁਖਤਾ ਅਕੀਦੇ ਤੋਂ ਬਿਨਾਂ ਤਾਮੀਰ ਨਹੀਂ ਹੋ ਸਕਦੇ।

ਗੁਰ ਨਾਨਕ ਨੇ ਮਨੁਖਤਾ ਦੀ ਬਰਾਬਰੀ ਦਾ ਉਪਦੇਸ਼ ਦਿਤਾ। ਜੇ ਮੈਂ ਥੋੜ੍ਹੇ ਸ਼ਬਦਾਂ ਵਿਚ ਕਹਿ ਦਿਆਂ ਕਿ ਉਨ੍ਹਾਂ ਸਾਰੇ ਇਨਸਾਨਾਂ ਦੀ ਸਭ ਤੋਂ ਵਡੀ ਖਾਹਿਸ਼ ਨੂੰ :

ਕਿਵ ਸਚਿਆਰਾ ਹੋਈਐ, ਕਿਵ ਕੂੜੈ ਤੁਟੈ ਪਾਲਿ।

ਰਾਹੀਂ ਪ੍ਰਗਟ ਕੀਤਾ ਹੈ ਤਾਂ ਮੈਂ ਗਲਤ ਨਹੀਂ। ਉਨ੍ਹਾਂ ਨੇ ਇਸ ਖਾਹਿਸ਼ ਨੂੰ ਪੂਰਾ ਕਰਨ ਵਾਸਤੇ ਰਾਹ ਦਸਿਆ ਕਿ :

"ਹੁਕਮਿ ਰਜਾਈ ਚਲਣਾ, ਨਾਨਕ ਲਿਖਿਆ ਨਾਲਿ।"

ਵਾਹਿਗੁਰੂ ਦੇ ਹੁਕਮ ਵਿਚ ਚਲਣਾ ਚਾਹੀਦਾ ਹੈ, ਨਤੀਜਿਆਂ ਦੀ ਪਰਵਾਹ ਨਹੀਂ ਕਰਨੀ ਚਾਹੀਦੀ ਤਾਂ ਹੀ ਕੂੜ ਦੀ ਇਹ ਪਾਲ ਟੁਟ ਸਕਦੀ ਹੈ। ਅਖੀਰ ਵਿਚ, ਚੇਅਰਮੈਨ ਸਾਹਿਬ, ਮੈਂ ਇਨ੍ਹਾਂ ਸ਼ਬਦਾਂ ਨਾਲ ਚੀਫ ਮਨਿਸਟਰ ਸਾਹਿਬ ਨੇ ਜੋ ਮਤਾ ਪੇਸ਼ ਕੀਤਾ ਹੈ, ਉਸ ਦੀ ਤਾਈਦ ਕਰਦਾ ਹਾਂ ਕਿ :

"ਬਾਹੋਸ਼ ਬਾਸ਼ ਕਿ ਹੰਗਾਮਾ ਏ ਨੌ-ਬਹਾਰ ਆਮਦ।
ਯਾਰ ਆਮਦੋ, ਬਹਾਰ ਆਮਦੋ ਕਰਾਰ ਆਮਦ।"

**ਚੌਧਰੀ ਸੁੰਦਰ ਸਿੰਘ (ਨਰੋਟ ਮਹਿਰਾ, ਐਸ. ਸੀ)** : ਚੇਅਰਮੈਨ ਸਾਹਿਬ, ਅਜ ਜਿਹੜਾ ਮਤਾ ਗੁਰੂ ਨਾਨਕ ਦੇਵ ਜੀ ਬਾਰੇ ਹਾਉਸ ਵਿਚ ਪੇਸ਼ ਹੋਇਆ ਹੈ ਮੈਂ ਇਸ ਦੀ ਤਾਈਦ ਕਰਨ ਵਾਸਤੇ ਅਤੇ ਗੁਰੂ ਜੀ ਨੂੰ ਆਪਣੀ ਸ਼ਰਧਾਂਜਲੀ ਪੇਸ਼ ਕਰਨ ਵਾਸਤੇ ਖੜਾ ਹੋਇਆ ਹਾਂ। ਗੁਰੂ ਨਾਨਕ ਦੇਵ ਜੀ ਦੀ ਬਾਣੀ ਸਾਡੇ ਕਰੈਕਟਰ ਅਤੇ ਚਾਲ ਚਲਣ ਨੂੰ ਬਣਾਉਣ ਵਾਲੀ ਹੈ। ਅਜ ਜਦੋਂ ਕਿ ਅਸੀਂ ਉਹਨਾਂ ਦੀ 5 ਸੌ ਸਾਲਾ ਸ਼ਤਾਬਦੀ ਮਨਾ ਰਹੇ ਹਾਂ, ਤਾਂ ਬੜੇ ਜ਼ੋਰ ਨਾਲ ਕੀਰਤਨ ਕਰਦੇ ਹਾਂ, ਵਿਖਿਆਨ ਸੁਣਦੇ ਹਾਂ। ਪਰ ਮੈਂ ਸੋਚਦਾ ਹਾਂ ਕਿ ਅਸੀਂ ਇਸ ਸਾਲ ਗੁਰੂ ਜੀ ਦੇ ਉਪਦੇਸ਼ਾਂ ਤੇ ਅਮਲ ਕਿਤਨਾ ਕੁਝ

[ਚੌਧਰੀ ਸੁੰਦਰ ਸਿੰਘ]

ਕਰਦੇ ਹਾਂ। ਸਿਵਾਏ ਅਮਲ ਕਰਨ ਦੇ ਪਰਚਾਰ ਕਰਨ ਦਾ ਕੋਈ ਫਾਇਦਾ ਨਹੀਂ ਹੈ। ਇਸ ਦੇ ਲਈ ਮੈਂ ਤੁਹਾਨੂੰ ਇਕ ਨਿਕੀ ਜਿਹੀ ਮਿਸਾਲ ਦਿੰਦਾ ਹਾਂ। ਪੰਡਤ ਜਵਾਹਰ ਲਾਲ ਜੀ ਜਦ ਵੀ ਚੰਡੀਗੜ੍ਹ ਆਉਂਦੇ ਤਾਂ ਸਰਦਾਰ ਪਰਤਾਪ ਸਿੰਘ ਨੂੰ ਜਾਂ ਸਚਰ ਸਾਹਿਬ ਨੂੰ ਮਿਲਦੇ, ਮੈਨੂੰ ਕਦੇ ਨਹੀਂ ਸੀ ਮਿਲੇ। ਮੈਂ ਉਨ੍ਹਾਂ ਨੂੰ ਦਿੱਲੀ ਮਿਲਿਆ ਤਾਂ ਪੁਛਿਆ ਪੰਡਤ ਜੀ ਇਕ ਗਲ ਦਸੋ ਜਿਸ ਨੂੰ ਤੁਸੀਂ ਮਿਲਦੇ ਹੋ ਉਸ ਨੂੰ ਪਾਵਰ ਮਿਲਦੀ ਹੈ ਜਾਂ ਨਹੀਂ ? ਉਨ੍ਹਾਂ ਨੇ ਕਿਹਾ ਮਿਲਦੀ ਹੈ। ਤਾਂ ਮੈਂ ਕਿਹਾ ਕਿ ਤੁਸੀਂ ਪਰਤਾਪ ਸਿੰਘ ਨੂੰ ਮਿਲਦੇ ਹੋ, ਸੱਚਰ ਸਾਹਿਬ ਨੂੰ ਮਿਲਦੇ ਹੋ, ਸੁੰਦਰ ਸਿੰਘ ਨੂੰ ਨਹੀਂ ਮਿਲਦੇ, ਤਾਕਤ ਦੀ ਲੋੜ ਉਹਨਾਂ ਨੂੰ ਜ਼ਿਆਦਾ ਹੈ ਜਾਂ ਮੈਨੂੰ ਜ਼ਿਆਦਾ ਹੈ। ਪੰਡਤ ਜੀ ਹਸ ਪਏ ਅਤੇ ਕਹਿਣ ਲਗੇ ਕਿ ਅਗੋਂ ਤੋਂ ਜਦੋਂ ਵੀ ਮੈਂ ਚੰਡੀਗੜ੍ਹ ਆਵਾਂਗਾ, ਸੁੰਦਰ ਸਿੰਘ ਨੂੰ ਜ਼ਰੂਰ ਮਿਲਾਂਗਾ। ਫਿਰ ਉਹ ਜਦ ਆਉਂਦੇ ਹਰ ਇਕ ਥਾਂ ਤੇ ਮੈਨੂੰ ਬੁਲਾਉਂਦੇ ਤਾਂ ਮੇਰੀ ਪੋਜ਼ੀਸ਼ਨ ਵੀ ਬੜੀ ਮਜ਼ਬੂਤ ਹੋ ਗਈ। (ਹਾਸਾ) ਇਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਜੋ ਇਹ ਕਿਹਾ ਹੈ ਤੁਸੀਂ ਇਸ ਦੀ ਕੀ ਜਸਟੀਫ਼ਿਕੇਸ਼ਨ ਦਿੰਦੇ ਹੋ ਕਿ,

"ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚ।
ਨਾਨਕੁ ਤਿਨਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ।"

ਗੁਰੂ ਸਾਹਿਬ ਦੇ ਇਸ ਵਾਕ ਦੇ ਪਰਚਾਰ ਦੀ ਤੁਹਾਡੀ ਕੀ ਜਸਟੀਫ਼ਿਕੇਸ਼ਨ ਹੈ। ਕਿਹੜੇ ਗਰੀਬਾਂ ਵਾਸਤੇ ਲੜਦੇ ਅਤੇ ਮਰਦੇ ਹਨ। ਜਿਨ੍ਹਾਂ ਵਾਸਤੇ ਸਾਰੀ ਚੀਜ਼ ਹੋ ਰਹੀ ਹੈ ਉਨ੍ਹਾਂ ਨੂੰ ਤਾਂ ਪਿਛੇ ਬਿਠਾਉਂਦੇ ਹੋ। ਜਿਹੜੀ ਤੁਸੀਂ ਤਾਕਤ ਲਈ ਹੈ. ਇਸ ਨਾਲ ਤੁਸੀਂ ਇਨ੍ਹਾਂ ਦਾ ਸਤਿਆਨਾਸ ਕਰ ਦਿਤਾ ਹੈ। ਸਿਰਫ ਇਕ ਮਨਿਸਟਰ ਲਿਆ ਗਿਆ ਹੈ ਅਤੇ ਉਸ ਨੂੰ ਵੀ ਕੋਈ ਚੱਜ ਦਾ ਮਹਿਕਮਾ ਨਹੀਂ ਦਿਤਾ ਗਿਆ। ਪ੍ਰੈਕਟੀਕਲੀ ਕੁਝ ਹੋਣਾ ਚਾਹੀਦਾ ਹੈ। ਇਸ ਵਾਸਤੇ ਮੈਂ ਸਮਝਦਾ ਹਾਂ ਕਿ ਭਾਵੇਂ ਪ੍ਰਚਾਰ ਵੀ ਕਰੋ, ਬੜੇ ਬੜੇ ਪੈਗੰਬਰ ਆਏ, ਪ੍ਰਚਾਰ ਹੋਏ, ਪਰ ਜਦ ਤਕ ਕੋਈ ਪ੍ਰੈਕਟਕਲੀ ਚੀਜ਼ ਨਹੀਂ ਹੁੰਦੀ ਉਦੋਂ ਤਕ ਇਸ ਦਾ ਕੋਈ ਫਾਇਦਾ ਨਹੀਂ ਹੋਣਾ। ਮਨਿਸਟਰ ਹੋਰ ਬਣਾਉਣੇ ਚਾਹੀਦੇ ਹਨ। ਇਸ ਵੇਲੇ ਗਰੀਬਾਂ ਦਾ ਭੱਠਾ ਬੈਠਿਆ ਹੋਇਆ ਹੈ। ਜਿਨੇ ਵੀ ਵੱਡੇ ਵੱਡੇ ਗੁਰੂ ਤੇ ਹੋਰ ਇਹੋ ਜਿਹੇ ਸਜਣ ਹੋਏ ਹਨ, ਇਨ੍ਹਾਂ ਨੇ ਗਰੀਬਾਂ ਕੋਲੋਂ ਹੀ ਤਾਕਤ ਲਈ ਹੈ ਅਤੇ ਇਹ ਗਰੀਬਾਂ ਲਈ ਹੀ ਤੜਫਦੇ ਰਹੇ ਹਨ।

Where do you seek God ? Are not the poor, miserable, the down-trodden the Gods ? Worship them first. I do not beileve in God or religion who cannot wipe out tears from the widow's mouth and cannot bring a morsel of food to the orphans mouth.

ਇਹ ਗੁਰੂ ਨਾਨਕ ਦੇਵ ਜੀ ਦੀ ਕਹਾਵਤ ਹੈ। ਇਹ ਮਹਾਤਮਾ ਗਾਂਧੀ ਨੇ ਗੁਰੂ ਨਾਨਕ ਕੋਲੋਂ ਸਿਖਿਆ ਲਈ ਸੀ। (ਥੰਪਿੰਗ) ਸਾਨੂੰ ਹਿੰਦੁਸਤਾਨ ਦੇ ਸਾਰੇ ਪ੍ਰਾਵਿਨਸਿਜ਼ ਨੂੰ ਗੁਰੂ ਨਾਨਕ ਸ਼ਤਾਬਦੀ ਮਨਾਉਣ ਵਿਚ ਲੀਡ ਕਰਨਾ ਚਾਹੀਦਾ ਹੈ। ਗੁਰਦੁਆਰੇ ਤੁਸੀਂ ਆਜ਼ਾਦ ਕਰਾਏ। ਹਿੰਦੁਸਤਾਨ ਆਜ਼ਾਦ ਕਰਾਇਆ। ਹੁਣ ਤੁਹਾਡੇ ਹਥਾਂ ਵਿਚ ਤਾਕਤ ਆਈ ਹੈ ਅਤੇ ਪੰਜਵੀਂ ਸ਼ਤਾਬਦੀ ਮਨਾਉਂਦੇ ਪਏ ਹੋ। ਇਹ ਸਭ ਚੀਜ਼ਾਂ ਤਾਂ ਹੀ ਸ਼ੋਭਦੀਆਂ ਹਨ ਜੇ ਕਰ ਤੁਸੀਂ ਇਨ੍ਹਾਂ ਦੇ ਖਿਆਲਾਂ ਨੂੰ ਪ੍ਰੈਕਟੀਕਲ ਸ਼ੇਪ ਦਿਉ। ਵੀਹ ਸਾਲਾਂ ਦਾ ਸਿਲਸਿਲਾ ਚਲਦਾ ਆ ਰਿਹਾ ਹੈ। ਸਾਡਾ ਕੱਖ ਨਹੀਂ ਬਣਿਆ ਹੈ। ਬਲਕਿ ਭੱਠਾ ਬੈਠ ਗਿਆ ਹੈ ਸਾਡਾ, ਇਸ ਸਮੇਂ ਵਿਚ। ਅਤੇ ਹੁਣ ਗੁਰੂ ਨਾਨਕ ਤੇ ਮਹਾਤਮਾ ਗਾਂਧੀ ਦੀਆਂ ਸ਼ਤਾਬਦੀਆਂ ਮਨਾਉਣ ਲਗੇ ਹੋ। ਸਾਡੇ ਪ੍ਰਧਾਨ ਮੰਤਰੀ ਨੂੰ ਗਰੀਬਾਂ ਦਾ ਖਿਆਲ ਆਇਆ ਤਾਂ ਉਨ੍ਹਾਂ ਨੇ ਬੈਂਕਾਂ ਦੀ

ਨੈਸ਼ਨੇਲਾਈਜ਼ੇਸ਼ਨ ਕੀਤੀ । ਇਹ ਸਾਰਾ ਸਿਲਸਿਲਾ ਠੀਕ ਹੋਇਆ । ਪਰ ਤੁਸੀਂ ਕੀ ਕੀਤਾ ? ਤੁਹਾਡਾ ਤਾਂ ਬਿਸਮਿੱਲਾ ਹੀ ਗ਼ਲਤ ਹੈ । ਤੁਸੀਂ ਗੁਰੂ ਨਾਨਕ ਦੇਵ ਜੀ ਦੇ ਸਾਹਮਣੇ ਖੜੇ ਨਹੀਂ ਹੋ ਸਕਦੇ । ਜੇ ਉਨ੍ਹਾਂ ਦੇ ਸਾਹਮਣੇ ਖੜਾ ਹੋਣਾ ਚਾਹੁੰਦੇ ਹੋ ਤਾਂ ਕੁਝ ਪ੍ਰੈਕਟੀਕਲ ਕੰਮ ਕਰ ਕੇ ਦਿਖਾਉ ।

ਮੇਰੇ ਇਕ ਗਲ ਯਾਦ ਆ ਗਈ ਹੈ ਕਿ 1947 ਵਿਚ ਜਦੋਂ ਕਿ ਪਾਰਟੀਸ਼ਨ ਹੋਣ ਲਗੀ ਸੀ ਤਾਂ ਇਕ ਮੰਦਰ ਵਿਚ ਕਹਿ ਰਹੇ ਸਨ, "ਕ੍ਰਿਸ਼ਨਾ ਆ ਜ਼ਾ ਕ੍ਰਿਸ਼ਨਾ ਆ ਜ਼ਾ ।" ਮੈਨੂੰ ਲੋਕ ਪੁਛਣ ਲਗੇ ਕਿ ਕੀ ਹੋ ਰਿਹਾ ਹੈ ਤਾਂ ਮੈਂ ਦਸਿਆ ਕਿ ਕ੍ਰਿਸ਼ਨ ਮਹਾਰਾਜ ਜੀ ਆਉਣ ਵਾਲੇ ਹਨ ਅਤੇ ਉਨ੍ਹਾਂ ਨੇ ਆ ਕੇ ਇਨ੍ਹਾਂ ਦੇ ਹੀ ਚਿਤੜ ਕੁਟਣੇ ਹਨ । ਇਸੇ ਤਰ੍ਹਾਂ ਹੁਣ ਗੁਰੂ ਨਾਨਕ ਦੇਵ ਜੀ ਨੇ ਵੀ ਤੁਹਾਨੂੰ ਠੀਕ ਕਰਨ ਆਉਣਾ ਹੈ । ਹੋਰ ਕਿਸੇ ਨੂੰ ਠੀਕ ਕਰਨ ਵਾਸਤੇ ਨਹੀਂ ਆਉਣਾ ਹੈ । ਉਹ ਤਾਂ ਗਰੀਬਾਂ ਨੂੰ ਚੁੰਮਣਗੇ । ਇਸ ਲਈ ਸਰਦਾਰ ਗੁਰਨਾਮ ਸਿੰਘ ਜੀ ਗੁਰੂ ਜੀ ਦੇ ਖਿਆਲਾਂ ਨੂੰ ਪ੍ਰੈਕਟੀਕਲ ਸ਼ੇਪ ਦੇਣ ਦੀ ਕੋਸ਼ਿਸ਼ ਕਰੋ ।

I prefer to be cheated by others than to cheat others.

ਇਸ ਤਰ੍ਹਾਂ ਕਰ ਕੇ ਕਿਸੀ ਹੋਰ ਨੂੰ ਨਹੀਂ ਬਲਕਿ ਆਪਣੇ ਆਪ ਨੂੰ ਹੀ ਧੋਖਾ ਦੇਣ ਵਾਲੀ ਗਲ ਹੈ । ਮਹਾਤਮਾਂ ਗਾਂਧੀ ਤੇ ਗੁਰੂ ਨਾਨਕ ਦੇਵ ਜੀ ਤਾਂ ਤਰਲੇ ਕਰਦੇ ਰਹੇ ਕਿ ਗਰੀਬਾਂ ਦੀ ਮਦਦ ਕਰਨ ਵਿਚ ਪ੍ਰੈਕਟੀਕਲੀ ਕੰਮ ਕਰਨਾ ਚਾਹੀਦਾ ਹੈ ਪਰ ਉਨ੍ਹਾਂ ਦੀ ਕਿਸੇ ਨੇ ਨਾ ਸੁਣੀ ਅਤੇ ਗਰੀਬ ਵਿਚਾਰੇ ਉਥੇ ਦੇ ਉਥੇ ਹੀ ਰਹੇ ।

ਜਉ ਤਉ ਪ੍ਰੇਮ ਖੇਲਣ ਕਾ ਚਾਉ,
ਸਿਰੁ ਧਰ ਤਲੀ ਗਲੀ ਮੇਰੀ ਆਉ ।
ਇਤੁ ਮਾਰਗਿ ਪੈਰ ਧਰੀਜੈ,
ਸਿਰੁ ਦੀਜੈ ਕਾਣਿ ਨ ਕੀਜੈ ।"

ਅਸੀਂ ਗੁਰੂ ਨਾਨਕ ਦੇਵ ਜੀ ਦੇ ਨਜ਼ਦੀਕ ਨਹੀਂ ਹਾਂ, ਜਿਸ ਕਰ ਕੇ ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਜਿਹੜਾ ਗਰੀਬ ਆਦਮੀ ਹੈ :

What is the strength of a devotee ? He is the child of God and tears are his greatest strength.

ਇਹ ਜਿਹੜੇ ਸਾਡੇ ਆਂਸੂ ਨਿਕਲਦੇ ਪਏ ਹਨ ਇਹ ਬੜੀ ਤਾਕਤ ਹੈ । ਇਹ ਜਿਹੜੀ brotherhood ਹੈ ਇਹ ਜੇ ਇਕ ਆਦਮੀ ਇਕਠਾ ਕਰ ਲਵੇ ਤਾਂ ਦੂਜੇ ਕੋਲ ਕੁਝ ਨਾ ਰਹੇ । ਇਹ ਬਰਦਰਹੁਡ ਤੇ ਸਾਨੂੰ ਧੋਖਾ ਦੇਣਾ ਗੁਰੂ ਨਾਨਕ ਦੇਵ ਜੀ ਨੂੰ ਧੋਖਾ ਦੇਣ ਦੇ ਬਰਾਰਰ ਹੈਂ । ਗੁਰੂ ਨਾਨਕ ਦੇਵ ਜੀ ਸਭ ਕੁਝ ਜਾਣਦੇ ਹਨ । ਜੇ ਪਹਿਲੀ ਚੀਜ਼ ਪੰਜਾਬ ਵਿਚ ਤੁਹਾਨੇ ਕਰਨੀ ਹੈ, ਜੋ ਸਰਦਾਰ ਕਿਰਪਾਲ ਸਿੰਘ ਨੇ ਕਿਹਾ ਮੈਂ ਸੁਣਦਾ ਸੀ, ਜੇ ਇਕ ਗਲ ਤੇ ਅਮਲ ਕਰ ਲਵੋਂ ਤਾਂ ਗਲ ਬਣ ਜਾਂਦੀ ਹੈ । ਜੇ ਕੁਝ ਕਰਨਾ ਚਾਹੁੰਦੇ ਹੋ ਤਾਂ ਕਰੋ । ਜੇ ਨਹੀਂ ਕਰਦੇ ਤਾਂ ਨਾ ਕਰੋ । ਅਸੀਂ ਤਾਂ ਗੁਰੂ ਨਾਨਕ ਦੇਵ ਜੀ ਦੇ ਚੇਲੇ ਹਾਂ । ਗੁਰੂ ਨਾਨਕ ਦੇਵ ਜੀ ਤਾਂ ਸਾਡੀ ਸੁਣਨਗੇ । ਤੁਸੀਂ ਚਾਹੇ ਸਾਡੀ ਬੁਰੀ ਹਾਲਤ ਕਰਦੇ ਰਹੋ, ਸਾਨੂੰ ਮਾਰਦੇ ਰਹੋ ਪਰ ਗੁਰੂ ਨਾਨਕ ਦੇਵ ਜੀ ਜ਼ਰੂਰ ਸਾਡੀ ਸੁਣਨਗੇ । (ਥੰਪਿੰਗ)

[ਚੌਧਰੀ ਸੁੰਦਰ ਸਿੰਘ]

ਇਸੇ ਤਰ੍ਹਾਂ ਇਹ ਲੋਕ ਗਰੀਬਾਂ ਦਾ, ਕਿਸਾਨਾਂ ਦਾ ਤੇ ਲੈਂਡਲੈਸ, ਬਗੈਰ ਜ਼ਮੀਨ ਵਾਲਿਆਂ ਦਾ ਨਾਂ ਲੈ ਲੈ ਕੇ ਉਨ੍ਹਾਂ ਗਰੀਬਾਂ ਨੂੰ ਐਕਸਪਲਾਇਟ ਕਰਦੇ ਹਨ ਅਤੇ ਫਾਇਦਾ ਆਪ ਉਠਾਉਂਦੇ ਹਨ।

God cannot be realized by a mind who is hypocrite, calculating and argumentative. To the sincere God is very near. He is far far away from the hypocrite.

ਜਿਹੜੀਆਂ ਇਹ ਹਰ ਵੇਲੇ ਹੇਰਾ ਫੇਰੀਆਂ ਕਰਦੇ ਫਿਰਦੇ ਹੋ; ਤੁਹਾਨੂੰ ਇਹ ਦੇਖਣਾ ਚਾਹੀਦਾ ਹੈ ਕਿ ਆਇਆ ਤੁਸੀਂ ਗੁਰੂ ਨਾਨਕ ਦੇਵ ਜੀ ਦੇ ਬਣਾਏ ਹੋਏ ਅਸੂਲਾਂ ਤੇ ਚਲਦੇ ਪਏ ਹੋ ਜਾਂ ਨਹੀਂ। ਲੋੜ ਹੈ ਤੁਹਾਨੂੰ ਉਨ੍ਹਾਂ ਦੇ ਦਸੇ ਹੋਏ ਅਸੂਲਾਂ ਤੇ ਚਲਣ ਦੀ। ਜ਼ਿਆਦਾ ਪ੍ਰਚਾਰ ਕਰਨ ਦੀ ਲੋੜ ਨਹੀਂ ਬਲਕਿ ਆਪਣਾ ਮਾਈਂਡ ਠੀਕ ਕਰਨ ਦੀ ਲੋੜ ਹੈ। ਜੇ ਇਸ ਤਰ੍ਹਾਂ ਕਰੋਗੇ ਤਾਂ ਅਗੇ ਵਧ ਜਾਉਗੇ ਨਹੀਂ ਤਾਂ ਪਤਾ ਨਹੀਂ ਕੀ ਹੋਏਗਾ ਜਿਹੜਾ ਬੰਦਾ ਕਿਸੇ ਦੂਸਰੇ ਨੂੰ ਐਕਸਪਲਾਇਟ ਕਰਨ ਦੀ ਕੋਸ਼ਿਸ਼ ਕਰਦਾ ਹੈ ਉਹ ਆਪ ਹੀ ਧੋਖਾ ਖਾ ਜਾਂਦਾ ਹੈ। ਇਸ ਲਈ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਦਸੇ ਹੋਏ ਪੂਰਨਿਆਂ ਤੇ ਚਲਣ ਦੀ ਲੋੜ ਹੈ। ਸਰਦਾਰ ਗੁਰਨਾਮ ਸਿੰਘ ਜੀ ਅਜਿਹੇ ਕੰਮ ਕਰੋ ਜਿਸ ਨਾਲ ਗਰੀਬ ਖੁਸ਼ ਹੋਣ। ਇਹਦੇ ਨਾਲ ਗੁਰੂ ਨਾਨਕ ਦੇਵ ਜੀ ਵੀ ਖੁਸ਼ ਹੋ ਜਾਣਗੇ। (ਥੰਪਿੰਗ)

ਸਾਡੇ ਆਦਮੀਆਂ ਨੂੰ ਅਗੇ ਬਿਠਾਉ। ਉਨ੍ਹਾਂ ਨੂੰ ਤਾਕਤ ਵਿਚ ਹਿੱਸਾ ਦਿਉ। ਇਸ ਤਰ੍ਹਾਂ ਕਰਨ ਨਾਲ ਗੁਰੂ ਨਾਨਕ ਦੇਵ ਜੀ ਖੁਸ਼ ਹੋਣਗੇ। ਸਾਡੇ ਆਦਮੀਆਂ ਦੀ ਬੇਇਜ਼ਤੀ ਨਾ ਕਰੋ। ਉਨ੍ਹਾਂ ਨੂੰ ਬਰਾਬਰ ਮੰਜੀ ਤੇ ਬੈਠਣ ਦਿਉ। ਕੀ ਚੌਧਰ ਦੀ ਤੁਹਾਨੂੰ ਜ਼ਿਆਦਾ ਲੋੜ ਹੈ? ਗੁਰੂ ਨਾਨਕ ਦੇਵ ਜੀ ਦੇ ਖਿਆਲ ਅਨੁਸਾਰ:—

Let the evil take its natural course.

ਅੰਤ ਵਿਚ, ਮੈਂ ਪ੍ਰਾਰਥਨਾ ਕਰਦਾ ਹਾਂ ਕਿ ਐ। ਸਾਡੇ ਗੁਰੂ ਨਾਨਕ ਦੇਵ ਜੀ ਨਿਕੰਮੇ ਆਦਮੀਆਂ ਨੂੰ ਸਜ਼ਾ ਦੇ ਤੇ ਜੇ ਅਸੀਂ ਨਿਕੰਮੇ ਹੋਈਏ ਤਾਂ ਸਾਨੂੰ ਹੋਰ ਸਜ਼ਾ ਦੇਵੇ ਤਾਂ ਕਿ ਸਾਡਾ ਸਜ਼ਾ ਦਾ ਕੋਟਾ ਖਤਮ ਹੋ ਜਾਵੇ। (ਥੰਪਿੰਗ)

**चौधरी बलबीर सिंह:** (होशियारपुर) चैयरमैन साहिब, यह जो सरदार गुरनाम, सिंह जी ने गुरू नानक देव जी के 500 साला जन्म शताब्दी के बारे में प्रस्ताव रखा है, मैं इस के बारे में अर्ज करता हूं कि पहले ज़माने में लोगों को विश्वास हो चुका था सि उन में आत्म विश्वास नहीं है और उन में हिम्मत नहीं कि वे उस वक्त साम्राराज्य के खिलाफ आवाज़ उठा सकें तो उस वक्त गुरू जी ने इस के खिलाफ आवाज उठाई। उस वक्त चारों तरफ हाहाकार मची हुई थी उस वक्त बाबर और मुगलों ने हिन्दुस्तान पर हमले किए। उस वक्त लोगों में आत्म विश्वास नहीं था। तब गुरु नानक देव जी ने पूरे ज़ोर से लोगों में आत्म विश्वास पैदा किया। आप ने ईशवर के आगे प्रार्थना करके सब पाखंडों को दूर किया। गुरू जी ज़ुल्म के खिलाफ लड़े और इस के खिलाफ आवाज उठाई। जिस जगह भी उन्होंने पाखंड देखा, उसको दूर किया। सब लोगों को बराबरी का सबक दिया। आप सब को बराबर समझते थे

पर आज क्या है ? अगर किसी जगह किसी को बुलाया जाता है तो वह यह देखता कि मेरा उस जगह कैसा सन्मान होगा । लेकिन गुरू जी ऐसे नहीं थे । गुरू जी ने मलक भागो जो कि एक अमीर आदमी था उस की रोटी को पसंद नहीं किया बल्कि उन्होंने भाई लालो जोकि एक गरीब आदमी था उसकी रोटी को पसंद किया । गुरु जी ने मलक भागो का गुमान तोड़ने के लिए उस की रोटी से लहू निकाला और भाई लालो की रोटी से दूध निकाला । गुरू जी ने साबत कर दिया कि जो लोग दूसरों का हक मार कर उनकी कमाई खाते हैं उन की रोटी से लहू निकलता है भाव कि वह जहिर जैसी होती है और जो अपने हाथों से मेहनत कर के खाता है उस की रोटी से दूध निकलता है , भाव कि उसकी रोटी मीठी होती है और उस की रोटी से अमृत निकलता है और जिसके अन्दर वह जाएगी उसका जन्म सुधार देगी ।

एक बार गुरूजी मक्के गए । वहाँ के पाखण्ड देख कर गुरू जी वहां पर लेट गए । एक मौलवी ने कहा कि इधर तो परमात्मा का घर है और आप ने इधर पैर कर लिये हैं गुरू जी ने कहा कि अच्छा जिस तरफ परमात्मा का घर नहीं है उस तरफ कर दो । इसी लिए एक अंग्रेज ने कहा है :-

"In the country of fools greatmen become saints and they are worshipped but not followed."

अब हम गुरु जी की 500 साला जन्म शताब्दी मनाने जा रहे हैं । बड़े बड़े जलूस निकलेंगे. आतशबाजी होगी, बड़े बड़े भाषण होंगे लेकिन अगर गुरू जी की जो वाणी है, उन के जो असूल हैं , अगर उन पर न चलेंगे, उन पर कोई अमल न करेंगे तो इन भाषणों आदि का लाभ नहीं होगा । या जिन को पेट भर कर रोटी न मिले और दूसरे ही उसकी कमाई खाते जाएं उन लोगों को इन शताब्दियों के मनाने से क्या लाभ होगा । वाणी तो हम पढ़ते हैं, पर अमल नहीं करते । जो उन्होंने उपदेश दिए जो रास्ता दिखाया है, उन पर अमल करना चाहिए ।

500 साला शताब्दी के बारे में जिस तरह सरदार कृपाल सिंह जी ने कहा है कि आज कल के जमाने में हमें हक हासल है कि हम किसी के खिलाफ भी आवाज उठा सकते हैं, हम किसी के खिलाफ प्रचार कर सकते हैं, पर उस ज़माने में जो इस तरह करता था उसकी ज़बान काट दी जाती थी ।

गुरु नानक देव जी ने दूसरे मुल्कों में भी जाकर बराबरी का प्रचार किया । गुरु जी ने किसी का हक नहीं छीना और न कोई बुराई का काम किया । उन्होंने लूट खसोट के खिलाफ आवाज उठाई । पर आज कल तो हम एक दूसरे का हक छीन लेते हैं और लूट खसोट भी चलती है । गुरु जी ने इसके खिलाफ आवाज उठाई जिस का नतीजा यह हुआ कि हिन्दुस्तान

[चौधरी बलबीर सिंह]
को उस अन्धेरे में रोशनी प्राप्त हुई । और उस के बाद जितने भी महांपुरूष हुए वे सब उन के रास्ते पर चले ।

आज हम एक तरफ तो गुरू जी की 500 साला जन्म शताब्दी मनाने जा रहे हैं और दूसरी तरफ जबकि हर जगह किसी की इज्जत महफूज नहीं है, कहीं जुल्म हो रहे हैं और हम आँखें बन्द कर के आगे निकल जाते हैं । तो मैं कहता हूं कि इस तरह हम गुरू जी के अनुयायी नहीं कहला सकते । अगर हमने उनके अनुयायी कहलाना है तो जो गुरू जी ने हमें रोशनी दी है, हमें उस पर अमल करना होगा । यह दिन हिन्दुस्तान में ही नहीं बल्कि युनाईटिड नेशनज़ में भी यह दिन मनाया जा रहा है । अमन और शाँति केवल तभी आ सकती है अगर हम गुरु जी के बुनियादी असूलों पर चलें और उन पर अमल करें और किसी का हक न छीना जाए । जितनी देर तक यह नहीं करते उतनी देर तक शाँति नहीं आ सकती । जिस का हक छीना जाता है वह जरुर लड़ेगा । शाँति तब ही आएगी अगर गुरु जी के नक्शे कदम पर चलें और किसी का हक ना छीनें (तालियां)

ਸਮਾਜਿਕ ਭਲਾਈ ਮੰਤਰੀ (ਡਾਕਟਰ ਭਗਤ ਸਿੰਘ) :—ਚੇਅਰਮੈਨ ਸਾਹਿਬ, ਬੜੀ ਖੁਸ਼ੀ ਦੀ ਗੱਲ ਹੈ ਕਿ ਅੱਜ ਅਸੀਂ ਪੰਜਾਬ ਵਿਧਾਨ ਸਭਾ ਵਿਚ greatest reformer of the world ਨੂੰ tributes ਪੇਸ਼ ਕਰ ਰਹੇ ਹਾਂ (ਤਾੜੀਆਂ) ਪੰਜਾਬ ਦੇ ਸਾਰੇ ਇਲੈਕਟਿਡ ਮੈਂਬਰ ਉਨ੍ਹਾਂ ਨੂੰ ਟ੍ਰਿਬਿਊਟਸ ਪੇਸ਼ ਕਰ ਰਹੇ ਹਨ । ਅਸੀਂ ਦੇਖਣਾ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਫਿਲਾਸਫੀ ਕੀ ਹੈ ਔਰ ਅਸੀਂ ਲੋਕ ਆਪਣੇ ਜੀਵਨ ਨੂੰ ਉਚਾ ਕਰਨ ਲਈ ਉਨ੍ਹਾਂ ਦੇ ਉਪਦੇਸ਼ਾਂ ਤੇ ਕਿੰਨਾ ਕੁ ਅਮਲ ਕਰ ਰਹੇ ਹਾਂ ? ਚੌਧਰੀ ਸੁੰਦਰ ਸਿੰਘ ਦੇ ਲਫਜ਼ਾਂ ਵਿਚ ਕਾਫ਼ੀ ਵਜ਼ਨ ਹੈ ਜੋ ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਉਨ੍ਹਾਂ ਦੀ ਬਾਣੀ ਗ੍ਰਹਿਣ ਕਰੀਏ ਤੇ ਉਸ ਤੇ ਅਮਲ ਕਰੀਏ । ਕੀ ਅਸੀਂ ਗੁਰੂ ਜੀ ਦੇ ਮਿਸ਼ਨ ਤੇ ਪੂਰੇ ਚਲ ਰਹੇ ਹਾਂ । ਗੁਰੂ ਜੀ ਦਾ ਪੰਜ ਸੌ ਸਾਲਾ ਜਨਮ ਦਿਨ ਸਾਰੇ ਸੰਸਾਰ ਵਿਚ ਮਨਾਇਆ ਜਾ ਰਿਹਾ ਹੈ । ਗੁਰੂ ਜੀ ਦੇ ਵੀ ਕੁਝ ਅਸੂਲ ਸਨ । ਉਹ ਇਹ ਸਨ ਕਿ ਆਦਮੀ ਜ਼ਾਤੀ ਤੌਰ ਤੇ ਸ਼ਾਂਤੀ ਕਿਵੇਂ ਪ੍ਰਾਪਤ ਕਰ ਸਕਦਾ ਹੈ ? ਅਤੇ ਸ਼ਾਂਤੀ ਨੂੰ ਕਾਇਮ ਕਿਵੇਂ ਰਖਿਆ ਜਾ ਸਕਦਾ ਹੈ ? ਇਸ ਦੁਨੀਆਂ ਤੇ ਜੋ ਭੀ ਪੈਗੰਬਰ ਆਏ ਉਨ੍ਹਾਂ ਨੇ ਉਸ ਵਕਤ ਦੀਆਂ ਗਿਰਾਵਟਾਂ ਨੂੰ ਮੁਖ ਰਖਦੇ ਹੋਏ ਕੁਝ ਅਸੂਲ ਬਣਾਏ ।

ਗੁਰੂ ਨਾਨਕ ਦੇਵ ਜੀ ਨੇ ਮਨੁਖੀ ਜੀਵ ਨੂੰ ਇਕ ਮਾਰਗ ਦਸਿਆ ਕਿ ਮਾਨਸਕ ਔਰ ਸਮਾਜਕ ਤੌਰ ਤੇ ਇਕ ਮਨੁਖ ਸ਼ਾਂਤੀ ਕਿਸ ਤਰ੍ਹਾਂ ਪਾ ਸਕਦਾ ਹੈ । ਗੁਰੂ ਨਾਨਕ ਦੇਵ ਜੀ ਨੇ ਇਸ ਬਾਰੇ ਕੁਝ ਅਸੂਲ ਦਸੇ, ਉਹ ਅਸੂਲ ਕੀ ਸਨ ? ਇਸ ਦਾ ਜ਼ਿਕਰ ਮੈਂ ਕਰਨਾ ਚਾਹੁੰਦਾ ਹਾਂ । ਪਹਿਲਾ ਅਸੂਲ ਗੁਰੂ ਨਾਨਕ ਦੇਵ ਜੀ ਨੇ ਕਿਰਤ ਕਰਨ ਦਾ ਦਸਿਆ । ਮਨੁਖ ਨੂੰ ਆਪਣੇ ਦਸਾਂ ਨਹੁੰਆਂ ਦੀ ਕਿਰਤ ਕਮਾਈ ਕਰਨੀ ਚਾਹੀਦੀ ਹੈ । ਕੋਈ ਵੀ ਮਨੁਖ ਜੋ ਕਿਸੇ ਦੀ ਕਮਾਈ ਤੇ ਜੀਊਂਦਾ ਹੈ ਉਹ ਗੁਰੂ ਨਾਨਕ ਦੇਵ ਜੀ ਦਾ ਨਾਮ ਲੇਵਾ ਨਹੀਂ । ਉਹ ਸਹੀ ਮਹਿਨਿਆਂ ਦੇ ਵਿਚ ਸਮਾਜ ਦੇ ਉਤੇ ਇਕ ਬੋਝ ਹੈ । ਜੇ ਉਸ ਦੇ ਹੱਥ ਪੈਰ ਚਲਦੇ ਹਨ ਔਰ ਫਿਰ ਉਹ ਹਥੀਂ ਕਿਰਤ ਨਾ ਕਰੇ ਤਾਂ ਇਹ ਉਸ ਦੇ ਲਈ ਸ਼ਰਮਨਾਕ ਗਲ ਹੈ । ਉਹ ਆਦਮੀ ਗੁਰੂ ਨਾਨਕ ਦੇਵ ਜੀ ਦਾ ਭਗਤ ਨਹੀਂ ।

ਦੂਸਰੀ ਗਲ, ਚੇਅਰਮੈਨ ਸਾਹਿਬ, ਗੁਰੂ ਨਾਨਕ ਦੇਵ ਜੀ ਨੇ ਦਸੀ ਹੈ ਕਿ ਇਹ ਜਿਹੜੀ ਦਸਾਂ ਨਹੁੰਆਂ ਦੀ ਕਿਰਤ ਹੈ, ਇਸ ਨੂੰ ਵੰਡ ਕੇ ਛਕਣਾ। ਇਹ ਇਕ ਮਹਾਨ ਪ੍ਰਿੰਸੀਪਲ ਹੈ ਜੋ ਗੁਰੂ ਨਾਨਕ ਦੇਵ ਜੀ ਨੇ ਸਾਨੂੰ ਦਸਿਆ। ਇਹ ਵੰਡ ਛਕਣਾ ਇਕ ਫੰਡਾਮੈਂਟਲ ਲਾ ਹੈ ਇਸ ਦੇ ਨਾਲ ਕੋਈ ਅਮੀਰ ਨਹੀਂ ਬਣ ਸਕਦਾ, ਕੋਈ ਗਰੀਬ ਨਹੀਂ ਰਹਿ ਸਕਦਾ। ਅਮੀਰ ਔਰ ਗਰੀਬ ਦੀ ਜਿਹੜੀ ਡਿਸਪੈਰਿਟੀ ਹੈ, ਉਹ ਖਤਮ ਹੋ ਜਾਂਦੀ ਹੈ, ਗੁਰੂ ਨਾਨਕ ਦੇਵ ਜੀ ਸੋਸ਼ੋ-ਇਕਨਾਮਿਕ ਡਿਸਪੈਰਿਟੀ (socio-economic disparity) ਦੇ ਵਿਰੁਧ ਸਨ। ਇਹ ਜਿਹੜੀ ਡਿਸਪੈਰਿਟੀ ਹੈ ਇਹ ਵਰਲਡ ਵਿਚ ਰੇਵੋਲਿਊਸ਼ਨ ਲਿਆ ਰਹੀ ਹੈ। ਗੁਰੂ ਨਾਨਕ ਦੇਵ ਜੀ ਨੇ ਇਸ ਦੇ ਹੱਲ ਵਾਸਤੇ ਇਹ ਚੀਜ਼ ਦਸੀ—ਕਿਰਤ ਕਰ ਤੇ ਵੰਡੀ ਕੇ ਛਕ। ਗੁਰੂ ਨਾਨਕ ਦੇਵ ਜੀ ਦੇ ਇਨ੍ਹਾਂ ਉਪਦੇਸ਼ਾਂ ਤੇ ਅਮਲ ਕਰਦਿਆਂ ਸਮਾਜ ਦੇ ਵਿਚੋਂ ਸੋਸ਼ੋ-ਇਕਨਾਮਿਕ ਡਿਸਪੈਰਿਟੀ ਦੂਰ ਹੋ ਸਕਦੀ ਹੈ।

ਫਿਰ, ਚੇਅਰਮੈਨ ਸਾਹਿਬ, ਤੀਸਰੀ ਚੀਜ਼ ਗੁਰੂ ਨਾਨਕ ਦੇਵ ਜੀ ਨੇ ਦਸੀ ਹੈ—ਨਾਮ ਜਪਣਾ। ਪਹਿਲੀਆਂ ਦੋ ਚੀਜ਼ਾਂ ਨਾਲ ਤਾਂ ਜਿਸਮਾਨੀ ਤੌਰ ਤੇ ਸੁਧਾਰ ਹੁੰਦਾ ਹੈ। ਫਿਰ ਮਾਨਸਿਕ ਤੌਰ ਤੇ ਸ਼ਾਂਤੀ ਪ੍ਰਾਪਤ ਕਰਨ ਲਈ ਗੁਰੂ ਨਾਨਕ ਦੇਵ ਜੀ ਨੇ ਸਾਨੂੰ ਨਾਮ ਜਪਣ ਲਈ ਪ੍ਰੇਰਿਆ ਹੈ। ਨਾਮ ਜਪਣ ਨਾਲ, ਭਗਤੀ ਕਰਨ ਨਾਲ ਮਨ ਨੂੰ ਸ਼ਾਂਤੀ ਮਿਲਦੀ ਹੈ। ਪਹਿਲੀਆਂ ਦੋ ਚੀਜ਼ਾਂ ਕਿਰਤ ਕਰਨੀ ਤੇ ਵੰਡ ਛਕਣਾ ਮੈਟੀਰੀਆਲਿਜ਼ਮ ਨਾਲ ਸਬੰਧ ਰਖਦੀਆਂ ਹਨ। ਤੀਸਰੀ ਚੀਜ਼ ਵਾਸਤੇ ਸਪਿਰਚੂਅਲਿਜ਼ਮ ਦੀ ਲੋੜ ਹੈ। ਇਸ ਤੀਸਰੀ ਚੀਜ਼ ਨਾਲ ਸਾਨੂੰ ਮਾਨਸਿਕ ਤੌਰ ਤੇ ਸ਼ਾਂਤੀ ਮਿਲਦੀ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਗਰ ਇਕ ਆਦਮੀ ਕੋਲ ਮਕਾਨ ਹੈ, ਜ਼ਮੀਨ ਹੈ, ਸਾਰਾ ਕੁਝ ਆਪਣੇ ਸੁਖ ਆਰਾਮ ਲਈ ਹੈ ਪਰ ਉਸ ਨੂੰ ਮਾਨਸਿਕ ਤੌਰ ਤੇ ਸ਼ਾਂਤੀ ਨਹੀਂ ਹੁੰਦੀ। ਪਹਿਲੀਆਂ ਦੋ ਚੀਜ਼ਾਂ ਨਾਲ ਉਹ ਮੈਟੀਰੀਆਸਿਟਿਕ ਜ਼ਰੂਰਤਾਂ ਤਾਂ ਪੂਰੀਆਂ ਕਰ ਲੈਂਦਾ ਹੈ ਪਰ ਉਸ ਨੂੰ ਮਾਨਸਿਕ ਸ਼ਾਂਤੀ ਨਹੀਂ ਮਿਲਦੀ। ਇਸ ਮਾਨਸਿਕ ਸ਼ਾਂਤੀ ਵਾਸਤੇ ਗੁਰੂ ਨਾਨਕ ਦੇਵ ਜੀ ਨੇ ਨਾਮ ਜਪਣ ਦਾ ਮਾਰਗ ਦਸਿਆ ਹੈ। ਅੱਜ ਸਾਡੇ ਵਿਚੋਂ ਉਹ ਲੋਕੀਂ ਜੋ ਇਸ ਤੀਸਰੀ ਚੀਜ਼ ਤੋਂ ਜੋ ਗੁਰੂ ਨਾਨਕ ਦੇਵ ਜੀ ਨੇ ਮਾਨਸਿਕ ਸ਼ਾਂਤੀ ਵਾਸਤੇ ਦਸੀ ਹੈ ਉਸ ਤੋਂ ਦੂਰ ਹਨ, ਇਹ ਐਡਮਿਟ ਕਰਦੇ ਹਨ।

Though we have forgotten the God yet we have failed to produce the better substitute.

ਚੇਅਰਮੈਨ ਸਾਹਿਬ ਇੰਟਰਨੈਸ਼ਨਲ ਕਾਨਫਰੰਸਾਂ ਹੋਈਆਂ। ਜਾਪਾਨ ਵਿਚ ਵੀ ਕਾਨਫਰੰਸ ਹੋਈ ਸੀ। ਮੈਂ ਵੀ ਉਥੇ ਗਿਆ ਸੀ। ਉਥੇ ਉਨ੍ਹਾਂ ਨੇ ਇਹ ਐਡਮਿਟ ਕੀਤਾ ਹੈ ਕਿ ਗੁਰੂ ਨਾਨਕ ਰਿਲੀਜਨ ਇਜ਼ ਦੀ ਬੈਸਟ ਰਿਲੀਜਨ। ਜਿਥੇ ਗੁਰੂ ਨਾਨਕ ਦੇਵ ਜੀ ਨੇ ਮੈਟੀਰੀਆਲਿਸਟਕ ਜ਼ਰੂਰਤਾਂ ਲਈ ਮਾਰਗ ਦਸਿਆ ਹੈ ਉਥੇ ਮਾਨਸਿਕ ਤੌਰ ਤੇ ਸ਼ਾਂਤੀ ਪ੍ਰਾਪਤ ਕਰਨ ਲਈ ਵੀ ਉਨ੍ਹਾਂ ਨੇ ਮਾਰਗ ਦਸਿਆ ਹੈ।

ਚੇਅਰਮੈਨ ਸਾਹਿਬ, ਯੂਰਪ ਦੇ ਵਿਚ ਖਾਣ ਪੀਣ ਦੀ ਕੋਈ ਕਮੀ ਨਹੀਂ। ਅਮਰੀਕਾ ਜਿਹਾ ਦੇਸ਼, ਜਿਥੇ ਕਹਿੰਦੇ ਹਨ ਹਰ ਚੌਥੇ ਆਦਮੀ ਦੇ ਕੋਲ ਕਾਰ ਹੈ, ਮੈਂ ਤਾਂ ਕਹਾਂਗਾ ਕਿ ਉਥੇ ਜੇ ਹਰ ਸਖਸ਼ ਦੀ ਮਰਜ਼ੀ ਨਾ ਹੋਵੇ ਤਾਂ ਉਹ ਜ਼ਮੀਨ ਤੇ ਪੈਰ ਰਖੇ ਬਿਨਾਂ ਕਾਰ ਵਿਚ ਜਾ ਸਕਦਾ ਹੈ। ਪਰ ਉਥੇ 65% ਲੋਕੀਂ ਐਸੇ ਹਨ ਜਿਨ੍ਹਾਂ ਨੂੰ ਰਾਤ ਨੂੰ ਨੀਂਦ ਨਹੀਂ ਆਉਂਦੀ। ਉਹ ਲੋਕੀਂ ਸਲੀਪਿੰਗ ਪਿਲਜ਼ ਲੈ ਕੇ ਸੌਂਦੇ ਹਨ। ਆਖਿਰ ਕੋਈ ਕਮੀ ਹੈ। ਉਨ੍ਹਾਂ ਦੀਆਂ ਮਾਨਸਿਕ ਪ੍ਰੇਸ਼ਾਨੀਆਂ ਵੱਧ ਗਈਆਂ ਹਨ। ਇਨ੍ਹਾਂ

(ਸਮਾਜਿਕ ਭਲਾਈ ਮੰਤਰੀ)

ਮਾਨਸਿਕ ਪ੍ਰੇਸ਼ਾਨੀਆਂ ਕਾਰਨ ਹੀ ਮਾਦਾਵਾਦੀ ਦੇਸ਼ਾਂ ਵਿਚ ਲੜਾਈਆਂ ਰਹਿੰਦੀਆਂ ਹਨ ਜਾਂ ਲੜਾਈ ਦੀਆਂ ਤਿਆਰੀਆਂ ਰਹਿੰਦੀਆਂ ਹਨ ।

ਦੂਸਰੇ ਪਾਸੇ ਰਸ਼ੀਆ ਦੀ ਹਿਸਟਰੀ ਦੇਖ ਲਉ । ਉਥੇ ਰੈਵੋਲਿਊਸ਼ਨ ਆਏ ਨੂੰ 57 ਸਾਲ ਹੋਏ ਹਨ । ਉਸ ਤੋਂ ਬਾਅਦ ਉਨ੍ਹਾਂ ਨੇ ਇਕ ਦਾਸ ਕੈਪੀਟਲ ਥਿਊਰੀ ਪ੍ਰੋਪਾਊਂਡ ਕੀਤੀ ਅਤੇ ਦਾਅਵਾ ਕੀਤਾ ਕਿ ਇਕ ਕਮਿਊਨਿਸਟ ਦੇਸ਼ ਦੂਸਰੇ ਕਮਿਊਨਿਸਟ ਦੇਸ਼ ਤੇ ਹਮਲਾ ਨਹੀਂ ਕਰਦਾ । ਅੱਜ ਉਹ ਫਿਲਾਸਫੀ ਵੀ ਫੇਲ ਹੋ ਗਈ ਹੈ । ਪਰ ਗੁਰੂ ਨਾਨਕ ਦੇਵ ਜੀ ਨੇ ਜੋ ਫਿਲਾਸਫ਼ੀ ਅੱਜ ਤੋਂ ਪੰਜ ਸੌ ਸਾਲ ਪਹਿਲਾਂ ਦਸੀ, ਉਹ ਕਾਮਯਾਬ ਹੈ । ਗੁਰੂ ਨਾਨਕ ਦੇਵ ਜੀ ਨੇ ਸਮਾਜਿਕ ਔਰ ਮਾਨਸਿਕ ਤੌਰ ਤੇ ਸ਼ਾਂਤੀ ਪ੍ਰਾਪਤ ਕਰਨ ਲਈ ਸਿਰਫ ਤਿੰਨ ਗਲਾਂ ਦਸੀਆਂ, ਜਿਸ ਤੇ ਅਮਲ ਕਰਨ ਨਾਲ ਮਨੁਖ ਨੂੰ ਸਮਾਜਿਕ ਤੌਰ ਤੇ ਔਰ ਮਾਨਸਿਕ ਤੌਰ ਤੇ ਸ਼ਾਂਤੀ ਪ੍ਰਾਪਤ ਹੋ ਸਕਦੀ ਹੈ ।

ਇਹ ਤਿੰਨ ਚੀਜ਼ਾਂ ਕਰਨ ਦੇ ਬਾਅਦ ਚੌਥੀ ਚੀਜ਼ ਜੋ ਇਨਸਾਨ ਦੇ ਦਿਮਾਗ ਵਿਚ, ਖੋਪੜੀ ਵਿਚ ਆਉਂਦੀ ਹੈ, ਉਹ ਹੈ ਰੌਸ਼ਨੀ, ਚਾਨਣ ਜਾਂ ਗਿਆਨ । ਫਿਰ ਮਨੁਖ ਨੂੰ ਗਿਆਨ ਹੁੰਦਾ ਹੈ ਕਿ ਸਾਰੇ ਮਨੁਖ ਇਕ ਹਨ, ਕੋਈ ਕਿਸੇ ਵਿਚ ਕਿਸੇ ਕਿਸਮ ਦਾ ਵਿਤਕਰਾ ਨਹੀਂ । ਮਨੁਖ ਫਿਰ ਮਨੁਖ ਦੇ ਰੂਪ ਵਿਚ ਸਭ ਨੂੰ ਦੇਖਦਾ ਹੈ । ਊਚ ਨੀਚ, ਜ਼ਾਤ ਪਾਤ ਖਤਮ ਹੋ ਜਾਂਦੀ ਹੈ । ਜਿਵੇਂ ਕਿ ਇਥੇ ਮੇਰੇ ਕਈ ਦੋਸਤਾਂ ਨੇ ਫੁਰਮਾਇਆ ਹੈ । ਗੁਰੂ ਨਾਨਕ ਨੂੰ ਕਿਸੇ ਨੇ ਪੁਛਿਆ ਕਿ ਗੁਰੂ ਨਾਨਕ ਕਿਥੇ ਰਹਿੰਦਾ ਹੈ ਤਾਂ ਗੁਰੂ ਨਾਨਕ ਨੇ ਜਵਾਬ ਦਿਤਾ 'ਅਤਿ ਨੀਚਾ ਦੇ ਘਰ' । ਕਿਸੇ ਨੇ ਪੁਛਿਆ ਗੁਰੂ ਦੀ ਗੋਲਕ ਕੀ ਹੈ ਤਾਂ ਗੁਰੂ ਨਾਨਕ ਦੇਵ ਜੀ ਨੇ ਦਸਿਆ ਕਿ ਗਰੀਬ ਦਾ ਮੂੰਹ । ਇਸ ਤੋਂ ਵਡੀ ਫਿਲਾਸਫੀ ਹੋਰ ਕੀ ਹੋ ਸਕਦੀ ਹੈ । ਜੇ ਇਕ ਮਨੁਖ ਇਹ ਸੋਚ ਲਵੇ ਕਿ ਮੈਂ ਰਜਵੀਂ ਰੋਟੀ ਖਾਂਦਾ ਹਾਂ ਅਤੇ ਮੇਰਾ ਪੜੋਸੀ ਭੁਖਾ ਮਰਦਾ ਹੈ । ਮੈਂ ਚੰਗਾ ਕਪੜਾ ਪਾਉਂਦਾ ਹਾਂ ਅਤੇ ਮੇਰਾ ਪੜੋਸੀ ਫਟੇ ਪੁਰਾਣੇ ਕਪੜੇ ਪਾਉਂਦਾ ਹੈ । ਇਹ ਫਰਕ ਕਿਉਂ ਹੈ ? ਸਭ ਨੂੰ ਇਕੋ ਜਿਹਾ ਕਿਉਂ ਨਾ ਮਿਲੇ ? ਜੇ ਉਹ ਸਾਰੀਆਂ ਚੀਜ਼ਾਂ ਦਾ ਭਿੰਨ ਭੇਦ ਮਿਟਾ ਕੇ ਗੁਰੂ ਨਾਨਕ ਦੇਵ ਜੀ ਦੇ ਦਸੇ ਮਾਰਗ ਤੇ ਚਲਦਾ ਹੈ ਤਾਂ ਉਹ ਸਹੀ ਮਹਿਨਿਆਂ ਵਿਚ ਗੁਰੂ ਨਾਨਕ ਦੇਵ ਜੀ ਦਾ ਨਾਮ ਲੇਵਾ ਹੈ ।

ਇਸ ਦੇ ਬਾਦ ਫਿਰ ਇਕ ਹੋਰ ਸਟੇਜ ਆਉਂਦੀ ਹੈ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਨਾਨਕ ਮਾਰਗ ਤੇ ਚਲਦਿਆਂ ਸਾਨੂੰ ਦਿਤੀ ਹੈ, ਉਹ ਹੈ ਬਾਟੇ ਦਾ ਅੰਮ੍ਰਿਤ । ਉਸ ਦੇ ਨਾਲ ਮਨੁਖ ਦੇ ਅੰਦਰ ਇਕ ਸ਼ਕਤੀ ਪੈਦਾ ਹੁੰਦੀ ਹੈ । ਇਕ ਨਿਡਰਤਾ ਦੀ ਸ਼ਕਤੀ, ਇਕ ਇਨਸਾਫ਼ ਦੀ ਸ਼ਕਤੀ ਪੈਦਾਂ ਹੁੰਦੀ ਹੈ । ਗੁਰੂ ਸਾਹਿਬ ਨੇ ਦਸਿਆ ਕਿ ਜਦੋਂ ਜ਼ੁਲਮ ਦੀ ਅਤਿ ਹੋ ਜਾਵੇ ਅਤੇ ਬੇਇਨਸਾਫੀ ਦੇ ਖਿਲਾਫ਼ ਜੇ ਲੋੜ ਪਵੇ ਤਾਂ ਤਲਵਾਰ ਵੀ ਚੁਕੀ ਜਾਵੇ । ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੇ ਮਾਰਗ ਤੇ ਚਲਦੇ ਹੋਏ ਜ਼ੁਲਮ ਦਾ ਨਾਸ ਕਰਨ ਲਈ ਤਲਵਾਰ ਵੀ ਚੁਕੀ । ਪਹਿਲਾਂ ਗੁਰੂ ਨੇ ਇਕ ਸੰਤ ਦੇ ਰੂਪ ਵਿਚ ਔਰ ਫਿਰ ਜੇ ਲੋੜ ਪਵੇ ਤਾਂ ਇਕ ਸਿਪਾਹੀ ਦੇ ਰੂਪ ਵਿਚ ਪ੍ਰੇਰਨਾ ਦਿਤੀ ਹੈ । ਮੈਂ ਅਰਜ਼ ਕਰਦਾ ਹਾਂ ਕਿ ਮੈਂ ਦੁਨੀਆਂ ਦਾ ਬਹੁਤ ਲਿਟਰੇਚਰ ਸਟੱਡੀ ਕੀਤਾ ਹੈ ਮੈਨੂੰ ਇਹ ਦੋ ਆਜ਼ਰਮ ਹੀ ਨਜ਼ਰ ਆਉਂਦੇ ਹਨ, ਇਸ ਤੋਂ ਇਲਾਵਾ ਹੋਰ ਕੋਈ ਆਜ਼ਰਮ ਨਜ਼ਰ ਨਹੀਂ ਆਇਆ । ਗੁਰੂ ਜੀ ਨੇ ਦਸਿਆ ਹੈ ਕਿ ਜਦੋਂ ਜ਼ੁਲਮ ਦੀ ਅਤਿ ਹੋ ਜਾਵੇ ਤਾਂ ਜ਼ੁਲਮ ਤੋਂ ਡਰਦੇ ਮਾਰੇ ਹਮਾਲੀਆਂ ਦੀਆਂ ਚੋਟੀਆਂ ਤੇ ਨਾ ਚੜ੍ਹ ਜਾਵੇ ਜਾਂ ਕਿਧਰੇ ਹੋਰ ਛੁਪਕੇ ਸਹਾਰਾ ਨਾ ਲਵੋ । ਜੇ ਸਵਾ ਲਖ ਵੀ ਮੁਕਾਬਲਾ ਕਰਨ ਵਾਲਾ

ਹੈ ਤਾਂ ਉਥੇ ਇਕਲੇ ਹੀ ਲੜਨ ਲਈ ਤਿਆਰ ਹੋ ਜਾਉ। ਮੇਰੀ ਅਰਜ਼ ਹੈ ਕਿ ਇਤਨੀ ਵਡੀ ਫਿਲਾਸਫ਼ੀ ਦੁਨੀਆਂ ਦੇ ਇਸ ਹਿਸੇ ਵਿਚ ਮਿਲਦੀ ਹੈ ਔਰ ਅਸੀਂ ਇਸ ਰੋਸ਼ਨੀ ਵਿਚ ਆਪਣੇ ਆਪ ਨੂੰ ਮਹਿਸੂਸ ਵੀ ਕਰਦੇ ਹਾਂ ਪਰ ਹਕੀਕਤ ਵਿਚ ਅਸੀਂ ਉਸ ਰੋਸ਼ਨੀ ਦੇ ਥਲੇ ਹਨੇਰੇ ਵਿਚ ਹੀ ਰਹਿੰਦੇ ਹਾਂ। ਅੱਜ ਵੀ ਇਥੇ ਕਿਸੇ ਨੇ ਕਿਹਾ ਕਿ ਪੰਜਾਬ ਸਰਕਾਰ ਅਜਿਹੀਆਂ ਪਾਰਟੀਆਂ ਨਾਲ ਬਣੀ ਹੈ ਜਿਨ੍ਹਾਂ ਦਾ ਵਿਸ਼ਵਾਸ਼ ਧਰਮ ਤੇ ਹੈ। ਔਰ ਉਹ ਧਾਰਮਿਕ ਗ੍ਰੰਥਾਂ ਦੀ ਇਜ਼ਤ ਤੇ ਮਾਣ ਕਰਦੇ ਹਨ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਧਾਰਮਿਕ ਉਪਦੇਸ਼ਾਂ ਦੇ ਦੇਣ ਤੋਂ ਪਹਿਲਾਂ, ਸਾਡਾ ਇਖਲਾਕੀ ਫ਼ਰਜ਼ ਇਹ ਬਣਦਾ ਹੈ ਕਿ ਅਸੀਂ ਖ਼ੁਦ ਉਨ੍ਹਾਂ ਉਪਦੇਸ਼ਾਂ ਤੇ ਅਮਲ ਕਰੀਏ ਔਰ ਲੋਕਾਂ ਨੂੰ ਦਰਸਾਈਏ ਅਤੇ ਇਸ ਦੇ ਨਾਲ ਹੀ ਮੈਂ ਅਰਜ਼ ਕਰਾਂਗਾ ਕਿ ਇਸ ਪੰਜਬ ਤੇ ਬਹੁਤ ਬੜੀ ਜ਼ਿਮੇਵਾਰੀ ਆ ਰਹੀ ਹੈ ਕਿ ਕਿਸ ਸ਼ਕਲ ਵਿਚ ਅਸੀਂ ਉਸ ਮਹਾਨ ਪੁਰਸ਼ ਦੀ ਫਿਲਾਸਫ਼ੀ ਨੂੰ ਸੰਸਾਰ ਦੇ ਦੁਖੀ ਲੋਕਾਂ ਤਕ ਪਹੁੰਚਾਈਏ। ਦੁਨੀਆਂ ਦੀਆਂ ਉਹ ਦੁਖੀ ਆਤਮਾਂ, ਅਤੇ ਚੰਚਲ ਮਨ, ਜਿਨ੍ਹਾਂ ਨੂੰ ਇਹ ਰੋਸ਼ਨੀ ਹੁਣ ਤਕ ਨਹੀਂ ਮਿਲੀ ਉਹ ਇਹ ਵੇਖ ਰਹੇ ਹਨ ਕਿ ਇਹ ਜੋ ਸਰਕਾਰ ਬਣੀ ਹੈ ਪੰਜਾਬ ਵਿਚ ਉਨ੍ਹਾਂ ਵਾਸਤੇ ਕੀ ਕੁਝ ਕਰਦੀ ਹੈ। ਮੈਂ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਉਨ੍ਹਾਂ ਨੇ ਅਜ ਇਹੋ ਜਿਹਾ ਪ੍ਰੋਗਰਾਮ ਰਖ ਕੇ ਨਾ ਸਿਰਫ਼ ਇਸ ਸਦਨ ਦੀ ਸੇਵਾ ਕੀਤੀ ਹੈ ਬਲਕਿ ਇਨ੍ਹਾਂ ਪ੍ਰੈਸ ਤੇ ਰਿਪੋਰਟਰਾਂ ਰਾਹੀਂ ਹਿੰਦੁਸਤਾਨ ਦੀਆਂ ਹੀ ਨਹੀਂ ਬਲਕਿ ਮੈਂ ਤਾਂ ਕਹਾਂਗਾ ਕਿ ਸਾਰੇ ਸੰਸਾਰ ਦੀਆਂ ਭਟਕਦੀਆਂ ਰੂਹਾਂ ਨੂੰ ਸ਼ਾਂਤੀ ਦੀ ਰਾਹ ਵਿਖਾਈ ਹੈ। ਆਓ ਅਜ ਅਸੀਂ ਸਾਰੇ ਉਸ ਮਹਾਂਪੁਰਸ਼ ਦੇ ਚਰਨਾਂ ਵਿਚ ਆਪਣੀ ਸ਼ਰਧਾ ਦੇ ਫੁਲ ਅਰਪਣ ਕਰੀਏ। ਜੇ ਸਾਡੇ ਕੋਲੋਂ ਹੋਰ ਕੁਝ ਨਹੀਂ ਹੋ ਸਕਦਾ ਤਾਂ ਅਸੀਂ ਸੱਚੇ ਪਾਤਸ਼ਾਹ ਦੇ ਦਸੇ ਹੋਏ ਅਸੂਲਾਂ ਅਤੇ ਰਸਤੇ ਤੇ ਚਲ ਕੇ ਆਰਟੀਫ਼ਿਸ਼ਲ ਲਾਈਫ਼ ਦਾ ਖਾਤਮਾ ਕਰੀਏ। ਇਸ ਮਹਾਨ ਕੰਮ ਲਈ ਸਾਰਾ ਸੰਸਾਰ ਤੁਹਾਡੇ ਵਲ ਵੇਖ ਰਿਹਾ ਹੈ। Nanak religon will be supreme and biggest light house in the world. ਇਨ੍ਹਾਂ ਸ਼ਬਦਾਂ ਨਾਲ ਮੈਂ ਆਪਣਾ ਸਥਾਨ ਲੈਂਦਾ ਹਾਂ।

ਕਾਮਰੇਡ ਬਾਬੂ ਸਿੰਘ ਮਾਸਟਰ: (ਫੂਲ) ਚੇਅਰਮੈਣ ਸਾਹਿਬ, ਅਜ ਸਾਨੂੰ ਬੜੀ ਖੁਸ਼ੀ ਹੋਈ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੰਜ ਸੌਵੇਂ ਜਨਮ ਉਤਸਵ ਨੂੰ ਮਨਾਇਆ ਜਾ ਰਿਹਾ ਹੈ। ਉਨ੍ਹਾਂ ਦੇ ਅਸੂਲ, ਉਨ੍ਹਾਂ ਦੀ ਕੁਰਬਾਨੀ, ਉਨ੍ਹਾਂ ਦੀ ਗੰਭੀਰਤਾ ਅਤੇ ਉਨ੍ਹਾਂ ਦੀ ਵਿਦਵਤਾ ਦਾ ਅਸੀਂ ਸਾਰੇ ਸਤਿਕਾਰ ਕਰਦੇ ਹਾਂ ਅਤੇ ਅਸੀਂ ਵੇਖਦੇ ਹਾਂ ਕਿ ਕਿਸ ਤਰ੍ਹਾਂ ਉਨ੍ਹਾਂ ਸਾਰੇ ਸੰਸਾਰ ਵਿਚ ਸ਼ਾਂਤੀ ਦਾ ਸੰਦੇਸ਼ ਪਹੁੰਚਾਇਆ। ਸਾਡੇ ਸਮਾਜ ਦੇ ਢਾਂਚੇ ਨੂੰ ਸੁਧਾਰਨ ਵਾਸਤੇ ਕਿਤਨੇ ਉਪਰਾਲੇ ਕੀਤੇ ਅਤੇ ਆਪਣੇ ਆਪ ਨੂੰ ਸਾਰਿਆਂ ਨਾਲੋਂ ਨੀਚਾ ਰਖਿਆ। ਇਤਨਾ ਹੀ ਨਹੀਂ ਉਨ੍ਹਾਂ ਨੇ ਹਰ ਸਮਾਜਕ ਪੱਖ ਤੇ ਰੋਸ਼ਨੀ ਪਾਈ। ਉਨ੍ਹਾਂ ਦੇ ਜਨਮ ਤੋਂ ਹੀ ਕਿਸ ਤਰ੍ਹਾਂ ਸਾਰੇ ਸੰਸਾਰ ਵਿਚ ਚਾਨਣਾ ਪਾਇਆ। ਸਾਰੇ ਸੰਸਾਰ ਵਿਚ ਖੁਸ਼ੀ ਦੀ ਇਕ ਲਹਿਰ ਦੌੜ ਗਈ ਸੀ। ਉਨ੍ਹਾਂ ਦਾ ਜਨਮ ਉਸ ਮੌਕੇ ਤੇ ਹੋਇਆ ਜਦੋਂ ਦੁਨੀਆਂ ਵਿਚ ਬੜਾ ਜ਼ੁਲਮ ਹੋ ਰਿਹਾ ਸੀ ਅਤੇ ਚਾਰੋਂ ਪਾਸੇ ਦੁਖੀ ਜਨਤਾ ਦੀ ਹਾਹਾਕਾਰ ਮਚੀ ਹੋਈ ਸੀ ਅਤੇ ਉਨ੍ਹਾਂ ਦੁਖੀ ਲੋਕਾਂ ਦੀਆਂ ਆਸਾਂ ਉਨ੍ਹਾਂ ਤੇ ਲਗੀਆਂ ਹੋਈਆਂ ਸਨ। ਜਨਤਾ ਦੇ ਬਾਰੇ ਉਨ੍ਹਾਂ ਦੇ ਇਹ ਵਿਚਾਰ ਸਨ:—

ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ।

ਉਨ੍ਹਾਂ ਦੇ ਮਨੁਖੀ ਪਿਆਰ ਦਾ ਸਭ ਨਾਲੋਂ ਵਡਾ ਸਬੂਤ ਹਨ। ਇਹੀ ਨਹੀਂ ਤੁਸੀਂ ਉਨ੍ਹਾਂ ਦੀ ਕੋਈ ਤੁਕ ਲੈ ਲਵੋ ਹਰ ਤੁਕ ਵਿਚ ਕੋਈ ਨਾ ਕੋਈ ਸਿਖਿਆ ਜ਼ਰੂਰ ਮਿਲਦੀ ਹੈ। ਔਰ ਜਿਸ ਤਰ੍ਹਾਂ ਸਰਦਾਰ ਭਗਟ

(ਕਾਮਰੇਡ ਬਾਬੂ ਸਿੰਘ ਮਾਸਟਰ)

ਸਿੰਘ ਹੋਰਾਂ ਨੇ ਕਿਹਾ ਕਿ ਉਨ੍ਹਾਂ ਦੇ ਅਸੂਲਾਂ ਤੇ ਉਹਨਾਂ ਦੇ ਦਿਖਾਏ ਹੋਏ ਰਸਤੇ ਤੇ ਚਲਣਾ ਹੀ ਸਾਡੀ ਸਭ ਤੋਂ ਵਡੀ ਸ਼ਰਧਾਂਜਲੀ ਹੈ । ਇਸ ਤਰ੍ਹਾਂ ਮੇਰੀ ਅਰਜ਼ ਹੈ ਕਿ ਕਿਸੇ ਗੁਰੂ, ਕਿਸੇ ਪੈਗੰਬਰ ਜਾਂ ਸ਼ਹੀਦ ਨੂੰ ਉਦੋਂ ਤਕ ਪੂਰੀ ਤਰ੍ਹਾਂ ਸ਼ਰਧਾਂਜਲੀ ਭੇਂਟ ਨਹੀਂ ਕੀਤੀ ਜਾ ਸਕਦੀ ਜਦ ਤਕ ਅਸੀਂ ਉਨ੍ਹਾਂ ਦੇ ਬਣਾਏ ਹੋਏ ਨੇਕ ਅਸੂਲਾਂ ਤੇ ਅਮਲ ਨਾ ਕਰੀਏ । ਜੇ ਸਾਡੇ ਦਿਲ ਵਿਚ ਉਨ੍ਹਾਂ ਲਈ ਕੋਈ ਮਾਣ ਔਰ ਇਜ਼ਤ ਹੈ ਤਾਂ ਸਾਨੂੰ ਉਨ੍ਹਾਂ ਦੇ ਹਰ ਕੰਮਾਂ ਦੀ ਨਿਖੇਦੀ ਕਰਨੀ ਚਾਹੀਦੀ ਹੈ ਜਿਹੜੇ ਉਨ੍ਹਾਂ ਦੇ ਅਸੂਲਾਂ ਤੋਂ ਉਲਟ ਹਨ । ਅਸੀਂ ਚਾਹੇ ਕਿਸੇ ਪਾਰਟੀ ਨਾਲ ਸਬੰਧ ਰਖਦੇ ਹੋਈਏ, ਚਾਹੇ ਉਹ ਕੋਈ ਸਿਆਸੀ ਪਾਰਟੀ ਹੈ, ਚਾਹੇ ਕੋਈ ਧਾਰਮਿਕ ਪਾਰਟੀ ਹੈ, ਚਾਹੇ ਕੋਈ ਹੋਰ ਪਾਰਟੀ ਹੈ, ਸਾਨੂੰ ਉਸ ਪਾਰਟੀ ਦੇ ਮਿਆਰ ਤੋਂ ਉੱਚਾ ਉੱਠ ਕੇ ਗੁਰੂ ਨਾਨਕ ਦੇਵ ਜੀ ਦੇ ਦਿਖਾਏ ਹੋਏ ਰਸਤੇ ਤੇ ਚਲ ਕੇ ਮਨੁਖੀ ਪਿਆਰ ਨੂੰ ਕਾਇਮ ਰਖਣਾ ਚਾਹੀਦਾ ਹੈ, ਤਾਂ ਹੀ ਅਸੀਂ ਸਹੀ ਮਹਿਨਿਆਂ ਵਿਚ ਉਨ੍ਹਾਂ ਨੂੰ ਸ਼ਰਧਾਂਜਲੀ ਅਰਪਨ ਕਰ ਸਕਾਂਗੇ । ਸ੍ਰੀ ਗੁਰੂ ਨਾਨਕ ਦੇਵ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਬਚਿਆਂ ਦੀ ਕੁਰਬਾਨੀ ਤਕ ਜੇ ਅਸੀਂ ਉਨ੍ਹਾਂ ਦੇ ਜੀਵਨ ਵਿਚ ਝਾਤੀ ਮਾਰੀਏ ਤਾਂ ਸਾਨੂੰ ਕੁਰਬਾਨੀ ਦੀ ਇਹੋ ਜਿਹੀ ਮਿਸਾਲ ਸੰਸਾਰ ਦੇ ਕਿਸੇ ਇਤਿਹਾਸ ਵਿਚ ਨਹੀਂ ਮਿਲਦੀ । ਉਨ੍ਹਾਂ ਦੀਆਂ ਕੁਰਬਾਨੀਆਂ ਤੋਂ ਪ੍ਰੇਰਣਾ ਲੈ ਕੇ 1965 ਵਿਚ ਜਦੋਂ ਪਾਕਿਸਤਾਨ ਨਾਲ ਸਾਡੀ ਲੜਾਈ ਹੋਈ ਤਾਂ ਭਾਵੇਂ ਸਾਡੇ ਜਵਾਨ ਉਸ ਵਕਤ ਚੰਗੀ ਤਰ੍ਹਾਂ ਜੰਗੀ ਸਾਜ਼ੋ-ਸਾਮਾਨ ਨਾਲ ਲੈਸ ਨਹੀਂ ਹੋਏ ਸਨ ਹੋਏ ਪਰ ਫਿਰ ਭੀ ਕਿਸ ਤਰ੍ਹਾਂ ਸਾਡੇ ਸਿਪਾਹੀਆਂ ਨੇ ਦੁਸ਼ਮਣ ਦੇ ਰਾਡਾਰਾਂ ਵਿਚ ਵਜ ਕੇ ਉਨ੍ਹਾਂ ਨੂੰ ਚਕਨਾਚੂਰ ਕੀਤਾ ਅਤੇ ਅਮਰੀਕਾ ਦੇ ਪੈਟਨ ਟੈਂਕਾਂ ਦਾ, ਜਿਨ੍ਹਾਂ ਨੂੰ ਇਨਵਿੰਨਸੀਬਲ ਕਿਹਾ ਜਾਂਦਾ ਸੀ, ਮੂੰਹ ਮੋੜ ਕੇ ਰਖ ਦਿਤਾ । ਇਹ ਉਹਨਾਂ ਗੁਰੂਆਂ ਦੀਆਂ ਸਿਖਿਆਵਾਂ ਦਾ ਨਤੀਜਾ ਸੀ, ਜਿਸ ਦੀ ਮਿਸਾਲ ਦੁਨੀਆਂ ਦੇ ਕਿਸੇ ਇਤਿਹਾਸ ਵਿਚ ਨਹੀਂ ਲਭਦੀ ।

ਜਦੋਂ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਸਤਰ ਆਏ ਤਾਂ ਸਾਰਿਆਂ ਨੇ ਉਨ੍ਹਾਂ ਦਾ ਬੜੇ ਉਤਸ਼ਾਹ ਨਾਲ ਸਵਾਗਤ ਕੀਤਾ ਅਤੇ ਦਰਸ਼ਨ ਕੀਤੇ । ਹੁਣ ਜਦੋਂ ਮਹਾਤਮਾ ਗਾਂਧੀ ਜੀ ਦੀ ਪ੍ਰਦਰਸ਼ਨੀ ਦੀ ਟਰੇਨ ਜਿਥੋਂ ਜਿਥੋਂ ਲੰਘੀ ਤਾਂ ਬੜੇ ਉਤਸ਼ਾਹ ਨਾਲ ਲੋਕਾਂ ਨੇ ਉਸ ਦੇ ਦਰਸ਼ਨ ਕੀਤੇ ।

ਬਾਕੀ ਜਿਹੜਾ ਅਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪੰਜ ਸੌਵਾਂ ਜਨਮ ਦਿਨ ਮਨਾਉਣਾ ਹੈ ਉਸ ਦੇ ਵਿਚ ਮੈਂ ਤਾਂ ਇਹ ਕਹਾਂਗਾ ਕਿ ਸਾਡੀ ਸਰਕਾਰ ਨੂੰ ਉਨ੍ਹਾਂ ਦੇ ਅਸੂਲਾਂ ਦਾ ਪ੍ਰਚਾਰ ਸਹੀ ਢੰਗ ਨਾਲ ਕਰ ਕੇ ਹੀ ਮਨਾਉਣਾ ਚਾਹੀਦਾ ਹੈ ਅਤੇ ਇਸ ਚੀਜ਼ ਨੂੰ ਸਿਆਸਤ ਵਿਚ ਨਹੀਂ ਲਿਆਉਣਾ ਚਾਹੀਦਾ । ਸਿਆਸਤ ਅਤੇ ਧਰਮ ਦੋ ਵੱਖ ਵੱਖ ਚੀਜ਼ਾਂ ਹਨ ਅਤੇ ਇਨ੍ਹਾਂ ਨੂੰ ਵੱਖ ਵੱਖ ਰਖਣਾ ਚਾਹੀਦਾ ਹੈ । ਜੇ ਅਸੀਂ ਧਰਮ ਨੂੰ ਸਿਆਸਤ ਵਿਚ ਲੈ ਆਵਾਂਗੇ ਤਾਂ ਇਸ ਨਾਲ ਉਨ੍ਹਾਂ ਮਹਾਂਪੁਰਸ਼ਾਂ ਦਾ ਮਾਣ ਘੱਟਦਾ ਹੈ ਵਧਦਾ ਨਹੀਂ ।

ਇਸ ਮੌਕੇ ਤੇ ਸਾਡੀ ਸਰਕਾਰ ਕੁਝ ਨਵੇਂ ਜਿਲ੍ਹੇ, ਤਹਿਸੀਲਾਂ ਅਤੇ ਮਾਡਲ ਵਿਲੇਜਿਜ਼ ਤੋਂ ਇਲਾਵਾ ਵੀ ਕਈ ਹੋਰ ਸਕੀਮਾਂ ਚਾਲੂ ਕਰਨ ਦਾ ਵਿਚਾਰ ਰਖਦੀ ਹੈ । ਇਸ ਸਬੰਧ ਵਿਚ ਇਹ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਇਸ ਵਿਚ ਸਿਆਸਤ ਨੂੰ ਨਹੀਂ ਲਿਆਉਣਾ ਚਾਹੀਦਾ । ਜਿਥੇ ਕੋਈ ਇਤਿਹਾਸਕ ਗੁਰਦੁਆਰਾ ਸਾਹਿਬ ਹਨ, ਉਨਾਂ ਦੀ ਮਹੱਤਤਾ ਨੂੰ ਸਾਮ੍ਹਣੇ ਰਖ ਕੇ ਹੀ ਇਸ ਸਬੰਧ ਵਿਚ ਕੋਈ ਕਾਰਵਾਈ

ਕਰਨੀ ਚਾਹੀਦੀ ਹੈ । ਇਸ ਸਿਲਸਿਲੇ ਵਿਚ ਮੈਂ ਸਰਕਾਰ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜ਼ਿਲਾ ਫ਼ਿਰੋਜ਼ਪੁਰ ਵਿਚ ਤਿੰਨ ਗੁਰੂ ਸਾਹਿਬਾਨ ਆਏ । ਸ੍ਰੀ ਗੁਰੂ ਨਾਨਕ ਦੇਵ ਜੀ, ਛੇਵੀਂ ਪਾਤਸ਼ਾਹੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਉਥੇ ਬੈਠ ਕੇ ਜ਼ਫ਼ਰਨਾਮਾ ਲਿਖਿਆ । ਉਥੇ ਦੀ ਇੰਨੀ ਵਡੀ ਸਬੰਧਤ ਮਹਾਨਤਾ ਨੂੰ ਛੱਡ ਕੇ ਤੇ ਸਿਆਸਤ ਵਿਚ ਪੈ ਕੇ ਉਸ ਨੂੰ ਅਖੋਂ ਓਹਲੇ ਕਰਨਾ ਠੀਕ ਨਹੀਂ ਜਾਪਦਾ । ਫਿਰ ਡੇਰਾ ਬਾਬਾ ਨਾਨਕ ਦੀ ਇਸ ਸਬੰਧ ਵਿਚ ਬੜੀ ਮਹੱਤਤਾ ਹੈ ਪਰ ਉਸ ਨੂੰ ਵੀ ਅਖੋਂ ਓਹਲੇ ਕੀਤਾ ਜਾ ਰਿਹਾ ਹੈ ਅਤੇ ਸਿਆਸੀ ਮੰਤਵਾਂ ਨੂੰ ਪੂਰਾ ਕਰਨ ਲਈ ਜ਼ਿਲ੍ਹਾ ਕਪੂਰਥਲਾ ਨੂੰ ਮਹਾਨਤਾ ਦਿਤੀ ਜਾ ਰਹੀ ਹੈ । ਇਸ ਲਈ ਮੈਂ ਅਰਜ਼ ਕਰਾਂਗਾ ਕਿ ਅਜਿਹੇ ਮੌਕਿਆਂ ਤੇ ਵਿਤਕਰਾ ਨਾ ਕਰਦੇ ਹੋਏ ਹਰ ਸਥਾਨ ਦੀ ਸਬੰਧਤ ਮਹੱਤਤਾ ਨੂੰ ਮੁੱਖ ਰਖਦੇ ਹੋਏ ਤਰੱਕੀ ਦੀਆਂ ਸਕੀਮਾਂ ਨੂੰ ਉਥੇ ਚਾਲੂ ਕੀਤਾ ਜਾਏ ਅਤੇ ਸਾਰੇ ਪੰਜਾਬ ਵਾਸੀਆਂ ਨਾਲ, ਗਰੀਬ ਅਤੇ ਅਮੀਰ ਨਾਲ ਇਕੋ ਜਿਹਾ ਸਲੂਕ ਕੀਤਾ ਜਾਏ ਕਿਉਂਕਿ ਜਿਨ੍ਹਾਂ ਮਹਾਂਪੁਰਸ਼ਾਂ ਦੀ ਅਸੀਂ ਪੰਜ ਸੌਵੀਂ ਜਨਮ ਸ਼ਤਾਬਦੀ ਮਨਾਉਣ ਜਾ ਰਹੇ ਹਾਂ ਉਨ੍ਹਾਂ ਦੇ ਅਸੂਲਾਂ ਨੂੰ ਮੁੱਖ ਰਖੀਏ ।

ਇਸ ਦੇ ਨਾਲ ਹੀ ਅਸੀਂ ਵੇਖਦੇ ਹਾਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਕਿਸ ਤਰ੍ਹਾਂ ਆਰਥਿਕ ਤੌਰ ਤੇ ਪਛੜੇ ਹੋਏ ਲੋਕਾਂ ਨਾਲ ਹਮਦਰਦੀ ਕਰਦੇ ਸਨ । ਉਹ ਸੰਸਾਰ ਦੇ ਆਰਥਿਕ ਢਾਂਚੇ ਨੂੰ ਸੁਧਾਰਨ ਲਈ ਪੁਰ ਜ਼ੋਰ ਯਤਨ ਕਰਦੇ ਰਹੇ । ਉਨ੍ਹਾ ਨੇ ਕਿਸ ਤਰ੍ਹਾਂ ਮਲਿਕ ਭਾਗੋ ਅਤੇ ਭਾਈ ਲਾਲੋ ਦੇ ਮਾਮਲੇ ਵਿਚ ਸਾਬਤ ਕਰ ਕੇ ਦਸਿਆ ਕਿ ਮਲਿਕ ਭਾਗੋ ਦੇ ਨਾਨਾ ਪਰਕਾਰ ਦੇ ਖਾਣੇ ਵਿਚ ਖੂਨ ਦੀ ਬੂ ਆਉਂਦੀ ਹੈ ਅਤੇ ਦੂਜੇ ਪਾਸੇ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਵਿਚੋਂ ਦੁਧ ਦੀਆਂ ਧਾਰਾਂ ਵਗ ਰਹੀਆਂ ਸਨ । ਸਿਰਫ਼ ਇਹੀ ਇਕੋ ਹੀ ਗਲ ਨਹੀਂ ਬਲਕਿ ਇਹੋ ਜਿਹੀਆਂ ਹੋਰ ਵੀ ਕਈ ਗਲਾਂ ਵਿਚ ਉਨ੍ਹਾਂ ਨੇ ਗਰੀਬਾਂ ਦੇ ਜੀਵਨ ਨੂੰ ਉੱਚਾ ਤੇ ਸੁੱਚਾ ਸਾਬਤ ਕੀਤਾ । (ਵਿਘਨ)

ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਜਿਸ ਤਰ੍ਹਾਂ ਚੌਧਰੀ ਸੁੰਦਰ ਸਿੰਘ ਅਤੇ ਮਾਸਟਰ ਗੁਰਬੰਤਾ ਸਿੰਘ ਹੋਰਾਂ ਨੇ ਦਸਿਆ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਹਰੀਜਨ ਤਬਕੇ ਅਤੇ ਪਛੜੇ ਹੋਏ ਲੋਕਾਂ ਨਾਲ ਬੜਾ ਪਿਆਰ ਅਤੇ ਹਮਦਰਦਾਨਾ ਸਲੂਕ ਕਰਦੇ ਸਨ, ਅਜ ਸਾਨੂੰ ਵੀ ਘਟੋ ਘਟ ਇਸ ਮੌਕੇ ਤੇ ਉਨ੍ਹਾਂ ਲੋਕਾਂ ਨੂੰ ਗਲ ਨਾਲ ਲਾ ਲੈਣਾ ਚਾਹੀਦਾ ਹੈ ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੀਆਂ ਮਨੁਖੀ ਪਿਆਰ ਦੀਆਂ ਅਨੇਕਾਂ ਮਿਸਾਲਾਂ ਸਾਡੇ ਸਾਮ੍ਹਣੇ ਹਨ । ਗੱਦੀ ਬਖਸ਼ਣ ਵੇਲੇ ਦੀ ਗੱਲ ਲੈ ਲਉ । ਉਨ੍ਹਾਂ ਨੇ ਆਪਣੀ ਗੱਦੀ ਆਪਣੇ ਲੜਕੇ ਨੂੰ ਦੇਣ ਦੀ ਬਜਾਏ ਆਪਣੇ ਸੇਵਕ ਨੂੰ ਬਖਸ਼ੀ ਸੀ, ਜਿਹੜਾ ਕਿ ਲੋਕ ਸੇਵਾ ਕਰਦਾ ਸੀ । ਉਨ੍ਹਾਂ ਨੇ ਲੋਕ ਸੇਵਾ ਦੇ ਹਿਤ ਨੂੰ ਮੁਖ ਰਖ ਕੇ ਇਸ ਤਰ੍ਹਾਂ ਕੀਤਾ । ਇਸ ਤੋਂ ਸਾਨੂੰ ਪਤਾ ਲਗਦਾ ਹੈ ਕਿ ਉਨ੍ਹਾਂ ਦੇ ਦਿਲ ਵਿਚ ਮਨੁੱਖੀ ਪਿਆਰ ਦੀ ਭਾਵਨਾ ਕਿੰਨੀ ਪ੍ਰਬਲ ਸੀ ।

ਇਥੇ ਹੀ ਗਲ ਨਹੀਂ ਮੁਕਦੀ, ਤੁਸੀਂ ਉਨ੍ਹਾਂ ਦੀ ਸ਼ਾਦੀ ਦੀ ਗਲ ਲੈ ਲਉ । ਸ਼ਾਦੀ ਵੇਲੇ ਬਰਾਤ ਵਿਚ ਕਿਹੜੇ ਲੋਕ ਸਨ. ਲੂਹਲੇ ਲੰਗੜੇ, ਅੰਧੇ, ਜਾਂ ਉਹ ਗਰੀਬ ਲੋਕ ਜਿਨ੍ਹਾਂ ਨੂੰ ਪੇਟ ਭਰ ਰੋਟੀ ਇਕ ਟਾਈਮ ਨਹੀਂ ਸੀ ਮਿਲਦੀ । ਲੜਕੀ ਦੇ ਪਿਤਾ ਨੇ ਬੜੀਆਂ ਅੜਚਨਾ ਪਾਈਆਂ । ਲੜਕੀ ਦੇ ਪਿਤਾ ਨੇ ਜਵਾਬ ਦੇਣ ਦੀ ਕੋਸ਼ਿਸ਼ ਕੀਤੀ, ਰੁਕਾਵਟਾਂ ਪਾਈਆਂ, ਢੱਠੀ ਕੰਧ ਹੇਠਾਂ ਬਿਠਾਇਆ । ਸਾਨੂੰ ਗੁਰੂ

(ਕਾਮਰੇਡ ਬਾਬੂ ਸਿੰਘ ਮਾਸਟਰ)
ਜੀ ਤੋਂ ਸਬਕ ਲੈਣਾ ਚਾਹੀਦਾ ਹੈ। ਉਨ੍ਹਾਂ ਨੇ ਇਹ ਕਿਉਂ ਕਿਹਾ 'ਰਾਜੇ ਸੀਹ ਮੁਕਦਮ ਕੁਤੇ' ਉਨ੍ਹਾਂ ਇਹ ਗਲ ਉਸ ਵੇਲੇ ਕਹੀ ਜਦੋਂ ਅਗਰ ਕੋਈ ਹੁਕਮਰਾਨਾਂ ਦੇ ਖਿਲਾਫ਼ ਬੋਲਦਾ ਸੀ ਤਾਂ ਉਸ ਦੀ ਜ਼ਬਾਨ ਕਟ ਦਿਤੀ ਜਾਂਦੀ ਸੀ, ਉਹ ਨਿਡਰਤਾ ਨਾਲ ਗ਼ਰੀਬ ਦੇ ਹਕ ਵਿਚ ਸਰਕਾਰ ਨਾਲ ਲੜੇ। ਉਨ੍ਹਾਂ ਨੇ ਗਰੀਬਾਂ ਦੇ ਪੱਖ ਨੂੰ ਉਜਾਗਰ ਕੀਤਾ ਹੈ। ਮਗਰ ਅਜ ਕੀ ਕੀਤਾ ਜਾਂਦਾ ਹੈ, ਪਾਖ਼ੰਡ ਕੀਤਾ ਜਾਂਦਾ ਹੈ। ਹਰੀਜਨਾਂ ਨੂੰ ਜ਼ਮੀਨ ਦੇਣ ਦੀ ਗੱਲ ਸਰਕਾਰ ਕਹਿੰਦੀ ਹੈ ਮਗਰ ਸਰਦਾਰ ਦਲੀਪ ਸਿੰਘ ਪਾਂਧੀ ਅਤੇ ਸਰਦਾਰ ਬਸੰਤ ਸਿੰਘ ਖਾਲਸਾ ਪਾਸੋਂ ਤਰਮੀਮ ਦਿਵਾ ਦਿਤੀ ਕਿ ਅਜ ਜੋ ਹਦ 30 ਏਕੜ ਹੈ ਉਸ ਨੂੰ ਵਧਾ ਕੇ 60 ਏਕੜ ਕਰ ਦਿਉ............

**ਸਰਦਾਰ ਦਲੀਪ ਸਿੰਘ ਪਾਂਧੀ :** ਆਨ ਏ ਪਰਸਨਲ ਐਕਸਪਲੇਨੇਸ਼ਨ, ਸਰ। ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਗਲਤੀ ਲਗੀ ਹੈ ਅਤੇ ਇਨ੍ਹਾਂ ਨੂੰ ਇਹ ਲਫ਼ਜ਼ ਵਾਪਸ ਲੈਣੇ ਚਾਹੀਦੇ ਹਨ, ਮੈਂ ਉਹ ਅਮੈਂਡਮੈਂਟ ਨਹੀਂ ਦਿਤੀ, ਮੇਰਾ ਉਸ ਵਿਚ ਨਾਮ ਨਹੀਂ ਹੈ।

**ਕਾਮਰੇਡ ਬਾਬੂ ਸਿੰਘ ਮਾਸਟਰ :** ਅਗਰ ਇਹ ਗ਼ਲਤ ਹੈ ਤਾਂ ਮੈਂ ਮਾਫ਼ੀ ਮੰਗਦਾ ਹਾਂ, ਮਗਰ ਬਸੰਤ ਸਿੰਘ ਖਾਲਸਾ ਨੇ ਇਹ ਅਮੈਂਡਮੈਂਟ ਦਿਤੀ ਹੈ। (ਵਿਘਨ) ਮੈਂ ਇਨ੍ਹਾਂ ਪਾਖੰਡਾਂ ਦੀ ਗਲ ਕਰ ਰਿਹਾ ਸਾਂ। ਇਸ ਬੁਰਾਈ ਦੀ ਗੁਰੂ ਜੀ ਨੇ ਨਿਖੇਧੀ ਕੀਤੀ ਹੈ। ਉਹ ਤੀਰਥ ਯਾਤਰਾ ਤੇ ਗਏ। ਉਥੇ ਪਾਂਧੇ ਭਰਮ ਫੈਲਾ ਕੇ ਲੋਕਾਂ ਨੂੰ ਠਗਦੇ ਸੀ। ਸੂਰਜ ਨੂੰ ਪਾਣੀ ਦਿਵਾਂਦੇ ਸੀ। ਇਹ ਦੂਜੇ ਪਾਸੇ ਨੂੰ ਮੂਹ ਕਰ ਕੇ ਪਾਣੀ ਦੇਣ ਲਗ ਗਏ। ਜਦੋਂ ਉਨ੍ਹਾਂ ਨੇ ਇਸ ਬਾਰੇ ਪੁਛਿਆ ਤਾਂ ਇਨ੍ਹਾਂ ਨੇ ਕਿਹਾ ਕਿ ਮੈਂ ਆਪਣੀ ਜ਼ਮੀਨ ਨੂੰ ਪਾਣੀ ਦਿੰਦਾ ਹਾਂ। ਉਹ ਕਹਿਣ ਲਗੇ ਕਿ ਇਤਨੀ ਦੂਰ ਜ਼ਮੀਨ ਨੂੰ ਕਿਵੇਂ ਪਾਣੀ ਪਹੁੰਚੇਗਾ ਤਾਂ ਇਨ੍ਹਾਂ ਨੇ ਕਿਹਾ ਕਿ ਮੇਰਾ ਪਿੰਡ ਸੂਰਜ ਨਾਲੋਂ ਤਾਂ ਨੇੜੇ ਹੀ ਹੈ। ਇਹ ਇਸ ਤਰ੍ਹਾਂ ਪਾਖੰਡੀਆਂ ਦੇ ਪਾਖੰਡ ਨੂੰ ਤੋੜ ਕੇ ਰਹੇ। ਅਜ ਸਾਇੰਸ ਦਾ ਯੁਗ ਹੈ, ਦੁਨੀਆਂ ਚੰਦਰਮਾ ਤੇ ਪਹੁੰਚ ਚੁਕੀ ਹੈ। ਅਗਰ ਕੋਈ ਗਲ ਕਰਦਾ ਹੈ ਤਾਂ ਇਹ ਉਸ ਨੂੰ ਕਾਫ਼ਰ ਕਹਿਣ ਲਗ ਪੈਂਦੇ ਹਨ ਕਿ ਇਹ ਰਹਿਤ ਮਰਯਾਦਾ ਵਿਚ ਨਹੀਂ। ਇਸ ਸਰਕਾਰ ਦੇ ਇਕ ਵਜ਼ੀਰ ਸਾਹਿਬ ਤਾਂ ਇਨ੍ਹਾਂ ਗਲਾਂ ਦਾ ਪਰਚਾਰ ਹੀ ਕਰਦੇ ਫਿਰਦੇ ਹਨ। ਸਰਕਾਰੀ ਦੌਰੇ ਤੇ ਜਾਂਦੇ ਹਨ ਤਾਂ ਕਿਸੇ ਸਿਪਾਹੀ ਦੀ ਦਾੜ੍ਹੀ ਨੂੰ ਦੇਖ ਕੇ ਕਹਿੰਦੇ ਹਨ ਮੈਂ ਤੇਰਾ ਸਲੂਟ ਨਹੀਂ ਲੈਣਾ ਤੇਰੀ ਦਾੜ੍ਹੀ ਕਟੀ ਹੋਈ ਹੈ।

**ਵੈਦ ਕਰਤਾਰ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੈਂ ਇਨ੍ਹਾਂ ਮੈਂਬਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕੀ ਕਿਸੇ ਨੂੰ ਆਪਣੇ ਧਰਮ ਵਿਚ ਪੱਕੇ ਰਹਿਣ ਲਈ ਕਹਿਣਾ ਗੁਰੂ ਨਾਨਕ ਦੇਵ ਜੀ ਦੇ ਧਰਮ ਦੇ ਖਿਲਾਫ਼ ਹੈ ?

**ਕਾਮਰੇਡ ਬਾਬੂ ਸਿੰਘ ਮਾਸਟਰ :** ਇਹ ਪੁਆਇੰਟ ਆਫ ਆਰਡਰ ਬਣਦਾ ਨਹੀਂ। ਮੇਰਾ ਕਹਿਣ ਦਾ ਭਾਵ ਤਾਂ ਇਹ ਹੈ ਕਿ ਪਾਖੰਡ ਬੁਰਾ ਹੈ, ਜਿਸ ਦੀ ਨਿਖੇਧੀ ਗੁਰੂ ਸਾਹਿਬ ਨੇ ਕੀਤੀ ਹੈ। ਡੀਫੈਕਸ਼ਨਜ਼ ਬਾਰੇ ਸਰਕਾਰ ਦੀ ਪਾਲਸੀ ਹੈ ਕਿ ਜੇ ਕੋਈ ਆਦਮੀ ਉਧਰੋਂ ਆਵੇ ਤਾਂ ਉਸ ਨੂੰ ਨਹੀਂ ਲੈਣਾ। ਹੁਣ ਬਿਆਨ ਆਇਆ ਹੈ ਕਿ ਕਿਸੇ ਆਮਦੀ ਨੂੰ ਲੈ ਸਕਦੇ ਹਾਂ। ਗੁਰੂ ਜੀ ਦੀ ਰਵਾਇਤ ਇਹ ਸੀ ਕਿ ਸ਼ਰੀਰ ਤਾਂ ਛਡ ਦਿਤਾ ਪਰ ਆਪਣੀ ਗਲ ਤੋਂ ਮੁੜੇ ਨਹੀਂ, ਮਗਰ ਅਜ ਕਲ੍ਹ ਇਸ ਤਰ੍ਹਾਂ ਦੀਆਂ ਗਲਾਂ ਹੋ

ਰਹੀਆਂ ਹਨ। ਬਾਕੀ ਹੋਰ ਵੀ ਗੁਰੂ ਮਹਾਰਾਜ ਨੇ ਬਹੁਤ ਸਾਰੇ ਉਪਦੇਸ਼ ਦਿਤੇ ਹਨ । 'ਮਿਠਤੁ ਨੀਵੀ ਨਾਨਕਾ' ਫਿਰ ਇਸਤਰੀ ਜ਼ਾਤੀ ਨੂੰ ਉਪਰ ਉਠਾਉਣ ਦੀ ਵੀ ਨਸੀਹਤ ਕੀਤੀ ਹੈ । ਪਰ ਇਨ੍ਹਾਂ ਨੇ ਇਸ ਬਾਰੇ ਵੀ ਕੋਈ ਚੰਗੀ ਮਿਸਾਲ ਨਹੀਂ ਕਾਇਮ ਕੀਤੀ। 104 ਦੇ ਹਾਊਸ ਵਿਚ ਅਜ ਇਕ ਵੀ ਇਸਤਰੀ ਮੈਂਬਰ ਨਹੀਂ ਹੈ ।

ਸ੍ਰੀ ਸਭਾਪਤੀ (ਸਰਦਾਰ ਸ਼ਸ਼ਪਾਲ ਸਿੰਘ) : ਆਪ ਦੀ ਪਾਰਟੀ ਨੇ ਹੀ ਹਿੰਮਤ ਕਰਨੀ ਸੀ। (ਹਾਸਾ) (The hon. Member's Party should have taken some initiative.)

ਕਾਮਰੇਡ ਬਾਬੂ ਸਿੰਘ ਮਾਸਟਰ : ਸਾਡਾ ਤਾਂ ਕੋਟਾ ਹੀ ਘਟ ਸੀ, ਇਨ੍ਹਾਂ ਨੂੰ ਚਾਹੀਦਾ ਸੀ ਕੁਝ ਇਸਤਰੀਆਂ ਨੂੰ ਵੀ ਐਡਜਸਟ ਕਰਦੇ । ਗੁਰੂ ਜੀ ਨੇ ਕਿਹਾ ਹੈ 'ਸੋ ਕਿਉਂ ਮੰਦਾ ਆਖੀਐ ਜਿਨੁ ਜੰਮਹਿ ਰਾਜਾਨੁ' ਉਨ੍ਹਾਂ ਨੇ ਇਸਤਰੀ ਨੂੰ ਉਚਾ ਉਠਾਉਣ ਦੀ ਉਦੋਂ ਗਲ ਕੀਤੀ ਜਿਸ ਵੇਲੇ ਇਸ ਨੂੰ ਪੈਰ ਦੀ ਜੁਤੀ ਸਮਝਿਆ ਜਾਂਦਾ ਸੀ ।

ਸਰਦਾਰ ਦਲੀਪ ਸਿੰਘ ਪਾਂਧੀ : ਮੈਂ ਇਨ੍ਹਾਂ ਨੂੰ ਦਰੁਸਤ ਕਰਨਾ ਚਾਹੁੰਦਾ ਹਾਂ । ਇਨ੍ਹਾਂ ਨੇ ਕਿਹਾ ਹੈ 'ਜਿਨੁ ਜੰਮਹਿ ਰਾਜਾਨੁ' ਜਦ ਕਿ ਸਹੀ ਸ਼ਬਦ ਹਨ 'ਜਿਤੁ ਜੰਮਹਿ ਰਾਜਾਨੁ ।

ਸਰਦਾਰ ਗੁਰਦੇਵ ਸਿੰਘ : ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਸਾਡੀ ਪਾਰਟੀ ਨੇ ਇਕ ਇਸਤਰੀ ਪਾਰਲੀਮੈਂਟ ਵਿਚ ਭੇਜੀ ਹੈ ।

ਕਾਮਰੇਡ ਬਾਬੂ ਸਿੰਘ ਮਾਸਟਰ : ਉਹ ਮੇਰੇ ਹੀ ਹਲਕੇ ਵਿਚ ਗਏ ਹਨ ਪਰ ਦੁਖ ਦੀ ਗਲ ਹੈ ਕਿ ਉਹ ਅਜ ਕਿਸੇ ਹੋਰ ਪਾਸੇ ਚਲੇ ਗਏ ਹਨ ਇਨ੍ਹਾਂ ਦੀ ਪਾਰਟੀ ਵਿਚ ਨਹੀਂ ਰਹੇ । (ਵਿਘਨ)

ਚੇਅਰਮੈਨ ਸਾਹਿਬ, ਕਲਾਸ ਸਟਰਗਲ ਬਾਰੇ ਗੁਰੂ ਸਾਹਿਬ ਨੇ ਕਿਹਾ ਹੈ ਕਿ 'ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ' ਦੂਜੇ ਦਾ ਹਕ ਖਾਣਾ ਬਹੁਤ ਬੁਰਾ ਹੈ । ਅਗਰ ਕੋਈ ਮਜ਼ਦੂਰ ਦੀ ਮਜ਼ਦੂਰੀ ਹਜ਼ਮ ਕਰਦਾ ਹੈ, ਮੁਜ਼ਾਰੇ ਦੀ ਦਸਾਂ ਨੌਹਾਂ ਦੀ ਕਮਾਈ ਮਾਰਦਾ ਹੈ ਤਾਂ ਉਹ ਬਹੁਤ ਮਾੜੀ ਗਲ ਕਰਦਾ ਹੈ। ਦਸਾਂ ਨੌਹਾਂ ਦੀ ਕਮਾਈ ਵਿਚ ਰੂਹਾਨੀ ਆਨੰਦ ਮਿਲਦਾ ਹੈ, ਮਨ ਦੀ ਸ਼ਾਨਤੀ ਮਿਲਦੀ ਹੈ, ਜਨਮ ਸਫਲ ਹੁੰਦਾ ਹੈ । ਡਾਕਟਰ ਸਾਹਿਬ ਨੇ ਦਸਿਆ ਹੈ ਕਿ ਉਹੀ ਸੁਖ ਦੀ ਨੀਂਦ ਸੌਂ ਸਕਦਾ ਹੈ, ਸਰਮਾਇਦਾਰ ਨਹੀਂ ਸੌਂ ਸਕਦਾ । ਉਹੀ ਸੌਂ ਸਕਦਾ ਹੈ ਜਿਸ ਤੇ ਅਨਾਇਤ ਹੋਵੇ, ਸਬਰ ਹੋਵੇ । ਗੁਰੂ ਸਾਹਿਬ ਨੇ ਛੋਟੇ ਛੋਟੇ ਆਦਮੀਆਂ ਨੂੰ ਮਾਨ ਦਿਤਾ ਹੈ—ਦਰਜ਼ੀ ਸਿੰਘ, ਧੰਨਾ ਜਟ ਆਦਿ । ਜੋ ਵਡੇ ਆਦਮੀ ਹੋਰਾਂ ਨੂੰ ਲੁਟਦੇ ਰਹੇ ਹਨ ਉਨ੍ਹਾਂ ਨੂੰ ਵੀ ਸਿਧੇ ਰਾਹ ਪਾਇਆ । ਧਨੀ ਅਤੇ ਲੁਟਣ ਵਾਲਿਆਂ ਨੂੰ ਉਹ ਚੰਗਾ ਨਹੀਂ ਸਮਝਦੇ ਸਨ । ਸਾਨੂੰ ਇਸ ਗਲ ਤੋਂ ਸਿਖਿਆ ਲੈ ਕੇ ਛੋਟੇ ਕਿਸਾਨਾਂ, ਮਜ਼ਦੂਰਾਂ ਆਦਿ ਦਾ ਭਲਾ ਕਰਨਾ ਚਾਹੀਦਾ ਹੈ । ਤਾਂ ਅਸੀਂ ਅਸਲ ਮਹਿਨਿਆਂ ਵਿਚ ਗੁਰੂ ਸਾਹਿਬ ਦੇ ਪੂਰਨਿਆਂ ਤੇ ਚਲਾਂਗੇ । ਅਗਰ ਧਨੀ ਜ਼ਿਆਦਾਂ ਧਨੀ ਅਤੇ ਵਡਾ ਹੋਰ ਵਡਾ ਹੁੰਦਾ ਚਲਿਆ ਜਾਵੇ ਤਾਂ ਇਹ ਗਲ ਗੁਰੂ ਸਾਹਿਬ ਦੀ ਵਿਚਾਰਧਾਰਾ ਦੇ ਅਨੁਕੂਲ ਨਹੀਂ ਹੋਵੇਗੀ । ਮੈਨੂੰ ਦੁਖ ਹੈ ਕਿ ਇਥੇ ਗੁਰੂ ਨਾਨਕ ਦੇ ਨਾਮ ਤੇ ਜੋ ਯੂਨੀਵਰਸਿਟੀ ਬਣਾਈ ਜਾ ਰਹੀ ਹੈ ਉਸ ਲਈ ਲੋਕਾਂ ਤੇ ਟੈਕਸ ਲਾਇਆ ਜਾ ਰਿਹਾ ਹੈ । ਇਹ ਗਲ ਉਨ੍ਹਾਂ ਗੁਰੂ ਸਾਹਿਬ ਦੇ ਨਾਲ ਤੇ ਕੀਤੀ ਜਾ ਰਹੀ ਹੈ ਜਿਨ੍ਹਾਂ ਨੇ ਕਿਹਾ ਸੀ 'ਪਾਪ ਕੀ ਜੰਞ

(ਕਾਮਰੇਡ ਬਾਬੂ ਸਿੰਘ ਮਾਸਟਰ)
ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ' ਅਤੇ ਜਿਨ੍ਹਾਂ ਨੇ ਸਭ ਤੋਂ ਪਹਿਲਾਂ ਜਜ਼ੀਆ ਅਤੇ ਹੋਰ ਟੈਕਸਾਂ ਦੇ ਖਿਲਾਫ਼ ਆਵਾਜ਼ ਉਠਾਈ। ਮੈਂ ਲੀਡਰ ਆਫ ਦੀ ਹਾਊਸ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਜਦ ਸਰਦਾਰ ਪਰਤਾਪ ਸਿੰਘ ਕੈਰੋਂ ਨੇ ਪੰਜਾਬੀ ਯੂਨੀਵਰਸਿਟੀ ਬਣਾਈ ਸੀ ਜਿਸ ਦਾ ਮਕਸਦ ਵੀ ਪੰਜਾਬੀਆਂ ਨੂੰ ਤਾਲੀਮ ਦੇਣ ਦਾ ਹੀ ਸੀ ਤਾਂ ਇਨ੍ਹਾਂ ਨੇ ਉਸ ਵੇਲੇ ਲਗੇ ਟੈਕਸ ਦਾ ਵਿਰੋਧ ਕੀਤਾ ਸੀ। ਅਗਰ ਪੈਸੇ ਸਰਕਾਰ ਨੂੰ ਚਾਹੀਦੇ ਹਨ ਤਾਂ ਟੈਕਸ ਨਹੀਂ ਇਸ ਦੇ ਹੋਰ ਸਾਧਨ ਇਨ੍ਹਾਂ ਪਾਸ ਹਨ। 1970 ਵਿਚ ਟ੍ਰਾਂਸਪੋਰਟ ਦਾ 50 : 50 ਵਾਲਾ ਮੁਆਇਦਾ ਖਤਮ ਹੋ ਰਿਹਾ ਹੈ। ਟ੍ਰਾਂਸਪੋਰਟ ਨੂੰ ਨੈਸ਼ਨਲਾਈਜ਼ ਕਰ ਦੇਣ ਕਿਸੇ ਟੈਕਸ ਲਾਉਣ ਦੀ ਲੋੜ ਨਹੀਂ ਰਹੇਗੀ।

**ਸਿੰਚਾਈ ਅਤੇ ਬਿਜਲੀ ਮੰਤਰੀ** : ਚੇਅਰਮੈਨ ਸਾਹਿਬ, ਮੈਂ ਸਮਝਦਾ ਹਾਂ ਕਿ ਸਾਨੂੰ ਗੁਰੂ ਸਾਹਿਬ ਨੂੰ ਟ੍ਰਿਬਯੂਟ ਪੇ ਕਰਨ ਤੋਂ ਲਾਂਭੇ ਨਹੀਂ ਜਾਣਾ ਚਾਹੀਦਾ। ਹੋਰ ਵੀ ਬਹੁਤ ਸਾਰੇ ਮੈਂਬਰਾਂ ਨੇ ਬੋਲਣਾ ਹੈ।

I would request that time may be allocated Otherwise, other hon. Members will not be able to get opportunity to speak.

**Mr. Chairman :** The hon. Member may please wind up now.

**ਕਾਮਰੇਡ ਬਾਬੂ ਸਿੰਘ ਮਾਸਟਰ** : ਇਸ ਦੇ ਨਾਲ ਹੀ ਯੂਨੀਵਰਸਿਟੀ ਦੇ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਇਹ ਭੈੜੀ ਗਲ ਹੋਵੇਗੀ ਕਿ ਪੰਜਾਬ ਯੂਨੀਵਰਸਿਟੀ ਨੂੰ ਇਕਲਾ ਛਡ ਦਿਤਾ ਜਾਵੇ। ਚੰਡੀਗੜ੍ਹ ਲਈ ਇਹ ਠੀਕ ਹੈ ਕਿ ਇਹ ਮਹਾਸ਼ਿਆਂ ਦੀ ਯੂਨੀਵਸਿਟੀ ਹੈ ਪਰ ਇਸ ਨੂੰ ਇਸ ਤਰ੍ਹਾਂ ਨਹੀਂ ਛਡਣਾ ਚਾਹੀਦਾ। ਤਜਵੀਜ਼ ਇਹ ਕੀਤੀ ਜਾ ਰਹੀ ਹੈ ਕਿ ਜਿਹੜੀ ਗੁਰੂ ਨਾਨਕ ਯੂਨੀਵਰਸਿਟੀ ਅੰਮ੍ਰਿਤਸਰ ਵਿਚ ਕਾਇਮ ਕੀਤੀ ਜਾ ਰਹੀ ਹੈ ਇਸ ਦੇ ਨਾਲ ਹੀ ਜਲੰਧਰ ਡਵੀਜ਼ਨ ਦੇ ਸਾਰੇ ਕਾਲਜਾਂ ਨੂੰ ਐਫਿਲਿਏਟ ਕੀਤਾ ਜਾਵੇ ਪਰ ਇਹ ਠੀਕ ਨਹੀਂ। ਇਸ ਦੇ ਨਾਲ ਹੀ ਇਕ ਗਲ ਵਲ ਧਿਆਨ ਦੇਣ ਦੀ ਲੋੜ ਹੈ ਜਿਹੜੀ ਨਵੀਂ ਯੂਨੀਵਰਸਿਟੀ ਬਣਾਈ ਜਾ ਰਹੀ ਹੈ ਉਸ਼ ਦਾ ਵਾਈਸ ਚਾਂਸਲਰ ਕੋਈ ਐਮੀਨੈਂਟ ਐਜੂਕੇਸ਼ਨਿਸਟ ਹੋਣਾ ਚਾਹੀਦਾ ਹੈ ਇਹ ਨਾ ਹੋਵੇ ਕਿ ਕੋਈ ਪਾਲੇਟਿਕਸ ਇਸ ਵਿਚ ਵੀ ਆ ਜਾਵੇ ਅਤੇ ਕਿਸੇ ਨੂੰ ਪੋਲੀਟੀਕਲ ਤੌਰ ਤੇ ਐਡਜਸਟ ਕਰਨ ਦਾ ਯਤਨ ਕਰ ਦਿਤਾ ਜਾਵੇ। ਦੂਜੇ ਪਾਸੇ ਗੁਰੂ ਨਾਨਕ ਯੂਨੀਵਰਸਿਟੀ ਲਈ ਹੌਲੀ ਹੌਲੀ ਕਾਲਜ ਲਏ ਜਾ ਸਕਦੇ ਹਨ ਇਕਦਮ ਸਾਰੇ ਕਾਲਜ ਐਫੀਲੀਏਟ ਨਹੀਂ ਕਰਨੇ ਚਾਹੀਦੇ। ਪੰਜਾਬ ਯੂਨੀਵਰਸਿਟੀ ਨੂੰ ਨੁਕਸਾਨ ਚੰਡੀਗੜ੍ਹ ਦੇ ਕਾਜ਼ ਨੂੰ ਨੁਕਸਾਨ ਪਹੁੰਚਾਣ ਬਰਾਬਰ ਹੈ ਅਤੇ ਇਸ ਤੇ ਸਟ ਵਜਦੀ ਹੈ। ਇਸ ਤੇ ਕੋਈ ਕਾਹਲ ਵਿਚ ਕੋਈ ਫੈਸਲਾ ਨਹੀਂ ਕਰਨਾ ਚਾਹੀਦਾ।

**ਮਾਲ ਅਤੇ ਪੁਨਰਵਾਸ ਮੰਤਰੀ (ਸਰਦਾਰ ਆਤਮਾ ਸਿੰਘ)** : ਚੇਅਰਮੈਨ ਸਾਹਿਬ, ਮੈਂ ਇਕ ਸਪਸ਼ਟੀਕਰਣ ਕਰਨ ਲਈ ਖੜਾ ਹੋਇਆ ਹਾਂ। 1969 ਭਾਗਾਂ ਵਾਲਾ ਸਾਲ ਹੈ ਅਤੇ ਇਹ ਪੰਜਾਬ ਵਿਚ ਹੀ ਨਹੀਂ ਬਾਹਰਲੇ ਪ੍ਰਾਂਤਾਂ ਵਿਚ ਅਤੇ ਦੁਨੀਆਂ ਵਿਚ ਹਰ ਥਾਂ, ਜਿਥੇ ਵੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਨਾਮ ਲੇਵਾ ਵਸਦੇ ਹਨ, ਇਹ ਪੰਜਵੀਂ ਸ਼ਤਾਬਦੀ ਮਨਾਈ ਜਾ ਰਹੀ ਹੈ। ਇਸੇ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਸ਼ਰਧਾਂਜਲੀ ਦੇਣ ਦਾ ਮਤਾ ਜੋ ਮੁੱਖ ਮੰਤਰੀ, ਸਰਦਾਰ ਗੁਰਨਾਮ ਸਿੰਘ ਜੀ ਨੇ ਪੇਸ਼ ਕੀਤਾ ਹੈ ਮੈਂ ਉਨ੍ਹਾਂ ਨੂੰ ਇਸ ਉੱਦਮ ਲਈ ਆਪਣਾ ਧੰਨਵਾਦ ਪੇਸ਼ ਕਰਦਾ ਹਾਂ। ਇਸ ਮਤੇ ਤੇ ਆਪਣੇ ਵਿਚਾਰ ਪਰਗਟ ਕਰਦਿਆਂ ਸਰਦਾਰ ਕਪੂਰ ਸਿੰਘ ਜੀ ਨੇ ਮੇਰੇ ਮੁਤਾਲਿਕ ਦੋ ਗਲਾਂ ਆਖੀਆਂ ਹਨ

ਜਿਨ੍ਹਾਂ ਦਾ ਮੈਂ ਸਪਸ਼ਟੀਕਰਣ ਕਰਨ ਲਗਾ ਹਾਂ । ਇਕ ਤਾਂ ਉਨ੍ਹਾਂ ਨੇ ਇਕ ਕਾਰ ਖਰੀਦ ਕਰਕੇ ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ ਜੀ, ਜੋ ਸੀਨੀਅਰ ਮੀਤ ਪ੍ਰਧਾਨ ਹਨ ਅਤੇ ਸ੍ਰੀ ਦਰਬਾਰ ਸਾਹਿਬ ਦੇ 17 ਸਾਲ ਹੈਡ ਗ੍ਰੰਥੀ ਰਹੇ ਹਨ ਅਤੇ ਪੰਥਕ ਕੰਮਾਂ ਵਿਚ ਕੁਰਬਾਨੀਆਂ ਦਿਤੀਆਂ ਹਨ ਅਤੇ ਉਨ੍ਹਾਂ ਨੇ ਰਹਿਨੁਮਾਈ ਕੀਤੀ ਹੈ ਉਨ੍ਹਾਂ ਵਰਗੇ ਵਿਦਵਾਨ ਨੂੰ ਗੁਰੂ ਨਾਨਕ ਦੇ ਮਿਸ਼ਨ ਦਾ ਪਰਚਾਰ ਕਰਨ ਲਈ ਇਕ ਕਾਰ ਭੇਟ ਕੀਤੀ ਜਾਣ ਬਾਰੇ ਕਿਹਾ ਹੈ । ਇਹ ਗਲ ਗਲਤ ਅਤੇ ਬੇਬੁਨਿਆਦ ਹੈ ਕਿ ਇਕ ਲੱਖ ਤੋਂ ਵਧ ਰਕਮ ਇਕਠੀ ਕੀਤੀ ਗਈ ਹੈ । ਜੋ ਰੁਪਿਆ ਇਕਠਾ ਕੀਤਾ ਗਿਆ ਹੈ ਉਸ ਦੀਆਂ ਰਸੀਦਾਂ ਕਟੀਆਂ ਗਈਆਂ ਹਨ । ਇਸ ਤੋਂ ਪਹਿਲਾਂ ਲੋਕ ਸਭਾ ਅਤੇ ਵਿਧਾਨ ਸਭਾ ਦੇ ਮੈਂਬਰਾਂ ਨੂੰ ਵੀ ਕਾਰਾਂ ਭੇਟਾ ਕੀਤੀਆਂ ਜਾਂਦੀਆਂ ਰਹੀਆਂ ਹਨ । ਇਸ ਲਈ ਅਜ ਦੇ ਪਵਿਤਰ ਦਿਵਸ ਤੇ ਇਸ ਤਰ੍ਹਾਂ ਦਾ ਇਤਰਾਜ਼ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਮਿਸ਼ਨ ਦਾ ਪਰਚਾਰ ਕਰਨ ਲਈ ਅਕਾਲੀ ਜਥਿਆਂ ਵਲੋਂ ਕੀਤੀ ਕਾਰ ਭੇਟ ਤੇ ਨਹੀਂ ਸੀ ਕਰਨਾ ਚਾਹੀਦਾ ।

ਦੂਜੀ ਗਲ ਸਰਦਾਰ ਕਪੂਰ ਸਿੰਘ ਨੇ ਖਾਲਸਾ ਕਾਲਜ, ਸੁਲਤਾਨਪੁਰ ਲੋਧੀ ਦੇ ਬਾਰੇ ਕਹੀ ਹੈ । ਪਿਛਲੇ 13 ਸਾਲਾਂ ਤੋਂ ਇਹ ਇਲਾਕਾ ਫ਼ਲਡਜ਼ ਨਾਲ ਮਾਰਿਆ ਜਾ ਰਿਹਾ ਹੈ ਅਤੇ ਬਹੁਤ ਬੈਕਵਰਡ ਇਲਾਕਾ ਹੈ । ਇਸ ਦੇ ਅੰਦਰ ਦੂਰ ਦੂਰ ਤਕ ਕੋਈ ਕਾਲਜ ਨਹੀਂ ਇਸ ਲਈ ਇਸ ਇਲਾਕੇ ਵਿਚ ਗੁਰੂ ਬਾਬੇ ਦੀ ਯਾਦ ਵਿਚ ਗੁਰੂ ਨਾਨਕ ਕਾਲਜ ਖੋਲ੍ਹਣ ਦਾ ਫੈਸਲਾ ਕੀਤਾ ਗਿਆ । ਮੈਂ ਉਸ ਦੀ ਰਜਿਸਟਰਡ ਮੈਨੇਜਿੰਗ ਬਾਡੀ ਦਾ ਪ੍ਰਧਾਨ ਹਾਂ । ਕਾਲਜ ਕਮੇਟੀ ਨੇ ਪ੍ਰਿੰਸੀਪਲ ਦੀ ਅਸਾਮੀ ਪੁਰ ਕਰਨ ਲਈ ਅਰਜ਼ੀਆਂ ਮੰਗੀਆਂ ਅਤੇ ਬੋਰਡ ਆਫ ਸਿਲੈਕਸ਼ਨ ਨੇ ਇੰਟਰਵਿਊ ਲਈ । ਮੈਂ ਉਸ ਚੋਣ ਮੀਟਿੰਗ ਤੇ ਹਾਜ਼ਰ ਨਹੀਂ ਸਾਂ । ਇਸ ਚੋਣ ਬੋਰਡ ਤੇ ਨਾਲ ਦੇ ਤਿੰਨ ਕਾਲਜਾਂ ਦੇ ਪ੍ਰਿੰਸੀਪਲ ਵੀ ਸ਼ਾਮਿਲ ਹੋਏ ਸਨ ਅਤੇ ਸਾਰੀ ਇੰਟਰਵਿਊ ਕਰ ਕੇ ਇਕ ਸਜਨ ਨੂੰ ਪ੍ਰਿੰਸੀਪਲ ਮੁਕੱਰਰ ਕੀਤਾ । ਉਹ ਫਾਰਨ ਕੁਆਲੀਫਾਇਡ ਹੈ ਅਤੇ ਚਾਰ ਸਾਲ ਬਾਹਰ ਰਹਿਕੇ ਉੱਚ ਵਿਦਿਆ ਪ੍ਰਾਪਤ ਕਰ ਕੇ ਆਇਆ ਹੈ ਅਤੇ ਚੋਣ ਕਮੇਟੀ ਨੇ ਉਸ ਨੂੰ ਸੀਲੈਕਟ ਕੀਤਾ ਹੈ । ਮੇਰੇ ਮਿਤ੍ਰ ਤੇ ਅਫਸੋਸ ਆਉਂਦਾ ਹੈ ਕਿ ਅਜ ਜਦ ਅਸੀਂ ਇਕ ਪਵਿਤਰ ਵਾਯੂਮੰਡਲ ਵਿਚ ਗੁਰੂ ਬਾਬੇ ਦੀ ਸ਼ਤਾਬਦੀ ਮਨਾ ਰਹੇ ਹਾਂ ਇਸ ਤਰ੍ਹਾਂ ਦੇ ਵਾਤਾਵਰਣ ਵਿਚ ਇਸ ਤਰ੍ਹਾਂ ਦੀਆਂ ਜ਼ਾਤੀ ਗਲਾਂ ਕਰਕੇ ਕਾਂਜੀ ਘੋਲਣ ਅਤੇ ਵਾਯੂ ਮੰਡਲ ਨੂੰ ਖਰਾਬ ਕਰਨ ਦਾ ਯਤਨ ਕੀਤਾ ਹੈ ।

ਡਾਕਟਰਸਾਧੂ ਰਾਮ : ਕੀ ਉਹ ਪ੍ਰਿੰਸੀਪਲ ਕਿਸੇ ਵਜ਼ੀਰ ਸਾਹਿਬ ਦਾ ਰਿਸ਼ਤੇਦਾਰ ਹੈ ? (ਵਿਘਨ)

ਜਥੇਦਾਰ ਗੁਰਬਚਨ ਸਿੰਘ (ਸੁਨਾਮ) : ਕੋਈ ਜੇਕਰ ਸੀਲੈਕਟ ਹੋ ਕੇ ਕਿਸੇ ਉਚੀ ਪੋਸਟ ਤੇ ਮੈਰਿਟ ਤੇ ਆਉਂਦਾ ਹੈ ਤਾਂ ਇਸ ਗਲ ਤੇ ਇਤਰਾਜ਼ ਨਹੀਂ ਕੀਤਾ ਜਾ ਸਕਦਾ ਕਿ ਉਹ ਕਿਸੇ ਵਜ਼ੀਰ ਦਾ ਰਿਸ਼ਤੇਦਾਰ ਹੈ, ਇਸ ਲਈ ਨਹੀਂ ਲਗਾਇਆ ਜਾਣਾ ਚਾਹੀਦਾ । (ਵਿਘਨ)

## DISCUSSION ON THE OFFICIAL RESOLUTION (RESUMPTION)

ਭਗਤ ਗੁਰਾਂਦਾਸ ਹੰਸ (ਸ਼ਾਮ ਚੌਰਾਸੀ, ਐਸ: ਸੀ) : ਇਹ ਜਿਹੜਾ ਮਤਾ ਮੁੱਖ ਮੰਤਰੀ ਸਾਹਿਬ ਵਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਪੰਜ ਸੌ ਸਾਲਾ ਪਵਿਤਰ ਦਿਨ ਦੀ ਯਾਦ ਮਨਾਉਣ ਲਈ ਪੇਸ਼ ਕੀਤਾ ਗਿਆ ਹੈ ਇਹ ਕਦਮ ਉਤਸ਼ਾਹ ਜਨਕ ਹੈ । ਜਿਥੇ ਤਕ ਗੁਰਪੁਰਬ ਮਨਾਉਣ ਦਾ ਸਬੰਧ

(ਭਗਤ ਗੁਰਾਂਦਾਸ ਹੰਸ)

ਹੈ, ਕਈ ਸਿਖ ਵੀਰ ਇਹ ਖਿਆਲ ਕਰਦੇ ਹਨ ਕਿ ਇਹ ਪਵਿੱਤਰ ਦਿਨ ਕੇਵਲ ਸਿਖਾਂ ਲਈ ਹੀ ਹੈ ਪਰ ਗੁਰੂ ਨਾਨਕ ਤਾਂ ਸਾਰੇ ਸੰਸਾਰ ਦੇ ਇਕ ਮਹਾਨ ਪੁਰਸ਼ ਸਨ ਅਤੇ ਮਨੁਖ ਮਾਤਰ ਦੀ ਨੁਮਾਇੰਦਗੀ ਕਰਨ ਵਾਲੇ ਸਨ। ਇਨ੍ਹਾਂ ਲਈ ਜਾਤ ਧਰਮ ਦੀਆਂ ਬੰਦਸ਼ਾਂ ਨਹੀਂ ਸਨ ਅਤੇ ਇਹ ਆਪ ਕਿਸੇ ਇਕ ਜਾਤੀ ਦੇ ਹੋਣ ਵਾਲੇ ਆਪਣੇ ਆਪ ਨੂੰ ਨਹੀਂ ਸਨ ਮੰਨਦੇ। ਇਨ੍ਹਾਂ ਦਾ ਤਾਂ ਆਪ ਇਹ ਉਪਦੇਸ਼ ਸਾਰੇ ਜਗਤ ਨੂੰ ਦਿਤਾ ਸੀ ਕਿ :

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਦੇ ਸਭ ਬੰਦੇ।
ਏਕ ਨੂਰ ਤੇ ਸਭੁ ਜਗ ਉਪਜਿਆ ਕਉਨ ਭਲੇ ਕੋ ਮੰਦੇ।

ਇਸ ਤੁਕ ਨੂੰ ਸਾਹਮਣੇ ਰਖ ਕੇ ਅਸੀਂ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਅਜ ਸ਼ਰਧਾਂਜਲੀ ਅਰਪਨ ਕਰ ਰਹੇ ਹਾਂ (ਵਿਘਨ) ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਹਰ ਥਾਂ ਬਰਾਬਰੀ ਦਾ ਹੀ ਸੰਦੇਸ਼ ਦਿਤਾ ਗਿਆ ਹੈ। (ਵਿਘਨ)

(ਕਿਉਂਕਿ ਭਗਤ ਗੁਰਾਂ ਦਾਸ ਜੀ ਬਾਣੀ ਦੀ ਤੁਕ 'ਅਵਲ ਅੱਲਾ ਨੂਰ ਉਪਾਇਆ' ਦੀ ਥਾਂ 'ਇਕੋ ਅੱਲਾ ਨੂਰ ਉਪਾਇਆ' ਪੜ੍ਹ ਗਏ ਸਨ ਇਸ ਲਈ ਇਤਰਾਜ਼ ਕੀਤਾ ਗਿਆ)

**ਵੈਦ ਕਰਤਾਰ ਸਿੰਘ** : ਮੈਂ, ਚੇਅਰਮੈਨ ਸਾਹਿਬ, ਬੇਨਤੀ ਕਰਾਂਗਾ ਕਿ ਜਿਹੜੇ ਮੈਂਬਰ ਸਾਹਿਬਾਨ ਗੁਰਬਾਣੀ ਦਾ ਸ਼ੁਧ ਰਟਨ ਨਾ ਕਰ ਸਕਣ ਉਨ੍ਹਾਂ ਨੂੰ ਇਥੇ ਆਪਣੀ ਸਪੀਚ ਵਿਚ ਗਲਤ ਤੁਕਾਂ ਨਹੀਂ ਬੋਲਣ ਦੇਣੀਆਂ ਚਾਹੀਦੀਆਂ।

ਸ੍ਰੀ ਚੇਅਰਮੈਨ (ਸਰਦਾਰ ਸ਼ਸ਼ਪਾਲ ਸਿੰਘ) : ਮੈਂ ਵੈਦ ਜੀ ਨੂੰ ਬੇਨਤੀ ਕਰਾਂਗਾ ਕਿ ਹੋ ਸਕਦਾ ਹੈ ਕਿਸੇ ਮੈਂਬਰ ਸਾਹਿਬ ਪਾਸੋਂ ਬਾਣੀ ਦਾ ਗਲਤ ਪਾਠ ਹੋ ਗਿਆ ਹੋਏ ਪਰ ਉਸ ਦੀ ਨੀਅਤ ਠੀਕ ਹੋਣੀ ਚਾਹੀਦੀ ਹੈ। (ਪ੍ਰਸ਼ੰਸ)

(I would point out to the hon. Member, Vaid Kartar Singh that it is possible that some hon. Member may not be in a position to recite the Gur Bani correctly, but we should see the spirit and reverance with which he is reciting it.)

ਭਗਤ ਗੁਰਾਂਦਾਸ ਹੰਸ ਗੁਰੂ ਨਾਨਕ ਦੇਵ ਜੀ ਨੇ ਹਰ ਮਨੁਖ ਲਈ ਅਰਦਾਸ ਕੀਤੀ ਹੈ ਅਤੇ ਅਸੀਂ ਹਰ ਰੋਜ਼ ਪੜ੍ਹਦੇ ਹਾਂ—

ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ।

ਨਾਨਕ ਦੇ ਨਾਮ ਦੀ ਚੜ੍ਹਦੀ ਕਲਾ ਹੈ। ਪਰ ਮੈਨੂੰ ਇਹ ਵੇਖ ਕੇ ਅਫਸੋਸ ਹੁੰਦਾ ਹੈ ਕਿ ਅਸੀਂ ਗੁਰੂ ਮਹਾਰਾਜ ਦੀ ਬਾਣੀ ਤੇ ਅਮਲ ਨਹੀਂ ਕਰਦੇ। ਅਸੀਂ ਆਪਣੇ ਆਪ ਨੂੰ ਪੁਤਰ ਜਾਂ ਗੁਰੂ ਦਾ ਚੇਲਾ ਨਹੀਂ ਕਹਿਲਾ ਸਕਦੇ ਜਦ ਤਕ ਕਿ ਅਸੀਂ ਉਸ ਮਹਾਨ ਗੁਰੂ ਦੇ ਦਸੇ ਹੁਕਮਾਂ ਦੀ ਪਾਲਣਾ ਨਹੀਂ ਕਰਦੇ। ਅਸਾਨੂੰ ਕੋਈ ਹਕ ਨਹੀਂ ਆਪਣੇ ਆਪ ਨੂੰ ਉਨ੍ਹਾਂ ਦਾ ਸ਼ਿਸ਼ ਕਹਿਣ ਦਾ ਜੇਕਰ ਅਸੀਂ ਸਹੀ ਅਰਥ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਬਾਣੀ ਤੇ ਅਮਲ ਨਹੀਂ ਕਰਦੇ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਗੁਰੂ ਸਾਹਿਬਾਨ ਦੀ ਬਾਣੀ ਨੂੰ ਆਪਣੇ ਅਮਲੀ ਜੀਵਨ ਵਿਚ ਢਾਲਿਆ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਉਸ ਬਾਣੀ ਤੇ ਅਮਲ ਕਰਦਿਆਂ ਸ਼ਹੀਦੀ ਦਿਤੀ। ਦੇਸ਼ ਅਤੇ ਕੌਮ ਲਈ ਗੁਰੂ ਦਸਮ ਪਾਤਸ਼ਾਹ ਨੇ ਆਪਣਾ ਸਰਬੰਸ ਪੇਸ਼ ਕਰ ਦਿਤਾ ਅਤੇ ਵਾਰ ਦਿਤਾ। ਅਨੰਦਪੁਰ ਵਿਚ ਬੈਠ ਕੇ ਜਦ ਜ਼ੁਲਮ ਅਤੇ ਅਤਿਆਚਾਰ ਹੋ ਰਹੇ ਸਨ ਤਾਂ ਉਨ੍ਹਾਂ ਦੇ ਖਿਲਾਫ ਆਵਾਜ਼ ਉਠਾਈ ਅਤੇ ਗੁਰੂ ਸਾਹਿਬ ਦੀ ਬਾਣੀ ਤੇ ਅਮਲ ਕਰਨਾ ਸਿਖਾਇਆ। ਇਕ ਸਾਖੀ ਹੈ ਕਿ ਅਨੰਦਪੁਰ ਸਾਹਿਬ

ਵਿਖੇ ਇਕ ਬਹੁਤ ਅਮੀਰ ਸੇਵਕ ਗਾਗਰਾਂ ਵਿਚ ਰੁਪਿਆ ਭਰ ਕੇ ਖੱਚਰਾਂ ਤੇ ਲੱਦ ਕੇ ਗੁਰੂ ਸਾਹਿਬ ਦੇ ਚਰਨਾਂ ਵਿਚ ਭੇਟ ਕਰਨ ਲਈ ਲਿਆਇਆ ਅਤੇ ਕਿਹਾ ਕਿ ਮੈਂ ਇਹ ਆਪ ਜੀ ਨੂੰ ਭੇਟ ਕਰਨ ਆਇਆ ਹਾਂ ਤਾਂ ਗੁਰੂ ਸਾਹਿਬ ਨੇ ਹਸ ਕੇ ਕਿਹਾ ਕਿ ਸਿੰਘਾ ਤੈਨੂੰ ਐਨੀ ਦੂਰ ਆਉਣ ਦੀ ਲੋੜ ਨਹੀਂ ਸੀ ਮੇਰਾ ਤਾਂ ਖਜ਼ਾਨਾ ਹਰ ਥਾਂ ਤੇ ਹੈ ਉਥੇ ਹੀ ਜਮ੍ਹਾਂ ਕਰਵਾ ਦੇਣੇ ਸਨ । ਅਮੀਰ ਸੇਵਕ ਨੇ ਕਿਹਾ ਕਿ ਮੇਰੇ ਬਜ਼ੁਰਗ ਦੇਸ਼ ਦੀ ਸੇਵਾ ਕਰਦੇ ਆਏ ਹਨ ਅਤੇ ਮੈਂ ਵੀ ਇਹ ਰਕਮ ਦੇਸ਼ ਦੇ ਹਿਤ ਵਿਚ ਅਤੇ ਮਨੁਖਾਂ ਦੇ ਭਲੇ ਲਈ ਲਗਾਣਾ ਚਾਹੁੰਦਾ ਹਾਂ ਇਸ ਲਈ ਆਪ ਪਾਸ ਲਿਆਇਆ ਹਾਂ । ਗੁਰੂ ਸਾਹਿਬ ਨੇ ਫਿਰ ਦਸਿਆ ਕਿ ਐਨੀ ਦੂਰ ਆਉਣ ਦੀ ਲੋੜ ਨਹੀਂ ਸੀ ਅਸਾਡਾ ਖਜ਼ਾਨਾ ਤਾਂ ਹਰ ਥਾਂ ਤੇ ਹੈ। ਜਿਹੜੇ ਪਿੰਡ ਵਿਚੋਂ ਆਇਆ ਹੈਂ ਜੇਕਰ ਉਸ ਪਿੰਡ ਦੇ ਗ਼ਰੀਬਾਂ ਦੇ ਮੂੰਹ ਵਿਚ ਅੰਨ ਪਾ ਦੇਂਦਾ ਤਾਂ ਇਹ ਰਕਮ ਮੇਰੇ ਪਾਸ ਆਪ ਹੀ ਪਹੁੰਚ ਗਈ ਜਾਣੀ ਜਾਂਦੀ । ਹਰ ਗ਼ਰੀਬ ਦਾ ਮੂੰਹ ਮੇਰੀ ਗੋਲਕ ਹੈ। ਪਰ ਅਜ ਕੀ ਹਾਲਤ ਹੈ ਅਸੀਂ ਕਿੰਨਾ ਕੁ ਖ਼ਿਆਲ ਇਨ੍ਹਾਂ ਗ਼ਰੀਬਾਂ ਦਾ ਰਖਦੇ ਆ ਰਹੇ ਹਾਂ ਅਤੇ ਕਿੰਨੀ ਕੁ ਸਾਨੂੰ ਆਪੋ ਧਾਪੀ ਪਈ ਹੋਈ ਹੈ। ਔਰ ਅਸੀਂ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਬਾਣੀ ਦੇ ਆਦਰਸ਼ ਅਤੇ ਆਸ਼ੇ ਤੋਂ ਬਹੁਤ ਦੂਰ ਚਲੇ ਗਏ ਅਤੇ ਅਮਲ ਨਹੀਂ ਕਰ ਰਹੇ । ਗੁਰੂ ਨਾਨਕ ਨੇ ਨੀਵੇਂ ਨੂੰ ਉਤਾਂਹ ਚੁਕਣ ਦਾ ਉਪਰਾਲਾ ਕੀਤਾ ਅਤੇ ਲੋਕਾਂ ਨੂੰ ਉਤਸ਼ਾਹ ਦਿਤਾ ਪਰ ਅਜ ਅਸੀਂ ਗ਼ਰੀਬ ਹਰੀਜਨ ਨੂੰ ਲਿਤਾੜਨ ਤੋਂ ਸੰਕੋਚ ਨਹੀਂ ਕਰਦੇ ਇਸ ਦੀਆਂ ਤਕਲੀਫ਼ਾਂ ਦਾ ਖਿਆਲ ਨਹੀਂ ਕਰਦੇ । ਗੁਰੂ ਸਾਹਿਬ ਦਾ ਤਾਂ ਆਸ਼ਾ ਬਿਲਕੁਲ ਸਪਸ਼ਟ ਅਤੇ ਸਾਫ ਸੀ । ਗੁਰੂ ਜੀ ਨੇ ਜੇਕਰ ਭਾਈ ਲਾਲੋ ਗ਼ਰੀਬ ਤਰਖਾਣ ਦਾ ਘਰ ਪਸੰਦ ਕੀਤਾ ਅਤੇ ਉਸ ਦੇ ਘਰ ਦੀ ਰੋਟੀ ਵਿਚੋਂ ਦੁੱਧ ਕਢ ਕੇ ਦਸਿਆ ਤਾਂ ਇਹ ਕੀ ਸੀ ਇਹ ਕੋਈ ਮੋਜ਼ਜ਼ਾ ਗੁਰੂ ਜੀ ਨਹੀਂ ਸਨ ਵਿਖਾਉਣਾ ਚਾਹੁੰਦੇ ਸਗੋਂ ਗੁਰੂ ਜੀ ਆਪਣੇ ਨਿਸ਼ਾਨੇ ਅਤੇ ਅਮਲ ਤੇ ਜ਼ੋਰ ਦੇਣਾ ਚਾਹੁੰਦੇ ਸਨ ਅਤੇ ਇਕ ਸਚੀ ਜੋਤ ਨੂੰ ਪਰਗਟਾਉਣਾ ਚਾਹੁੰਦੇ ਸਨ ਕਿ ਕਿਸ ਤਰ੍ਹਾਂ ਨੇਕ ਕਮਾਈ ਵਿਚ ਬਰਕਤ ਹੈ ਅਤੇ ਇਸ ਲਈ ਨੇਕ ਨੀਤੀ ਅਤੇ ਚੰਗੇ ਅਮਲ ਦਾ ਜੀਵਨ ਹੀ ਅਪਨਾਉਣਾ ਚਾਹੀਦਾ ਹੈ । ਠੀਕ ਕਿਹਾ ਹੈ ਕਿ 'ਜਿਦਾਂ ਦਾ ਖਾਓ ਅੰਨ ਓਦਾਂ ਦਾ ਬਣੇ ਮਨ ।' ਇਸ ਲਈ ਸਚ ਤੇ ਸੁਚੀ ਕਮਾਈ ਵਲ ਗੁਰੂ ਜੀ ਨੇ ਜ਼ੋਰ ਦਿਤਾ ।

ਫਿਰ ਅਸੀਂ ਰੋਜ਼ ਅਰਦਾਸ ਵਿਚ ਪੜ੍ਹਦੇ ਹਾਂ ਕਿ ਚਰਖੜੀਆਂ ਤੇ ਚੜ੍ਹੇ, ਬੰਦ ਬੰਦ ਕਟਵਾਏ, ਸ਼ਹੀਦੀਆਂ ਦਿਤੀਆਂ ਤਾਂ ਅਸੀਂ ਵੇਖਦੇ ਹਾਂ ਕਿ ਇਹ ਇਸ ਬਾਣੀ ਦਾ ਹੀ ਅਸਰ ਹੈ ਜੋ ਜੀਵਨ ਨੂੰ ਇਸ ਕੁਰਬਾਨੀ ਕਰਨ ਤਕ ਢਾਲ ਦਿੰਦਾ ਹੈ। 1965 ਦਾ ਨਕਸ਼ਾ ਸਾਡੇ ਸਾਹਮਣੇ ਹੈ ਕਿ ਕਿਸ ਤਰ੍ਹਾਂ ਸਾਡੇ ਨੌਜਵਾਨ ਬੱਚਿਆਂ ਨੇ ਪਾਕਿਸਤਾਨ ਨਾਲ ਲੜਾਈ ਸਮੇਂ ਪੈਟਨ ਟੈਂਕਾਂ ਨੂੰ ਤਬਾਹ ਕੀਤਾ ਜਿਨ੍ਹਾਂ ਤੇ ਅਮਰੀਕਾ ਨੂੰ ਮਾਣ ਸੀ। ਇਨ੍ਹਾਂ ਨੌਜਵਾਨਾਂ ਨੇ ਆਪਣੇ ਸਰੀਰ ਨਾਲ ਬੰਬ ਬੰਨ੍ਹ ਕੇ ਆਪਣੀ ਜਾਨ ਹਥੇਲੀ ਤੇ ਰਖ ਕੇ ਆਪਣੇ ਜੀਵਨ ਦਾ ਬਲੀਦਾਨ ਦਿੱਤਾ। ਇਹ ਕੇਵਲ ਬਾਣੀ ਦਾ ਹੀ ਸਦਕਾ ਸੀ ਕਿ ਉਸ ਗੁਰੂ ਨਾਨਕ ਦੀ ਬਾਣੀ ਨੇ ਉਨ੍ਹਾਂ ਵਿਚ ਇਤਨਾ ਉਤਸ਼ਾਹ ਭਰ ਦਿਤਾ ਕਿ ਉਹ ਇਸ ਕੁਰਬਾਨੀ ਤੋਂ ਕਿਤੇ ਵੱਧ ਵੀ ਕਰਨ ਲਈ ਤਿਆਰ ਹੋ ਗਏ ਸਨ । ਸੰਸਾਰ ਉਨ੍ਹਾਂ ਦੀ ਵੀਰਤਾ ਨੂੰ ਮੰਨ ਗਿਆ ਹੈ। ਅਸੀਂ ਪਿਛੇ ਜਿਹੇ ਚਾਰ ਪੰਜ ਸੂਬਿਆਂ ਦਾ ਦੌਰਾ ਕੀਤਾ ਅਤੇ ਵੇਖਿਆ ਕਿ ਹਰ ਸੂਬੇ ਵਿਚ ਅਸਾਨੂੰ ਪੰਜਾਬੀ ਜਾਣ ਕੇ ਹਦੋ ਤੋਂ ਵਧ ਆਦਰ ਅਤੇ ਸਤਿਕਾਰ ਦਿਤਾ ਗਿਆ ਅਤੇ ਉਨ੍ਹਾਂ ਨੇ ਕਿਹਾ ਕਿ ਪੰਜਾਬ ਹੀ ਹੈ ਜਿਸ ਨੇ ਅਸਾਡੀ ਸਾਰਿਆਂ ਦੀ ਲਾਜ ਰਖੀ ਸੀ ।

ਇਸੇ ਤਰ੍ਹਾਂ ਇਹ ਸੰਸਾਰ ਵਾਹਿਗੁਰੂ ਦਾ ਇਕ ਬਾਗ ਹੈ, ਜਿਸ ਵਿਚ ਹਰ ਕਿਸਮ ਦੇ ਲੋਕ ਵਸਦੇ ਹਨ, ਪਰ ਪਰਮਾਤਮਾ ਉਸ ਤੇ ਖੁਸ਼ ਹੋਵੇਗਾ ਜੋ ਇਸ ਬਾਗ਼ ਵਿਚ ਵੱਸਣ ਵਾਲੇ ਲੋਕਾਂ ਦੀ ਇਮਦਾਦ

(ਭਗਤ ਗੁਰਾਂਦਾਸ ਹੰਸ)

ਕਰੇਗਾ, ਸੇਵਾ ਕਰੇਗਾ। ਪਰ ਜਿਹੜਾ ਉਨ੍ਹਾਂ ਨਾਲ ਕੋਈ ਧੋਖਾ ਕਰਦਾ ਹੈ ਉਹ ਉਸ ਪਰਮਾਤਮਾ ਨੂੰ ਭੁਲੇਖਾ ਦਿੰਦਾ ਹੈ ਜਿਹੜਾ ਹਰ ਜਗ੍ਹਾ ਮੌਜੂਦ ਹੈ, ਸਾਰਿਆਂ ਨੂੰ ਜਾਣਦਾ ਹੈ ਉਸ ਦੀ ਨਜ਼ਰ ਵਿਚ ਸਭ ਇਕਸਾਰ ਹਨ। ਇਸੇ ਤਰ੍ਹਾਂ ਰਾਮ ਚੰਦਰ ਜੀ ਮਹਾਰਾਜ ਨੇ ਭੀਲਣੀ ਦੇ ਜੂਠੇ ਬੇਰ ਖਾਧੇ ਸਨ ਇਸ ਲਈ ਕਿ ਉਨ੍ਹਾਂ ਲਈ ਜ਼ਾਤ ਪਾਤ ਦੀ ਤਮੀਜ਼ ਕੋਈ ਮਹਿਨੇ ਨਹੀਂ ਸੀ ਰਖਦੀ। ਕੀ ਰਾਮ ਚੰਦਰ ਜੀ ਨੂੰ ਕਿਸੇ ਚੀਜ਼ ਦੀ ਕਮੀ ਸੀ ਜੋ ਆਪਣੇ ਮਹਿਲਾਂ ਦੇ ਵਿਚ ਬੈਠੇ ਨਹੀਂ ਲੈ ਸਕਦੇ ਸਨ, ਇਹ ਤਾਂ ਨਿਰ ਪ੍ਰੇਮ ਦੀ ਖਿਚ ਸੀ ਜੋ ਉਨ੍ਹਾਂ ਨੂੰ ਓਥੇ ਖਿਚ ਲਿਆਈ ਅਤੇ ਉਹਨਾਂ ਲੋਕਾਂ ਨੂੰ ਦਸਣਾ ਸੀ ਜਿਹੜੇ ਜ਼ਾਤ-ਪਾਤ ਦੇ ਝਗੜਿਆਂ ਵਿਚ ਪਏ ਹੋਏ ਸੀ। ਅੱਜ ਉਸੇ ਰਾਮ ਨੂੰ ਮੰਨਣ ਵਾਲੇ ਆਪਣੇ ਅਵਤਾਰਾਂ ਦੀਆਂ ਗੱਲਾਂ ਤੇ ਜੋ ਅਮਲ ਕਰਨਾ ਭੁਲ ਗਏ ਹਨ ਤਾਂ ਹੀ ਤਾਂ ਇਸ ਸੰਸਾਰ ਦੀ ਇਹ ਹਾਲਤ ਹੈ। ਹੋਰ ਤਾਂ ਕਿਸੇ ਨੂੰ ਕੀ ਕਹੀਏ। ਸਾਡੇ ਆਪਣੇ ਵਿਚੋਂ ਆਏ ਲੋਕਾਂ ਨੂੰ ਵੀ ਜੇ ਅਸੀਂ ਜਾਇਜ਼ ਕੋਈ ਮੰਗ ਕਰਦੇ ਹਾਂ ਤਾਂ ਜਦੋਂ ਉਹ ਕੁਰਸੀਆਂ ਤੇ ਜਾ ਬੈਠਦੇ ਹਨ ਤਾਂ ਭੁਲ ਜਾਂਦੇ ਹਨ ਕਿ ਅਸੀਂ ਕੀ ਸੀ ਅਤੇ ਹੁਣ ਸਾਡਾ ਫਰਜ਼ ਕੀ ਹੈ। ਮੈਂ ਮਿਸਾਲ ਦੇਂਦਾ ਹਾਂ ਏਥੇ ਚੌਧਰੀ ਸੁੰਦਰ ਸਿੰਘ ਵਜ਼ੀਰ ਲੱਗੇ ਅਸੀਂ ਬਾਰ ਬਾਰ ਜ਼ੋਰ ਲਾਉਂਦੇ ਰਹੇ ਕਿ ਹੁਣ ਤੁਹਾਨੂੰ ਹਰੀਜਨਾਂ ਦੇ ਭਲੇ ਕਰਨ ਦਾ ਮੌਕਾ ਮਿਲਿਆ ਹੈ ਤੁਸੀਂ ਇਹਨਾਂ ਦਾ ਕੁਝ ਕਰੋ, ਪਰ ਇਹ ਇਕ ਚਪੜਾਸੀ ਵੀ ਹਰੀਜਨਾਂ ਦਾ (ਭੰਗੀਆਂ ਦਾ) ਭਰਤੀ ਨਾ ਕਰ ਸਕੇ। ਇਸੇ ਤਰ੍ਹਾਂ ਦੌਲਤ ਦੇ ਨਸ਼ੇ ਵਿਚ ਆ ਕੇ ਅਸੀਂ ਪ੍ਰਮਾਤਮਾ ਨੂੰ ਭੁਲ ਜਾਂਦੇ ਹਾਂ ਅਤੇ ਭੁਲ ਜਾਂਦੇ ਹਾਂ ਕਿ ਸਾਡਾ ਫ਼ਰਜ਼ ਕੀ ਹੈ। ਮੈਂ ਅਰਜ਼ ਕਰਾਂ ਕਿ ਜਿਨ੍ਹਾਂ ਲੋਕਾਂ ਨੂੰ ਆਪਣੇ ਆਪ ਦੀ ਪਹਿਚਾਨ ਹੁੰਦੀ ਹੈ ਉਹ ਗ਼ਰੀਬ ਦਾ ਹਮੇਸ਼ਾ ਖਿਆਲ ਰਖਦੇ ਹਨ ਕਿ ਇਹ ਵੀ ਸਾਡੇ ਵਰਗਾ ਹੀ ਇਨਸਾਨ ਹੈ। ਅੱਜ ਸੰਤ ਫ਼ਤਿਹ ਸਿੰਘ ਵਰਗੇ ਹਰੀਜਨਾਂ ਦੀਆਂ ਕੁਲੀਆਂ ਦੇ ਵਿਚ ਜਾ ਕੇ ਸੌਂਦੇ ਹਨ, ਇਸ ਲਈ ਕਿ ਉਨ੍ਹਾਂ ਨੂੰ ਸਾਰੇ ਬਰਾਬਰ ਹੀ ਲਗਦੇ ਹਨ। ਵੱਡੇ ਵੱਡੇ ਲੋਕ ਜਿਹੜੇ ਉਨ੍ਹਾਂ ਦੇ ਦਰਸ਼ਨਾਂ ਲਈ ਰਾਤ ਦੇ 12-12 ਵਜੇ ਤੱਕ ਆਉਂਦੇ ਹਨ ਉਹ ਹੈਰਾਨ ਹੁੰਦੇ ਸਨ ਕਿ ਹਰੀਜਨਾਂ ਦੀਆਂ ਝੌਂਪੜੀਆਂ ਪਸੰਦ ਕਿਉਂ ਕਰਦੇ ਹਨ ਜਦੋਂ ਕਿ ਇਨ੍ਹਾਂ ਦੀ ਮਰਜ਼ੀ ਤੇ ਕਿਤਨੀਆਂ ਵੱਡੀਆਂ ਵੱਡੀਆਂ ਕੋਠੀਆਂ ਖਾਲੀ ਕਰਵਾਈਆਂ ਜਾ ਸਕਦੀਆਂ ਹਨ।

ਇਸੇ ਤਰ੍ਹਾਂ ਮੈਂ ਇਕ ਗਲ ਲਈ ਕਾਂਗਰਸ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਛੋਟੀ ਜਾਤੀ ਨੂੰ ਨਫ਼ਰਤ ਕਰਨ ਵਾਲਿਆਂ ਲਈ ਜਿਹੜਾ ਕਾਨੂੰਨ ਬਣਾਇਆ ਉਹ ਸਾਡੇ ਲਈ ਅਗੇ ਆਉਣ ਨੂੰ ਬੜਾ ਸਹਾਈ ਹੋਇਆ ਹੈ। ਅੱਜ ਚੌਧਰੀ ਸੁੰਦਰ ਸਿੰਘ ਹੋਰੀਂ ਕਹਿੰਦੇ ਹਨ ਕਿ ਹਰੀਜਨਾਂ ਦੀ ਸੇਵਾ ਇਉਂ ਕਰੋ ਪਰ ਜਦੋਂ ਆਪ ਮਨਿਸਟਰ ਸਨ ਜੇ ਇਨ੍ਹਾਂ ਨੂੰ ਕਿਸੇ ਹਰੀਜਨ ਦੇ (ਭੰਗੀ ਦੇ) ਮੁੰਡੇ ਨੂੰ ਚਪੜਾਸੀ ਲਾਉਣ ਵਾਸਤੇ ਕਿਹਾ ਜਾਂਦਾ ਸੀ ਤਾਂ ਸੁਣਦੇ ਹੀ ਨਹੀਂ ਸਨ। ਅੱਜ ਸਰਕਾਰ ਨੂੰ ਕਹਿੰਦੇ ਹਨ ਕਿ ਜੇ ਤੁਸੀਂ ਇਸ ਤਰ੍ਹਾਂ ਨਹੀਂ ਕਰੋਗੇ ਤਾਂ ਮਰ ਜਾਓਗੇ। ਮੈਂ ਬੇਨਤੀ ਕਰਾਂਗਾ ਕਿ ਜਿਹੜਾ ਸਮਾਜ ਦਾ ਪਛੜਿਆ ਹੋਇਆ ਅੰਗ ਹੈ ਉਸ ਨੂੰ ਉੱਚਾ ਚੁੱਕਣ ਦਾ ਉਪਰਾਲਾ ਕਰੋ। ਇਹੋ ਜਿਹੇ ਵੀ ਲੋਕ ਹਨ ਜਿਨ੍ਹਾਂ ਨੂੰ ਨਾ ਖਾਣ ਨੂੰ ਪੂਰਾ ਮਿਲਦਾ ਹੈ ਨਾ ਪਹਿਨਣ ਨੂੰ। ਸਾਡੇ ਮੁਲਕ ਵਿਚ ਐਸੇ ਘਰਾਣੇ ਵੀ ਹਨ ਜਿਨ੍ਹਾਂ ਪਾਸ ਘਟ ਤੋਂ ਘਟ 2-2 ਸੂਟ ਗਰਮ ਕਪੜਿਆਂ ਦੇ ਹਨ, ਪਰ ਕਈ ਐਸੇ ਵੀ ਹਨ ਜਿਨ੍ਹਾਂ ਨੇ ਅਜ ਤਾਈਂ ਗਰਮ ਕਪੜਾ ਹੀ ਨਹੀਂ ਵੇਖਿਆ। ਸਾਨੂੰ ਹਰ ਪਾਸੇ ਲਿਮਟ ਮੁਕਰਰ ਕਰਨੀ ਚਾਹੀਦੀ ਹੈ। ਇਕ ਪਾਸੇ ਤਾਂ ਉਹ ਹਨ ਜਿਹੜੇ ਖੂਬ ਖਾਂਦੇ ਅਤੇ ਲੁਟਾਉਂਦੇ ਹਨ, ਦੂਸਰੇ ਪਾਸੇ ਉਹ ਹਨ ਜਿਹੜੇ ਆਪਣਾ ਢਿੱਡ ਵੀ ਪੂਰੀ ਤਰ੍ਹਾਂ ਨਹੀਂ ਭਰ ਸਕਦੇ। ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਗੁਰੂ ਨਾਨਕ ਦਿਵਸ ਆ ਰਿਹਾ ਹੈ, ਸਾਨੂੰ ਗੁਰੂ ਸਾਹਿਬ ਦਾ ਮਿਸ਼ਨ ਪੂਰਾ ਕਰਨਾ ਚਾਹੀਦਾ ਹੈ, ਜਿਥੇ ਹੋਰ ਵੱਡੇ ਵੱਡੇ ਕੰਮ ਸੁਧਾਰ ਦੇ ਕੀਤੇ ਜਾ ਰਹੇ ਹਨ, ਯੂਨੀਵਰਸਿਟੀਆਂ ਤਕ ਵੀ ਖੋਲ੍ਹੀਆਂ ਜਾ ਰਹੀਆਂ

ਹਨ, ਸਰਕਾਰ ਨੂੰ ਹਰੀਜਨਾਂ ਦਾ ਵੀ ਖਿਆਲ ਰੱਖਣਾ ਚਾਹੀਦਾ ਹੈ । ਅਸੀਂ ਇਸ ਸਬੰਧ ਵਿਚ ਸ਼੍ਰੀਮਤੀ ਇੰਦਰਾ ਗਾਂਧੀ ਜੀ ਨੂੰ ਵੀ ਮਿਲੇ ਸੀ ਕਿ ਤੁਸੀਂ ਗੁਰੂ ਨਾਨਕ ਪ੍ਰਕਾਸ਼ ਉਤਸਵ ਦੇ ਸਬੰਧ ਵਿਚ ਇਤਨਾ ਪੈਸਾ ਪੰਜਾਬ ਨੂੰ ਦੇ ਰਹੇ ਹੋ ਇਸ ਵਿਚ ਹਰੀਜਨਾਂ ਦੇ ਕਲਿਆਨ ਲਈ ਵੀ ਕੋਈ ਹਿਸਾ ਹੋਣਾ ਚਾਹੀਦਾ ਹੈ । ਉਹਨਾਂ ਸਾਨੂੰ ਇਹੋ ਜਵਾਬ ਦਿੱਤਾ ਸੀ ਕਿ ਇਸ ਬਾਰੇ ਤੁਸੀਂ ਆਪਣੇ ਪੰਜਾਬ ਦੇ ਚੀਫ਼ ਮਨਿਸਟਰ ਨਾਲ ਗੱਲ ਕਰੋ । ਅਸੀਂ ਕਹਿੰਦੇ ਹਾਂ ਕਿ ਭਾਵੇਂ 20% ਦੇਵੋ ਸਾਡਾ ਹਿਸਾ ਕੁਝ ਨਾ ਕੁਝ ਫਿਕਸ ਕਰਨਾ ਚਾਹੀਦਾ ਹੈ । ਗੁਰੂ ਸਾਹਿਬ ਇਹਨਾਂ ਦੇ ਸੁਧਾਰ ਲਈ, ਜ਼ਾਤ ਪਾਤ ਖਤਮ ਕਰਨ ਲਈ ਤਾਂ ਕੰਮ ਕਰਦੇ ਸਨ, ਉਨ੍ਹਾਂ ਨੇ ਉਚ ਨੀਚ ਮਿਟਾਈ, ਉਨ੍ਹਾਂ ਦੇ ਪੂਰਨਿਆਂ ਤੇ ਚਲਣ ਲਈ ਪੰਜਾਬ ਸਰਕਾਰ ਨੂੰ ਏਧਰ ਪੂਰਾ ਜ਼ੋਰ ਦੇਣਾ ਚਾਹੀਦਾ ਹੈ । ਗੁਰੂ ਨਾਨਕ ਦੇਵ ਜੀ ਨੇ ਆਪਣੀ ਗੱਦੀ ਵੀ ਉਸ ਨੂੰ ਦਿਤੀ ਸੀ ਜੋ ਹਕਦਾਰ ਸੀ ਆਪਣੇ ਪੁੱਤਰ ਸਿਰੀ ਚੰਦ ਜੀ ਨੂੰ ਨਹੀਂ ਸੀ ਦਿਤੀ । ਅਸਲੀ ਪੁੱਤਰ ਉਹ ਹੈ ਜੋ ਹੱਕਦਾਰ ਹੈ, ਸਾਨੂੰ ਵੀ ਉਹਨਾਂ ਦੇ ਪੂਰਨਿਆਂ ਤੇ ਚਲਦੇ ਹੋਏ ਧਰਮ ਦੀ ਕਮਾਈ ਕਰਦੇ ਹੋਏ ਲੋੜਵੰਦਾਂ ਨੂੰ, ਜਿਹੜੇ ਦਿਨ ਰਾਤ ਮਿਹਨਤ ਕਰਨ ਉਪਰੰਤ ਵੀ ਆਪਣਾ ਪੇਟ ਨਹੀਂ ਪਾਲ ਸਕਦੇ, ਉਨ੍ਹਾਂ ਪੁੱਤਰਾਂ ਦੀ ਸੇਵਾ ਕਰਨੀ ਚਾਹੀਦੀ ਹੈ । ਏਥੇ ਮੈਂ ਦਸ ਦਿਆਂ ਕਿ ਪੁੱਤਰ ਵੀ ਤਿੰਨ ਕਿਸਮ ਦੇ ਹੁੰਦੇ ਹਨ । ਇਕ ਤਾਂ ਪੁਤਰ ਉਹ ਹੈ ਜਿਸ ਨੂੰ ਹਰ ਵਕਤ ਪ੍ਰਮਾਤਮਾ ਚੇਤੇ ਰਹਿੰਦੇ ਹੋਏ ਉਸ ਦੇ ਖੌਫ ਵਿਚ ਕੰਮ ਕਰਦਾ ਹੈ । ਦੂਸਰਾ ਪੁੱਤਰ ਉਹ ਹੈ ਕਿ ਭਾਵੇਂ ਉਹ ਮਜ਼ਦੂਰ ਹੈ, ਭਾਵੇਂ ਡੀ. ਸੀ. ਲਗ ਜਾਂਦਾ ਹੈ ਪਰ ਉਹ ਆਪਣੇ ਸਬੰਧੀਆਂ ਨੂੰ ਉਚੇ ਤੋਂ ਉਚਾ ਦਰਜਾ ਪਾਉਣ ਉਪਰੰਤ ਉਹਨਾਂ ਨੂੰ ਭੁਲਦਾ ਨਹੀਂ । ਤੀਸਰਾ ਪੁੱਤਰ ਉਹ ਹੈ ਜਿਸ ਨੂੰ ਹਕੂਮਤ ਦੇ ਨਸ਼ੇ ਵਿਚ ਆ ਕੇ ਕੋਈ ਯਾਦ ਨਹੀਂ ਰਹਿੰਦਾ ਅਤੇ ਉਹ ਪੁੱਤਰ ਸਪੁੱਤਰ ਕਹਾਉਣ ਦਾ ਮੈਂ ਸਮਝਦਾ ਹਾਂ ਹਕਦਾਰ ਨਹੀਂ ਹੁੰਦਾ, ਉਹ ਕਪੁੱਤਰ ਕਿਹਾ ਜਾਂਦਾ ਹੈ । ਸਾਨੂੰ ਗੁਰੂਆਂ ਦੀ ਬਾਣੀ ਇਹੋ ਦਸਦੀ ਹੈ ਕਿ ਸਾਨੂੰ ਵੀ ਉਨ੍ਹਾਂ ਦੇ ਪਾਏ ਪੂਰਨਿਆਂ ਤੇ ਚਲਣਾ ਚਾਹੀਦਾ ਹੈ । ਸਵੇਰੇ ਉਠੋ ਨਿਤਨੇਮ ਆਦਿ ਕਰਨ ਤੋਂ ਉਪਰੰਤ ਚੰਗੇ ਤੋਂ ਚੰਗੇ ਕਰਮ ਕਰੋ, ਕੋਈ ਬੁਰਾ ਕਰਮ ਨਾ ਕਰੋ । ਇਹ ਸਾਨੂੰ ਗੁਰੂ ਸਾਹਿਬਾਨ ਦੀ ਬਾਣੀ ਸਿਖਿਆ ਦਿੰਦੀ ਹੈ । ਉਨ੍ਹਾਂ ਨੇ ਇਹ ਕਿਤੇ ਨਹੀਂ ਦਸਿਆ ਕਿ ਬੇਈਮਾਨੀ ਨਾਲ 10 ਲੱਖ ਰੁਪਿਆ ਕਮਾਓ ਅਤੇ ਵਿਚੋਂ 5 ਲੱਖ ਗੁਰਦਵਾਰੇ ਨੂੰ ਦੇ ਦਿਓ ਜੇ । ਨੇਕ ਕੰਮ ਕਰੋਗੇ ਤਾਂ ਜਿਵੇਂ ਕਿ ਸ਼ਾਇਰ ਨੇ ਕਿਹਾ ਸੀ ਕਿ............ਤੋ ਹਰ ਜਲਵਾ ਮੇਂ ਮੁਝ ਕੋ ਹੀ ਦੇਖੋਗੇ । ਏਥੇ ਡਾਕਟਰ ਭਗਤ ਸਿੰਘ ਹੋਰਾਂ ਨੇ ਤਕਰੀਰ ਕਰਦਿਆਂ ਹੋਇਆਂ ਇਕ ਮਿਸਾਲ ਦਿੱਤੀ ਸੀ ਕਿ ਅਮਰੀਕਾ ਦੇ ਹਰ ਚਾਰ ਆਦਮੀਆਂ ਪਿਛੇ ਇਕ ਕਾਰ ਹਿਸੇ ਵਿਚ ਆਉਂਦੀ ਹੈ ਪਰ ਇਹਨਾਂ ਲੋਕਾਂ ਦੇ ਇਤਨੇ ਅਮੀਰ ਹੋਣ ਦੇ ਬਾਵਜੂਦ ਵੀ ਇਨ੍ਹਾਂ ਦੀ ਆਤਮਾ ਨੂੰ ਸਾਂਤੀ ਨਹੀਂ ਹੈ । ਇਹ ਸ਼ਾਂਤੀ ਪੈਸੇ ਨਾਲ ਮਿਲਦੀ ਹੁੰਦੀ ਤਾਂ ਹੁਣ ਤੱਕ ਸਾਰੇ ਅਮੀਰ ਆਦਮੀ ਇਉਂ ਭਜੇ ਨੱਠੇ ਨਾ ਫਿਰਦੇ । ਇਹ ਸ਼ਾਂਤੀ ਦੀ ਸਿਖਿਆ ਤਾਂ ਸਾਨੂੰ ਗੁਰੂਆਂ ਤੋਂ ਪ੍ਰਾਪਤ ਹੁੰਦੀ ਹੈ ਆਪਣਾ ਮਨ ਨੀਵੇਂ ਤੋਂ ਨੀਵਾਂ ਕਰ ਕੇ ਅਤੇ ਸ਼ਰੀਰ ਨੂੰ ਸੇਵਾ ਵਿਚ ਲਾ ਕੇ ਅੰਦਰੂਨੀ ਸ਼ਾਂਤੀ ਹਾਸਲ ਕੀਤੀ ਜਾ ਸਕਦੀ ਹੈ । ਸੇਵਾ ਬਾਰੇ ਤਾਂ ਭਗਵਾਨ ਕ੍ਰਿਸ਼ਨ ਜੀ ਨੇ ਗੀਤਾ ਵਿਚ ਅਰਜਨ ਨੂੰ ਜਦੋਂ ਉਪਦੇਸ਼ ਦਿੱਤਾ ਹੈ ਤਾਂ ਕਿਹਾ ਹੈ ਕਿ:

ਸੇਵਾ ਸਭ ਕੀ ਜੋ ਕਰੇ, ਵੋਹ ਸਭ ਕੋ ਸੁਖ ਪਹੁੰਚਾਏ.
ਅਰਜੁਨ ਕੀਰਤ ਐਸੇ ਜੀਵ ਕੀ ਮੁਝ ਸੇ ਕਹੀ ਨਾ ਜਾਏ ।।

ਇਕ ਆਦਮੀ ਜੇਕਰ ਪ੍ਰਮਾਤਮਾ ਦਾ ਨਾਉਂ ਲੈਂਦਾ ਹੈ ਪਰ ਉਸੇ ਪ੍ਰਮਾਤਮਾ ਦੀ ਰਚੀ ਹੋਈ ਸ੍ਰਿਸ਼ਟੀ ਤੋਂ ਨਫ਼ਰਤ ਕਰਦਾ ਹੈ ਉਹ ਵਾਹਿਗੁਰੂ ਨੂੰ, ਪਰਮਤਾਮਾ ਨੂੰ ਕਦੇ ਪਿਆਰਾ ਨਹੀਂ ਹੋ ਸਕਦਾ । ਪਰ ਇਕ

(ਭਗਤ ਗੁਰਾਂ ਦਾਸ ਹੰਸ)

ਭੰਗੀ ਜਿਸ ਨੂੰ ਸਮਾਜ ਨਫ਼ਰਤ ਦੀ ਨਿਗਾਹ ਨਾਲ ਵੇਖਦਾ ਹੈ ਪਰ ਉਹ ਰਬ ਦਾ ਨਾਉਂ ਭਾਵੇਂ ਨਹੀਂ ਲੈਂਦਾ ਪਰ ਝਾੜੂ ਚੁਕ ਸਵੇਰੇ ਸਵੇਰੇ ਲੋਕਾਂ ਦੀਆਂ ਟੱਟੀਆਂ ਸਾਫ਼ ਕਰਨ ਦੇ ਗਲੀਜ਼ ਤੋਂ ਗਲੀਜ਼ ਕੰਮ ਵਿਚ ਲਗ ਜਾਂਦਾ ਹੈ ਉਹ ਭਜਨ ਪਾਠ ਕਰਨ ਵਾਲੇ ਨਾਲੋਂ ਹਜ਼ਾਰ ਦਰਜੇ ਚੰਗਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਮਾਜ ਦਾ ਇਹ ਜਿਹੜਾ ਪਛੜਿਆ ਹੋਇਆ ਅੰਗ ਹੈ, ਜਿਸ ਨੂੰ ਸੇਵਾ ਕਰਦਿਆਂ ਵੀ ਲੋਕ ਨਫ਼ਰਤ ਦੀ ਨਿਗਾਹ ਦੇ ਨਾਲ ਵੇਖਦੇ ਹਨ, ਇਸ ਦਾ ਸੁਧਾਰ ਕਰਨ ਵਲ ਧਿਆਨ ਦੇਣ ਦੀ ਬਹੁਤ ਲੋੜ ਹੈ। ਅੱਜ ਅਸੀਂ ਗੁਰੂ ਨਾਨਕ ਜੀ ਦਾ ਦਿਵਸ ਮਨਾਉਂਦੇ ਹਾਂ, ਜੇ ਉਨ੍ਹਾਂ ਦੇ ਮਨਸ਼ੇ ਦੀ ਪੂਰਤੀ ਕਰਨੀ ਹੈ ਤਾਂ ਸਾਡਾ ਸਾਰਿਆਂ ਦਾ ਫ਼ਰਜ਼ ਹੈ ਕਿ ਇਸ ਆਸ਼ੇ ਨੂੰ ਮੁਖ ਰਖਦਿਆਂ ਹੋਇਆਂ ਕਿ ਅਸੀਂ ਪਛੜਿਆਂ ਅੰਗਾਂ ਦਾ ਸੁਧਾਰ ਕਰਨਾ ਹੈ, ਤਦ ਹੀ ਅਸੀਂ ਉਨ੍ਹਾਂ ਨੂੰ ਸਹੀ ਅਰਥਾਂ ਵਿਚ ਸ਼ਰਧਾਂਜਲੀ ਦੇ ਸਕਾਂਗੇ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ਕਿ ਆਪ ਨੇ ਮੈਨੂੰ ਬੋਲਣ ਦਾ ਮੌਕਾ ਦਿਤਾ।

**ਚੌਧਰੀ ਬਲਬੀਰ ਸਿੰਘ** : ਸਪੀਕਰ ਸਾਹਿਬ, ਅਜੇ ਬਹੁਤ ਬੋਲਣ ਵਾਲੇ ਰਹਿੰਦੇ ਹਨ। 2 ਵਜੇ ਤੱਕ ਹਾਊਸ ਦਾ ਸਮਾਂ ਹੈ ਅਜੇ ਮਹਾਤਮਾ ਗਾਂਧੀ ਜੀ ਦਾ ਰੈਜ਼ੋਲੀਊਸ਼ਨ ਵੀ ਆਉਣਾ ਹੈ। ਮੇਰੀ ਰਾਏ ਹੈ ਕਿ ਇਹ ਸਮਾਂ 4 ਵਜੇ ਤਾਈਂ ਜਾਂ 6 ਵਜੇ ਤਾਈਂ ਵਧਾ ਦਿੱਤਾ ਜਾਵੇ। ਯਾ ਫੇਰ ਇਹ ਏਥੇ ਹੀ ਖਤਮ ਕਰਕੇ ਦੂਸਰਾ ਰੈਜ਼ੋਲੀਊਸ਼ਨ ਦੂਸਰੇ ਦਿਨ ਤੇ ਹੀ ਰਖ ਲਿਆ ਜਾਵੇ।

**ਮੁੱਖ ਮੰਤਰੀ** : ਗੁਰੂ ਸਾਹਿਬ ਨੂੰ ਬਹੁਤ ਸਾਰੇ ਸ਼ਰਧਾਂਜਲੀ ਦੇ ਚੁਕੇ ਹਨ, ਬਹੁਤ ਥੋੜ੍ਹੇ, ਰਹਿ ਗਏ ਹਨ ਜਿਨ੍ਹਾਂ ਨੇ ਹੁਣ ਇਸ ਰੈਜ਼ੋਲੀਊਸ਼ਨ ਤੇ ਬੋਲਣਾ ਹੈ। ਮਹਾਤਮਾ ਗਾਂਧੀ ਜੀ ਤੇ ਬੋਲਣ ਲਈ ਜੇ ਜ਼ਰੂਰਤ ਪਈ ਤਾਂ ਸਮਾਂ ਵਧਾ ਲਵਾਂਗੇ, ਅਜੇ ਵਕਤ ਹੈ, ਇਹ ਰੈਜ਼ੋਲੀਊਸ਼ਨ ਕਲ੍ਹ ਤੇ ਨਹੀਂ ਅਜ ਹੀ ਪਾਸ ਹੋਣੇ ਚਾਹੀਦੇ ਹਨ।

**ਸਰਦਾਰ ਦਲੀਪ ਸਿੰਘ ਪਾਂਧੀ** : ਬਹੁਤ ਸਾਰੇ ਮੈਂਬਰ ਜਾ ਚੁਕੇ ਹਨ ਅਸੀਂ ਅਜ ਘਰਾਂ ਨੂੰ ਵਾਪਸ ਜਾਣਾ ਹੈ, ਇਸ ਲਈ ਮੇਰੀ ਰਾਏ ਹੈ ਕਿ ਇਹ ਰੈਜ਼ੋਲੀਊਸ਼ਨ ਕਿਸੇ ਹੋਰ ਦਿਨ ਲਈ ਜੇਕਰ ਰਖ ਲਿਆ ਜਾਵੇ ਤਾਂ ਠੀਕ ਹੋਵੇਗਾ।

**ਸ੍ਰੀ ਸਭਾਪਤੀ** : ਕਾਮਰੇਡ ਹਰਦਿੱਤ ਸਿੰਘ ਭੱਠਲ ਹੁਣ ਬੋਲਣਗੇ। ਸਮਾਂ ਜਿਵੇਂ ਵੀ ਜ਼ਰੂਰਤ ਹੋਈ ਵਧਾ ਦੇਵਾਂਗੇ। (The sitting will be extended according to the requirements of the House. The hon. Member, Com Hardit Singh Bhathal, will now speak.)

**ਕਾਮਰੇਡ ਹਰਦਿੱਤ ਸਿੰਘ ਭੱਠਲ (ਧਨੌਲਾ)** : ਜੇਕਰ ਇਤਿਹਾਸ ਵੇਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਬੜੀਆਂ ਚੰਗੀਆਂ ਚੰਗੀਆਂ ਗੱਲਾਂ ਕੀਤੀਆਂ ਹਨ। ਏਸ ਸੰਸਾਰ ਤੇ ਗੁਰੂ ਨਾਨਕ ਦੇਵ ਜੀ ਉਸ ਵੇਲੇ ਆਏ ਜਦੋਂ ਕਿ ਬਾਬਰ ਵਰਗੇ ਜਾਬਰ ਏਸ ਸੰਸਾਰ ਤੇ ਰਾਜ ਕਰਦੇ ਸਨ। ਉਨ੍ਹਾਂ ਦਿਨਾਂ ਵਿਚ ਲੋਕਾਂ ਤੇ ਬੜੇ ਜ਼ੁਲਮ ਕੀਤੇ ਜਾਂਦੇ ਸਨ। ਉਨ੍ਹਾਂ ਦਿਨਾਂ ਦੇ ਹਾਲਾਤ ਦੇ ਮੁਤਾਬਿਕ ਗੁਰੂ ਨਾਨਕ ਦੇਵ ਜੀ ਨੇ ਦੋ ਭਾਰੀ ਅਸੂਲ ਅਪਣਾਏ। ਇਕ ਤਾਂ ਇਹ ਕਿ ਅਸੀਂ ਗ਼ਰੀਬ ਦੀ ਇਮਦਾਦ ਕਰਨੀ ਹੈ, ਦੂਸਰਾ ਇਹ ਕਿ ਅਸੀਂ ਜਾਬਰ ਦੇ ਮਤੀਹ ਨਹੀਂ ਹੋਣਾ ਅਸੀਂ ਸਗੋਂ ਜਾਬਰ

ਦੇ ਖਿਲਾਫ ਲੜਨਾ ਹੈ । ਗੁਰੂ ਸਾਹਿਬ ਜਦੋਂ ਵੀ ਕਿਸੇ ਗ਼ਰੀਬ ਤੇ ਜ਼ੁਲਮ ਹੁੰਦਾ ਵੇਖਦੇ ਸੀ ਤਾਂ ਹਮੇਸ਼ਾ ਮੁਕਾਬਲਾ ਕਰਨ ਲਈ ਤਿਆਰ ਹੋ ਜਾਂਦੇ ਸਨ । ਸਚਾਈ ਲਈ ਗੁਰੂ ਸਾਹਿਬ ਅਤੇ ਉਹਨਾਂ ਦੇ ਸਿੱਖ ਜੇਲ੍ਹਾਂ ਵਿਚ ਜਾਂਦੇ ਰਹੇ ਅਤੇ ਚਰਖੜੀਆਂ ਤੇ ਚੜ੍ਹਦੇ ਰਹੇ । ਆਪ ਗ਼ਰੀਬਾਂ ਦੇ ਖਿਲਾਫ ਜਦੋਂ ਵੀ ਕੋਈ ਗਲ ਹੁੰਦੀ ਵੇਖਦੇ ਸੀ ਆਪਣੀ ਪਰਵਾਹ ਨਾ ਕਰਦੇ ਹੋਏ ਹਰ ਤਰ੍ਹਾਂ ਦੇ ਜ਼ੁਲਮ ਦਾ ਟਾਕਰਾ ਕਰਨ ਲਈ ਤਿਆਰ ਹੋ ਜਾਂਦੇ ਸਨ । ਦੂਸਰੇ ਪਾਸੇ ਕਾਰੂ ਬਾਦਸ਼ਾਹ ਵਰਗੇ ਨੂੰ ਵੀ ਜਦੋਂ ਕਿ ਉਹਨੇ 7-7 ਬਾਦਸ਼ਾਹੀਆਂ ਦੇ ਖਜ਼ਾਨੇ ਲੁਟ ਕੇ ਆਪਣੇ ਖਜ਼ਾਨੇ ਨੂੰ ਭਰ ਲਿਆ ਤਾਂ ਉਸ ਨੂੰ ਜਾ ਕੇ ਇਕ ਸੂਈ ਵਿਖਾਈ ਅਤੇ ਕਿਹਾ ਕਿ ਇਹ ਸੂਈ ਮੇਰੀ ਸਾਂਭ ਲੈ ਅਸੀਂ ਤੇਰੇ ਤੋਂ ਅਗਲੇ ਜਨਮ ਦੇ ਵਿਚ ਲੈ ਲਵਾਂਗੇ । ਬਾਦਸ਼ਾਹ ਨੇ ਘਬਰਾ ਕੇ ਕਿਹਾ ਕਿ ਮਹਾਰਾਜ ਮੈਂ ਅਗਲੇ ਜਨਮ ਵਿਚ ਇਹ ਸੂਈ ਕਿਸ ਤਰ੍ਹਾਂ ਲੈ ਜਾ ਸਕਦਾ ਹਾਂ ਤਾਂ ਗੁਰੂ ਸਾਹਿਬ ਨੇ ਕਿਹਾ ਕਿ ਜੇ ਸੂਈ ਨਹੀਂ ਲੈ ਜਾ ਸਕਦਾ ਤਾਂ ਇਨ੍ਹਾਂ ਖਜ਼ਾਨਿਆਂ ਵਿਚੋਂ ਕਿਸ ਤਰ੍ਹਾਂ ਧਨ ਦੌਲਤ ਲੈ ਕੇ ਜਾਵੇਂਗਾ ? ਇਹ ਜਿਹੜੀ ਲੋਕਾਂ ਦਾ ਖੂਨ ਕਰ ਕੇ ਮਾਇਆ ਇਕੱਠੀ ਕੀਤੀ ਹੈ ਇਹ ਕਿਸ ਤਰ੍ਹਾਂ ਲੈ ਕੇ ਜਾਵੇਂਗਾ । ਇਸ ਤਰ੍ਹਾਂ ਉਪਦੇਸ਼ ਦੇ ਕੇ ਉਸ ਨੂੰ ਸਿਧੇ ਰਸਤੇ ਪਾਇਆ ।

ਦੂਜੇ ਪਾਸੇ ਮਲਕ ਭਾਗੋ ਵਰਗਿਆਂ ਨੂੰ ਸਿਧੇ ਰਸਤੇ ਤੇ ਪਾਇਆ । ਜਿਨ੍ਹਾਂ ਨੇ ਹਰ ਤਰੀਕੇ ਨਾਲ ਗ਼ਰੀਬਾਂ ਨੂੰ ਲੁਟ ਕੇ ਤੇ ਪੈਸੇ ਇਕਠੇ ਕਰ ਕੇ ਯਗ ਰਚਾਇਆ ਸੀ ਅਤੇ ਇਹ ਕਿਹਾ ਕਿ ਸ਼ਹਿਰ ਦਾ ਹਰ ਬੰਦਾ ਮੇਰੇ ਯਗ ਵਿਚ ਜ਼ਰੂਰ ਰੋਟੀ ਖਾਏ । ਤਾਂ ਗੁਰੂ ਜੀ ਨੇ ਉਹਦੀ ਗਲ ਨਹੀਂ ਮੰਨੀ ਤੇ ਇਕ ਗ਼ਰੀਬ ਦੇ ਘਰ ਹੀ ਟਿਕੇ ਰਹੇ । ਕਿਸੇ ਸ਼ਿਕਾਇਤ ਕੀਤੀ ਤਾਂ ਮਲਕ ਭਾਗੋ ਨੇ ਗੁਰੂ ਜੀ ਨੂੰ ਬੁਲਾ ਘਲਿਆ । ਗਲ ਕੀ ਕਿ ਗੁਰੂ ਜੀ ਉਥੋਂ ਆਏ ਅਤੇ ਮਲਕ ਭਾਗੋ ਨੂੰ ਕਹਿਣ ਲਗੇ ਕਿ ਅਸੀਂ ਤੇਰੇ ਯਗ ਵਿਚ ਰੋਟੀ ਨਹੀਂ ਖਾ ਸਕਦੇ । ਕਿਉਂਕਿ ਤੂੰ ਗਰੀਬਾਂ ਤੇ ਟੈਕਸ ਲਾ ਕੇ ਉਨ੍ਹਾਂ ਦਾ ਖ਼ੂਨ ਨਚੋੜਿਆ ਹੈ । ਫਿਰ ਉਨ੍ਹਾਂ ਨੇ ਮਲਕ ਭਾਗੋ ਦੇ ਪੂੜਿਆਂ ਵਿਚੋਂ ਲਹੂ ਅਤੇ ਗਰੀਬ ਲਾਲੋ ਦੀ ਰੋਟੀ ਵਿਚੋਂ ਦੁਧ ਕੱਢ ਕੇ ਦਸਿਆ । ਇਹ ਇਤਿਹਾਸ ਦੀ ਗਲ ਹੈ ।

ਫਿਰ ਉਨ੍ਹਾਂ ਨੇ ਜ਼ਾਲਮਾਂ ਨੂੰ, ਚੋਰਾਂ ਨੂੰ, ਠਗਾਂ ਨੂੰ, ਸਜਣ ਠਗ ਵਰਗੇ ਠਗਾਂ ਨੂੰ ਸਿਧੇ ਰਸਤੇ ਤੇ ਪਾਇਆ । ਨਾਥ ਲੋਕ ਉਸ ਵੇਲੇ ਪਰਚਾਰ ਕਰ ਕੇ ਲੋਕਾਂ ਨੂੰ ਉਲਟੇ ਰਸਤੇ ਤੇ ਪਾ ਰਹੇ ਸਨ ਗੁਰੂ ਜੀ ਨੇ ਉਨ੍ਹਾਂ ਦਾ ਮੁਕਾਬਲਾ ਕਰ ਕੇ ਉਨ੍ਹਾਂ ਨੂੰ ਵੀ ਸਿਧੇ ਰਸਤੇ ਤੇ ਪਾਇਆ । ਉਹ ਹਰ ਥਾਂ ਤੇ ਗਏ । ਉਹ ਗੰਗਾ ਤੇ ਵੀ ਗਏ ਅਤੇ ਮੱਕੇ ਵੀ ਗਏ । ਉਹ ਹਰ ਥਾਂ ਤੇ ਪਖੰਡ ਦੇ ਵਿਰੁਧ ਲੜਦੇ ਰਹੇ । ਫਿਰ, ਚੇਅਰਮੈਨ ਸਾਹਿਬ, ਗੁਰੂ ਜੀ ਨੇ ਗਰੀਬਾਂ ਦੀ ਮਦਦ ਵਾਸਤੇ ਪੰਚਾਇਤ ਬਣਾਈ । ਅਸੀਂ ਵੀ ਹੁਣ ਇਥੇ ਇਕ ਪਾਰਲੀਮੈਂਟ ਬਣਾਈ ਹੈ । ਪਰ ਇਸ ਦੀ ਨੀਂਹ ਅਜ ਤੋਂ 5 ਸੌ ਸਾਲ ਪਹਿਲਾਂ ਗੁਰੂ ਨੇ ਰਖੀ ਸੀ । ਪਹਿਲੀ ਪਾਰਲੀਮੈਂਟ ਵਿਚ ਤਿੰਨ ਬੰਦੇ ਉਨ੍ਹਾਂ ਨੇ ਰਖੇ ਸੀ · ਇਕ ਬਾਲਾ, ਦੂਜਾ ਮਰਦਾਨਾ ਅਤੇ ਤੀਸਰਾ ਗੁਰੂ ਜੀ ਆਪ । ਫਿਰ ਅਜ ਅਸੀਂ ਸਾਂਝੀਵਾਲਤਾ ਦੀ ਗਲ ਕਰਦੇ ਹਾਂ ਕਿ ਹਰ ਇਕ ਕੋਲ ਇਕੋ ਜਿਹਾ ਖਾਣਾ, ਇਕੋ ਜਿਹਾ ਕਪੜਾ, ਇਕੋ ਜਿਹੀ ਜ਼ਮੀਨ ਅਤੇ ਇਕੋ ਜਿਹੀ ਦੌਲਤ ਹੋਣੀ ਚਾਹੀਦੀ ਹੈ । ਇਸ ਚੀਜ਼ ਦੀ ਨੀਂਹ ਵੀ ਗੁਰੂ ਨਾਨਕ ਦੇਵ ਜੀ ਨੇ ਹੀ ਰਖੀ ਸੀ । ਫਿਰ ਉਨ੍ਹਾਂ ਨੇ ਬਰਾਬਰੀ ਦਾ ਉਪਦੇਸ਼ ਦਿਤਾ ਅਤੇ ਇਸ ਲਈ ਸਭ ਤੋਂ ਪਹਿਲਾਂ ਗੁਰਦੁਆਰੇ ਬਣਾਏ । ਗੁਰਦੁਆਰੇ ਦਾ ਅਸੂਲ ਉਨ੍ਹਾਂ ਨੇ ਇਹ ਰਖਿਆ ਕਿ ਜੇ ਉਥੇ ਇਕ ਮੰਜਾ ਹੈ ਤਾਂ ਉਹ ਜਿਹੜਾ ਵੀ ਪਹਿਲਾਂ ਆਵੇ ਉਸ ਨੂੰ ਦਿਤਾ ਜਾਵੇ ਅਤੇ ਜੋ ਪੰਗਤ ਲਗੀ ਹੋਈ ਹੈ ਤਾਂ ਭਾਵੇਂ ਕੋਈ ਅਮੀਰ ਹੋਵੇ ਜਾਂ ਗਰੀਬ ਉਸ ਨੂੰ ਪੰਗਤ ਵਿਚ ਹੀ ਲੰਗਰ ਮਿਲੇਗਾ । ਜੇ ਉਥੇ ਇਕ ਬਿਸਤਰਾ ਹੈ ਤਾਂ ਜਿਹੜਾ ਪਹਿਲੋਂ ਆਵੇਗਾ ਉਸ ਨੂੰ ਮਿਲੇਗਾ ਭਾਵੇਂ ਉਹ ਅਮੀਰ ਹੈ ਜਾਂ

(ਕਾਮਰੇਡ ਹਰਦਿਤ ਸਿੰਘ ਭੱਠਲ)

ਗਰੀਬ ਇਹ ਨਹੀਂ ਹੋਵੇਗਾ ਕਿ ਗਰੀਬ ਤੋਂ ਲੈ ਕੇ ਕਿਸੇ ਅਮੀਰ ਨੂੰ ਦੇ ਦਿਤਾ ਜਾਵੇ । ਇਸ ਤਰ੍ਹਾਂ ਉਨ੍ਹਾਂ ਨੇ ਸੋਸ਼ਲਿਜ਼ਮ ਦੀ ਨੀਂਹ ਰਖੀ ।

ਪਰ, ਚੇਅਰਮੈਨ ਸਾਹਿਬ, ਅਜ ਅਸੀਂ ਵੇਖਣਾ ਇਹ ਹੈ ਕਿ ਅਸੀਂ ਗੁਰੂ ਜੀ ਦੇ ਉਪਦੇਸ਼ਾਂ ਤੇ ਅਮਲ ਕਿਤਨਾ ਕਰ ਰਹੇ ਹਾਂ । ਸਾਰੇ ਗਰੀਬ ਗੁਰੂ ਨਾਨਕ ਦੇਵ ਜੀ ਨੂੰ ਆਪਣਾ ਗੁਰੂ ਮੰਨਦੇ ਹਨ ਭਾਵੇਂ ਉਹ ਕਿਸੇ ਵੀ ਜਾਤੀ ਦੇ ਹਨ ਜਾਂ ਕਿਸੇ ਵੀ ਪਾਰਟੀ ਨਾਲ ਸਬੰਧ ਰਖਦੇ ਹਨ । ਫਿਰ ਗੁਰੂ ਨਾਨਕ ਦੇਵ ਜੀ ਨੇ ਸਭ ਤੋਂ ਪਹਿਲਾਂ ਇਸਤਰੀ ਜਾਤੀ ਦੇ ਹਕ ਵਿਚ ਆਵਾਜ਼ ਉਠਾਈ । ਗਰੀਬਾਂ ਦੇ ਹਕ ਵਿਚ ਅਤੇ ਜ਼ਾਲਮਾ ਦੇ ਵਿਰੁਧ ਲੜਾਈ ਲੜੀ । ਉਨ੍ਹਾਂ ਨੇ. ਚੇਅਰਮੈਨ ਸਾਹਿਬ, ਇਸ ਤਰ੍ਹਾਂ ਦੇ ਕਰੜੇ ਲਫਜ਼ ਕਹੇ ਸਨ ਕਿ :

"ਰਾਜੇ ਸੀਹ ਮੁਕਦਮ ਕੁਤੇ, ਜਾਇ ਜਗਾਇਨ ਬੈਠੇ ਸੁਤੇ ।"

ਉਸ ਵੇਲੇ ਉਨ੍ਹਾਂ ਨੇ ਇਹ ਉਪਦੇਸ਼ ਦਿਤਾ ਸੀ ਜਦੋਂ ਕਿ ਦੁਨੀਆਂ ਸੁਤੀ ਪਈ ਸੀ । ਉਨ੍ਹਾਂ ਨੇ ਫਿਰ ਕਿਹਾ ਕਿ "ਕਲਿ ਕਾਤੀ ਰਾਜੇ ਕਸਾਈ ।" ਪਰ ਅਜ ਜਦੋਂ ਕਿ ਦੁਨੀਆਂ ਜਾਗ ਰਹੀ ਹੈ ਅਸੀਂ ਕੀ ਕਰ ਰਹੇ ਹਾਂ । ਆਪਣੇ ਫਾਇਦੇ ਦੀ ਖਾਤਰ ਸ਼ੀਂਹ ਰਾਜਿਆਂ ਨੂੰ ਵੋਟਾਂ ਪਾਉਂਦੇ ਹਾਂ । ਜਿਨ੍ਹਾਂ ਨੂੰ ਗੁਰੂ ਜੀ ਨੇ ਕਸਾਈ ਕਿਹਾ ਸੀ, ਅਸੀਂ ਉਨ੍ਹਾਂ ਨੂੰ ਗਲੇ ਲਗਾ ਰਹੇ ਹਾਂ । ਫਿਰ ਉਨ੍ਹਾਂ ਨੇ ਕਿਹਾ ਸੀ ਕਿ ;

"ਪਾਪਾ ਬਾਝਹੁ ਹੋਵੈ ਨਾਹੀ, ਮੁਇਆ ਸਾਥਿ ਨ ਜਾਈ ।"

ਅਜ ਅਸੀਂ ਜੋ ਉਨ੍ਹਾਂ ਦੇ ਪੈਰੋਕਾਰ ਅਖਵਾਉਂਦੇ ਹਾਂ ਮਾਇਆ ਨੂੰ ਇਕਠੀ ਕਰ ਰਹੇ ਹਾਂ। ਪਿਛੜੀਆਂ ਹੋਈਆਂ ਜਾਤੀਆਂ ਨੂੰ ਅਤੇ ਗਰੀਬਾਂ ਨੂੰ ਦੁਖ ਦੇ ਕੇ ਉਨ੍ਹਾਂ ਤੋਂ ਟੈਕਸ ਇਕਠੇ ਕਰ ਰਹੇ ਹਾਂ । ਗੁਰੂ ਜੀ ਨੇ ਟੈਕਸਾਂ ਦੇ ਵਿਰੁਧ ਅਵਾਜ਼ ਉਠਾਈ ਸੀ ਪਰ ਅਜ ਅਸੀਂ ਫਿਰ ਟੈਕਸ ਲਾ ਰਹੇ ਹਾਂ । (ਘੰਟੀ) ਅਜ ਪਿੰਡਾਂ ਵਿਚ ਕੀ ਹੋ ਰਿਹਾ ਹੈ । ਜਿਨ੍ਹਾਂ ਨੂੰ ਤਕਾਵੀਆਂ ਦਿਤੀਆਂ ਗਈਆਂ ਸਨ, ਉਨ੍ਹਾਂ ਨੂੰ ਤੰਗ ਕੀਤਾ ਜਾ ਰਿਹਾ ਹੈ । ਚੇਅਰਮੈਨ ਸਾਹਿਬ, ਹੋ ਕੀ ਰਿਹਾ ਹੈ ਕਿ ਤਕਾਵੀ ਲਈ ਕਿਸੇ ਹੋਰ ਨੇ, ਅੰਗੂਠਾ ਕਿਸੇ ਹੋਰ ਦਾ ਤੇ ਫਸਦਾ ਕੋਈ ਹੋਰ ਹੈ । ਨੰਬਰਦਾਰ ਦੀਆਂ ਰਸੀਦਾਂ ਪਈਆਂ ਹਨ, ਤਕਾਵੀਆਂ 4-4 ਵਾਰ ਵਸੂਲ ਕੀਤੀਆਂ ਜਾ ਰਹੀਆਂ ਹਨ । ਇਹ ਜ਼ੁਲਮ ਨਹੀਂ ਤਾਂ ਹੋਰ ਕੀ ਹੈ ?

**ਸ੍ਰੀ ਚੇਅਰਮੈਨ** : ਤੁਹਾਡਾ ਟਾਈਮ ਖਤਮ ਹੋ ਗਿਆ ਹੈ, ਮਿਹਰਬਾਨੀ ਕਰ ਕੇ ਬੈਠ ਜਾਓ । (The time at the disposal of the hon. Member is over. He may please take his seat.)

**ਕਾਮਰੇਡ ਹਰਦਿਤ ਸਿੰਘ ਭੱਠਲ** : ਕੀ ਅਜ ਅਸੀਂ ਗੁਰੂ ਜੀ ਦੇ ਅਸੂਲਾਂ ਤੇ ਚਲ ਰਹੇ ਹਾਂ ? ਅਜ ਅਸੀਂ ਗਰੀਬਾਂ ਨਾਲ ਇਨਸਾਫ਼ ਨਹੀਂ ਕਰ ਰਹੇ । ਉਨ੍ਹਾਂ ਤੇ ਜ਼ੁਲਮ ਹੋ ਰਿਹਾ ਹੈ । ਪੁਲੀਸ ਦੇ ਜ਼ੁਲਮ ਦੇਖਣੇ ਹੋਣ ਤਾਂ ਸੰਗਰੂਰ ਦਾ ਜ਼ਿਲਾ ਦੇਖੋ । (ਵਿਘਨ) ਉਥੇ ਪੁਲੀਸ ਲੋਕਾਂ ਨੂੰ ਖਤ ਲਿਖਦੀ ਹੈ ਕਿ ਫਲਾਣੀ ਤਰੀਕ ਤਕ ਇਤਨੇ ਪੈਸੇ ਦੇ ਦਿਓ ਨਹੀਂ ਤਾ............(ਵਿਘਨ)

**ਇਕ ਮਾਨਯੋਗ ਮੈਂਬਰ** : ਆਨ ਏ ਪੁਆਇੰਟ ਆਫ ਆਰਡਰ, ਸਰ । ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਹ ਵੈਸੇ ਤਾਂ ਧਰਮ ਅਤੇ ਸਿਆਸਤ ਨੂੰ ਵਖ ਵਖ ਮੰਨਦੇ ਹਨ ਪਰ ਅਜ ਗੁਰੂ ਨਾਨਕ ਦੀ ਓਟ ਲੈ ਕੇ ਸਰਕਾਰ ਤੇ ਨੁਕਤਾਚੀਨੀ ਕਰਨੀ ਕੀ ਠੀਕ ਹੈ ?

ਕਾਮਰੇਡ ਹਰਦਿੱਤ ਸਿੰਘ ਭੱਠਲ : ਗੁਰੂ ਨਾਨਕ ਦੇਵ ਤਾਂ ਲੜੇ ਹੀ ਹਕੂਮਤਾਂ ਦੇ ਖਿਲਾਫ਼ ਸੀ। ਅਜ ਕੀ ਹਾਲਤ ਹੈ। ਪੁਲੀਸ ਲੋਕਾਂ ਨੂੰ ਧਮਕੀਆਂ ਦਿੰਦੀ ਹੈ ਕਿ ਫਲਾਣੀ ਤਰੀਕ ਤਕ ਪੈਸੇ ਦੇ ਦਿਓ। ਪੁਲੀਸ ਡਾਕੇ ਮਾਰਦੀ ਹੈ। ਪਿਛੇ ਜਿਹੇ ਇਕ ਡਾਕੇ ਵਿਚ ਪਿੰਡ ਵਾਲਿਆਂ ਨੇ ਇਕ ਡਾਕੂ ਫੜ ਲਿਆ। ਉਹ ਪੁਲੀਸ ਵਾਲਾ ਨਿਕਲਿਆ। ਇਕ ਡੀ. ਐਸ. ਪੀ. ਉਸ ਪਾਸੋਂ ਪਿਸਤੌਲ ਨਿਕਲਿਆ। (ਵਿਘਨ) ਜੇ ਤੁਸੀਂ ਗੁਰੂ ਨਾਨਕ ਦੇਵ ਜੀ ਦੇ ਪੈਰੋਕਾਰ ਬਣਨਾ ਹੈ ਤਾਂ ਉਨ੍ਹਾਂ ਗਰੀਬਾਂ ਦੀ ਰਾਖੀ ਕਰੋ। ਪੁਲੀਸ ਵਾਲਿਆਂ ਨੂੰ ਸੁਧਾਰੋ। ਇਹ ਬੇਨਤੀ ਕਰ ਕੇ ਚੇਅਰਮੈਨ ਸਾਹਿਬ ਮੈਂ ਬੈਠ ਜਾਂਦਾ ਹਾਂ।

ਸਰਦਾਰ ਸੰਤੋਖ ਸਿੰਘ (ਫਤਿਹਗੜ੍ਹ) : ਮਾਨਯੋਗ ਚੇਅਰਮੈਨ ਸਾਹਿਬ, ਲੀਡਰ ਆਫ਼ ਦੀ ਹਾਊਸ ਨੇ ਜੋ ਮਤਾ ਪੇਸ਼ ਕੀਤਾ ਹੈ ਮੈਂ ਇਸ ਦੀ ਪ੍ਰੋੜ੍ਹਤਾ ਕਰਨ ਲਈ ਖੜਾ ਹੋਇਆ ਹਾਂ। ਇਸ ਵਿਚ ਕੋਈ ਪਾਲੇਟਿਕਸ ਦੀ ਗਲ ਨਹੀਂ ਸਗੋਂ ਇਹ ਬੜਾ ਖੁਸ਼ੀ ਭਰਿਆ ਦਿਹਾੜਾ ਹੈ, ਭਾਗਾਂ ਭਰਿਆ ਦਿਨ ਹੈ। ਇਹ ਦਿਨ 5 ਸੌ ਸਾਲ ਬਾਅਦ ਆਇਆ ਹੈ ਜਦੋਂ ਕਿ ਅਸੀਂ ਗੁਰੂ ਜੀ ਦੀ 5 ਸੌਵੀਂ ਸ਼ਤਾਬਦੀ ਮਨਾ ਰਹੇ ਹਾਂ। ਅਜ ਦੇ ਦਿਨ ਸਾਰੀਆਂ ਧੜੇਬੰਦੀਆਂ ਸਾਰੀਆਂ ਪਾਰਟੀਬਾਜ਼ੀਆਂ ਦੂਰ ਕਰ ਕੇ ਸਾਨੂੰ ਗੁਰੂ ਜੀ ਨੂੰ ਸ਼ਰਧਾਂਜਲੀ ਪੇਸ਼ ਕਰਨੀ ਚਾਹੀਦੀ ਹੈ। ਕੁਰੀਤੀਆਂ ਨੂੰ ਦੂਰ ਕਰਨ ਵਾਸਤੇ ਸਾਨੂੰ ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ਾਂ ਨੂੰ ਮੁਖ ਰਖਣਾ ਚਾਹੀਦਾ ਹੈ। 1469 ਈ: ਵਿਚ ਜਦੋਂ ਗੁਰੂ ਜੀ ਦਾ ਜਨਮ ਹੋਇਆ ਸੀ ਤਾਂ ਉਸ ਬਾਰੇ ਭਾਈ ਗੁਰਦਾਸ ਜੀ ਨੇ ਇਹ ਲਿਖਿਆ ਹੈ ਕਿ :

"ਸਤਿਗੁਰ ਨਾਨਕ ਪ੍ਰਗਟਿਆ, ਮਿਟੀ ਧੁੰਧ ਜਗ ਚਾਨਣ ਹੋਇਆ।"

ਉਸ ਵੇਲੇ ਸੰਸਾਰ ਵਿਚ ਧੁੰਧ ਪਈ ਹੋਈ ਸੀ। ਬਹੁਤ ਤਕਲੀਫ਼ਾਂ ਸਨ। ਇਨਸਾਨੀਅਤ ਖਤਮ ਹੋ ਰਹੀ ਸੀ। ਮਨੁਖਤਾ ਖਤਮ ਹੋ ਰਹੀ ਸੀ। ਉਸ ਵੇਲੇ ਗ਼ਰੀਬਾਂ ਦਾ ਸਹਾਈ, ਕਿਰਤੀਆਂ ਦਾ ਸਹਾਈ ਅਤੇ ਰੋਗੀਆਂ ਦੇ ਵੈਦ ਗੁਰੂ ਨਾਨਕ ਦੇਵ ਜੀ ਪ੍ਰਗਟ ਹੋਏ। ਇਨ੍ਹਾਂ ਨੇ ਚਾਰ ਉਦਾਸੀਆਂ ਲਿੱਤੀਆਂ ਔਰ ਗ਼ਰੀਬਾਂ ਦੇ ਦੁਖ ਤੋੜੇ। ਮੈਂ ਲੰਮਾ ਨਹੀਂ ਜਾਣਾ ਚਾਹੁੰਦਾ। ਚੇਅਰਮੈਨ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਅੱਜ ਜੋ ਹਾਲਤ ਹੈ ਸਾਡੀ ਉਸ ਵੇਲੇ ਵੀ ਇਸ ਤਰ੍ਹਾਂ ਦੀ ਹੀ ਹਾਲਤ ਸੀ ਬਲਕਿ ਹੁਣ ਤੋਂ ਵੀ ਮਾੜੀ ਹਾਲਤ ਸੀ ਸਾਡੀ ਉਸ ਵੇਲੇ। ਗੁਰੂ ਨਾਨਕ ਦੇਵ ਜੀ ਨੇ ਫਰਮਾਇਆ ਸੀ :—

"ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ,
ਨਾਮੁ ਸਮਾਲਹੁ ਨਾਮ ਸੰਗਰਹੁ ਲਾਹਾ ਜਗ ਮਹਿ ਲੇਇ।
ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ,
ਨਾਨਕ ਸੋ ਪੜਿਆ ਜੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ।"

ਇਸ ਵੇਲੇ ਜੋ ਸਾਡੀ ਹਾਲਤ ਹੈ, ਮਾਫ ਕਰਨਾ, ਮਾਸਟਰ ਦੀ ਪਦਵੀ ਬੜੀ ਉੱਚੀ ਹੈ। ਪਰ ਜਦੋਂ ਸਾਡੇ ਦੇਸ਼ ਦੀ ਵਿਹੋ ਜਿਹੀ ਹਾਲਤ ਬਣੀ ਹੋਈ ਹੋਵੇ ਤਾਂ ਮੈਂ ਸਮਝਦਾ ਹਾਂ ਕਿ ਅਸੀਂ 5 ਸੌਵੀਂ ਸ਼ਤਾਬਦੀ ਚੰਗੀ ਤਰ੍ਹਾਂ ਨਾਲ ਨਹੀਂ ਮਨਾ ਰਹੇ। ਇਨ੍ਹਾਂ ਮਾਸਟਰਾਂ ਨੇ ਹੀ ਤਾਂ ਨੇਸ਼ਨ ਨੂੰ ਬਣਾਨਾ ਹੈ, ਇਸ ਲਈ ਇਨ੍ਹਾਂ ਮਾਸਟਰਾਂ ਨੂੰ ਸਭ ਤੋਂ ਜ਼ਿਆਦਾ ਗੁਰੂ ਨਾਨਕ ਦੇਵ ਜੀ ਦੇ ਇਸ ਪ੍ਰਚਾਰ ਨੂੰ ਮੁਖ ਰਖਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਜੇ ਅਧਿਆਪਕ ਇਨ੍ਹਾਂ ਦੇ ਪ੍ਰਚਾਰ ਨੂੰ ਮੁਖ ਰਖਣ ਤਾਂ ਸਾਡੀ ਨੇਸ਼ਨ ਦਾ ਉੱਧਾਰ ਹੋ ਸਕਦਾ ਹੈ।

[ਸਰਦਾਰ ਸੰਤੋਖ ਸਿੰਘ]

ਗੁਰੂ ਨਾਨਕ ਦੇਵ ਜੀ ਨੇ ਆਖਿਆ ਸੀ :-

"ਪੜਿਆ ਮੂਰਖੁ ਆਖੀਐ
ਜਿਸੁ ਲਬੁ ਲੋਭੁ ਅਹੰਕਾਰਾ ।'

ਉਸ ਵੇਲੇ ਆਪਣੇ ਆਪ ਸਾਰੇ ਯੋਗ ਗਿਆਨੀ ਬਣੇ ਹੋਏ ਸੀ ਅਤੇ ਉਹ ਸਮਝਦੇ ਸਨ ਕਿ ਜੋ ਉਹ ਕਰ ਰਹੇ ਹਨ ਬਿਲਕੁਲ ਠੀਕ ਕਰ ਰਹੇ ਹਨ । ਤੇ ਹੁਣ ਵੀ ਇਹੀ ਹਾਲਤ ਹੈ । ਕੋਈ ਨੁਕਤਾ ਚੀਨੀ ਬਰਦਾਸ਼ਤ ਨਹੀਂ ਕਰਦਾ । ਉਸ ਵੇਲੇ ਵੀ ਗੁਰੂ ਨਾਨਕ ਦੇਵ ਜੀ ਨੇ ਆਖਿਆ :-

"ਜਗਿ ਗਿਆਨੀ ਵਿਰਲਾ ਆਚਾਰੀ,
ਜਗਿ ਪੰਡਿਤੁ ਵਿਰਲਾ ਵਿਚਾਰ ।"

ਵੇਖੋ ਮਹਾਰਾਜ ਨੇ ਕਿੰਨਾ ਵਡਾ ਉਪਦੇਸ਼ ਦਿਤਾ । ਉਨ੍ਹਾਂ ਦੀਆਂ ਅਸੀਂ ਚੰਗੀਆਂ ਗਲਾਂ ਸੁਣਦੇ ਹਾਂ ਅਤੇ ਪੋਥੀਆਂ ਵੀ ਪੜ੍ਹਦੇ ਹਾਂ ਪਰ ਬਾਦ ਵਿਚ ਅਸੀਂ ਅਮਲ ਨਹੀਂ ਕਰਦੇ । ਅਸੀਂ ਮਹਿਸਸ ਵੀ ਕਰਦੇ ਹਾਂ ਪਰ ਅਮਲ ਨਹੀਂ ਕਰਦੇ । (ਘੰਟੀ) ਚੇਅਰਮੈਨ ਸਾਹਿਬ ਹੁਣ ਮੈਂ ਹੋਰ ਜ਼ਿਆਦਾ ਵਕਤ ਨਹੀਂ ਲਵਾਂਗਾ । ਤਾਂ ਮੈਂ ਕਹਿ ਰਿਹਾ ਸੀ ਕਿ ਜੋ ਮਹਾਰਾਜ ਜੀ ਨੇ ਫਰਮਾਇਆ ਅਸੀਂ ਉਸ ਤੇ ਨਹੀਂ ਚਲਦੇ ।

ਰਸਮਾਂ ਰੀਤਾਂ ਦੇ ਮੁਤੱਲਕ ਗੁਰੂ ਜੀ ਨੇ ਫਰਮਾਇਆ ਸੀ :-

"ਦਇਆ ਕਪਾਹ ਸੰਤੋਖੁ ਸੂਤੁ
ਜਤੁ ਗੰਢੀ ਸਤੁ ਵਟੁ
ਏਹੁ ਜਨੇਊ ਜੀਅ ਕਾ
ਹਈ ਤ ਪਾਡੇ ਘਤੁ ।"

ਸਿਰਫ ਪੰਡਿਤਾਂ ਨੂੰ ਹੀ ਨਹੀਂ ਕਿਹਾ ਬਲਕਿ ਮੁਸਲਮਾਨਾਂ ਨੂੰ ਵੀ ਕਿਹਾ :-

"ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ।"

ਮੈਂ ਅਰਜ਼ ਕਰਦਾ ਹਾਂ ਕਿ ਉਨ੍ਹਾਂ ਨੇ ਬਟਾਲੇ ਦੇ ਨਜ਼ਦੀਕ ਗੋਸ਼ਟੀ ਕੀਤੀ, ਉਥੇ ਗੁਰੂ ਨਾਨਕ ਦੇਵ ਜੀ ਨੇ ਫਰਮਾਇਆ :-

ਹਾਥਿ ਕਮੰਡਲ ਕਾਪੜੀਆ ਮਨਿ ਤ੍ਰਿਸਨਾਂ ਉਪਜੀ ਭਾਰੀ
ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ, ਚਿਤੁ ਲਾਇਆ ਪਰ ਨਾਰੀ ।

ਕੋਈ ਲੋੜ ਨਹੀਂ ਕਮੰਡਲ ਫੜ ਕੇ ਬਾਹਰ ਜਾਣ ਦੀ । ਗਰਿਸਤ ਆਸ਼ਰਮ ਅੱਛਾ ਹੈ । ਕਰਤਾਰਪੁਰ ਸਾਹਿਬ, ਡੇਰਾ ਬਾਬਾ ਨਾਨਕ ਜੋ ਕਿ ਦਰਿਆ ਰਾਵੀ ਤੋਂ ਇਕ ਡੇਢ ਮੀਲ ਪਰੇ ਹੈ,

ਇਹ ਇਲਾਕਾ ਕਾਬੇ ਦੀ ਹੈਸੀਅਤ ਰਖਦਾ ਹੈ । ਇਸ ਬਾਰੇ ਮੈਂ ਚੇਅਰਮੈਨ ਸਾਹਿਬ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਏਰੀਏ ਨੂੰ ਲੈਣ ਵਾਸਤੇ ਸੈਂਟਰਲ ਗੌਰਮਿੰਟ ਨਾਲ ਗਲ ਬਾਤ ਕੀਤੀ ਜਾਵੇ । ਇਹ ਇਲਾਕਾ ਪਾਕਿਸਤਾਨ ਤੋਂ ਲੈ ਲੈਣਾ ਚਾਹੀਦਾ ਹੈ । (ਘੰਟੀ) ਡੇਰਾ ਬਾਬਾ ਨਾਨਕ ਸਾਰੀ ਜਗ੍ਹਾ ਵਿਚ ਇਕੋ ਕਸਬਾ ਐਸਾ ਹੈ ਜਿਸਨੂੰ ਸਾਨੂੰ ਜ਼ਰੂਰ ਹੀ ਹਾਈ ਲਾਈਟ ਕਰਨਾ ਚਾਹੀਦਾ ਹੈ । ਇਥੇ ਚਾਰ ਗੁਰਦੁਵਾਰੇ ਐਸੇ ਹਨ ਜਿਥੇ ਮਹਾਰਾਜਾ ਰਣਜੀਤ ਸਿੰਘ ਨੇ ਸੋਨੇ ਦਾ ਪਤਰਾ ਚੜ੍ਹਾਇਆ ।

ਮੁੱਖ ਮੰਤਰੀ : ਕਰਾਂਗੇ ਜੀ ।

ਸਰਦਾਰ ਸੰਤੋਖ ਸਿੰਘ : ਗੁਰੂ ਨਾਨਕ ਦੇਵ ਜੀ ਨੇ 17 ਸਾਲ ਕਿਰਤੀਆਂ ਦਾ ਕੰਮ ਕੀਤਾ । ਬਟਾਲਾ ਵਿਚ ਜਦੋਂ ਇਹ ਗਏ ਤਾਂ ਇਨ੍ਹਾਂ ਉਤੇ ਕੰਧ ਗਿਰਾਉਣ ਦੀ ਕੋਸ਼ਿਸ਼ ਕੀਤੀ ਗਈ । ਉਥੇ ਆਪ ਜੀ ਨੇ 100 ਏਕੜ ਜ਼ਮੀਨ ਦੇ ਕੇ ਬਸਤੀ ਬਸਾਈ । ਇਸ ਤਰ੍ਹਾਂ ਸਾਨੂੰ ਡੇਰਾ ਬਾਬਾ ਨਾਨਕ ਨੂੰ ਹਾਈ ਲਾਈਟ ਕਰਨਾ ਚਾਹੀਦਾ ਹੈ ਅਤੇ ਜ਼ਰੂਰ ਉਥੇ ਕੋਈ ਨਾ ਕੋਈ ਜਾਇਦਾਦ ਬਣਾਉਣੀ ਚਾਹੀਦੀ ਹੈ ।

ਇਸ ਢੰਗ ਨਾਲ ਅਸੀਂ ਸਾਰੇ ਹਿੰਦੁਸਤਾਨੀ, ਸਾਰੇ ਜਗਤਵਾਸੀ ਅਤੇ ਬਾਬਾ ਨਾਨਕ ਦੇ ਨਾਮ ਲੇਵਾ, ਸਾਨੂੰ ਸਾਰਿਆਂ ਨੂੰ ਪ੍ਰਣ ਕਰਨਾ ਚਾਹੀਦਾ ਹੈ ਕਿ ਅਸੀਂ ਬਾਬੇ ਨਾਨਕ ਦੇ ਅਸੂਲਾਂ ਤੇ ਚਲੀਏ ।

ਸ੍ਰੀ ਚੇਅਰਮੈਨ : ਹੁਣ ਮੈਂ ਇਹ ਮਤਾ ਹਾਊਸ ਦੇ ਸਾਹਮਣੇ ਪੇਸ਼ ਕਰਦਾ ਹਾਂ । (Now I put this Resolution to the Vote of the House.)

**Mr. Chairman (Sardar Shashpal Singh):** Question is—

On the occasion of the 500th Birth Anniversary of Guru Nanak, this House places on record its tributes to the sacred memory of the great Emancipator of the suffering humanity. His message of Love, Truth and Equality transcends all barriers of time and space. The Great Guru envisioned a new social order based on justice, and without any discriminating distinction of sex, birth, caste, creed or class. By the dynamism of his teachings and personality Guru Nanak has left an indelible mark on the culture and history of our country.

Realising that the message of Guru Nanak has great significance for the tension ridden world of today, this house re-dedicates itself to the realisation of the values and ideals preached by the Guru.

*The motion was carried unanimously.*

## RESOLUTION FOR PAYING TRIBUTES TO MAHATAMA GANDHI JI ON HIS FIRST BIRTH CENTENARY

ਸਰਦਾਰ ਗੁਰਨਾਮ ਸਿੰਘ (ਮੁੱਖ ਮੰਤਰੀ) : ਚੇਅਰਮੈਨ ਸਾਹਿਬ ਦੂਸਰਾ ਮਤਾ ਮੈਂ ਮਹਾਤਮਾਂ ਗਾਂਧੀ ਜੀ ਦੇ ਮੁਤੱਲਕ ਪੇਸ਼ ਕਰਦਾ ਹਾਂ । (ਥੰਪਿੰਗ)

"ਮਹਾਤਮਾਂ ਗਾਂਧੀ ਦੀ ਪਹਿਲੀ ਜਨਮ-ਸ਼ਤਾਬਦੀ ਦੇ ਮੌਕੇ ਤੇ ਇਹ ਸਦਨ ਮਾਤ-ਭੂਮੀ ਲਈ ਆਜ਼ਾਦੀ ਪ੍ਰਾਪਤ ਕਰਨ ਵਿਚ ਰਾਸ਼ਟਰਪਿਤਾ ਦੀਆਂ ਸੇਵਾਵਾਂ ਦੀ ਭਾਰੀ ਪ੍ਰਸੰਸਾ ਕਰਦਾ ਹੈ । ਮਹਾਤਮਾਂ ਗਾਂਧੀ ਦੀ ਪਹਿਲੀ ਜਨਮ-ਸ਼ਤਾਬਦੀ ਮਨਾਉਣ ਅਤੇ ਉਨ੍ਹਾਂ ਨੂੰ ਸ਼ੁਕਰਗੁਜ਼ਾਰ ਸ਼ਰਧਾਂਜਲੀ ਭੇਂਟ ਕਰਨ ਵਿਚ ਇਹ ਸਦਨ ਦੇਸ਼ ਅਤੇ ਵਿਦੇਸ਼ ਦੇ ਲੱਖਾਂ ਲੋਕਾਂ ਦੇ ਨਾਲ ਸ਼ਰੀਕ ਹੁੰਦਾ ਹੈ ।

ਮਹਾਤਮਾਂ ਗਾਂਧੀ ਦਾ ਪੰਜਾਬ ਦੇ ਲੋਕਾਂ ਨਾਲ ਨੇੜੇ ਦਾ ਸਬੰਧ ਸੀ । ਜਲ੍ਹਿਆਂ ਵਾਲ ਬਾਗ ਦੇ ਦੁਖਾਂਤ ਨਾਟਕ ਦੇ ਸਮੇਂ ਤੋਂ ਪੰਜਾਬੀਆਂ ਦੁਆਰਾ ਕੀਤੀਆਂ ਗਈਆਂ

(ਮੁਖ ਮੰਤਰੀ)

ਸਾਰੀਆਂ ਕੁਰਬਾਨੀਆਂ ਅਤੇ ਚਲਾਏ ਗਏ ਅੰਦੋਲਨਾਂ ਤੇ ਗਾਂਧੀ ਜੀ ਦੇ ਉਪਦੇਸ਼ਾਂ ਦੀ ਅਮਿੱਟ ਛਾਪ ਹੈ। ਗਾਂਧੀ ਜੀ ਦੁਆਰਾ ਆਜ਼ਾਦੀ ਲਈ ਚਲਾਈਆਂ ਗਈਆਂ ਵੱਖ ਵੱਖ ਤਹਿਰੀਕਾਂ ਜਿਹਾ ਕਿ ਵਿਦੇਸ਼ੀ ਹਾਕਮਾਂ ਨਾਲ ਨਾਮਿਲਵਰਤਣ ਵਿਦੇਸ਼ੀ ਸਾਮਾਨ ਦਾ ਬਾਈਕਾਟ ਅਤੇ ਸਾਈਮਨ ਕਮਿਸ਼ਨ ਦਾ ਬਾਈਕਾਟ ਆਦਿ ਵਿਚ ਪੰਜਾਬ ਨੇ ਤਨੋਂ ਮਨੋਂ ਸਹਿਯੋਗ ਦਿਤਾ ਸੀ।

ਇਹ ਸਦਨ ਅਨੁਭਵ ਕਰਦਾ ਹੈ ਕਿ ਗਾਂਧੀ ਜੀ ਦਾ ਜੀਵਨ ਅਤੇ ਉਪਦੇਸ਼ ਸਾਡੇ ਸਾਰਿਆਂ ਲਈ ਅਤੇ ਆਉਣ ਵਾਲੀਆਂ ਪੀੜ੍ਹੀਆਂ ਲਈ ਪ੍ਰੇਰਨਾ ਦੇ ਸੋਤ ਸਿਧ ਹੋਣਗੇ। ਇਸ ਮਹਾਨ ਸਦਨ ਦੇ ਮੈਂਬਰ ਪ੍ਰਣ ਕਰਦੇ ਹਨ ਕਿ ਉਹ ਮਹਾਤਮਾਂ ਗਾਂਧੀ ਦੇ ਪੂਰਨਿਆਂ ਤੇ ਚਲਣਗੇ ਅਤੇ ਦੇਸ਼ ਅਤੇ ਇਸ ਦੇ ਦਲਿਤ ਲੋਕਾਂ ਦੀ ਖੁਸ਼ੀ ਅਤੇ ਖੁਸ਼ਹਾਲੀ ਲਈ ਕੰਮ ਕਰਦੇ ਰਹਿਣਗੇ।" (ਤਾੜੀਆਂ)

ਚੇਅਰਮੈਨ ਸਾਹਿਬ, ਮੈਂ ਬਹੁਤ ਸਮਾਂ ਨਹੀਂ ਲੈਂਦਾ ਕਿਉਂਕਿ ਮੈਂ ਚਾਹੁੰਦਾ ਹਾਂ ਕਿ ਮੈਂਬਰ ਸਾਹਿਬਾਨ ਨੂੰ ਇਸ ਦੇ ਉਤੇ ਬੋਲਣ ਦਾ ਜ਼ਿਆਦਾ ਤੋਂ ਜ਼ਿਆਦਾ ਵਕਤ ਮਿਲ ਜਾਵੇ। ਸਿਰਫ ਕੁਝ ਹੀ ਗੱਲਾਂ ਮੈਂ ਕਹਾਂਗਾ। ਮਹਾਤਮਾਂ ਗਾਂਧੀ ਜੀ ਦੀ ਜ਼ਿੰਦਗੀ ਸੂਰਜ ਦੀ ਤਰ੍ਹਾਂ ਸਾਰੇ ਬ੍ਰਹਿਮੰਡ ਦੇ ਉਤੇ ਰੌਸ਼ਨੀ ਹੈ। (ਤਾੜੀਆਂ)

ਸਾਰੇ ਮੁਲਕਾਂ ਵਿਚ, ਖਾਸ ਕਰ ਅਫਰੀਕਾ ਵਿਚ ਜਿਥੇ ਕਿ ਇਕ ਜਦੋ-ਜਹਿਦ ਸ਼ੁਰੂ ਕੀਤੀ ਗਈ ਸੀ, ਇਹ ਜਦੋ-ਜਹਿਦ ਹਿੰਦੁਸਤਾਨੀਆਂ ਦਾ ਸਿਰ ਉੱਚਾ ਕਰਨ ਵਾਸਤੇ ਸੀ। ਇਸ ਬਾਰੇ ਅਨੇਕਾਂ ਹੀ ਤਕਲੀਫਾਂ ਉਨ੍ਹਾਂ ਨੂੰ ਅਫਰੀਕਾ ਵਿਚ ਝਲਣੀਆਂ ਪਈਆਂ। ਉਥੋਂ ਦੀ ਬਿਊਰੋਕਰੈਟਿਕ ਸਰਕਾਰ ਨੇ ਉਨ੍ਹਾਂ ਨੂੰ ਬਹੁਤ ਦਬਾਉਣ ਦੀ ਕੋਸ਼ਿਸ਼ ਕੀਤੀ ਪਰ ਮਹਾਤਮਾਂ ਗਾਂਧੀ ਜੀ ਨੇ ਬੜੀ ਦਲੇਰੀ ਨਾਲ ਉਨ੍ਹਾਂ ਦਾ ਮੁਕਾਬਲਾ ਕੀਤਾ ਅਤੇ ਕਾਮਯਾਬੀ ਹਾਸਲ ਕੀਤੀ। ਉਸ ਦੇ ਬਾਅਦ ਗਾਂਧੀ ਜੀ ਹਿੰਦੁਸਤਾਨ ਵਿਚ ਆਏ ਆਪ ਜੀ ਨੇ ਹਿੰਦੁਸਤਾਨ ਦੀ ਆਜ਼ਾਦੀ ਦੀ ਜੰਗ ਜਿਸ ਕਾਬਲੀਅਤ, ਉਤਸ਼ਾਹ ਅਤੇ ਦਲੇਰੀ ਨਾਲ ਲੜੀ, ਇਸ ਕਿਸਮ ਦੇ ਬਹੁਤ ਹੀ ਘਟ ਆਦਮੀ ਹੋਣਗੇ। ਆਪ ਬੜੇ ਮਹਾਨ ਪੁਰਸ਼ ਸਨ।

ਉਨ੍ਹਾਂ ਨੇ ਦੋ ਤਿੰਨ ਹੋਰਨਾਂ ਗੱਲਾਂ ਵਿਚ ਵੀ ਬੜੀ ਕਾਮਯਾਬੀ ਹਾਸਲ ਕੀਤੀ, ਜਿਸ ਤਰ੍ਹਾਂ ਕਿ ਸਿਵਲ ਨਾ-ਫੁਰਮਾਨੀ ਆਦਿ। ਉਨ੍ਹਾਂ ਨੇ ਇਸ ਕਿਸਮ ਦੇ ਕੰਮ ਕੀਤੇ ਜਿਸ ਕਰ ਕੇ ਉਨ੍ਹਾਂ ਦੀ ਲਿਆਕਤ ਦੇ ਸਾਹਮਣੇ ਕੋਈ ਸਿਰ ਉੱਚਾ ਨਹੀਂ ਚੁਕ ਸਕਦਾ ਸੀ। ਇਹੀ ਗੱਲਾਂ ਲੋਕਾਂ ਵਿਚ ਘਰ ਕਰ ਗਈਆਂ। ਅਤੇ ਲੋਕ ਉਨ੍ਹਾਂ ਦੇ ਮਗਰ ਹੋ ਗਏ। ਇਸ ਤੋਂ ਮਗਰੋਂ ਡੰਡੀ ਦੀ ਮਾਰਚ ਅਤੇ ਨਮਕ ਬਨਾਉਣਾ, ਜੋ ਕਿ ਇਕ ਮਾਮੂਲੀ ਗੱਲ ਸੀ। ਗੱਲ ਕੀ ਉਨ੍ਹਾਂ ਨੇ ਲੋਕਾਂ ਵਿਚ ਇਕ ਜੁਅੱਤ ਪੈਦਾ ਕਰ ਦਿਤੀ ਅਤੇ ਅਜਿਹੀਆਂ ਸਮੱਸਿਆਵਾਂ ਦਾ ਹੱਲ ਲਭਣ ਲਈ ਸਾਦੇ ਤਰੀਕੇ ਲੱਭੇ।

ਮਹਾਤਮਾਂ ਗਾਂਧੀ ਜੀ ਦਾ ਅਗਰ ਕੋਈ ਦੁਸ਼ਮਣ ਹੈ ਤਾਂ ਉਹ ਵੀ ਉਨ੍ਹਾਂ ਦੀ ਤਾਰੀਫ ਕੀਤੇ ਤੋਂ ਬਗੈਰ ਨਹੀਂ ਰਹਿ ਸਕਦਾ। ਮੈਨੂੰ ਅਫਸੋਸ ਹੈ ਕਿ ਅਸੀਂ ਮਹਾਤਮਾ ਗਾਂਧੀ ਜੀ ਦੀ ਸ਼ਤਾਬਦੀ ਮਨਾ ਰਹੇ ਹਾਂ ਮਗਰ ਉਸ ਸ਼ਤਾਬਦੀ ਦੇ ਵਿਚ, ਜਿਸ ਮਹਾਨ ਪੁਰਸ਼ ਨੇ ਸਾਨੂੰ ਅਦਮੋ ਤਸ਼ੱਦਦ ਦਾ ਸਬਕ ਸਿਖਾਇਆ, ਅਜ ਉਸ ਦੇ ਘਰ ਵਿਚ ਹੀ ਕਿਸ ਤਰ੍ਹਾਂ ਦਾ ਤਸ਼ੱਦਦ ਹੋਇਆ ਹੈ, ਇਸ ਦੇ ਨਾਲ ਲੋਕਾਂ ਦਾ ਸਿਰ

ਸ਼ਰਮ ਨਾਲ ਝੁਕ ਜਾਂਦਾ ਹੈ। ਜਿਥੇ ਉਹ ਰਹੇ ਹਨ, ਜਿਥੇ ਕਿ ਉਨ੍ਹਾਂ ਨੇ ਆਪਣੇ ਅਸੂਲ ਬਣਾਏ ਅਤੇ ਲੋਕਾਂ ਨੂੰ ਦੱਸੇ ਔਰ ਉਥੇ ਹੀ ਐਸੇ ਤਸ਼ੱਦਦ ਹੋਏ, ਇਸ ਨਾਲ ਸਾਡਾ ਸਾਰਿਆਂ ਦਾ ਸਿਰ ਸ਼ਰਮ ਨਾਲ ਨੀਵਾਂ ਹੋ ਜਾਂਦਾ ਹੈ।

ਅਸੀਂ ਗੁਰੂ ਨਾਨਕ ਦੇਵ ਜੀ ਦੇ ਮੁਤੱਲਕ ਬੋਲਦੇ ਹਾਂ ਕਿ ਉਨ੍ਹਾਂ ਨੇ ਸਾਨੂੰ ਸਾਂਝੀਵਾਲਤਾ ਦਾ ਸਬਕ ਸਿਖਾਇਆ, ਗਾਂਧੀ ਜੀ ਨੇ ਵੀ ਇਸੇ ਤਰ੍ਹਾਂ ਹੀ ਸਿਖਿਆ ਦਿਤੀ ਕਿ ਹਿੰਦੁਸਤਾਨ ਨੂੰ ਅਸੀਂ ਕਿਸ ਤਰ੍ਹਾਂ ਅੱਗੇ ਲਿਜਾਣਾ ਹੈ। ਆਪ ਹਿੰਦੂ, ਸਿਖ, ਮੁਸਲਮਾਨ, ਈਸਾਈ ਜਾਂ ਹੋਰ ਕਿਸੇ ਵੀ ਫਿਰਕੇ ਵਿਚ ਕੋਈ ਫਰਕ ਨਹੀਂ ਸਮਝਦੇ ਸਨ, ਉਹ ਸਭ ਨੂੰ ਬਰਾਬਰ ਸਮਝਦੇ ਸਨ।

ਸਾਨੂੰ ਹਿੰਦੁਸਤਾਨ ਦਾ ਇਤਿਹਾਸ (ਹਿਸਟਰੀ) ਜੋ ਹੋ ਚੁਕੀ ਹੈ, ਉਸ ਤੋਂ ਸਬਕ ਲੈਣਾ ਚਾਹੀਦਾ ਹੈ। ਹਿੰਦੁਸਤਾਨ ਦੇ ਟੁਕੜੇ ਹੋਏ, ਉਹ ਆਪਣੀ ਗਲਤੀ ਨਾਲ ਹੀ ਹੋਏ। ਇਸ ਵੇਲੇ ਹਿੰਦੁਸਤਾਨ ਇਕ ਹੈ। ਇਸ ਲਈ ਇਸ ਨੂੰ ਇਕ ਰਖਣ ਵਾਸਤੇ ਮਜ਼ਬੂਤ ਕਰਨਾ ਚਾਹੀਦਾ ਹੈ। ਅਤੇ ਇਨ੍ਹਾਂ ਬਜ਼ੁਰਗਾਂ, ਮਹਾਂ ਪੁਰਸ਼ਾਂ ਦੇ ਅਸੂਲਾਂ ਨੂੰ ਮੰਨਦੇ ਹੋਏ ਅਤੇ ਉਨ੍ਹਾਂ ਦੇ ਦੱਸੇ ਹੋਏ ਕਦਮਾਂ ਤੇ ਅਗਰ ਅਸੀਂ ਚਲਾਂਗੇ ਤਾਂ ਹੀ ਸਾਡਾ ਦੇਸ਼ ਖੁਸ਼ਹਾਲ ਹੋਵੇਗਾ। (ਤਾੜੀਆਂ)

**Mr. Chairman : (Sardar Shashpal Singh)** Motion moved.

On the first birth centenary of Mahatma Gandhi, this House places on record its high appreciation of the services rendered by th Father of the Nation in winning freedom for the motherland. This House joins the millions of people within the country and abroad in celebrating the first birth centenary and pay their grateful tributes to Mahatma Gandhi.

Mahatma Gandhi had close association with the people of the Punjab. Since the Jallianwala Bagh tragedy, all the sacrifices and the struggles launched by the Punjabis bear indelible mark of teachings of Gandhi Ji. The Punjab has extended whole-hearted co-operation to the various freedom movements launched by Gandhi Ji such as non-cooperation with the alien rulers, boycott of foreign goods and boycott of Siman Commission.

This House feels that the impact of Gandhiji's life and teachings would be a source of inspiration to all of us for generations to come. The Members of this august House pledge that they would follow the example of Mahatma Gandhi, work for the happiness and prosperity of the country and its down-trodden people.

**ਸ਼੍ਰੀ ਗਿਆਨ ਚਦ ਖਰਬੰਦਾ (ਅੰਮ੍ਰਿਤਸਰ ਪੂਰਬ) :** ਚੇਅਰਮੈਨ ਸਾਹਿਬ, ਅੱਜ ਅਸੀਂ ਇਸ ਸਦਨ ਵਿਚ ਮਹਾਤਮਾ ਗਾਂਧੀ ਜੀ ਨੂੰ, ਜੋ ਕਿ ਮੌਜੂਦਾ ਸਦੀ ਦੇ ਸਭ ਤੋਂ ਵਡੇ ਮਹਾਨ ਪੁਰਸ਼ ਹੋਏ ਹਨ, ਉਹਨਾਂ ਦੇ ਚਰਨਾਂ ਵਿਚ ਸ਼ਰਧਾ ਦੇ ਫੁੱਲ ਭੇਂਟ ਕਰਨ ਜਾ ਰਹੇ ਹਾਂ ਅਤੇ ਅਸੀਂ ਇਸ ਗਲ ਤੇ ਫ਼ਖਰ ਕਰ ਸਕਦੇ ਹਾਂ ਕਿ ਸਾਨੂੰ ਉਨ੍ਹਾਂ ਦੇ ਦਰਸ਼ਨ ਕਰਨ ਦਾ ਮੌਕਾ ਮਿਲਿਆ ਹੈ। ਭਾਰਤ ਵਿਚ ਕੌਣ ਹੈ ਜੋ ਉਨ੍ਹਾਂ ਦੇ ਕੰਮਾਂ ਤੋਂ ਜਾਣੂੰ ਨਹੀਂ ਹੈ ?

ਸਾਡਾ ਦੇਸ਼ ਜਦੋਂ ਗੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜਿਆ ਹੋਇਆ ਸੀ ਤਾਂ ਉਸ ਵੇਲੇ ਆਜ਼ਾਦੀ ਦਾ ਨਾਮ ਲੈਣਾ ਗੁਨਾਹ ਸੀ। ਝੰਡੇ ਨੂੰ ਲਹਿਰਾਉਣਾ ਜੇਲ੍ਹ ਜਾਣ ਦੇ ਬਰਾਬਰ ਸੀ। ਪਰ ਮਹਾਤਮਾ ਗਾਂਧੀ ਜੀ ਦੇ ਦੱਸੇ ਅਨੁਸਾਰ ਅਤੇ ਉਨ੍ਹਾਂ ਦੀ ਅਗਵਾਈ ਥਲੇ ਇੰਡੀਅਨ ਨੈਸ਼ਨਲ ਕਾਂਗਰਸ ਦੇ ਝੰਡੇ ਥੱਲੇ ਦੇਸ਼ ਵਾਸੀਆਂ ਨੇ ਕੁਰਬਾਨੀਆਂ ਕਰ ਕੇ ਇਸ ਮੈਦਾਨ ਵਿਚ ਕਾਮਯਾਬੀ ਹਾਸਲ ਕੀਤੀ। ਉਨ੍ਹਾਂ ਨੇ

(ਸ਼੍ਰੀ ਗਿਆਨ ਚੰਦ ਖਰਬੰਦਾ)

ਸਾਨੂੰ ਬਰਤਾਨਵੀ ਸਰਕਾਰ ਦੀਆਂ ਜ਼ੰਜੀਰਾਂ ਵਿਚ ਜਕੜਿਆਂ ਹੋਇਆਂ ਨੂੰ ਆਜ਼ਾਦ ਕਰਾਇਆ ਅਤੇ ਇਸ ਵਾਸਤੇ ਨਵੇਂ ਨਵੇਂ ਮਾਰਗ ਦੱਸੇ । ਅੱਜ ਅਸੀਂ ਉਨ੍ਹਾਂ ਦਾ ਨਾਮ ਬੜੇ ਸਤਿਕਾਰ ਨਾਲ ਲੈਂਦੇ ਹਾਂ। ਮਹਾਤਮਾ ਗਾਂਧੀ ਜੀ ਵਿਚ ਇਤਨੀ ਦਲੇਰੀ ਅਤੇ ਹਿੰਮਤ ਸੀ ਕਿ ਜਿਸ ਵਕਤ ਗਾਂਧੀ ਜੀ ਲਲਕਾਰਾ ਮਾਰਦੇ ਸਨ ਤਾਂ ਹਜ਼ਾਰਾਂ ਲੋਕ ਉਨ੍ਹਾਂ ਦੇ ਕਹਿਣ ਦੇ ਅਨੁਸਾਰ ਜੇਲ੍ਹਾਂ ਵਿਚ ਜਾਣ ਵਾਸਤੇ ਤਿਆਰ ਹੋ ਜਾਂਦੇ ਸਨ ਅਤੇ ਇਥੋਂ ਤਕ ਕਿ ਆਪਣੇ ਜ਼ੇਵਰ ਤਕ ਵੀ ਵਾਰ ਦਿੰਦੇ ਸਨ ।

ਇਸ ਤੋਂ ਬਾਅਦ ਡੰਡੀ ਦੀ ਮਾਰਚ, ਸਾਈਮਨ ਕਮਿਸ਼ਨ ਅਤੇ ਸਿਵਲ ਨਾ-ਫੁਰਮਾਨੀ ਦੇ ਕਿੰਨੇ ਹੀ ਅੰਦੋਲਨਾਂ ਵਿਚ ਉਨ੍ਹਾਂ ਨੇ ਕਾਮਯਾਬੀ ਹਾਸਲ ਕੀਤੀ। ਜਿਸ ਤਰ੍ਹਾਂ ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਉਨ੍ਹਾਂ ਦਾ ਪੰਜਾਬ ਨਾਲ ਬੜਾ ਸਬੰਧ ਰਿਹਾ ਹੈ ।

1919 ਵਿਚ ਜਲ੍ਹਿਆਂ ਵਾਲਾ ਬਾਗ਼ ਦਾ ਵਾਕਿਆ ਹੋਇਆ । ਉਸ ਵਕਤ ਹੀ ਅੰਮ੍ਰਿਤਸਰ, ਲਾਹੌਰ, ਕਸੂਰ ਅਤੇ ਗੁਜਰਾਂਵਾਲਾਂ ਵਿੱਚ ਵੀ ਲੋਕਾਂ ਤੇ ਬੜੇ ਅਤਿਆਚਾਰ ਹੋਏ । ਪੰਜਾਬ ਵਿਚ ਜਨਤਾ ਕੁਰਲਾ ਰਹੀ ਸੀ, ਜਨਤਾ ਦੀ ਬੁਰੀ ਹਾਲਤ ਸੀ, ਉਸ ਵਕਤ ਗਾਂਧੀ ਜੀ ਨੇ ਸਾਡੇ ਜ਼ਖਮਾਂ ਤੇ ਪੱਟੀ ਲਾਈ। ਗਾਂਧੀ ਜੀ, ਨਹਿਰੂ ਜੀ ਅਤੇ ਹੋਰ ਮਹਾਨ ਹਸਤੀਆਂ ਅਗਰ ਉਸ ਵਕਤ ਨਾ ਹੁੰਦੀਆਂ ਤਾਂ ਸਾਡੇ ਤੇ ਅਤਿਆਚਾਰ ਐਨੇ ਹੋਣੇ ਸਨ ਕਿ ਜੀਉਣਾ ਹੀ ਮੁਸ਼ਕਲ ਸੀ। ਇਸ ਲਈ ਸਾਡਾ ਸਾਰਿਆਂ ਦਾ ਉਹਨਾਂ ਮਹਾਨ ਪੁਰਸ਼ਾਂ ਦੀਆਂ ਕੁਰਬਾਨੀਆਂ ਅੱਗੇ ਸਿਰ ਝੁਕ ਜਾਂਦਾ ਹੈ ।

ਮਹਾਤਮਾ ਗਾਂਧੀ ਜੀ, ਜਿਹੜੇ ਕਿ ਮੌਜੂਦਾ ਸਦੀ ਦੇ ਸਭ ਤੋਂ ਮਹਾਨ ਪੁਰਸ਼ ਹਨ, ਉਨ੍ਹਾਂ ਦੀ ਸ਼ਤਾਬਦੀ ਇਸ ਦੇਸ਼ ਵਿਚ ਹੀ ਨਹੀਂ ਬਲਕਿ ਸਾਰੇ ਮੁਲਕਾਂ ਵਿਚ ਹੀ ਮਨਾਈ ਜਾ ਰਹੀ ਹੈ, ਜਿਥੇ ਵੀ ਸਚਾਈ ਦੀ ਖੋਜ ਕਰਨ ਵਾਲੇ ਰਹਿੰਦੇ ਹਨ, ਉਹ ਇਸ ਗਲ ਨੂੰ ਮੰਨਦੇ ਹਨ ਕਿ ਮਹਾਤਮਾ ਗਾਂਧੀ ਜੀ ਨੇ ਸਾਨੂੰ ਅਮਨ ਅਤੇ ਸ਼ਾਂਤੀ ਦਾ ਰਸਤਾ ਵਿਖਾਇਆ ਹੈ। ਇਸ ਲਈ ਉਨ੍ਹਾਂ ਨੂੰ ਭੁਲਾਇਆ ਨਹੀਂ ਜਾ ਸਕਦਾ। ਇਸ ਵਾਸਤੇ ਸੀ. ਐਮ. ਸਾਹਿਬ ਨੇ ਇਹ ਜਿਹੜਾ ਰੈਜ਼ੋਲਿਊਸ਼ਨ ਪੇਸ਼ ਕੀਤਾ ਹੈ ਅਗਰ ਅਸੀਂ ਇਸ ਨੂੰ ਪਾਸ ਨਾ ਕਰਾਂਗੇ ਜਾਂ ਉਸ ਮਹਾਨ ਪੁਰਸ਼ ਦੀ ਸ਼ਤਾਬਦੀ ਨੂੰ ਉਤਸ਼ਾਹ ਨਾਲ ਨਾ ਮਨਾਵਾਂਗੇ, ਜਿਸ ਨੇ ਕਿ ਸਾਡੇ ਦੇਸ਼ ਦਾ ਨਾਮ ਉੱਚਾ ਕੀਤਾ ਹੈ, ਤਾਂ ਇਹ ਸਾਡੇ ਵਾਸਤੇ ਕੁਤਾਹੀ ਹੋਵੇਗੀ। ਅੱਜ ਮਹਾਤਮਾ ਗਾਂਧੀ ਜੀ ਦਾ ਨਾਮ ਅਮਰ ਹੈ ਅਤੇ ਅਮਰ ਰਹੇਗਾ ।

ਇਥੇ ਇਸ ਗਲ ਦਾ ਜ਼ਿਕਰ ਕਰਦਿਆਂ ਮੈਨੂੰ ਕੋਈ ਸੰਕੋਚ ਨਹੀਂ ਕਿ ਪੰਜਾਬ ਸਰਕਾਰ ਨੇ ਪੂਰੀ ਤਰ੍ਹਾਂ ਜ਼ਿੰਮੇਵਾਰੀ ਨਾਲ ਇਸ ਸ਼ਤਾਬਦੀ ਦੇ ਸਿਲਸਿਲੇ ਵਿਚ ਆਪਣਾ ਫਰਜ਼ ਨਹੀ ਨਿਭਾਇਆ । ਜਿਥੋਂ ਤਕ ਪੰਜਾਬ ਦੀ ਜਨਤਾ ਦਾ ਤੁਅੱਲਕ ਹੈ ਮੈਂ ਅਰਜ਼ ਕਰਦਾ ਹਾਂ ਕਿ ਲੋਕਾਂ ਨੇ ਬੜੇ ਉਤਸ਼ਾਹ ਨਾਲ ਆਪਣੇ ਫਰਜ਼ ਨੂੰ ਨਿਭਾਇਆ ਹੈ। ਜਦੋਂ ਗਾਂਧੀ ਪਰਦਰਸ਼ਨੀ ਦੀ ਟਰੇਨ ਕਿਸੇ ਸ਼ਹਿਰ ਵਿਚੋਂ ਲੰਘਦੀ ਸੀ ਤਾਂ ਲੋਕਾਂ ਨੇ ਦਰਸ਼ਨ ਕਰਨ ਲਈ ਜੋ ਉਤਸ਼ਾਹ ਦਸਿਆ ਉਸ ਉਤਸ਼ਾਹ ਦੇ ਬਿਆਨ ਕਰਨ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਪਰ ਇਸ ਗਲ ਦੇ ਕਹਿਣ ਤੋਂ ਕੋਈ ਗੁਰੇਜ਼ ਨਹੀਂ ਕਿ ਇਸ ਕੰਮ ਵਿਚ ਪੰਜਾਬ ਸਰਕਾਰ ਨੇ ਔਰ ਪੰਜਾਬ ਸਰਕਾਰ ਦੇ ਵੱਡੇ ਵੱਡੇ ਅਫ਼ਸਰਾਂ ਨੇ ਕੋਈ ਉਤਸ਼ਾਹ ਨਹੀਂ ਦਿਖਾਇਆ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਵਿਚ ਕਿੰਨੇ ਵਜ਼ੀਰ ਸਾਹਿਬ ਨੇ, ਕਿੰਨੇ ਐਮ. ਐਲ. ਐਜ਼. ਨੇ ਔਰ ਕਿੰਨੇ ਪੰਜਾਬ ਸਰਕਾਰ ਦੇ ਅਫ਼ਸਰਾਂ ਭਾਗ ਲਿਆ ਹੈ ਉਹ ਸਾਡੇ ਸਾਰਿਆਂ ਦੇ ਸਾਹਮਣੇ ਹੈ। ਚੇਅਰਮੈਨ ਸਾਹਿਬ, ਮੈਂ ਇਥੇ ਇਹ ਵੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਵਿਧਾਨ

ਸਭਾ ਦੇ ਇਸੇ ਸੈਸ਼ਨ ਵਿਚ ਇਕ ਸਵਾਲ ਦਿਤਾ ਸੀ ਕਿ ਕਿਰਪਾ ਕਰ ਕੇ ਇਹ ਦਸਿਆ ਜਾਵੇ ਕਿ ਮਹਾਤਮਾ ਗਾਂਧੀ ਸ਼ਤਾਬਦੀ ਮਨਾਉਣ ਦੇ ਸਿਲਸਿਲੇ ਵਿਚ ਕਿਤਨਾ ਰੁਪਿਆ ਸੈਂਕਸ਼ਨ ਕੀਤਾ ਹੈ ਔਰ ਕਿਤਨਾ ਰੁਪਿਆ ਖਰਚ ਕੀਤਾ। ਪਰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸ ਸਵਾਲ ਦੇ ਜਵਾਬ ਵਾਸਤੇ ਵੀ ਇਨ੍ਹਾਂ ਨੇ ਮੋਹਲਤ ਮੰਗੀ ਹੈ। ਇਸ ਤੋਂ ਅੰਦਾਜ਼ਾ ਲਗਾਇਆ ਜਾ ਸਦਕਾ ਹੈ ਕਿ ਇਹ ਇਸ ਸਬੰਧ ਵਿਚ ਕਿਤਨੇ ਉਤਸ਼ਾਹ ਨਾਲ ਕੰਮ ਕਰ ਰਹੇ ਹਨ।

**ਮੁੱਖ ਮੰਤਰੀ** : ਅੰਮ੍ਰਿਤਸਰ ਵਿਚ ਹੋਈ ਮੀਟਿੰਗ ਵਿਚ ਦਸਿਆ ਸੀ ਕਿ ਅਸੀਂ 4 ਲੱਖ ਰੁਪਏ ਖਰਚ ਕਰ ਰਹੇ ਹਾਂ।

**ਸ੍ਰੀ ਗਿਆਨ ਚੰਦ ਖਰਬੰਦਾ** : ਚੇਅਰਮੈਨ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਦਸਿਆ ਹੈ ਕਿ ਚਾਰ ਲੱਖ ਰੁਪਏ ਖਰਚ ਕਰ ਰਹੇ ਹਾਂ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮਿਉਨਸੀਪਲ ਕਮੇਟੀਆਂ ਨੇ ਮਹਾਤਮਾ ਗਾਂਧੀ ਜੀ ਦੀ ਸ਼ਤਾਬਦੀ ਵਾਸਤੇ ਜੋ ਫ਼ੰਡ ਪਾਸ ਕੀਤੇ ਸੀ ਉਹ ਲੋਕਲ ਸੈਲਫ਼ ਮਨਿਸਟਰ ਨੇ ਉਸ ਦੀ ਮਨਜ਼ੂਰੀ ਨਹੀਂ ਦਿਤੀ। ਜੋ ਗਲਾਂ ਇਹਨਾਂ ਨੇ ਕੀਤੀਆਂ ਹਨ ਇਹ ਠੀਕ ਨਹੀਂ ਹਨ। ਇਹਨਾਂ ਕਾਰਨਾਮਿਆਂ ਤੋਂ ਇਹਨਾਂ ਦੀ ਮਹਾਤਮਾ ਗਾਂਧੀ ਜੀ ਦੇ ਪਰਤੀ ਸ਼ਰਧਾ ਬਾਰੇ ਪਤਾ ਲਗਦਾ ਹੈ ਕਿ ਮਹਾਤਮਾ ਗਾਂਧੀ ਜੀ ਦੇ ਲਈ ਇਹਨਾਂ ਦੇ ਦਿਲ ਵਿਚ ਕਿੰਨੀ ਸ਼ਰਧਾ ਹੈ।

ਚੇਅਰਮੈਨ ਸਾਹਿਬ. ਅੱਜ ਇਸ ਗਲ ਦੀ ਲੋੜ ਹੈ ਕਿ ਅਸੀ ਮਹਾਤਮਾ ਗਾਂਧੀ ਜੀ ਦੀ ਸ਼ਿਖਸ਼ਾ ਨੂੰ ਅਮਲੀ ਜਾਮਾ ਪਹਿਨਾਈਏ। ਮੈਂ ਚੇਅਰਮੈਨ ਸਾਹਿਬ ਆਪ ਦੇ ਰਾਹੀਂ ਸਦਨ ਦਾ ਧਿਆਨ ਖਾਦੀ ਵਲ ਦਵਾਉਣਾ ਚਾਹੁੰਦਾ ਹਾਂ ਜਿਹੜੀ ਕਿ ਮਹਾਤਮਾ ਗਾਂਧੀ ਜੀ ਨੂੰ ਬਹੁਤ ਪਿਆਰੀ ਸੀ। ਮਹਾਤਮਾਂ ਗਾਂਧੀ ਜੀ ਨੇ ਕਿਹਾ ਕਿ ਪੰਜਾਬ ਦੇ ਪਿੰਡਾਂ ਵਿਚ ਚਕਰ ਲਗਾਂਦਿਆਂ ਉਹਨਾਂ ਨੇ ਭੈਣਾਂ ਦੇ ਚਰਖਿਆਂ ਦੀ ਆਵਾਜ਼ ਤੋਂ ਖਾਦੀ ਲਈ ਪ੍ਰੇਰਨਾ ਲਈ ਹੈ। ਮਹਾਤਮਾ ਗਾਂਧੀ ਜੀ ਨੇ ਗਰੀਬਾਂ ਨੂੰ, ਹਰੀਜਨਾਂ ਨੂੰ ਔਰ ਹੋਰ ਦੂਸਰਿਆਂ ਨੂੰ ਇਕ ਪਾਰਟ-ਟਾਈਮ ਦਾ ਰੋਜ਼ਗਾਰ ਮੁਹਈਆ ਕਰਨ ਵਾਸਤੇ ਇਸ ਚੀਜ਼ ਲਈ ਪ੍ਰੇਰਨਾ ਦਿਤੀ ਹੈ। ਲੇਕਿਨ ਅੱਜ ਸਾਡੀ ਬਦਕਿਸਮਤੀ ਹੈ ਕਿ ਅਸੀਂ ਹੌਲੀ ਹੌਲੀ ਖੱਦਰ ਨੂੰ ਛਡਦੇ ਜਾ ਰਹੇ ਹਾਂ। ਅੱਜ ਸਾਨੂੰ ਮਹਾਤਮਾ ਗਾਂਧੀ ਜੀ ਦੀ ਸ਼ਤਾਬਦੀ ਦੇ ਮੌਕੇ ਤੇ ਪ੍ਰਣ ਕਰਨਾ ਚਾਹੀਦਾ ਹੈ ਕਿ ਜੇ ਜ਼ਿਆਦਾ ਨਹੀਂ ਤਾਂ ਇਕ ਜੋੜਾ ਖਾਦੀ ਦੇ ਕਪੜਿਆਂ ਦਾ ਖਰੀਦ ਕੇ ਲਿਆਈਏ ਅਤੇ ਖਦਰ ਨਾਲ ਪਿਆਰ ਕਰੀਏ। ਨਾਲ ਹੀ ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੂੰ ਖਾਦੀ ਦੀ ਖਰੀਦ ਤੇ ਛੋਟ ਦੇਣੀ ਚਾਹੀਦੀ ਹੈ ਜਿਸ ਤਰ੍ਹਾਂ ਕਿ ਚੰਦ ਸਾਲ ਹੋਏ ਪਹਿਲਾਂ ਦਿਤੀ ਜਾਂਦੀ ਸੀ। ਸਾਨੂੰ ਇਹ ਚੀਜ਼ ਪੈਟਰੋਨਾਈਜ਼ ਕਰਨੀ ਚਾਹੀਦੀ ਹੈ। ਅੱਜ ਬੰਗਾਲ ਵਿਚ ਦੇਖੋ 10% ਔਰ ਯੂ. ਪੀ. ਵਿਚ 10% ਖਾਦੀ ਦੀ ਖਰੀਦ ਦੇ ਉਤੇ ਛੋਟ ਦਿਤੀ ਜਾ ਰਹੀ ਹੈ। ਹਰਿਆਣੇ ਦੇ ਵਿਚ 10% 45 ਦਿਨ ਵਾਸਤੇ ਛੋਟ ਦਿਤੀ ਜਾ ਰਹੀ ਹੈ ਕਿ ਪੰਜਾਬ ਵਿਚ ਇਹ ਸਿਰਫ 30 ਦਿਨ ਵਾਸਤੇ ਹੀ ਛੋਟ ਦੇਣ ਦਾ ਫੈਸਲਾ ਹੈ ਇਸ ਤੋਂ ਇਲਾਵਾ ਹਰਿਆਣਾ ਸਰਕਾਰ ਵਲੋਂ ਖਾਦੀ ਦੇ ਕਪੜੇ ਤੋਂ ਛੂਟ ਸੂਤੀ ਤੋਂ ਸ਼ਿਲਕੀ ਮਾਲ ਤੇ ਵੀ ਅਤੇ ਊਨੀ ਮਾਲ ਤੇ ਵੀ ਛੋਟ ਦਿਤੀ ਜਾ ਰਹੀ ਹੈ। ਉਥੇ 10 ਲੱਖ ਰੁਪਏ ਤੋਂ ਇਲਾਵਾ ਜ ਉਨ੍ਹਾ ਨੇ ਇਸ ਮਕਸਦ ਲਈ ਰਖਿਆ ਸੀ ਦੋ ਢਾਈ ਲੱਖ ਰੁਪਏ ਛੋਟ ਦੇਣ ਕਰ ਕੇ ਹੋਰ ਖਰਚ ਹੋਵੇਗਾ। ਮੁੱਖ ਮੰਤਰੀ ਸਾਹਿਬ ਨੇ ਤਾਂ ਹੁਣੇ ਹੀ ਬੜੇ ਫਖਰ ਨਾਲ ਕਹਿ ਦਿਤਾ ਹੈ ਕਿ ਅਸੀਂ ਚਾਰ ਲੱਖ ਰੁਪਏ ਖਰਚ ਕਰ ਰਹੇ ਹਾਂ। ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਇਥੇ ਖਾਦੀ ਭੰਡਾਰ ਹਨ ਉਨ੍ਹਾਂ ਉਤੇ ਜਨਸੰਘੀ ਹਾਵੀ ਹੋਏ ਹੋਏ ਹਨ। ਮੇਰੀ ਅਰਜ਼ ਹੈ ਕਿ ਪੰਜਾਬ ਸਰਕਾਰ ਵਲੋਂ ਸਿਰਫ ਇਕ ਲੱਖ ਦਸ ਹਜ਼ਾਰ ਰੁਪਏ ਦੀ ਰਕਮ ਇਸ ਛੋਟ ਦੇਣ ਦੇ ਸਿਲਸਿਲੇ ਵਿਚ ਰਖੀ ਹੈ ਜਿਹੜੀ ਕਿ ਬਹੁਤ ਘੱਟ ਹੈ। ਜੇ ਖਾਦੀ ਭੰਡਾਰਾਂ ਦੀ ਸੇਲ ਜ਼ਿਆਦਾ ਹੋਈ ਔਰ ਉਸ ਛੋਟ ਨਾਲ ਜਿਹੜਾ

(ਸ੍ਰੀ ਗਿਆਨ ਚੰਦ ਖਰਬੰਦਾ)

ਘਾਟਾ ਪਵੇਗਾ ਤਾਂ ਉਹ ਖਾਦੀ ਭੰਡਾਰਾਂ ਨੂੰ ਖੁਦ ਬਰਦਾਸ਼ਤ ਕਰਨਾ ਪਵੇਗਾ । ਪੰਜਾਬ ਸਰਕਾਰ ਨੂੰ ਇਸ ਗਲ ਵਲ ਧਿਆਨ ਦੇਣਾ ਚਾਹੀਦਾ ਹੈ । ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਜੇ ਹੋਰ ਨਹੀਂ ਤਾਂ ਹਰਿਆਣਾ ਸਟੇਟ ਦੇ ਬਰਾਬਰ ਇਹ ਚੀਜ਼ ਹੋਣੀ ਚਾਹੀਦੀ ਹੈ ।

ਦੂਜੀ ਗੱਲ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਹੈ ਉਹ ਹੈ ਨਸ਼ੇਬੰਦੀ ਦੇ ਮੁਤੱਲਕ ਜਿਹੜੀ ਕਿ ਮਹਾਤਮਾਂ ਗਾਂਧੀ ਜੀ ਨੂੰ ਬੜੀ ਪਿਆਰੀ ਸੀ । ਉਹਨਾਂ ਨੇ ਕਿਹਾ ਸੀ ਕਿ ਸ਼ਰਾਬ ਇਕ ਲਾਹਨਤ ਹੈ ਔਰ ਇਹ ਸਾਰੀਆਂ ਬੁਰਾਈਆਂ ਦੀ ਜੜ੍ਹ ਹੈ । ਜੇ ਤੁਸੀਂ ਦੇਸ਼ ਦੀ ਆਜ਼ਾਦੀ ਹਾਸਲ ਕਰਨਾ ਚਾਹੁੰਦੇ ਹੋ ਤਾਂ ਇਸ ਲਾਹਨਤ ਤੋਂ ਬਚਣਾ ਚਾਹੀਦਾ ਹੈ । ਚੇਅਰਮੈਨ ਸਾਹਿਬ, ਅੱਜ ਪੰਜਾਬ ਦੀ ਹਾਲਤ ਦੇਖ ਲਓ । ਚਪੇ ਚਪੇ ਤੇ ਸ਼ਰਾਬ ਦੇ ਠੇਕੇ ਖੁਲ੍ਹੇ ਹੋਏ ਹਨ । ਪਿੰਡ ਪਿੰਡ, ਗਲੀ ਗਲੀ, ਸ਼ਰਾਬ ਦੇ ਠੇਕੇ ਹਨ । ਇਸ ਵਾਸਤੇ ਅਗਰ ਅਸੀਂ ਹੋਰ ਕੁਝ ਨਹੀਂ ਕਰ ਸਕਦੇ ਤਾਂ ਮਹਾਤਮਾ ਗਾਂਧੀ ਜੀ ਦੀ ਪ੍ਰੇਰਨਾ ਤੇ ਚਲ ਕੇ ਨਸ਼ਾ ਬੰਦੀ ਲਈ ਕੋਈ ਕਦਮ ਉਠਾਈਏ । ਜੇ ਜ਼ਿਆਦਾ ਨਹੀਂ ਕਰ ਸਕਦੇ ਤਾਂ ਪ੍ਰਮਾਤਮਾ ਦੇ ਨਾਂ ਤੇ ਇਨ੍ਹਾਂ ਵਡੇ ਵਡੇ ਆਦਮੀਆਂ ਨੂੰ, ਵੱਡੇ ਵਡੇ ਅਫਸਰਾਂ ਨੂੰ ਖੁਲ੍ਹੇ ਤੌਰ ਤੇ ਸ਼ਰਾਬ ਪੀਣ ਤੋਂ ਬੰਦ ਕੀਤਾ ਜਾਵੇ । ਜਗ੍ਹਾ ਜਗ੍ਹਾ ਸ਼ਰਾਬ ਇਨ੍ਹਾਂ ਨੂੰ ਪੇਸ਼ ਕੀਤੀ ਜਾਂਦੀ ਹੈ ਔਰ ਇਹ ਖੁਲ੍ਹੇ ਤੌਰ ਤੇ ਸੜਕਾਂ ਦੇ ਉਤੇ ਸ਼ਰ੍ਹੇ ਆਮ ਸ਼ਰਾਬਾਂ ਪੀਂਦੇ ਹਨ । ਇਹ ਪੰਜਾਬ ਦੀ ਅੱਜ ਅਵਸਥਾ ਹੈ । ਚੇਅਰਮੈਨ ਸਾਹਿਬ, ਮੈਂ ਆਪ ਦੀ ਰਾਹੀਂ ਪੰਜਾਬ ਦੀ ਮੌਜੂਦਾ ਸਰਕਾਰ ਨੂੰ ਕਹਾਂਗਾ ਕਿ ਨਸ਼ੇਬੰਦੀ ਲਈ ਕੋਈ ਠੋਸ ਕਦਮ ਚੁਕੇ ਜਾਣ ।

ਅਗਲੀ ਗਲ ਚੇਅਰਮੈਨ ਸਾਹਿਬ, ਮੈਂ ਹਰੀਜਨਾਂ ਦੇ ਬਾਰੇ ਵਿਚ ਕਹਿਣੀ ਚਾਹੁੰਦਾ ਹਾਂ ਜਿਨ੍ਹਾਂ ਨੂੰ ਕਿ ਮਹਾਤਮਾਂ ਗਾਂਧੀ ਜੀ ਬਹੁਤ ਪਿਆਰ ਕਰਦੇ ਸਨ । ਕੌਣ ਨਹੀਂ ਜਾਣਦਾ ਕਿ ਮਹਾਤਮਾਂ ਗਾਂਧੀ ਜੀ ਨੇ ਹਰੀਜਨਾਂ ਲਈ ਆਪਣੀ ਜਾਨ ਦੀ ਬਾਜ਼ੀ ਲਾ ਦਿਤੀ ਸੀ । ਅੱਜ ਉਨ੍ਹਾਂ ਦੀ ਹੀ ਮਿਹਰਬਾਨੀ ਦਾ ਸਦਕਾ, ਜ਼ਾਤ ਪਾਤ, ਛੂਤ ਛਾਤ, ਖਤਮ ਹੋ ਗਈ ਹੈ । ਮਹਾਤਮਾਂ ਗਾਂਧੀ ਜੀ ਇਨ੍ਹਾਂ ਦੇ ਆਰਥਿਕ ਮਸਲੇ ਹੱਲ ਕਰਨਾ ਚਾਹੁੰਦੇ ਸੀ, ਉਹ ਸਫਾਈ ਵੀ ਚਾਹੁੰਦੇ ਸੀ ਪਰ ਉਹ ਉਨ੍ਹਾਂ ਦੀ ਬਸਤੀਆਂ ਦੀ ਸਫਾਈ ਚਾਹੁੰਦੇ ਸੀ ਪਰ ਉਹ ਇਹ ਨਹੀਂ ਸੀ ਚਾਹੁੰਦੇ ਕਿ ਉਨ੍ਹਾਂ ਦੇ ਧਰਮ ਦੀ ਸਫਾਈ ਕੀਤੀ ਜਾਵੇ । ਚੇਅਰਮੈਨ ਸਾਹਿਬ, ਅੱਜ ਇਸ ਗਲ ਦੀ ਲੋੜ ਹੈ ਕਿ ਹਰੀਜਨਾਂ ਨੂੰ, ਮਹਾਤਮਾਂ ਗਾਂਧੀ ਜੀ ਦੇ ਪਿਆਰੇ ਹਰੀਜਨਾਂ ਨੂੰ ਉੱਚਾ ਚੁਕਿਆ ਜਾਵੇ ਉਨ੍ਹਾਂ ਨੂੰ ਪਿੰਡਾਂ ਵਿਚ ਜ਼ਮੀਨ ਦਿਤੀ ਜਾਵੇ ਤਾਂ ਕਿ ਉਹ ਕਾਸ਼ਤ ਕਰ ਕੇ ਆਪਣਾ ਪੇਟ ਪਾਲ ਸਕਣ । ਚੇਅਰਮੈਨ ਸਾਹਿਬ, ਸ਼ਹਿਰਾਂ ਵਿਚ ਸਲੱਮ ਕੀਲੀਅਰੈਂਸ ਸਕੀਮ ਨੂੰ ਲਾਗੂ ਕੀਤਾ ਜਾਵੇ । ਇਸ ਬਾਰੇ ਇਮਪਰੂਵਮੈਂਟ ਟਰਸਟਾਂ ਨੂੰ ਹਦਾਇਤ ਕੀਤੀ ਜਾਵੇ । (ਘੰਟੀ) (ਵਿਘਨ)

**Extention of Time**

**ਸ੍ਰੀ ਸਭਾਪਤੀ :** (ਸਰਦਾਰ ਸ਼ਸ਼ਪਾਲ ਸਿੰਘ) ਸ੍ਰੀ ਗਿਆਨ ਚੰਦ ਜੀ, ਜ਼ਰਾ ਤੁਸੀਂ ਬੈਠ ਜਾਓ । ਕਿਉਂਕਿ ਟਾਈਮ ਬਹੁਤ ਥੋੜ੍ਹਾ ਰਹਿ ਗਿਆ ਹੈ ਇਸ ਲਈ ਟਾਈਮ ਬਾਰੇ ਜ਼ਰਾ ਫੈਸਲਾ ਕਰ ਲਈਏ ।

(Addressing Shri Gian Chand : Please resume your seat. In view of the paucity of time at our disposal, let us first take a decision about the time of the sitting.)

**ਮੁੱਖ ਮੰਤਰੀ :** ਚੇਅਰਮੈਨ ਸਾਹਿਬ, ਮੈਨੂੰ ਕੋਈ ਇਤਰਾਜ਼ ਨਹੀਂ ਹੈ, ਹਾਊਸ ਜਿਤਨੀ ਦੇਰ ਬੈਠਣਾ ਚਾਹੁੰਦਾ ਹੈ, ਬੈਠ ਜਾਵੇ । (ਵਿਘਨ)

**ਕੈਪਟਨ ਰਤਨ ਸਿੰਘ :** ਚਅਰਮੈਨ ਸਾਹਿਬ, ਜਿਸ ਤਰ੍ਹਾਂ ਕਿ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਟਾਈਮ ਬਾਰੇ ਉਨ੍ਹਾਂ ਨੂੰ ਕੋਈ ਇਤਰਾਜ਼ ਨਹੀਂ ਹੈ । ਇਤਰਾਜ਼ ਤਾਂ ਸਾਨੂੰ ਵੀ ਨਹੀਂ ਹੋ ਸਕਦਾ ਲੇਕਿਨ ਮੈਂ ਆਪਣੀ ਇਕ ਮਜਬੂਰੀ ਦਸੀ ਹੈ ਕਿ ਚੰਡੀਗੜ੍ਹ ਦੇ ਮਸਲ ਬਾਰੇ ਜਿਸ ਨੂੰ ਕਿ ਸਾਰੇ ਪੰਜਾਬ ਨੂੰ ਔਖ ਵਿਚ ਪਾਇਆ ਹੋਇਆ ਹੈ ਅੱਜ ਦਿੱਲੀ ਵਿਚ ਡਿਸਕਸ਼ਨ ਹੋਣੀ ਹੈ ਔਰ ਅਸੀਂ ਉਥੇ

ਜਾਣਾ ਹੈ । ਮੇਰੀ ਅਰਜ਼ ਹੈ ਕਿ ਕਿਸੇ ਹੋਰ ਦਿਨ ਲਈ ਇਹ ਗੱਲ ਰਖ ਲਓ । ਬੇਸ਼ਕ ਕੋਈ ਸਪੈਸ਼ਲ ਸਿਟਿੰਗ ਰਖ ਲਓ, ਸਾਨੂੰ ਕੋਈ ਇਤਰਾਜ਼ ਨਹੀਂ ਹੈ । (ਵਿਘਨ)

ਕਾਮਰੇਡ ਹਰਦਿੱਤ ਸਿੰਘ ਭੱਠਲ : ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਅੱਜ ਹੀ ਮਹਾਤਮਾਂ ਗਾਂਧੀ ਜੀ ਨੂੰ ਸ਼ਰਧਾਂਜਲੀ ਭੇਟ ਕੀਤੀ ਜਾਵੇ । (ਵਿਘਨ)

ਸ੍ਰੀ ਸਭਾਪਤੀ : (ਸਰਦਾਰ ਸ਼ਸ਼ਪਾਲ ਸਿੰਘ) ਹਾਲੀਂ ਹਾਊਸ ਦਾ ਸਮਾਂ ਅੱਧਾ ਘੰਟਾ ਹੋਰ ਵਧਾਇਆ ਜਾਂਦਾ ਹੈ, ਬਾਕੀ ਫਿਰ ਦੇਖ ਲਵਾਂਗੇ । (For the present the time of the sitting of the House is extended by half an hour. There-after we will see.)

ਸ੍ਰੀ ਗਿਆਨ ਚੰਦ ਖਰਬੰਦਾ :—

ਚੇਅਰਮੈਨ ਸਾਹਿਬ ਮੈਂ ਅਰਜ਼ ਕਰ ਰਿਹਾ ਸੀ ਕਿ ਕਮ-ਅਜ਼-ਕਮ ਹਰੀਜਨਾਂ ਦੀ ਖਾਤਰ ਇਹ ਤਾਂ ਕੀਤਾ ਜਾਵੇ ਕਿ ਜਿਸ ਵੇਲੇ ਇੰਪਰੂਵਮੈਂਟ ਟਰਸਟ ਨੂੰ ਕਿਹਾ ਜਾਵੇ ਕਿ ਉਹ ਸਲਮ ਕਲੀਅਰੈਂਸ ਸਕੀਮਾਂ ਬਨਾਉਣ ਤਾਂ ਉਨ੍ਹਾਂ ਵਿਚ ਹਰੀਜਨ ਲੋਕਾਂ ਵਾਸਤੇ, ਜਿਹੜੇ ਆਰਥਿਕ ਤੌਰ ਤੇ ਪਛੜੇ ਹੋਏ ਹਨ, ਕੁਆਰਟਰਜ਼ ਵੀ ਬਣਾਉਣ ਦਾ ਇੰਤਜ਼ਾਮ ਕਰਨ ਤਾਂ ਕਿ ਉਹ ਲੋਕ ਵੀ ਸੁਖ ਦਾ ਸਾਹ ਲੈ ਸਕਣ ।

ਮਹਾਤਮਾ ਗਾਂਧੀ ਜੀ ਕੌਮੀ ਏਕਤਾ ਵਿਚ ਬੜਾ ਵਿਸ਼ਵਾਸ਼ ਰਖਦੇ ਸਨ । ਉਹ ਕਿਹਾ ਕਰਦੇ ਸਨ ਕਿ ਜਲ੍ਹਿਆਂ ਵ ਲੇ ਬਾਗ਼ ਵਿਚ ਜੋ ਹਿੰਦੂ, ਸਿਖ ਅਤੇ ਮੁਸਲਮਾਨਾਂ ਨੇ ਕੁਰਬਾਨੀਆਂ ਦੇ ਕੇ ਆਪਣੇ ਖੂਨ ਨਾਲ ਜੋ ਇਕ ਨੰਨ੍ਹਾਂ ਪੌਧਾ ਲਗਾਇਆ ਹੈ ਉਸ ਨੂੰ ਬਰਕਰਾਰ ਰਖਿਆ ਜਾਏ । ਅਸੀਂ ਸਾਰੇ ਹਿੰਦੂ, ਸਿਖ, ਇਸਾਈ ਅਤੇ ਮੁਸਲਮਾਨਾਂ ਆਦਿ ਨੂੰ ਕੌਮੀ ਏਕਤਾ ਦੇ ਨੁਕਤਾ ਨਿਗਾਹ ਨਾਲ ਸੋਚਣਾ ਚਾਹੀਦਾ ਹੈ ਅਤੇ ਇਸੇ ਨਾਲ ਹੀ ਦੇਸ਼ ਦੀ ਆਜ਼ਾਦੀ ਨੂੰ ਕਾਇਮ ਰਖਿਆ ਜਾ ਸਕਦਾ ਹੈ । ਉਹ ਫ਼ਿਰਕਾਦਾਰੀ ਨੂੰ ਲਾਹੰਨਤ ਸਮਝਦੇ ਸਨ । ਇਸ ਫ਼ਿਰਕੇਦਾਰੀ ਨੂੰ ਖਤਮ ਕਰਨ ਵਾਸਤੇ ਉਨ੍ਹਾਂ ਨੇ ਆਪਣੀ ਜਾਨ ਕੁਰਬਾਨ ਕਰਨ ਤੋਂ ਵੀ ਕਦੇ ਗੁਰੇਜ਼ ਨਹੀਂ ਸੀ ਕੀਤਾ । ਮਹਾਤਮਾਂ ਗਾਂਧੀ ਜੀ ਦੇ ਦਸੇ ਹੋਏ ਰਸਤੇ ਤੇ ਚਲ ਕੇ ਅਸੀਂ ਇਕ ਅਜਿਹਾ ਮਾਹੌਲ ਪੈਦਾ ਕਰੀਏ ਜਿਸ ਵਿਚ ਦੇਸ਼ ਦੀ ਏਕਤਾ ਕਾਇਮ ਰਹਿ ਸਕੇ । ਸਾਨੂੰ ਇਹ ਨਹੀਂ ਸੋਚਣਾ ਚਾਹੀਦਾ ਕਿ ਇਹ ਹਿੰਦੂ ਹੈ, ਇਹ ਸਿਖ ਹੈ, ਇਹ ਈਸਾਈ ਹੈ ਅਤੇ ਇਹ ਮੁਸਲਮਾਨ ਹੈ । ਅਸੀਂ ਸਾਰੇ ਮਿਲ ਕੇ ਦੇਸ਼ ਦੀ ਬੇਹਬੂਦੀ ਲਈ ਸੋਚੀਏ ਔਰ ਇਹ ਜਿਹੜਾ ਨਫ਼ਰਤ ਦਾ ਮਾਹੌਲ ਪੈਦਾ ਹੋ ਚੁਕਾ ਹੈ ਇਸ ਨੂੰ ਖਤਮ ਕਰ ਕੇ ਦੇਸ਼ ਨੂੰ ਖੁਸ਼ਹਾਲ ਕਰੀਏ । ਨਫ਼ਰਤ ਇਕ ਆਜ਼ਾਦ ਦੇਸ਼ ਤੇ ਕਲੰਕ ਦਾ ਟਿੱਕਾ ਹੈ । ਆਓ ਅਸੀਂ ਸਾਰੇ ਮਿਲ ਕੇ ਇਸ ਕਲੰਕ ਨੂੰ ਮਿਟਾ ਦੇਈਏ ।

ਸਾਡੀ ਇਹ ਬੜੀ ਬਦਕਿਸਮਤੀ ਹੈ ਕਿ ਜਿਸ ਮਹਾਂਪੁਰਸ਼ ਦੀ ਅਸੀਂ ਸ਼ਤਾਬਦੀ ਮਨਾ ਰਹੇ ਹਾਂ ਉਸ ਦੇ ਜਨਮ ਸਥਾਨ ਅਹਿਮਦਾਬਾਦ ਵਿਚ ਅਜ ਫਿਰਕਾਦਾਰਾਨਾ ਝਗੜੇ ਫਸਾਦ ਹੋ ਰਹੇ ਹਨ । ਉਸ ਮਹਾਂਪੁਰਸ਼ ਦੇ ਜਨਮ ਸਥਾਨ ਤੇ ਇਹ ਨਫ਼ਰਤ ਦਾ ਬੀਜ ਬੋਇਆ ਜਾ ਰਿਹਾ ਹੈ, ਜਿਹੜਾ ਮਹਾਂਪੁਰਸ਼ ਆਪਣੀ ਸਾਰੀ ਜ਼ਿੰਦਗੀ ਇਸ ਨਫ਼ਰਤ ਦੇ ਬੀਜ ਨੂੰ ਖਤਮ ਕਰਨ ਲਈ ਯਤਨ ਕਰਦਾ ਰਿਹਾ ਹੈ । ਇਹ ਸਾਰਾ ਕੁਝ ਉਥੇ ਆਪਣੇ ਸਿਆਸੀ ਮੰਤਵਾਂ ਨੂੰ ਪੂਰਾ ਕਰਨ ਲਈ ਕੀਤਾ ਜਾ ਰਿਹਾ ਹੈ । ਸਾਨੂੰ ਅਜ ਇਸ ਮੌਕੇ ਤੇ ਰਲ ਕੇ ਇਹ ਯਤਨ ਕਰਨੇ ਚਾਹੀਦੇ ਹਨ ਕਿ ਐਸਾ ਮਾਹੌਲ ਪੈਦਾ ਕਰਨ ਵਾਲਿਆਂ ਨੂੰ ਖਤਮ ਕਰ ਦੇਣਾ ਚਾਹੀਦਾ ਹੈ ।

ਮੈਂ ਮਹਾਤਮਾ ਗਾਂਧੀ ਜੀ ਦੇ ਜੀਵਨ ਬਾਰੇ ਇਕ ਹੋਰ ਅਰਜ਼ ਕਰਾਂ ਕਿ ਉਹ ਕਰੈਕਟਰ ਦੇ ਇਕ ਪੁਤਲ ਸਨ । ਉਹ ਚੰਗੇ ਕਿਰਦਾਰਾਂ ਵਿਚ ਵਿਸ਼ਵਾਸ਼ ਕਰਨ ਵਾਲੇ ਸਨ, ਉਹ ਗਲਾਂ ਕਰਨ ਦੇ

(ਸ੍ਰੀ ਗਿਆਨ ਚੰਦ ਖਰਬੰਦਾ)

ਧਨੀ ਨਹੀਂ ਸਨ । ਉਨ੍ਹਾਂ ਦੀ ਜ਼ਬਾਨ ਵਿਚ ਇਕ ਰਸ ਸੀ । ਦੇਸ਼ ਦੀ ਆਜ਼ਾਦੀ ਲਈ ਉਨ੍ਹਾਂ ਦੀ ਇਕ ਲਲਕਾਰ ਤੇ ਦੇਸ਼ ਦੇ ਲਖਾਂ ਲੋਕ ਉਨ੍ਹਾਂ ਦੇ ਪਿਛੇ ਤੁਰ ਪਏ । ਜਦੋਂ 1942 ਵਿਚ ਉਨ੍ਹਾਂ ਨੇ ਕੁਇਟ ਇੰਡੀਆ ਦਾ ਨਾਹਰਾ ਲਾਇਆ ਤਾਂ ਸਾਰਾ ਦੇਸ਼ ਉਨ੍ਹਾਂ ਦੇ ਇਸ਼ਾਰੇ ਤੇ ਆਪਣਾ ਸਭ ਕੁਝ ਕੁਰਬਾਨ ਕਰਨ ਲਈ ਉਨ੍ਹਾਂ ਦੇ ਪਿਛੇ ਤੁਰ ਪਿਆ । ਮੈਂ ਅਰਜ਼ ਕਰਾਂ ਕਿ ਇਹ ਮਹਾਤਮਾ ਗਾਂਧੀ ਜੀ ਦੀ ਮੂਵਮੈਂਟ ਦਾ ਨਤੀਜਾ ਹੈ ਕਿ ਅਸੀਂ ਸਦੀਆਂ ਦੀ ਗੁਲਾਮੀ ਦਾ ਜੂਲਾ ਉਤਾਰ ਕੇ ਫੈਂਕ ਦਿਤਾ ਅਤੇ ਅਜ਼ਾਦੀ ਪ੍ਰਾਪਤ ਕੀਤੀ । ਅਤੇ ਇਸ ਅਜ਼ਾਦੀ ਲਈ ਸਾਨੂੰ ਬਹੁਤ ਬੜੀ ਕੀਮਤ ਅਦਾ ਕਰਨੀ ਪਈ ਦੇਸ਼ ਦੇ ਮਹਾਂਪੁਰਸ਼ਾਂ ਦੇ ਬਲੀਦਾਨ ਦੇ ਰੂਪ ਵਿਚ । ਇਸ ਲਈ ਇਸ ਨੂੰ ਬਰਕਰਾਰ ਰਖਣ ਲਈ ਸਾਨੂੰ ਉਨ੍ਹਾਂ ਮਹਾਂਪੁਰਸ਼ਾਂ ਦੇ ਦਿਖਾਏ ਹੋਏ ਰਸਤੇ ਤੇ ਚਲਣਾ ਚਾਹੀਦਾ ਹੈ ।

ਇਕ ਹੋਰ ਸ਼ਿਖਸ਼ਾ ਜਿਹੜੀ ਸਾਨੂੰ ਮਹਾਤਮਾ ਜੀ ਦੇ ਜੀਵਨ ਵਿਚੋਂ ਮਿਲਦੀ ਹੈ ਉਹ ਇਹ ਹੈ ਕਿ ਉਨ੍ਹਾਂ ਨੇ ਕਦੇ ਕਿਸੇ ਗਲ ਦਾ ਹੰਕਾਰ ਨਹੀਂ ਸੀ ਕੀਤਾ । ਉਨ੍ਹਾਂ ਨੇ ਕਦੇ ਦਿਖਾਵੇ ਲਈ ਕੋਈ ਕੰਮ ਨਹੀਂ ਸੀ ਕੀਤਾ । ਉਹ ਸਚੇ ਅਤੇ ਸੁਚੇ ਦਿਲੋਂ ਦੇਸ਼ ਦੀ ਹਰ ਇਕ ਚੀਜ਼ ਨਾਲ ਪਿਆਰ ਕਰਦੇ ਸਨ । ਮੈਂ ਇਕ ਮਿਸਾਲ ਪੇਸ਼ ਕਰਾਂ ਕਿ ਜਦੋਂ ਉਹ ਲੰਦਨ ਵਿਚ ਗੋਲ ਮੇਜ਼ ਕਾਨਫਰੰਸ ਵਿਚ ਗਏ ਤਾਂ ਉਨ੍ਹਾਂ ਦਾ ਪਹਿਰਾਵਾ ਪੂਰਾ ਸਵਦੇਸ਼ੀ ਸੀ । ਉਹ ਉਥੇ ਵੀ ਉਹੀ ਖਦਰ ਦੀ ਇਕ ਧੋਤੀ ਵਿਚ ਪੁਜੇ । ਉਨ੍ਹਾਂ ਨੇ ਕੋਈ ਸੂਟ ਆਦਿ ਪਾਉਣ ਦੀ ਜ਼ਰੂਰਤ ਮਹਿਸੂਸ ਨਹੀਂ ਸੀ ਕੀਤੀ । ਉਹ ਕਿਹਾ ਕਰਦੇ ਸਨ ਸਾਡਾ ਇਕ ਗਰੀਬ ਦੇਸ਼ ਹੈ ਇਸ ਲਈ ਆਪਣੇ ਦੇਸ਼ ਦੀ ਆਰਥਿਕਤਾ ਨੂੰ ਮੁੱਖ ਰਖ ਕੇ ਹੀ ਆਪਣੇ ਰਹਿਣ ਸਹਿਣ ਦਾ ਢੰਗ ਅਪਨਾਉਣਾ ਚਾਹੀਦਾ ਹੈ । ਉਨ੍ਹਾਂ ਦੇ ਅਸੂਲਾਂ ਤੇ ਹੀ ਚਲ ਕੇ ਅਸੀਂ ਆਪਣੇ ਦੇਸ਼ ਦੀ ਆਜ਼ਾਦੀ ਬਰਕਰਾਰ ਰਖ ਸਕਦੇ ਹਾਂ । ਉਹ ਇਹ ਸਭ ਕੁਝ ਆਪਣੇ ਦੇਸ਼ ਨੂੰ ਉਤਾਂਹ ਉਠਾਉਣ ਲਈ ਕਰਦੇ ਸਨ ।

ਇਸ ਤੋਂ ਇਲਾਵਾ ਮੈਂ ਇਕ ਹੋਰ ਅਰਜ਼ ਕਰਨਾ ਚਾਹੁੰਦਾ ਹਾਂ ਕਿ ਉਹ ਵਕਤ ਦੀ ਬੜੀ ਕਦਰ ਕਰਦੇ ਹੁੰਦੇ ਸਨ । ਉਨ੍ਹਾਂ ਨੇ ਅਗਰ ਕਿਤੇ 6 ਵਜੇ ਪਹੁੰਚਣਾ ਹੁੰਦਾ ਤਾਂ ਉਹ ਠੀਕ 6 ਵਜੇ ਉਥੇ ਪਹੁੰਚਦੇ ਸਨ । ਉਹ ਆਪਣੇ ਤੇ ਆਪਣੇ ਦੇਸ਼ ਦੇ ਲੋਕਾਂ ਦੇ ਵਕਤ ਦੀ ਅਹਿਮੀਅਤ ਨੂੰ ਜਾਣਦੇ ਸਨ । ਇਹ ਨਹੀਂ ਸੀ ਕਰਦੇ ਅਜ ਕਲ ਦੇ ਲੀਡਰਾਂ ਵਾਂਗ ਘੰਟਾ ਲੇਟ ਪਹੁੰਚ ਰਹੇ ਹਨ ਅਤੇ ਲੋਕਾਂ ਦਾ ਕੀਮਤੀ ਵਕਤ ਪਿਆ ਬਰਬਾਦ ਹੋਵੇ ।

ਇਹ ਕੁਝ ਅਸੂਲ ਸਨ ਉਨ੍ਹਾਂ ਦੇ ਜੀਵਨ ਦੇ ਜਿਨ੍ਹਾਂ ਨੇ ਮਹਾਤਮਾ ਗਾਂਧੀ ਜੀ ਨੂੰ ਇੰਨਾਂ ਉਚਾ ਚੁਕਿਆ ।

ਇਸ ਤੋਂ ਇਲਾਵਾ ਮਹਾਤਮਾ ਗਾਂਧੀ ਜੀ ਨੇ ਇਸਤਰੀ ਜਾਤੀ ਦੇ ਦਰਜੇ ਨੂੰ ਬਹੁਤ ਉਚਾ ਚੁਕਿਆ । ਪਬਲਿਕ ਲਾਈਫ ਵਿਚ ਇਸਤ੍ਰੀ ਜਾਤੀ ਨਾਲ ਹੋ ਰਹੀ ਡਿਸਪੈਰਟੀ ਨੂੰ ਉਨ੍ਹਾਂ ਨੇ ਖਤਮ ਕੀਤਾ ਅਤੇ ਉਨ੍ਹਾਂ ਨੂੰ ਮਰਦਾਂ ਦੇ ਬਰਾਬਰ ਦਾ ਦਰਜਾ ਦਿਤਾ । ਉਨ੍ਹਾਂ ਦੀ ਮੌਜੂਦਗੀ ਵਿਚ ਸ੍ਰੀ ਮਤੀ ਸਰੋਜਨੀ ਨਾਈਡੋ ਆਲ ਇੰਡੀਆ ਕਾਂਗਰਸ ਦੀ ਪ੍ਰਧਾਨ ਰਹੀ । ਉਨ੍ਹਾਂ ਦੇ ਸਾਮ੍ਹਣੇ ਸਮਾਜਕ ਖੇਤਰ ਵਿਚ ਮਰਦ ਅਤੇ ਇਸਤਰੀ, ਦੋਹਾਂ ਦਾ ਦਰਜਾ ਬਰਾਬਰ ਸੀ । ਉਸਦੇ ਨਤੀਜੇ ਦੇ ਤੌਰ ਤੇ ਅਜ ਅਸੀਂ ਵੇਖਦੇ ਹਾਂ ਕਿ ਸਾਡੀ ਇਕ ਭੈਣ ਪ੍ਰਧਾਨ ਮੰਤਰੀ ਦੇ ਔਹਦੇ ਤੇ ਕੰਮ ਕਰ ਰਹੀ ਹੈ । ਇਸ ਤੋਂ ਅਸੀਂ ਅੰਦਾਜ਼ਾ ਲਗਾ ਸਕਦੇ ਹਾਂ ਕਿ ਮਹਾਤਮਾ ਗਾਂਧੀ ਸੋਸ਼ਲ ਖੇਤਰ ਵਿਚ ਕਿਸ ਤਰ੍ਹਾਂ ਸੋਚਦੇ ਹੁੰਦੇ ਸਨ ।

ਅਜ ਅਸੀਂ ਉਨ੍ਹਾਂ ਦੀ ਜਿਹੜੀ ਸ਼ਤਾਬਦੀ ਮਨਾ ਰਹੇ ਹਾਂ, ਉਨ੍ਹਾਂ ਦੇ ਜੀਵਨ ਤੋਂ ਨਵੀਂ ਪੌਂਧ

ਨੂੰ ਸ਼ਿਖਸ਼ਾ ਦੇਣ ਲਈ ਸਕੂਲਾਂ ਅਤੇ ਲਾਇਬਰੇਰੀਆਂ ਵਿਚ ਉਨ੍ਹਾਂ ਦਾ ਆਪਣਾ ਲਿਖਿਆ ਹੋਇਆ ਲਿਟਰੇਚਰ ਅਤੇ ਉਨ੍ਹਾਂ ਦੇ ਜੀਵਨ ਬਾਰੇ ਲੋਕਾਂ ਵਲੋਂ ਲਿਖਿਆ ਹੋਇਆ ਲਿਟਰੇਚਰ ਪਹੁੰਚਾਣਾ ਚਾਹੀਦਾ ਹੈ। ਮੈਨੂੰ ਹੁਣੇ ਚੀਫ ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਉਹ ਇਸ ਸ਼ਤਾਬਦੀ ਲਈ 4 ਲਖ ਰੁਪਏ ਖਰਚ ਕਰ ਰਹੇ ਹਨ ਇਸ ਗਲ ਦੀ ਬੜੀ ਖੁਸ਼ੀ ਹੈ । ਪਰ ਮੈਂ ਅਰਜ਼ ਕਰ ਦੇਣਾ ਚਾਹੁੰਦਾ ਹਾਂ ਕਿ ਕੋਈ ਅਜਿਹੇ ਆਰਡਰ ਸਕੂਲਾਂ ਆਦਿ ਵਿਚ ਭੇਜਣੇ ਚਾਹੀਦੇ ਹਨ ਕਿ ਉਥੇ ਉਹ ਇਸ ਸਬੰਧ ਵਿਚ ਆਪਣੇ ਆਪਣੇ ਸਮਾਗਮ ਕਰਨ ਅਤੇ ਮਹਾਤਮਾ ਗਾਂਧੀ ਜੀ ਦੇ ਜੀਵਨ ਬਾਰੇ ਬਚਿਆਂ ਵਿਚ ਲੈਕਚਰ ਕੀਤੇ ਜਾਣ ਤਾਂ ਕਿ ਨਵੀਂ ਪੰਧ ਨੂੰ ਉਨ੍ਹਾਂ ਦੇ ਜੀਵਨ ਤੋਂ ਕੁਝ ਰੌਸ਼ਨੀ ਪ੍ਰਾਪਤ ਹੋ ਸਕੇ।

ਮਹਾਤਮਾਂ ਗਾਂਧੀ ਜੀ ਡਿਸਿਪਲਨ ਦੇ ਬੜੇ ਪਾਬੰਦ ਸਨ। ਉਹ ਕਦੇ ਕੋਈ ਐਸੀ ਗਲ ਨਹੀਂ ਸਨ ਕਰਦੇ, ਜਿਸ ਕਰ ਕੇ ਉਨ੍ਹਾਂ ਵਲ ਕੋਈ ਉਂਗਲੀ ਕਰ ਸਕਦਾ। ਇਸ ਲਈ ਉਹ ਇੰਡੀਅਨ ਨੈਸ਼ਨਲ ਕਾਂਗਰਸ ਤੇ ਹਾਵੀ ਸਨ। ਉਨ੍ਹਾਂ ਦੀ ਆਵਾਜ਼ ਦੇਸ਼ ਦੀ ਆਵਾਜ਼ ਸੀ ਔਰ ਦੇਸ਼ ਨੇ ਉਨ੍ਹਾਂ ਦੀ ਰਹਿਨੁਮਾਈ ਵਿਚ ਆਜ਼ਾਦੀ ਪ੍ਰਾਪਤ ਕੀਤੀ, ਇਸ ਤੋਂ ਅਸੀਂ ਇਨਕਾਰ ਨਹੀਂ ਕਰ ਸਕਦੇ। ਆਉਣ ਵਾਲੀਆ ਨਸਲਾਂ ਉਨ੍ਹਾਂ ਨੂੰ ਯਾਦ ਕਰਨਗੀਆਂ ਅਤੇ ਉਨ੍ਹਾਂ ਦਾ ਨਾਂ ਇਤਿਹਾਸ ਵਿਚ ਸੁਨਹਿਰੀ ਅੱਖਰਾਂ ਵਿਚ ਲਿਖਿਆ ਜਾਏਗਾ।

ਅਜ ਅਸੀਂ ਮਰਦ ਬਣ ਕੇ ਮੈਦਾਨ ਵਿਚ ਆਈਏ ਅਤੇ ਦੇਸ਼ ਵਿਚ ਜਿਹੜੀਆਂ ਕਮਜ਼ੋਰੀਆਂ ਪੈਦਾ ਹੋ ਗਈਆਂ ਹਨ ਉਨ੍ਹਾਂ ਦੇ ਖਿਲਾਫ ਉਠ ਕੇ ਉਨ੍ਹਾਂ ਦਾ ਖ਼ਾਤਮਾਂ ਕਰੀਏ। ਜਿਸ ਤਰ੍ਹਾਂ ਸ਼ਰਾਬ ਦੀ ਬੀਮਾਰੀ ਹੈ, ਫ਼ਿਰਕਾ ਪ੍ਰਸਤੀ ਹੈ, ਜਾਂ ਅਮੀਰੀ ਗਰੀਬੀ ਦਾ ਫ਼ਰਕ ਹੈ ਇਨ੍ਹਾਂ ਸਾਰੀਆਂ ਚੀਜ਼ਾਂ ਦੇ ਖਿਲਾਫ਼ ਲੜਾਈ ਲੜਨੀ ਚਾਹੀਦੀ ਹੈ। ਮਹਾਤਮਾਂ ਗਾਂਧੀ ਜੀ ਤਾਂ ਕਿਹਾ ਕਰਦੇ ਸਨ ਕਿ ਅਮੀਰੀ ਗਰੀਬੀ ਵਿਚ ਕੋਈ ਫ਼ਰਕ ਨਹੀਂ ਹੋਣਾ ਚਾਹੀਦਾ, ਪਰ ਅਜ ਇਹ ਸਾਡੀ ਬਦ-ਕਿਸਮਤੀ ਹੈ ਕਿ ਅਮੀਰੀ ਔਰ ਗਰੀਬੀ ਵਿਚ ਬਹੁਤ ਫ਼ਰਕ ਪੈ ਗਿਆ ਹੈ। ਸਾਡੇ ਦੇਸ਼ ਦੇ ਪ੍ਰਾਈਮ ਮਨਿਸਟਰ ਨੇ ਜਿਹੜਾ ਨਾ-ਬਰਾਬਰੀ ਨੂੰ ਖ਼ਤਮ ਕਰਨ ਵਾਸਤੇ ਇਕ ਨੈਸ਼ਨਲ ਪ੍ਰੋਗਰਾਮ ਬਣਾਇਆ ਹੈ, ਸਾਨੂੰ ਉਨ੍ਹਾਂ ਦੇ ਇਸ ਕੰਮ ਵਿਚ ਪੂਰੀ ਪੂਰੀ ਮਦਦ ਕਰਨੀ ਚਾਹੀਦੀ ਹੈ।

ਦੋਸਤੋ, ਦੇਸ਼ ਅਜ ਮੰਗ ਕਰਦਾ ਹੈ ਕਿ ਹਿੰਦੁਸਤਾਨ ਦੀ ਫ਼ਿਰਕਾਪ੍ਰਸਤੀ ਤੋਂ ਉਤਾਂਹ ਉਠ ਕੇ ਕੰਮ ਕਰਨ ਦੀ ...... (ਵਿਘਨ) ਜਿਸ ਆਜ਼ਾਦੀ ਨੂੰ ਉਨ੍ਹਾਂ ਮਹਾਂ ਪੁਰਸ਼ਾਂ ਨੇ ਲੈ ਕੇ ਦਿਤਾ ਹੈ, ਉਸ ਨੂੰ ਸੁਰਖਿਅਤ ਰਖਣ ਵਾਸਤੇ ਸਾਡੇ ਪੰਜਾਬ ਦੀ ਜ਼ਿੰਮੇਵਾਰੀ ਬਹੁਤ ਜ਼ਿਆਦਾ ਹੈ। ਇਹ ਜ਼ਿੰਮੇਵਾਰੀ ਸਾਰਿਆਂ ਤੇ ਸਾਂਝੀ ਹੈ ਚਾਹੇ ਕੋਈ ਮੇਰਾ ਭਰਾ ਅਪੋਜ਼ੀਸ਼ਨ ਵਿਚ ਹੈ ਅਤੇ ਚਾਹੇ ਟਰੈਜ਼ਰੀ ਬੈਂਚਾਂ ਤੇ ਬੈਠਾ ਹੋਇਆ ਹੈ। ਸਾਨੂੰ ਭੁਲ ਕੇ ਵੀ ਕੋਈ ਐਸਾ ਕੰਮ ਨਹੀਂ ਕਰਨਾ ਚਾਹੀਦਾ, ਜਿਸ ਵਿਚੋਂ ਫ਼ਿਰਕਾਪ੍ਰਸਤੀ ਦੀ ਬੂ ਆਵੇ। ਅਜ ਸਭ ਤੋਂ ਵਡੀ ਦੇਸ਼ ਦੀ ਸੇਵਾ ਅਸੀਂ ਇਸ ਢੰਗ ਨਾਲ ਕਰ ਸਕਦੇ ਹਾਂ ਕਿ ਸਾਨੂੰ ਇਕ ਦੂਜੇ ਨੂੰ ਭਾਈ ਭਾਈ ਸਮਝਣਾ ਚਾਹੀਦਾ ਹੈ ਅਤੇ ਕੌਮੀ ਨੁਕਤੇ ਨਿਗਾਹ ਨਾਲ ਹਰ ਇਕ ਚੀਜ਼ ਬਾਰੇ ਸੋਚਣਾ ਚਾਹੀਦਾ ਹੈ। ਆਓ ਅਸੀਂ ਸਾਰੇ ਅਜ ਇਸ ਗਲ ਦਾ ਤਹਈਆ ਕਰੀਏ ਕਿ ਇਨ੍ਹਾਂ ਸ਼ਤਾਬਦੀ ਦੇ ਦਿਨਾਂ ਵਿਚ ਅਜਿਹੇ ਕੰਮ ਕਰ ਕੇ ਦਿਖਾਈਏ ਕਿ ਬਾਕੀ ਦੇ ਲੋਗ ਸਾਨੂੰ ਵੇਖ ਕੇ ਰਸ਼ਕ ਕਰਨ ਲਗ ਪੈਣ। ਇਨ੍ਹਾਂ ਸ਼ਬਦਾਂ ਨਾਲ ਮੈਂ ਮਹਾਤਮਾਂ ਗਾਂਧੀ ਜੀ ਨੂੰ ਸ਼ਰਧਾਂਜਲੀ ਭੇਂਟ ਕਰਦਾ ਹੋਇਆ ਬੈਠ ਜਾਂਦਾ ਹਾਂ।

ਸ੍ਰੀ ਸਰਦਾਰੀ ਲਾਲ ਕਪੂਰ : (ਲੁਧਿਆਣਾ ਉੱਤਰ) ਚੇਅਰਮੈਨ ਸਾਹਿਬ ਵੈਸੇ ਤੁਸੀਂ ਜੋ ਕੁਝ ਫਰਮਾਉਂਦੇ ਹੋ ਠੀਕ ਹੈ, ਮੈਂ ਤੁਹਾਡੇ ਹਕਮ ਦੀ ਪਾਲਣਾ ਕਰਾਂਗਾ, ਪਰ ਜੇ ਸਮਾਂ ਵਧਾ ਦਿਤਾ ਜਾਂਦਾ

[ਸ੍ਰੀ ਸਰਦਾਰੀ ਲਾਲ ਕਪੂਰ]
ਤਾਂ ਚੰਗਾ ਹੁੰਦਾ, ਕਿਉਂਕਿ ਇਸ ਤੇ ਬਹੁਤ ਸਾਰੇ ਮੈਂਬਰ ਸਾਹਿਬਾਨ ਨੇ ਬੋਲਣਾ ਸੀ। (ਵਿਘਨ)

**ਮੁੱਖ ਮੰਤਰੀ :** ਤੁਹਾਡਾ ਮੈਂਬਰ ਤਾਂ ਕੋਈ ਹਾਜ਼ਰ ਨਹੀਂ । (ਵਿਘਨ)

**ਸ੍ਰੀ ਸਰਦਾਰੀ ਲਾਲ ਕਪੂਰ :** ਮੇਰੀ ਅਰਜ਼ ਇਹ ਹੈ ਕਿ ਟਾਈਮ ਬਹੁਤ ਥੋੜ੍ਹਾ ਸੀ ਬਹਰ ਹਾਲ ਮੈਂ ਸਮਝਦਾ ਹਾਂ ਕਿ ਅਜ ਦੇ ਦਿਨ ਵਾਸਤੇ ਜਿਹੜੇ ਸਦਨ ਦੇ ਮੈਂਬਰ ਸਨ ਉਨ੍ਹਾਂ ਸਾਰਿਆਂ ਨੂੰ ਹਾਜ਼ਰ ਹੋਣਾ ਚਾਹੀਦਾ ਸੀ ਅਤੇ ਸ਼ਰਧਾਂਜਲੀ ਭੇਂਟ ਕਰਨੀ ਚਾਹੀਦੀ ਸੀ। ਕਿਉਂਕਿ ਅਜ ਦਾ ਦਿਨ ਮਹਾਂਪੁਰਸ਼ਾਂ ਦੇ ਚਰਨਾਂ ਵਿਚ ਸ਼ਰਧਾਂਜਲੀ ਭੇਂਟ ਕਰਨ ਵਾਲਾ ਸੀ, ਇਸ ਲਈ ਸਾਰਾ ਦਿਨ ਰਖਣਾ ਚਾਹੀਦਾ ਸੀ।

ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਮਹਾਤਮਾਂ ਗਾਂਧੀ ਜੀ ਇਕ ਬੜੀ ਮਹਾਨ ਹਸਤੀ ਸਨ। ਉਹ ਜੋ ਕੁਝ ਵੀ ਸੋਚਦੇ ਜਾਂ ਕਰਦੇ ਤਾਂ ਦੇਸ਼ ਨੂੰ ਮੁੱਖ ਰਖ ਕੇ ਹੀ ਕਰਦੇ ਸਨ।

ਮੇਰੀ ਖੁਸ਼-ਕਿਸਮਤੀ ਹੈ ਕਿ ਮੈਂ ਵੀ ਕੁਝ ਦਿਨ ਉਨ੍ਹਾਂ ਦੇ ਚਰਨਾਂ ਵਿਚ ਗੁਜ਼ਾਰੇ ਅਤੇ ਜਦੋਂ ਉਹ ਸਾਬਰਮਤੀ ਆਸ਼ਰਮ ਵਿਚ ਰਹਿੰਦੇ ਸਨ ਉਨ੍ਹਾਂ ਦੇ ਕਰੀਬ ਰਹਿ ਕੇ ਵੇਖਿਆ। ਉਨ੍ਹਾਂ ਦਾ ਸੁਭਾ ਸੀ ਕਿ ਪਹਿਲੇ ਜੋ ਗਲ ਕਰਨ ਵਾਲੀ ਹੈ ਉਸ ਤੇ ਆਪ ਅਮਲ ਕਰਦੇ ਸਨ ਅਤੇ ਫਿਰ ਕਿਸੇ ਹੋਰ ਨੂੰ ਉਸ ਤੇ ਅਮਲ ਕਰਨ ਲਈ ਕਹਿੰਦੇ ਸਨ । ਇਕ ਵਾਰੀ ਕੋਈ ਆਦਮੀ ਬਾਹਰ ਤੋਂ ਆਸ਼ਰਮ ਲਈ ਕੁਝ ਰੁਪਏ ਲੈ ਕੇ ਆਇਆ। ਆਸ਼ਰਮ ਦੇ ਆਫਿਸ ਸੁਪਰਡੈਂਟ ਉਸ ਵਕਤ ਉਥੇ ਹਾਜ਼ਰ ਨਹੀਂ ਸਨ। ਕਸਤੂਰਬਾ ਗਾਂਧੀ ਨੇ ਉਹ ਰੁਪਏ ਲੈ ਕੇ ਤਾਕ ਵਿਚ ਰਖ ਦਿਤੇ । ਦੋ ਤਿੰਨ ਦਿਨ ਉਹ ਪੈਸੇ ਪਏ ਰਹੇ। ਇਕ ਦਿਨ ਗਾਂਧੀ ਜੀ ਨੇ ਦੇਖੇ ਤਾਂ ਪੁਛਿਆ । ਕਸਤੂਰਬਾ ਨੇ ਕਿਹਾ ਕਿ ਕੋਈ ਆਦਮੀ ਦੇ ਗਿਆ ਸੀ ਮੈਨੂੰ ਯਾਦ ਨਹੀਂ ਰਿਹਾ। ਗਾਂਧੀ ਜੀ ਨੇ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਬੜਾ ਬੁਰਾ ਕੀਤਾ, ਤੁਸੀਂ ਕਿਉਂ ਲਏ ਪੈਸੇ। ਸਵੇਰੇ ਜਦੋਂ ਆਸ਼ਰਮ ਵਾਸੀਆਂ ਦੀ ਮੀਟਿੰਗ ਹੋਈ ਤਾਂ ਉਨ੍ਹਾਂ ਨੂੰ ਦਸਦੇ ਹੋਏ ਕਿਹਾ ਕਿ ਕਸਤੂਰਬਾ ਜੀ ਨੇ ਇਹ ਚੰਗਾ ਕੰਮ ਨਹੀਂ ਕੀਤਾ, ਇਸ ਲਈ ਉਨ੍ਹਾਂ ਸਜ਼ਾ ਦਿਤੀ ਕਿ ਉਹ 15 ਦਿਨ ਆਸ਼ਰਮਵਾਸੀਆਂ ਦੀ ਟੱਟੀ ਚੁਕਣ । ਮੇਰੇ ਇਹ ਗਲ ਕਹਿਣ ਦਾ ਭਾਵ ਇਹ ਹੈ ਕਿ ਉਨ੍ਹਾਂ ਦੇ ਵਿਚਾਰ ਇਤਨੇ ਉਚੇ ਸਨ ਕਿ ਉਹ ਕਿਸੇ ਨੂੰ ਕਿਸੇ ਗਲ ਤੇ ਅਮਲ ਕਰਨ ਲਈ ਨਹੀਂ ਕਹਿੰਦੇ ਸਨ ਜਦ ਤਕ ਪਹਿਲਾਂ ਉਸ ਤੇ ਆਪ ਅਮਲ ਨਹੀਂ ਸਨ ਕਰ ਲੈਂਦੇ । ਇਨ੍ਹਾਂ ਆਪਣੇ ਗੁਣਾਂ ਕਰ ਕੇ ਹੀ ਉਹ ਅੰਗਰੇਜ਼ਾਂ ਦੇ ਖਿਲਾਫ਼, ਜਿਨ੍ਹਾਂ ਦੇ ਪਾਸ ਤੋਪਾਂ ਅਤੇ ਫੌਜਾਂ ਸਨ ਇਖਲਾਕੀ ਜ਼ੋਰ ਨਾਲ ਹੀ ਆਜ਼ਾਦੀ ਦੀ ਲੜਾਈ ਜਿਤ ਸਕੇ। ਰਾਊਂਡ ਟੇਬਲ ਕਾਨਫਰੰਸ ਵੇਲੇ ਜਦੋਂ ਬਾਦਸ਼ਾਹ ਨਾਲ ਉਨ੍ਹਾਂ ਦੀ ਮੁਲਾਕਾਤ ਦੀ ਗਲ ਤਹਿ ਹੋ ਗਈ ਤਾਂ ਉਨ੍ਹਾਂ ਲਈ ਸੂਟ ਆ ਗਿਆ, ਕਿ ਇਸ ਨੂੰ ਪਹਿਨ ਕੇ ਬਾਦਸ਼ਾਹ ਸਲਾਮਤ ਨੂੰ ਮਿਲਣ। ਉਨ੍ਹਾਂ ਨੇ ਇਨਕਾਰ ਕਰ ਦਿਤਾ । ਉਨ੍ਹਾਂ ਨੇ ਕਿਹਾ ਕਿ ਮੈਂ ਤਾਂ ਇਕ ਗਰੀਬ ਮੁਲਕ ਦਾ ਬਾਸ਼ਿੰਦਾ ਹਾਂ, ਜਿਸ ਦੇ ਲੋਕਾ ਦੇ ਕੋਲ ਲੰਗੋਟੀ ਹੀ ਹੁੰਦੀ ਹੈ । ਇਹੀ ਮੇਰੇ ਪਾਸ ਹੈ, ਮੈਂ ਤਾਂ ਇਸੇ ਹਾਲਤ ਵਿਚ ਬਾਦਸ਼ਾਹ ਸਲਾਮਤ ਨੂੰ ਮਿਲਾਂਗਾ, ਅਗਰ ਉਨ੍ਹਾਂ ਨੂੰ ਇਹ ਗਲ ਪਸੰਦ ਨਹੀਂ ਹੈ ਤਾਂ ਉਹ ਨਾ ਮਿਲਣ। ਇਸ ਤਰ੍ਹਾਂ ਦੀ ਮੁਲਾਕਾਤ ਬ੍ਰਿਟਿਸ਼ ਹਿਸਟਰੀ ਵਿਚ ਪਹਿਲੀ ਬਾਰ ਹੀ ਹੋਈ ਸੀ। ਗਾਂਧੀ ਜੀ ਅਸੂਲਾਂ ਵਾਲੇ ਆਦਮੀ ਸਨ । ਉਨ੍ਹਾਂ ਨੇ ਅੰਗਰੇਜ਼ੀ ਸਲਤਨਤ ਦੇ ਖਿਲਾਫ਼ ਲੜਾਈ ਕੀਤੀ, ਉਸ ਨਾਲ ਨਫ਼ਰਤ ਵੀ ਕੀਤੀ ਪਰ ਅੰਗਰੇਜ਼ਾਂ ਨਾਲ ਨਫ਼ਰਤ ਨਹੀਂ ਕੀਤੀ। ਜਦੋਂ ਹਿੰਦੁਸਤਾਨ ਅੰਗਰੇਜ਼ਾਂ ਤੋਂ ਆਜ਼ਾਦ ਹੋ ਗਿਆ ਤਾਂ ਇਕ ਅੰਗਰੇਜ਼ ਨੂੰ ਹੀ, ਲਾਰਡ ਮਾਊਂਟਬੈਟਨ ਨੂੰ ਅਜ਼ਾਦ ਹਿੰਦੁਸਤਾਨ ਦਾ ਗਵਰਨਰ ਜਨਰਲ ਬਣਵਾਇਆ । ਉਨ੍ਹਾਂ ਦਿਨਾਂ ਵਿਚ ਹੀ

ਜਿਨਾਹ ਸਾਹਿਬ ਤਾਂ ਆਪ ਪਾਕਿਸਤਾਨ ਦੇ ਗਵਰਨਰ ਜਨਰਲ ਬਣੇ ਪਰ ਗਾਂਧੀ ਜੀ ਉਸੇ 15 ਅਗਸਤ ਵਾਲੇ ਦਿਨ ਹੀ ਕਿਸੇ ਥਰਡ ਕਲਾਸ ਦੇ ਡੱਬੇ ਵਿਚ ਫ਼ਸਾਦਾਂ ਨੂੰ ਸ਼ਾਂਤ ਕਰਨ ਅਤੇ ਮੁਸਲਮਾਨਾਂ ਦੀਆਂ ਜਾਨਾਂ ਬਚਾਉਣ ਲਈ ਜਾ ਰਹੇ ਸਨ। ਉਹ ਵੀ ਉਸ ਦਿਨ ਰਾਜਧਾਨੀ ਵਿਚ ਆਰਾਮ ਨਾਲ ਬੈਠ ਕੇ ਮਨਾਈਆਂ ਜਾ ਰਹੀਆਂ ਖੁਸ਼ੀਆਂ ਵਿਚ ਹਿਸਾ ਲੈ ਸਕਦੇ ਸੀ । ਮੇਰਾ ਕਹਿਣ ਦਾ ਭਾਵ ਹੈ ਕਿ ਗੁਰੂ ਨਾਨਕ ਦੇਵ ਜੀ ਅਤੇ ਮਹਾਤਮਾ ਗਾਂਧੀ ਜੀ ਦੇ ਪੂਰਨਿਆਂ ਤੇ ਚਲਣਾ ਹੀ ਉਨ੍ਹਾਂ ਲਈ ਬੜੀ ਸ਼ਰਧਾਂਜਲੀ ਹੈ। ਇਨ੍ਹਾਂ ਦੇ ਉਪਦੇਸ਼ਾਂ ਤੇ ਅਮਲ ਕਰਨ ਨਾਲ ਤਾਂ ਮੇਰੇ ਤੇਰੇ ਦਾ ਖਿਆਲ ਹੀ ਨਿਕਲ ਜਾਂਦਾ ਹੈ। ਸਭ ਵਿਚ ਪ੍ਰਮਾਤਮਾਂ ਹੀ ਦਿਸਣ ਲਗ ਪੈਂਦਾ ਹੈ। ਕਿਸੇ ਨਾਲ ਨਫ਼ਰਤ ਨਹੀਂ ਰਹਿੰਦੀ। ਚੀਫ ਮਨਿਸਿਟਰ ਸਾਹਬ ਨੇ ਕਿਹਾ ਹੈ ਕਿ ਗਾਂਧੀ ਜੀ ਨੂੰ ਪੰਜਾਬ ਨਾਲ ਪਿਆਰ ਸੀ । ਮੈਂ ਚਾਹੁੰਦਾ ਹਾਂ ਕਿ ਪੰਜਾਬ ਵਿਚ ਉਨ੍ਹਾਂ ਦੀ ਕੋਈ ਅਜਿਹੀ ਯਾਦਗਾਰ ਕਾਇਮ ਕੀਤੀ ਜਾਵੇ ਜੋ ਇਟਾਂ ਪਥਰਾਂ ਦੀ ਨਾ ਹੋਵੇ ਬਲਕਿ ਜਿਸ ਦਾ ਹਰ ਇਨਸਾਨ ਤੇ ਉਨ੍ਹਾਂ ਦੀ ਸਿਖਸ਼ਾ ਦਾ ਅਸਰ ਪਵੇ । ਅਤੇ ਇਸ ਦੇਸ਼ ਦਾ ਭਲਾ ਹੋਵੇ। ਮੈਂ ਅਰਜ਼ ਕਰਾਂ ਕਿ ਅਸੀਂ ਮਹਾਤਮਾਂ ਜੀ ਦਾ ਠੀਕ ਤਰ੍ਹਾਂ ਮਾਨ ਵੀ ਨਹੀਂ ਕਰਦੇ। ਲੁਧਿਆਣੇ ਵਿਚ ਫਵਾਰਾ ਚੌਕ ਵਿਚ ਪਬਲਿਕ ਰੀਲੇਸ਼ਨਜ਼ ਡਿਪਾਰਟਮੈਂਟ ਵਲੋਂ ਮਹਾਤਮਾ ਜੀ ਦੀ ਇਕ ਤਸਵੀਰ ਲਗਾਈ ਹੋਈ ਹੈ। ਉਸ ਤੇ ਕਿਸੇ ਨੇ ਲੁਕ ਮਲ ਦਿਤੀ । ਅਜ ਵੀ ਉਥੇ ਕੋਈ ਇਸ਼ਤਿਹਾਰ ਲਾ ਜਾਂਦਾ ਹੈ। ਕੋਈ ਕੁਝ ਹੋਰ ਕਰਦਾ ਹੈ । ਉਸ ਦਾ ਖਿਆਲ ਨਹੀਂ ਰਖਿਆ ਜਾਂਦਾ। ਜਾਂ ਤਾਂ ਉਹ ਤਸਵੀਰ ਹਟਾ ਹੀ ਦਿਤੀ ਜਾਵੇ ਤੇ ਜਾਂ ਫਿਰ ਉਸ ਦਾ ਖਿਆਲ ਰਖਿਆ ਜਾਵੇ । ਮਹਾਤਮਾਂ ਜੀ ਜਿਹੇ ਦੇਸ਼ ਭਗਤਾਂ ਦੀ ਕਦਰ ਕਰਨਾ ਸਾਡਾ ਫ਼ਰਜ਼ ਹੈ। ਗਾਂਧੀ ਜੀ ਨੇ ਇਕ ਗਲ ਜੋ ਸਾਨੂੰ ਸਿਖਾਈ ਹੈ ਉਹ ਹੈ ਟਾਲਰੈਂਸ ਦੀ ਸਪਿਰਿਟ। ਇਕ ਦੂਜੇ ਦੇ ਖਿਆਲਾਤ ਨੂੰ ਸੁਣ ਕੇ ਅਗਰ ਫਰਕ ਹੋਵੇ ਤਾਂ ਉਸ ਨੂੰ ਬਰਦਾਸ਼ਤ ਕਰਨਾ। ਅਸੀਂ ਇਥੇ ਚੁਣ ਕੇ ਆਉਂਦੇ ਹਾਂ । ਮੈਂ ਪਹਿਲੀ ਬਾਰ ਆਇਆ ਹਾਂ ਅਤੇ ਮੈਂ ਤਾਂ ਮਹਿਸੂਸ ਕਰਨ ਲਗ ਪਿਆ ਹਾਂ ਕਿ ਇਹ ਸ਼ਾਇਦ ਮੇਰੇ ਜਿਹੇ ਆਦਮੀ ਲਈ ਜਗ੍ਹਾ ਹੀ ਨਹੀਂ ਹੈ। ਇਥੇ ਟਾਲਰੈਂਸ ਦੀ ਸਪਿਰਿਟ ਨਹੀਂ ਦਿਖਾਈ ਜਾਂਦੀ । ਸਾਡੇ ਵਿਚ ਭਾਈਚਾਰੇ ਦੀ ਭਾਵਨਾ ਹੋਣੀ ਚਾਹੀਦੀ ਹੈ। ਨਫ਼ਰਤ ਨਹੀਂ ਹੋਣੀ ਚਾਹੀਦੀ। ਸਾਨੂੰ ਇਸ ਗਲ ਨੂੰ ਚੰਗੀ ਤਰ੍ਹਾਂ ਸਮਝ ਕੇ ਚਲਣਾ ਚਾਹੀਦਾ ਹੈ ਕਿ ਇਹ ਪੰਜਾਬ ਸਾਡਾ ਸਾਰਿਆਂ ਦਾ ਸਾਂਝਾ ਹੈ ਅਤੇ ਇਸ ਨੂੰ ਉਚਾ ਲੈ ਜਾਣ ਲਈ ਅਸੀਂ ਸਾਰਿਆਂ ਨੇ ਹੀ ਆਪਣੇ ਪੂਰਵਜਾਂ ਦੇ ਹੁਕਮ ਅਨੁਸਾਰ ਚਲਣਾ ਹੈ।

ਸਰਦਾਰ ਰਾਜਾ ਸਿੰਘ (ਮੋਰਿੰਡਾ, ਐਸ: ਸੀ:) ਚੇਅਰਮੈਨ ਸਾਹਿਬ, ਇਸ ਤੋਂ ਪਹਿਲਾਂ ਕਿ ਮੈਂ ਰਾਸ਼ਟਰਪਿਤਾ ਮਹਾਤਮਾ ਗਾਂਧੀ ਜੀ ਨੂੰ ਸ਼ਰਧਾਂਜਲੀ ਭੇਂਟ ਕਰਾਂ ਮੈਂ ਆਪਣੇ ਚੀਫ ਮਨਿਸਿਟਰ ਸਰਦਾਰ ਗੁਰਨਾਮ ਸਿੰਘ ਜੀ ਨੂੰ ਇਹ ਪ੍ਰਸਤਾਵ ਪੇਸ਼ ਕਰਨ ਲਈ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਪੰਜਾਬ ਦੇ ਪੌਣੇ ਦੋ ਕਰੋੜ ਲੋਕਾਂ ਦੇ ਨੁਮਾਇੰਦਿਆਂ ਦੀ ਇਸ ਸਭਾ ਵਿਚ ਇਸ ਮਤੇ ਨੂੰ ਸਰਕਾਰੀ ਤੌਰ ਤੇ ਪੇਸ਼ ਕਰ ਕੇ ਤਰਜਮਾਨੀ ਕੀਤੀ ਹੈ। ਮੈਨੂੰ ਇਹ ਕਹਿਣ ਵਿਚ ਕੋਈ ਸੰਕੋਚ ਨਹੀਂ ਹੈ ਅਤੇ ਇਹ ਗਲ ਸਚ ਵੀ ਹੈ ਕਿ ਮਹਾਤਮਾ ਗਾਂਧੀ ਜੀ ਨੇ ਜੋ ਸੇਵਾ ਇਸ ਮੁਲਕ ਦੇ ਗ਼ਰੀਬਾਂ ਅਤੇ ਦਰਮਿਆਨੇ ਦਰਜੇ ਦੇ ਲੋਕਾਂ ਨੂੰ ਉਪਰ ਚੁਕਣ ਲਈ ਕੀਤੀ ਹੈ ਉਹ ਭੁਲਾਈ ਨਹੀਂ ਜਾ ਸਕਦੀ । ਮੈਨੂੰ ਇਹ ਗਲ ਕਹਿਣ ਵਿਚ ਖੁਸ਼ੀ ਹੁੰਦੀ ਹੈ ਕਿ ਮਹਾਤਮਾ ਗਾਂਧੀ ਨੇ ਸਭ ਤੋਂ ਵਧ ਸੰਗ੍ਰਾਮ ਡੀਪ੍ਰੈਸਡ ਕਲਾਸਿਜ਼, (ਪਸਮਾਂਦਾ ਲੋਕਾਂ), ਜਿਨ੍ਹਾਂ ਨੂੰ ਉਨ੍ਹਾਂ ਨੇ ਹਰੀਜਨ ਦਾ ਨਾਉਂ ਦਿਤਾ ਸੀ, ਦੀ ਹਾਲਤ ਸੁਧਾਰਨ ਲਈ ਕੀਤਾ। ਮਹਾਤਮਾ ਗਾਂਧੀ ਜੀ ਨੇ ਗਰੀਬਾਂ ਦੀ ਹਾਲਤ ਬੇਹਤਰ ਬਣਾਉਣ ਲਈ ਆਪਣੀ ਸਾਰੀ ਜ਼ਿੰਦਗੀ ਅਰਪਨ ਕੀਤੀ ਸੀ। ਪਰ ਜਿਸ ਪਾਰਟੀ ਦੇ ਪਾਸ ਪਹਿਲੇ 20 ਸਾਲ ਤਕ ਇਸ ਮੁਲਕ ਦਾ ਰਾਜਭਾਗ ਰਿਹਾ, ਉਸ ਨੇ ਉਨ੍ਹਾਂ ਦੇ ਉਦੇਸ਼ਾਂ ਨੂੰ ਅਮਲੀ ਰੂਪ ਦੇਣ ਲਈ ਕੁਝ ਨਹੀਂ ਕੀਤਾ । ਜੋ ਪਾਰਟੀ ਉਨ੍ਹਾਂ ਦਾ ਨਾਮ ਲੈ ਕੇ ਲੋਕਾਂ ਦੀ ਸੇਵਾ ਕਰਨ ਦਾ ਦਾਵਾ ਕਰਦੀ ਹੈ, ਅਜ ਜਦ ਕਿ ਉਸ ਮਹਾਂਪੁਰਖ ਨੂੰ ਇਸ

(ਸਰਦਾਰ ਰਾਜਾ ਸਿੰਘ)

ਸਮਾਗਮ ਵਿਚ ਸ਼ਰਧਾਂਜਲੀ ਪੇਸ਼ ਕੀਤੀ ਜਾ ਰਹੀ ਹੈ ਤਾਂ ਉਸ ਪਾਰਟੀ ਦੇ 5-6 ਤੋਂ ਵਧ ਮੈਂਬਰ ਇਥੇ ਹਾਊਸ ਵਿਚ ਹਾਜਰ ਨਹੀਂ ਹਨ। ਇਸ ਤੋਂ ਵੀ ਵਧ ਅਫਸੋਸ ਵਾਲੀ ਗਲ ਇਹ ਹੈ ਕਿ ਜਿਨ੍ਹਾਂ ਹਰੀਜਨਾਂ ਲਈ ਮਹਾਤਮਾ ਜੀ ਨੇ ਕੁਰਬਾਨੀ ਦਿਤੀ, ਉਨ੍ਹਾਂ ਦੇ ਕਾਂਗਰਸੀ ਮੈਂਬਰਾਂ ਵਿਚ ਸਿਵਾਏ ਚੌਧਰੀ ਜਗਤ ਰਾਮ ਦੇ ਇਸ ਵੇਲੇ ਇਥੇ ਕੋਈ ਹੋਰ ਕਾਂਗਰਸੀ ਹਰੀਜਨ ਮੈਂਬਰ ਵੀ ਹਾਜ਼ਰ ਨਹੀਂ। ਚੁਨਾਉ ਸਮੇਂ ਇਹ ਦੋਸਤ ਮਹਾਤਮਾ ਜੀ ਦੇ ਨਾਂ ਤੇ ਵੋਟਾਂ ਮੰਗਦੇ ਹਨ ਪਰ ਇਸ ਵੇਲੇ ਇਥੇ ਕੋਈ ਵੀ ਹਾਜ਼ਰ ਨਹੀਂ। ਕਪੂਰ ਸਾਹਿਬ ਨੇ ਮਹਾਤਮਾ ਜੀ ਦੀ ਫੋਟੋ ਦੀ ਹਾਲਤ ਵਲ ਸਰਕਾਰ ਦਾ ਧਿਆਨ ਦਿਵਾਇਆ ਹੈ ਮਗਰ ਇਸ ਤੋਂ ਵੀ ਵਧ ਸ਼ਰਮ ਵਾਲੀ ਗਲ ਇਹ ਹੈ ਇਸ 20-21 ਸਾਲ ਤਕ ਰਾਜ ਕਰਨ ਵਾਲੀ ਪਾਰਟੀ ਨੇ ਉਨ੍ਹਾਂ ਦੇ ਨਾਮ ਨੂੰ ਸਸਤਾ ਕੀਤਾ ਹੈ। ਇਨ੍ਹਾਂ ਦੀ ਅਣਗਹਿਲੀ ਕਾਰਨ ਅਜ ਮਹਾਤਮਾ ਗਾਂਧੀ ਦੇ ਨਾਂ ਤੇ ਕੋਹਲੂ ਰਸ ਵੇਚਦੇ ਹਨ, ਨਸਵਾਰ ਵਿਕਦੀ ਹੈ, ਸਿਗਰੇਟ ਵਿਕਦੇ ਹਨ, ਹੋਟਲ ਚਲਦੇ ਹਨ। ਇਹੀ ਨਹੀ ਵਡੇ ਸ਼ਹਿਰਾਂ ਵਿਚ ਲੋਕ ਮਹਾਤਮਾ ਗਾਂਧੀ ਦੀ ਫੋਟੋ ਵਾਲੇ ਥੈਲਿਆਂ ਵਿਚ ਕਸਾਈਆਂ ਦੀਆਂ ਹਟੀਆਂ ਤੋਂ ਮੀਟ ਲੈਣ ਜਾਂਦੇ ਹਨ। ਕਿੰਨੇ ਦੁਖ ਦੀ ਗਲ ਹੈ ਕਿ ਜਿਸ ਨੇਤਾ ਨੂੰ ਰਾਸ਼ਟਰਪਿਤਾ ਦਾ ਦਰਜਾ ਮਿਲਿਆ ਹੋਵੇ ਉਸ ਦੇ ਨਾਮ ਤੋਂ ਇਸ ਤਰ੍ਹਾਂ ਫਾਇਦਾ ਉਠਾਇਆ ਜਾ ਰਿਹਾ ਹੈ। ਉਨ੍ਹਾਂ ਨੂੰ ਜੋ ਦਰਜਾ ਮਿਲਣਾ ਚਾਹੀਦਾ ਸੀ ਉਹ ਨਹੀਂ ਦਿਤਾ ਗਿਆ। ਉਨ੍ਹਾਂ ਨੇ ਫਿਰਕਾ-ਦਾਰੀ ਨੂੰ ਖ਼ਤਮ ਕਰਨ ਵਿਚ ਅਤੇ ਹੋਰ ਵੀ ਕਈ ਪਾਸੇ ਬਹੁਤ ਸੇਵਾ ਕੀਤੀ ਪਰ ਉਸ ਪਾਰਟੀ ਨੇ ਉਨ੍ਹਾਂ ਦੇ ਅਸੂਲ ਗ੍ਰਹਿਣ ਨਹੀਂ ਕੀਤੇ ਅਤੇ ਉਨ੍ਹਾਂ ਦੇ ਉਦੇਸ਼ ਪੂਰੇ ਨਹੀਂ ਹੋਣ ਦਿਤੇ।

ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਖੁਸ਼ਕਿਸਮਤ ਹੈ ਕਿ ਮਹਾਤਮਾ ਗਾਂਧੀ ਜੀ ਦੀ ਸੌਵੀਂ ਸ਼ਤਾਬਦੀ ਮਨਾ ਰਿਹਾ ਹੈ। ਮੁੱਖ ਮੰਤਰੀ ਜੀ ਨੇ ਚਾਰ ਲਖ ਰੁਪਿਆ ਇਸ ਸ਼ਤਾਬਦੀ ਤੇ ਖਰਚ ਕਰਨ ਦਾ ਫੈਸਲਾ ਕੀਤਾ ਹੈ। ਮੈਂ ਇਹ ਕਹਾਂਗਾ ਕਿ ਮਹਾਤਮਾ ਗਾਂਧੀ ਨੇ ਆਪਣੇ ਜੀਵਨ ਦਾ ਬਲੀਦਾਨ ਹਰੀਜਨ ਉਧਾਰ ਲਈ ਦਿਤਾ, ਇਸ ਲਈ ਸਹੀ ਅਰਥਾਂ ਵਿਚ ਇਸ ਰਕਮ ਦੀ ਵਰਤੋਂ ਤਾਂ ਹੀ ਹੋ ਸਕਦੀ ਹੈ ਜੇਕਰ ਇਹ ਦਲਤ ਜਾਤੀਆਂ ਹਰੀਜਨ ਭਾਈਆਂ ਦੇ ਹਿਤ ਵਿਚ ਖਰਚ ਕੀਤਾ ਜਾਵੇ। ਮੈਨੂੰ ਇਹ ਗਲ ਦੁਖ ਨਾਲ ਕਹਿਣੀ ਪੈਂਦੀ ਹੈ ਕਿ ਜਿਸ ਮਹਾਤਮਾ ਜੀ ਦਾ ਨਾਮ ਲੈ ਕੇ ਇਹ 21 ਸਾਲ ਦੇਸ਼ ਤੇ ਰਾਜ ਕਰਦੇ ਰਹੇ ਅਤੇ ਅਜ ਦੇ ਦਿਨ ਇਥੇ ਹਾਜ਼ਰ ਨਹੀਂ ਰਹਿ ਸਕੇ ਹਾਲਾਂਕਿ ਉਨ੍ਹਾਂ ਨੂੰ ਇਥੇ ਹੋਣਾ ਚਾਹੀਦਾ ਸੀ।

ਪੰਜਾਬ ਦੀ ਘਰੇਲੂ ਦਸਤਕਾਰੀ ਦਾ ਜਿਥੇ ਤਕ ਤੁਅੱਲਕ ਹੈ ਇਸ ਗਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਪਿੰਡਾਂ ਵਿਚ ਪਛੜੇ ਵਰਗ ਨੂੰ ਮਹਾਤਮਾ ਜੀ ਨੇ ਉਤਾਂਹ ਚੁਕਣ ਦਾ ਉਪਰਾਲਾ ਕੀਤਾ। ਜੁਲਾਹੇ ਜੁਤੀਆਂ ਸੀਣ ਵਾਲੇ ਅਤੇ ਹਥ ਕਰਗਾ ਅੰਗਰੇਜ਼ ਦੇ ਰਾਜ ਵਿਚ ਇਹ ਸ਼੍ਰੇਣੀਆਂ ਪਛੜੀਆਂ ਰਹੀਆਂ ਅਤੇ ਫਿਰ ਕਾਂਗਰਸ ਦੇ 21 ਸਾਲ ਦੇ ਰਾਜ ਵਿਚ ਇਨ੍ਹਾਂ ਦੀ ਘਰੇਲੂ ਦਸਤਕਾਰੀ ਦਾ ਤਾਂ ਭਠਾ ਹੀ ਬੈਠ ਗਿਆ। ਖੱਦਰ ਬੁਣਨ ਵਾਲਿਆਂ ਦੀ ਹਾਲਤ ਜੋ ਕਰ ਦਿਤੀ ਗਈ ਹੈ ਆਪ ਸਾਰਿਆਂ ਦੇ ਸਾਹਮਣੇ ਹੈ। ਖਦਰ ਬੁਣਨ ਵਾਲਿਆਂ ਨੂੰ ਤਾਂ ਪੂਰੀ ਉਜਰਤ ਨਹੀਂ ਦਿਤੀ ਜਾਂਦੀ ਅਤੇ ਨਾ ਹੀ ਉਨ੍ਹਾਂ ਦਾ ਕੋਈ ਹੀਲਾ ਜਾਂ ਵਸੀਲਾ ਹੈ ਪਰ ਇਨ੍ਹਾਂ ਦੀ ਹਾਲਤ ਨੂੰ ਖੱਦਰ ਭੰਡਾਰਾਂ ਵਾਲੇ ਐਕਸਪਲਾਇਟ ਕਰ ਰਹੇ ਹਨ। ਚੇਅਰਮੈਨ ਸਾਹਿਬ, ਤੁਸੀਂ ਵੇਖਿਆ ਹੈ ਹੋਣਾ ਕਿ ਖੱਦਰ ਬੁਣਨ ਵਾਲੇ ਲਈ ਕੋਈ ਰੋਜ਼ਗਾਰ ਨਹੀਂ ਰਹਿ ਗਿਆ ਪਰ ਖੱਦਰ ਭੰਡਾਰਾਂ ਤੇ ਅਠ ਅਠ ਸੌ ਅਤੇ ਹਜ਼ਾਰ ਹਜ਼ਾਰ ਰੁਪਿਆ ਮਾਹਵਾਰ ਦੀਆਂ ਪੋਸਟਾਂ ਨਾਲ ਹਰੀਜਨਜ਼ ਨਾਲ ਪੁਰ ਕੀਤੀਆਂ ਜਾ ਰਹੀਆਂ ਹਨ ਅਤੇ ਉਹ ਆਦਮੀ ਜਿਹੜੇ ਇਸ ਕੰਮ ਨੂੰ ਜਾਣਦੇ ਤਕ ਨਹੀਂ ਲਗਾਏ ਜਾ ਰਹੇ ਹਨ। ਇਸ ਲਈ ਮੇਰੀ ਅਰਜ਼ ਮੁੱਖ ਮੰਤਰੀ ਜੀ ਪਾਸ ਇਹ ਹੈ ਕਿ ਮਹਾਤਮਾ ਗਾਂਧੀ ਜੀ ਦੇ ਨਾਮ ਤੇ ਸਕੀਮਾਂ ਕਾਗਜ਼ ਤੇ ਹੀ ਤਿਆਰ ਨਾ ਕੀਤੀਆਂ ਜਾਣ, ਕੋਈ ਹਰੀਜਨਾਂ ਦੇ ਕਲਿਆਣ ਲਈ ਠੋਸ ਕਦਮ ਉਠਾਏ ਜਾਣ ਅਤੇ ਜੋ ਗਾਂਧੀ

ਜੀ ਦਾ ਜੀਵਨ ਆਦਰਸ਼ ਸੀ ਅਤੇ ਜੋ ਉਨ੍ਹਾਂ ਵਲੋਂ ਪ੍ਰੋਗਰਾਮ ਦਿਤਾ ਗਿਆ ਸੀ ਉਸ ਨੂੰ ਸਹੀ ਮਾਹਨਿਆਂ ਵਿਚ ਪੰਜਾਬ ਵਿਚ ਲਾਗੂ ਕੀਤਾ ਜਾਵੇ ਅਤੇ ਮਹਾਤਮਾ ਜੀ ਦੀ ਤੜਫਦੀ ਰੂਹ ਨੂੰ ਸ਼ਾਂਤੀ ਦਿਤੀ ਜਾਵੇ । ਗ਼ਰੀਬ ਅਤੇ ਹਰੀਜਨ ਲੋਕ ਆਰਥਕ ਤੌਰ ਤੇ ਤਕੜੇ ਹੋਣ ਅਤੇ ਇਨ੍ਹਾਂ ਦੀ ਭਲਾਈ ਲਈ ਮਹਾਤਮਾ ਗਾਂਧੀ ਜੀ ਨੇ ਜੋ ਕੁਝ ਕੀਤਾ ਉਸ ਪ੍ਰੋਗਰਾਮ ਨੂੰ ਅਗੇ ਲਿਜਾਣਾ ਚਾਹੀਦਾ ਹੈ । ਇਕ ਬੇਨਤੀ ਮੈਂ ਚੀਫ਼ ਮਨਿਸਟਰ ਪਾਸ ਇਹ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਬੰਜਰ ਜ਼ਮੀਨ ਪਈ ਹੋਈ ਹੈ ਉਸ ਨੂੰ ਸਹੀ ਮਾਹਨਿਆਂ ਵਿਚ ਹਰੀਜਨਾਂ ਨੂੰ ਦਿਤੀ ਜਾਵੇ ਤਾਂਕਿ ਉਨ੍ਹਾਂ ਦਾ ਉਧਾਰ ਹੋ ਸਕੇ ਇਹ ਨਾ ਹੋਵੇ ਕਿ ਮਾਸਟਰ ਚਰਨਜੀਤ ਸਿੰਘ ਵਰਗਿਆਂ ਨੂੰ 99 ਸਾਲ ਦੇ ਲੀਜ਼ ਤੇ ਦੇ ਦਿਤੀ ਜਾਵੇ ਅਤੇ ਇਸ ਤਰ੍ਹਾਂ ਨਾਲ ਮਨਾਪਲੀਆਂ ਕਾਇਮ ਕਰ ਦਿਤੀਆਂ ਜਾਣ ।

ਇਨ੍ਹਾਂ ਸ਼ਬਦਾਂ ਨਾਲ, ਚੇਅਰਮੈਨ ਸਾਹਿਬ, ਇਹ ਜਿਹੜਾ ਮਤਾ ਮੁੱਖ ਮੰਤਰੀ ਜੀ ਨੇ ਪੇਸ਼ ਕੀਤਾ ਹੈ, ਸਰਕਾਰ ਇਸ ਗੱਲ ਲਈ ਵਧਾਈ ਦੀ ਮੁਸਤਹਿਕ ਹੈ ਅਤੇ ਮੈਂ ਸਮਝਦਾ ਹਾਂ ਕਿ ਅਜ ਦਾ ਦਿਨ ਸ਼ਾਨ ਦੇ ਨਾਲ ਮਨਾਉਣਾ ਚਾਹੀਦਾ ਹੈ ਤਾਕਿ ਮਹਾਤਮਾਂ ਜੀ ਦੀ ਆਤਮਾ ਨੂੰ ਸ਼ਾਂਤੀ ਮਿਲੇ ਅਤੇ ਇਸ ਮਤੇ ਨੂੰ ਪਾਸ ਕਰ ਦੇਣਾ ਚਾਹੀਦਾ ਹੈ । ਅੰਤ ਵਿਚ ਮੈਂ ਰਾਸ਼ਟਰਪਿਤਾ ਮਹਾਤਮਾ ਗਾਂਧੀ ਜੀ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ।

**ਚੌਧਰੀ ਜਗਤ ਰਾਮ** : (ਬੰਗਾ, ਐਸ. ਸੀ.) ਚੇਅਰਮੈਨ ਸਾਹਿਬ, ਮੈਂ ਆਪ ਜੀ ਦਾ ਜ਼ਿਆਦਾ ਵਕਤ ਨਹੀਂ ਲੈਂਦਾ ਅਤੇ ਥੋੜ੍ਹੇ ਸ਼ਬਦਾਂ ਵਿਚ ਹੀ ਇਕ ਦੋ ਬੇਨਤੀਆਂ ਕਰਨਾ ਚਾਹੁੰਦਾ ਹਾਂ । ਇਸ ਮਤੇ ਦੇ ਪੇਸ਼ ਕੀਤੇ ਜਾਣ ਤੇ ਮੈਂ ਸੀ. ਐਮ. ਸਾਹਿਬ ਨੂੰ ਦਿਲੋਂ ਵਧਾਈ ਦਿੰਦਾ ਹਾਂ ਕਿ ਅਜ ਉਨ੍ਹਾਂ ਨੇ ਇਹ ਮਤਾ ਲਿਆਂਦਾ ਹੈ ਅਤੇ ਇਸ ਦਾ ਪ੍ਰਭਾਵ ਲਾਭਦਾਇਕ ਹੋਵੇਗਾ । ਮੈਂ ਇਹ ਅਰਜ਼ ਕਰਦਾ ਹਾਂ ਕਿ ਜਿਸ ਤਰ੍ਹਾਂ ਪਿਛਲੇ ਮਤੇ ਦੇ ਦੌਰਾਨ ਤੁਸੀਂ ਆਪ ਇਕ ਗਲ ਚੇਅਰ ਵਲੋਂ ਕਹੀ ਸੀ ਕਿ ਵੇਖਣਾ ਇਹ ਚਾਹੀਦਾ ਹੈ ਕਿ ਕਿਸ ਨੀਅਤ ਨਾਲ ਗਲ ਕਹੀ ਜਾ ਰਹੀ ਹੈ; ਠੀਕ ਇਸੇ ਤਰ੍ਹਾਂ ਜਿਸ ਨੀਅਤ ਨਾਲ ਇਹ ਮਤਾ ਪੇਸ਼ ਕੀਤਾ ਗਿਆ ਹੈ ਜੇ ਕਰ ਅਮਲ ਕੀਤਾ ਜਾਵੇ ਤਾਂ ਲੋਕੀਂ ਤਾਂ ਕਲਜੁਗ ਕਹਿੰਦੇ ਹਨ ਪਰ ਅਜ ਦਾ ਯੁਗ ਸਤਯੁਗ ਬਣ ਸਕਦਾ ਹੈ । ਜਿਹੜੇ ਗੁਰੂ ਨਾਨਕ ਦੇਵ ਜੀ ਦੇ ਗੁਣਾਂ ਦੇ ਅਤੇ ਮਹਾਤਮਾਂ ਗਾਂਧੀ ਦੇ ਜੀਵਨ ਦੇ ਗੀਤ ਗਾਂਦੇ ਹਨ ਅਤੇ ਇਥੇ ਮਤੇ ਪੇਸ਼ ਕਰਦੇ ਹਨ । ਮੇਰਾ ਖ਼ਿਆਲ ਹੈ ਕਿ ਇਨ੍ਹਾਂ ਦਾ ਅਸਰ ਉਨ੍ਹਾਂ ਦੇ ਅੰਦਰ ਹੋਣਾ ਚਾਹੀਦਾ ਹੈ ਤਾਂ ਹੀ ਅਸੀਂ ਇਸ ਯੁਗ ਨੂੰ ਬਦਲ ਸਕਦੇ ਹਾਂ । ਇਕ ਆਦਮੀ ਭੰਗ ਪੀ ਕੇ ਚੁਲੀ ਕਰੀ ਜਾਂਦਾ ਸੀ ਅਤੇ ਪੁਛਣ ਤੇ ਕਹਿ ਰਿਹਾ ਸੀ ਕਿ ਵੇਖਾਂ ਬਿਨਾਂ ਅੰਦਰ ਜਾਣ ਦੇ ਵੀ ਨਸ਼ਾ ਹੁੰਦਾ ਹੈ ਜਾਂ ਨਹੀਂ । ਇਸ ਲਈ ਵੇਖਣਾ ਤਾਂ ਇਹ ਹੈ ਕਿ ਇਨ੍ਹਾਂ ਮਤਿਆਂ ਦਾ ਅਸਾਡੇ ਮਨਾਂ ਤੇ ਕੀ ਅਸਰ ਪੈਂਦਾ ਹੈ ਅਤੇ ਮਹਾਨ ਵਿਅਕਤੀਆਂ ਦੇ ਜੀਵਨ ਤੋਂ ਅਸੀਂ ਕੀ ਕੁਝ ਸਿਖਿਆ ਹੈ ਅਤੇ ਕਿੰਨਾ ਕੁ ਅਮਲ ਕੀਤਾ ਹੈ । ਮੈਨੂੰ ਅਫਸੋਸ ਹੈ ਕਿ ਇਸ ਪਾਸੇ ਵੀਰ ਘਟ ਹਨ । ਚੌਧਰੀ ਸੁੰਦਰ ਸਿੰਘ ਜੀ ਖੈਰ ਹੁਣ ਆ ਗਏ ਹਨ ਪਰ ਇਹ ਹਰੀਜਨਾਂ ਦੀ ਵਸ ਦੀ ਗਲ ਨਹੀਂ । ਇਹ ਤਾਂ ਮੁਢ ਕਦੀਮ ਤੋਂ ਹੀ ਸੇਵਾ ਕਰਦੇ ਚਲੇ ਆ ਰਹੇ ਹਨ । ਇਥੇ ਵੀ ਤੇ ਫਿਰ ਦਿਲੀ ਵੀ, ਕੋਈ ਪੁਛੇ ਨਾ ਪੁਛੇ ਅਸੀਂ ਪਹੁੰਚਦੇ ਹਾਂ । (ਹਾਸਾ) ਅਸੀਂ ਕਦੇ ਸੇਵਾ ਤੋਂ ਪਿਛੇ ਨਹੀਂ ਹੋਏ । ਗੁਰੂ ਸਾਹਿਬ ਦਾ ਸੀਸ ਲਿਆਉਣਾ ਸੀ ਤਾਂ ਅਸੀਂ ਮੂਹਰੇ ਆਏ ਅਤੇ ਦਿਲੀ ਤੋਂ ਜਾ ਕੇ ਸੀਸ ਲਿਆਂਦਾ । ਪਰ ਮੈਂ ਵਖਦਾ ਹਾਂ ਕਿ ਜਿਨ੍ਹੇ ਵੀ ਅਸੀਂ ਇਥੇ ਹਾਂ ਭਾਵੇਂ ਕਿਸੇ ਪਾਸੇ ਵੀ ਬੈਠੇ ਹੋਏ ਹਾਂ ਗੁਰੂ ਨਾਨਕ ਦੇਵ ਜੀ ਅਤੇ ਮਹਾਤਮਾਂ ਗਾਂਧੀ ਜੀ ਦੇ ਦਸੇ ਰਾਹ ਨੂੰ ਸਹੀ ਅਰਥਾਂ ਵਿਚ ਨਹੀਂ ਅਪਣਾ ਰਹੇ । ਅਸੀਂ ਸਚੇ ਇਰਾਦੇ ਨਾਲ ਉਨ੍ਹਾਂ ਦੇ ਪੈਰੋਕਾਰ ਨਹੀਂ ਬਣਨਾ ਚਾਹੁੰਦੇ ਤੇ ਜੇਕਰ ਇਸ ਤਰ੍ਹਾਂ

(ਚੌਧਰੀ ਜਗਤ ਰਾਮ)

ਦਾ ਅਸਾਡਾ ਮਨ ਹੈ ਤਾਂ ਇਹ ਇਕ ਫਰਾਡ ਹੋਵੇਗਾ ਕਿ ਅਸੀਂ ਮਤੇ ਤਾਂ ਇਸ ਤਰ੍ਹਾਂ ਦੇ ਲਿਆਈਏ ਪਰ ਅਮਲ ਅਸਾਡੇ ਕੁਝ ਹੋਰ ਹੋਣ। ਇਸ ਲਈ ਜੋ ਮਹਾਨ ਕੰਮ ਮਹਾਤਮਾ ਗਾਂਧੀ ਜੀ ਨੇ ਗਰੀਬ ਤੇ ਦਲਤ ਵਰਗ ਲਈ ਕੀਤਾ ਉਸ ਨੂੰ ਸਾਹਮਣੇ ਰਖ ਕੇ ਸਰਕਾਰ ਨੂੰ ਕੰਮ ਕਰਨਾ ਚਾਹੀਦਾ ਹੈ ਅਤੇ ਮੈਂ ਮੁੱਖ ਮੰਤਰੀ ਸਾਹਿਬ ਪਾਸ ਬੇਨਤੀ ਕਰਾਂਗਾ ਕਿ ਜਿਸ ਸਚੇ ਇਰਾਦੇ ਨਾਲ ਤੁਸੀਂ ਇਹ ਮਤੇ ਲਿਆਏ ਹੋ ਉਸੇ ਸਚੇ ਇਰਾਦੇ ਨਾਲ ਇਨ੍ਹਾਂ ਤੇ ਅਮਲ ਕਰਾਓ । ਬੰਦਿਆਂ ਨੂੰ ਗੇਂਦ ਵਾਂਗ ਇਧਰੋਂ ਉਧਰ ਤੇ ਉਧਰੋਂ ਇਧਰ ਸੁਟਣਾ ਚੰਗਾ ਨਹੀਂ ਲਗਦਾ। ਮੈਂ ਟੰਡਨ ਸਾਹਿਬ ਨੂੰ ਵੀ ਕਹਾਂਗਾ ਕਿ ਉਹ ਆਪਣਾ ਉਦੇਸ਼ ਗੁਰੂ ਨਾਨਕ ਦੇਵ ਜੀ ਅਤੇ ਮਹਾਤਮਾ ਜੀ ਦੀ ਸਿਖਿਆ ਦਾ ਬਨਾਣ । ਅਤੇ ਜਿਥੇ ਤਕ ਸੇਵਾ ਦੀ ਜਾਂਚ ਦਾ ਸਬੰਧ ਹੈ ਉਹ ਇਹ ਹਰੀਜਨਾਂ ਤੋਂ ਸਿਖ ਲੈਣ ਕਿ ਕਿਸ ਤਰ੍ਹਾਂ ਸੇਵਾਂ ਕਰੀਦੀ ਹੈ । (ਪ੍ਰਸ਼ੰਸਾ) ਅਸੀਂ ਭਾਰਤ ਮਾਂ ਦੀ ਜੈ ਕਹਿਣ ਵਾਲੇ ਹਾਂ ਪਰ ਨਾ ਮਕਾਨ ਨਾ ਦੁਕਾਨ ਨਾ ਹੋਰ ਕੋਈ ਜ਼ਰੀਆ ਹੈ। ਆਉ ਅਜ ਦੇ ਦਿਨ ਗੁਰੂ ਨਾਨਕ ਦੀ ਦਿਤੀ ਗਰੀਬੀ ਨੂੰ ਅਪਣਾ ਲਈਏ ਅਤੇ ਮਹਾਤਮਾ ਗਾਂਧੀ ਦੀ ਹਰੀਜਨਾਂ ਅਤੇ ਦਲਤ ਜਾਤੀਆਂ ਲਈ ਸੇਵਾ ਅਤੇ ਕੁਰਬਾਨੀ ਨੂੰ ਅਪਣਾ ਲਈਏ ਅਤੇ ਪ੍ਰਣ ਕਰ ਲਈਏ ਕਿ ਉਨ੍ਹਾਂ ਦੇ ਦਸੇ ਰਾਹ ਤੇ ਅਜ ਤੋਂ ਤੁਰਾਂਗੇ। ਇਹ ਨਾ ਹੋਵੇ ਕਿ ਮਤੇ ਪੇਸ਼ ਹੋਏ ਤੇ ਆਪ ਫੇਰੂਮਾਨ ਦਾ ਮਸਲਾ ਹਲ ਕਰਨ ਲਈ ਦਿਲੀ ਚਲੇ ਗਏ। ਜੇਕਰ ਮਹਾਤਮਾ ਗਾਂਧੀ ਦੇ ਸਚੇ ਪੈਰੋਕਾਰ ਬਣਾਂਗੇ ਤਾਂ ਹੀ ਉਨ੍ਹਾਂ ਨੂੰ ਸ਼ਰਧਾਂਜਲੀ ਪੇਸ਼ ਕਰਨੀ ਸ਼ੋਭਦੀ ਹੈ। ਮੈਂ ਮਹਾਤਮਾ ਜੀ ਨੂੰ ਆਪਣੀ ਸ਼ਰਧਾਂਜਲੀ ਪੇਸ਼ ਕਰਦਾ ਹਾਂ ਅਤੇ ਆਪ ਪਾਸੋਂ ਖਿਮਾ ਮੰਗਦਾ ਹਾਂ (ਵਿਘਨ)

Extension of Time

(ਇਸ ਸਮੇਂ ਕਈ ਮੈਂਬਰ ਬੋਲਣ ਲਈ ਖੜੇ ਹੋ ਗਏ)

ਸ੍ਰੀ ਸਭਾਪਤੀ : ਟਾਈਮ ਤਾਂ ਹੁਣ ਇਕ ਅਧ ਮਿੰਟ ਹੀ ਰਹਿ ਗਿਆ ਹੈ। (Only one or two minutes are left now.)

ਸਰਦਾਰ ਉਮਰਾਓ ਸਿੰਘ : ਇਸ ਨੂੰ ਮੰਡੇ ਤਕ ਪੋਸਟਪੋਨ ਕਰ ਦਿਉ ਜਾਂ ਸਿਟਿੰਗ ਵਧਾ ਦਿਓ ਅਤੇ ਜੋ ਏਜੰਡੇ ਤੇ ਬਾਕੀ ਆਈਟਮਜ਼ ਹਨ ਉਨ੍ਹਾਂ ਨੂੰ ਵੀ ਟੇਕ ਅਪ ਕਰ ਲਉ।

ਮੁੱਖ ਮੰਤਰੀ (ਸਰਦਾਰ ਗੁਰਨਾਮ ਸਿੰਘ) : ਸਰਦਾਰ ਉਮਰਾਓ ਸਿੰਘ ਜੀ ਤਾਂ ਆਪ ਹਾਊਸ ਤੋਂ ਬਾਹਰ ਹੀ ਰਹੇ ਹਨ, ਆਪਣਾ ਕੰਮ ਕਰ ਗਏ ਸੀ ਅਤੇ ਹੁਣ ਆਏ ਹਨ ਇਤਰਾਜ਼ ਕਰਨ ਲਈ। (ਵਿਘਨ)

ਸ੍ਰੀ ਸਭਾਪਤੀ (ਸਰਦਾਰ ਸ਼ਸ਼ਪਾਲ ਸਿੰਘ) : ਟਾਈਮ ਅੱਧਾ ਘੰਟਾ ਹੋਰ ਐਕਸਟੈਂਡ ਕੀਤਾ ਜਾਂਦਾ ਹੈ। (Time of the sitting is further extended by half an hour.)

ਸਰਦਾਰ ਉਮਰਾਓ ਸਿੰਘ : ਅਸੀਂ ਇਸ ਨਾਲ ਐਗਰੀ ਨਹੀਂ ਕਰਦੇ । (ਵਿਘਨ)

**चौधरी बलबीर सिंह :** (होशियारपुर) सभापति महोदय, इस हिन्दुस्तान में दो गांधी पैदा हुए थे। एक को तो हम ने गोली मार दी और दूसरे को हिन्दुस्तान से बाहिर निकाल दिया। आज अगर उसे हिन्दुस्तान आना होता है तो यहां पर पासपोर्ट लेकर आना पड़ता है। आज हम माहत्मा गांधी जी की जन्म शताब्दी मना रहे हैं मगर जो जो उन्होंने बातें की हम उनके उल्ट काम कर रहे हैं। गांधी जी ने राम राज्य कहा था मगर देखने में यह रावण राज्य भी नहीं है यहां पर गरीबों पर इतने जुल्म हो रहे हैं। और टैक्सों की भरमार है मगर

सुनने वाला कोई नहीं । बालमीक रामायण में यह बात दर्ज है कि जब लंका जाने के लिये रामेश्वरम का पुल बांधा गया तो यज्ञ करने के लिए किसी ब्राह्मण की ज़रूरत थी । वहां पता करने पर मालूम हुआ कि महज लंका का राजा रावण ही वहाँ पर था जो वेद मन्त्रों का जाप पूरी तरह से कर सकता था और कोई ऐसा नहीं था जिस से यज्ञ करवाया जा सके । चुनाचें रावण को बुलाया गया । वह सीता जी को साथ लेकर यज्ञ में शामिल हुआ । बेशक बाद में उस के साथ युद्ध करना पड़ा । आज़ जिस रावण के शहर शहर में कागज के बुत बना कर जलाए जाते हैं उस जैसा विद्वान उस संसार के अन्दर एक भी नहीं था । एक तो उन दिनों का राज्य था और एक यह आज का है । क्या इस किस्म का राम राज्य महात्मा जी ने कहा था कि हासिल किया जाएगा ? क्या उनका यह मकसद था कि जब हिन्दुस्तान आजाद हो जाए तो शराब के दौर ही चलें ? आज आप कहीं भी जाकर देखें नाम महात्मा गांधी जी का लेते हैं और काम ऐसे करते हैं जो कोई गिरे से गिरा आदमी भी करने में शर्माता है । महात्मा गांधी ने तो एक लंगोटी पहन कर हिन्दुस्तान को आज़ाद कराया था । इस संसार में बड़े बड़े शूरवीर पैदा हुए जिन्होंने अपनी ताकत के बलबोते जंगे लड़ी । मैं समझता हूं एक महात्मा गांधी ही ऐसा इनसान था जिस ने अहम तशद्द की तलवार हाथ में लेकर लड़ाई लड़ी । अहिंसा के हथियार से ही 100 साल से भी ऊपर के लम्बे अर्से से हकूमत करती आ रही कौम को यहां मार भगाया । हमारी आने वाली नसलें इस बात को याद किया करेंगी और हैरान होंगी कि इस मुल्क में भी कोई ऐसा आदमी हो सकता है जो बग़ैर हथियार के जंग जीत ले । महात्मा जी जो कहते थे वही करते थे । महात्मा जी एक बहुत ही क्रांतिकारी हुए हैं जिन्होंने इस मुल्क में इनकलाब की चिंगारी जगाई, जिस के नतीजा के तौर पर यह मुल्क आजाद हुआ । महात्मा गाँधी जी इस नीति में बहुत आगे थे । जब 1947 में कृप्स साहिब हिन्दुस्तान में आए तो उस मिशन की महात्मा जी से मुलाकात करने का एक ही मकसद था कि किसी तरह से जो लड़ाई अंग्रेजों की तरफ से लड़ी जा रही है इस में हिन्दुस्तानी भी शामिल हो जाएं । मगर महात्मा जी ने 15 मिन्ट में ही सारा मकसद भाप लिया । आप ने कहा कि कृप्स साहिब आप हमें तो लड़ाई में धकेलने के लिए आ गये हैं मगर आप हमारे लिए क्या लेकर आए हैं । चोरा-चोरी के वाक्या में महात्मा जी ने नई तहरीक चलाई जिस में अंग्रेजों को हिन्दुस्तान से निकल जाने का नारा दिया । 1942 की क्विट इंडिया मूवमैंट को कुचलने के लिये बड़े बड़ें हथियारों का इस्तेमाल हुआ मगर जब कोई काम बनता नजर नहीं आया तो अंग्रेज़ों ने महात्मा जी को फुसलाना चाहा मगर आप ने साफ जवाब दे दिया कि जब तक सही पोज़ीशन मेरे सामने नहीं आ जाती, मैं उस वक्त तक कोई बात ही नहीं कर सकता । 1947 में जब हिदुन्स्तान आजाद होने वाला था उस वक्त महात्मा जी ने कहा था कि इस मुल्क की तकसीम नहीं चाहिए, आज़ एक पाकिस्तान बनने लगा है कल और भी पाकिस्तान बनेंगे । जिस रास्ते पर आज हम चल पड़े हैं इसे महात्मा जी हरगिज पसंद नहीं करते थे । जो शरारत अंग्रेज कर रहे थे, महात्मा जी उनकी नीति को समझते थे, मगर फिर भी मुल्क को वह बचाने के लिए ज्यादा से ज्यादा जो वह कर सकते थे वह करते रहे । उन्होंने मुल्क के नौजवानों में कोमियत की ऐसी रुह फुंकी कि उन्होंने जान की बाज़ियाँ तक लगा दीं । गाँधी जी का उदेश्य यह था कि "मुंतजिर थे कि किरना फूट कर सहरा में जाएगी । मगर वहां तो और भी काली रात है" । क्या हो रहा है आज आज़ादी के नाम पर आप किसी

(चौधरी बलबीर सिंह)
जगह खड़े होकर भांपने की कोशिश करें तो आप को फिर्कापरस्ती की बू आएगी। आज अगर हम किसी महापुरुष का नाम लेकर जन्म दिन मनाना चाहते हैं तो इस पर जो भी खर्च हो वह किसी की भलाई पर खर्च होना चाहिए। अगर सरकार 4 लाख रुपया रोशनी करने पर ही खर्च करना चाहती है तो इसका कोई लाभ इस सूबे के लोगों को नहीं हो सकता। आप अगर खर्च करना ही चाहते हैं तो उन चीजों पर खर्च करें जिन के लिए हमारे नेता काम करते आए हैं।

ਸਥਾਨਕ ਸ਼ਾਸਨ ਮੰਤਰੀ (ਸ਼੍ਰੀ ਮਨਮੋਹਨ ਕਾਲੀਆ) : ਚੇਅਰਮੈਨ ਸਾਹਿਬ, ਇਸ ਸਾਇੰਸ ਦੇ ਯੁਗ ਵਿਚ ਇਨਸਾਨ ਨੇ ਪ੍ਰਿੰਦਿਆਂ ਦੀ ਤਰ੍ਹਾਂ ਆਸਮਾਨ ਤੇ ਉਡਣਾ ਸਿਖਿਆ ਅਤੇ ਮਛਲੀਆਂ ਦੀ ਤਰ੍ਹਾਂ ਸਮੁੰਦਰ ਵਿਚ ਤੈਰਨਾ ਸਿਖਿਆ ਪਰ ਅਫ਼ਸੋਸ ਹੈ ਕਿ ਇਨ੍ਹਾਂ ਨੇ ਅਜੇ ਤਕ ਵੀ ਜ਼ਮੀਨ ਤੇ ਚਲਣਾ ਨਹੀਂ ਸਿਖਿਆ। ਇਸ ਬੀਸਵੀਂ ਸਦੀ ਵਿਚ ਸਹੀ ਮਾਹਨਿਆਂ ਵਿਚ ਜੇਕਰ ਮਹਾਤਮਾ ਗਾਂਧੀ ਜੀ ਦੇ ਮੁਤੱਲਕ ਕੋਈ ਡੈਫੀਨੀਸ਼ਨ ਕੀਤੀ ਜਾਵੇ ਤਾਂ ਮਹਾਤਮਾ ਜੀ ਦੇ ਖਾਤਮੇ ਤੋਂ ਬਾਅਦ ਜਾਰਜ ਬਰਨਾਰਡ ਸ਼ਾਹ ਦੇ ਕਹਿਣ ਅਨੁਸਾਰ ਲੋਕੀਂ ਇਹ ਗਲ ਅਚੰਭੇ ਨਾਲ ਯਾਦ ਕਰਿਆ ਕਰਨਗੇ ਕਿ, ਕੀ ਵਾਕਈ ਮਹਾਤਮਾ ਗਾਂਧੀ ਵਰਗਾ ਕੋਈ ਇਨਸਾਨ ਸੀ ਜਿਹੜਾ ਇਸ ਮੁਲਕ ਦੀ ਧਰਤੀ ਤੇ ਪੈਦਾ ਹੋਇਆ ਅਤੇ ਟੁਰਿਆ ਫਿਰਿਆ। ਅੱਜ ਕਲ ਦੀ ਵੈਸਟਰਨ ਕਲਚਰ ਪਾਲਿਟਿਕਸ ਦੇ ਮੁਤੱਲਿਕ ਇਹ ਕਹਿੰਦੀ ਹੈ ਕਿ Every thing is fair in love, war and politics. ਜਿਸ ਤਰ੍ਹਾਂ ਦੀ ਪੁਲੀਟੀਕਲ ਮੈਨੂੰਵਰਿੰਗ ਅਜ ਹੁੰਦੀ ਹੈ, ਮੈਂ ਖੁਦ ਦਿੱਲੀ ਵਿਚ ਜਾ ਕੇ ਵੇਖਿਆ ਹੈ, ਕਮ ਅਜ਼ ਕਮ ਮਹਾਤਮਾ ਜੀ ਦਾ ਨਜ਼ਰੀਆ ਐਸਾ ਨਹੀਂ ਸੀ ਜਿਸ ਨਜ਼ਰੀਏ ਨਾਲ ਕਿ ਮਹਾਤਮਾ ਜੀ ਨੇ ਜੰਗੇ-ਆਜ਼ਾਦੀ ਲੜੀ। ਦੂਸਰੇ ਪਾਸੇ ਕਿਹਾ ਜਾਂਦਾ ਹੈ ਕਿ ਉਹ ਸਹੀ ਮਾਹਨਿਆਂ ਵਿਚ ਇੰਬਾਡੀਮੈਂਟ ਆਫ਼ ਇੰਡੀਅਨ ਕਲਚਰ ਸਨ। ਅਜ ਮੈਂ ਕਹਿ ਸਕਦਾ ਹਾਂ ਕਿ ਮਹਾਤਮਾ ਜੀ ਦਾ ਜੋ ਨਜ਼ਰੀਆ ਭਾਰਤੀ ਕਲਚਰ ਬਾਰੇ ਸੀ, ਖਾਸ ਕਰ ਕੇ ਹਰੀਜਨਾਂ ਬਾਰੇ ਜਿਹੜੇ ਉਨ੍ਹਾਂ ਦੇ ਵਿਚਾਰ ਸਨ ਅਤੇ ਵਰਣ ਵਿਵਸਥਾ ਬਾਰੇ, ਜ਼ਾਤ ਪਾਤ ਬਾਰੇ ਉਨ੍ਹਾਂ ਦੇ ਵਿਚਾਰ ਸਨ, ਉਹ ਬਿਲਕੁਲ ਠੀਕ ਸਨ।

ਫਿਰ ਜਿਸ ਤਰੀਕੇ ਨਾਲ ਅਹਿੰਸਾ ਪਰਮੋ ਧਰਮਾ ਨੂੰ ਸਾਹਮਣੇ ਰਖ ਕੇ ਉਨ੍ਹਾਂ ਨੇ ਆਜ਼ਾਦੀ ਦੀ ਲੜਾਈ ਲੜੀ ਇਹ ਇਕ ਨਵੀਂ ਚੀਜ਼ ਸੀ। ਇਸ ਤੋਂ ਪਹਿਲਾਂ ਆਜ਼ਾਦੀ ਦੀ ਲੜਾਈ ਵਿਚ ਹਥਿਆਰਾਂ ਦੀ ਵਰਤੋਂ ਹੁੰਦੀ ਸੀ। ਫੌਜਾਂ ਆਹਮਣੇ ਸਾਹਮਣੇ ਟਕਰਾਂਦੀਆਂ ਸਨ ਅਤੇ ਹਜ਼ਾਰਾਂ ਘਰਾਂ ਦੀ ਬਰਬਾਦੀ ਹੋ ਜਾਂਦੀ ਸੀ। ਪਰ ਮਹਾਤਮਾ ਜੀ ਨੇ ਇਹ ਜੋ ਅਦਮਤਸ਼ੱਦਦ ਦਾ ਰਾਹ ਸਾਹਮਣੇ ਲਿਆਂਦਾ ਉਸ ਨੇ ਉਸ ਅੰਗਰੇਜ਼ੀ ਸਾਮਰਾਜ ਦਾ ਸੂਰਜ ਹਿੰਦੁਸਤਾਨ ਵਿਚੋਂ ਸਭ ਤੋਂ ਪਹਿਲਾਂ ਗਰੂਬ ਕਰ ਦਿਤਾ ਜਿਸ ਬਾਰੇ ਕਿਹਾ ਜਾਂਦਾ ਸੀ ਕਿ ਉਸ ਦੇ ਰਾਜ ਵਿਚੋਂ ਕਦੇ ਸੂਰਜ ਗਰੂਬ ਨਹੀਂ ਹੁੰਦਾ। ਇਹ ਸਭ ਉਨ੍ਹਾਂ ਦੇ ਅਦਮਤਸ਼ੱਦਦ ਦੇ ਅਸੂਲ ਦਾ ਨਤੀਜਾ ਸੀ।

ਫਿਰ, ਚੇਅਰਮੈਨ ਸਾਹਿਬ, ਮੈਂ ਜਿਹੜੀ ਇਕ ਹੋਰ ਗਲ ਕਹਿਣੀ ਚਾਹੁੰਦਾ ਹਾਂ ਉਹ ਇਹ ਹੈ ਕਿ ਹਿੰਦੂ ਧਰਮ ਦੀ ਰਿਵਾਈਵਲ ਕਰਨ ਵਾਲੇ ਜਗਤ ਗੁਰੂ ਸ਼ੰਕਰਾਚਾਰੀਆ ਜੀ ਬੜੇ ਵਡੇ ਵਿਦਵਾਨ ਸਨ। ਜਦੋਂ ਉਹ ਤਾਲੀਮ ਖਤਮ ਕਰ ਕੇ ਰੂਹਾਨੀ ਤਾਲੀਮ ਪ੍ਰਾਪਤ ਕਰਨ ਜਾ ਰਹੇ ਸਨ ਕਿ ਈਸ਼ਵਰ ਕੀ ਹੈ ? ਆਤਮਾ ਕੀ ਹੈ ਤਾਂ ਉਨ੍ਹਾਂ ਨੂੰ ਸਭ ਤੋਂ ਪਹਿਲਾਂ ਜਿਸ ਨੇ ਰੂਹਾਨੀ ਗਿਆਨ ਦਿਤਾ ਉਹ ਇਕ ਹਰੀਜਨ ਸੀ। ਇਸ ਕਰ ਕੇ ਮੈਂ ਸਮਝਦਾ ਹਾਂ ਕਿ ਸਮਾਜ ਨੇ ਜਿਸ ਅੰਗ ਨੂੰ ਸਦੀਆਂ ਤੋਂ ਪਿਛਾੜੀ ਰਖਿਆ ਹੈ ਉਸ ਬਾਰੇ ਮਹਾਤਮਾ ਜੀ ਨੇ ਇਹ ਸਮਝ ਲਿਆ ਸੀ ਕਿ ਇਸ ਤੋਂ ਬਿਨਾਂ ਸਾਨੂੰ ਆਜ਼ਾਦੀ ਨਹੀਂ ਮਿਲ ਸਕਦੀ। ਇਸ ਲਈ ਹਰੀਜਨਾਂ ਦਾ ਕਲਿਆਣ ਕਰਨ ਵਾਸਤੇ ਉਨ੍ਹਾਂ ਨੇ ਜ਼ੋਰ ਦਿਤਾ। ਮੈਂ ਸਮਝਦਾ

ਹਾਂ ਕਿ ਮਹਾਤਮਾ ਜੀ ਦੇ ਅਸੂਲ ਤੇ ਚਲਦੇ ਹੋਏ ਸਾਨੂੰ ਸਮਾਜ ਦੇ ਇਸ ਪਿਛੜੇ ਹੋਏ ਵਰਗ ਦੀ ਭਲਾਈ ਲਈ ਪੂਰਾ ਯਤਨ ਕਰਨਾ ਚਾਹੀਦਾ ਹੈ। ਇਸ ਤੋਂ ਬਿਨਾਂ ਉਨ੍ਹਾਂ ਨੇ ਪਾਲਟਿਕਸ ਵਿਚ ਜਿਸ ਈਮਾਨਦਾਰੀ ਨੂੰ ਲਿਆਂਦਾ ਹੈ ਸਾਨੂੰ ਉਸ ਨੂੰ ਕਾਇਮ ਰਖਣਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਮਹਾਤਮਾ ਜੀ ਨੂੰ ਸ਼ਰਧਾਂਜਲੀ ਪੇਸ਼ ਕਰਦਾ ਹਾਂ।

ਡਾਕਟਰ ਅਮੀਰ ਸਿੰਘ ਕਲਕਟ (ਟਾਂਡਾ) : ਚੇਅਰਮੈਨ ਸਾਹਿਬ, ਮੈਂ ਆਪ ਦਾ ਬੜਾ ਮਸ਼ਕੂਰ ਹਾਂ ਕਿ ਆਪ ਨੇ ਮੈਨੂੰ ਬੋਲਣ ਦਾ ਟਾਈਮ ਦਿਤਾ। ਇਸ ਤੋਂ ਪਹਿਲਾਂ ਕਿ ਮੈਂ ਗਾਂਧੀ ਜੀ ਨੂੰ ਆਪਣੀ ਸ਼ਰਧਾਂਜਲੀ ਪੇਸ਼ ਕਰਾਂ ਮੈਂ ਲੰਡਨ ਦੇ ਪ੍ਰਸਿਧ ਅਖਬਾਰ ਲੰਡਨ ਟਾਈਮਜ਼ ਦਾ ਐਡੀਟੋਰੀਅਲ ਪੜ੍ਹਕੇ ਸੁਣਾਉਣਾ ਚਾਹੁੰਦਾ ਹਾਂ, ਜੋ ਕਿ ਉਸ ਨੇ ਮਹਾਤਮਾ ਜੀ ਬਾਰੇ ਲਿਖਿਆ ਹੈ। ਇਸ ਵਿਚ ਲਿਖਿਆ ਹੈ ਕਿ

"No country but India and no religion but Hinduism could give birth to Gandhi."

ਮੇਰਾ ਖਿਆਲ ਹੈ ਕਿ ਇਨ੍ਹਾਂ ਚਾਰ ਸ਼ਬਦਾਂ ਵਿਚ ਮਹਾਤਮਾ ਜੀ ਦੀ ਪਰਸਨੈਲਟੀ ਨੂੰ ਇੰਮਬੋਡੀਮੈਂਟ ਕਰ ਦਿਤਾ ਗਿਆ ਹੈ। ਗਾਂਧੀ ਜੀ ਅਵਤਾਰਾਂ ਵਰਗੇ ਪੁਰਸ਼ ਸਨ। ਮੈਂ ਸਮਝਦਾ ਹਾਂ ਕਿ ਜੇ ਉਹ 2 ਸਦੀਆਂ ਪਹਿਲਾਂ ਪੈਦਾ ਹੋਏ ਹੁੰਦੇ ਤਾਂ ਲੋਕਾਂ ਨੇ ਉਨ੍ਹਾਂ ਨੂੰ ਅਵਤਾਰ ਹੀ ਮੰਨ ਲੈਣਾ ਸੀ। ਮੈਂ ਸਮਝਦਾ ਹਾਂ ਕਿ ਗੁਰੂ ਨਾਨਕ ਦੇਵ ਜੀ ਤੋਂ ਮਗਰੋਂ ਗਾਂਧੀ ਜੀ ਹੀ ਇਸ ਦੇਸ਼ ਵਿਚ ਸਭ ਤੋਂ ਵਧ ਮਹਾਨ ਆਦਮੀ ਪੈਦਾ ਹੋਏ ਹਨ। ਹੁਣੇ ਇਕ ਸੱਜਣ ਨੇ ਇਥੇ ਕਿਹਾ ਕਿ ਗਾਂਧੀ ਜੀ ਧਰਮ ਅਤੇ ਪਾਲ਼ਿਟਿਕਸ ਨੂੰ ਇਕ ਥਾਂ ਤੇ ਕਰਨ ਦੇ ਵਿਰੋਧੀ ਸਨ, ਪਰ ਇਹ ਠੀਕ ਨਹੀਂ। ਮੈਂ ਉਨ੍ਹਾਂ ਦੇ ਵਿਚਾਰ ਇਸ ਸਬੰਧ ਵਿਚ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ :

For me there is no politics without religion. Politics without religion is like a body without soul.

ਇਹ ਉਨ੍ਹਾਂ ਦੇ ਆਪਣੇ ਸ਼ਬਦ ਹਨ।

ਤਿੰਨ ਚੀਜ਼ਾਂ ਹਨ ਜਿਹੜੀਆਂ ਗਾਂਧੀ ਜੀ ਨੇ ਇਨੀਸ਼ੇਟ ਕੀਤੀਆਂ ਹਨ। ਪਹਿਲੀ ਹੈ ਟਰੁਥ, ਸਚਾਈ। ਉਹ ਬਲੀਵ ਕਰਦੇ ਸਨ ਕਿ ਜਿਥੇ ਸਚ ਹੈ ਉਥੇ ਪ੍ਰਮਾਤਮਾ ਆਪ ਹੈ ਅਤੇ ਜਿਥੇ ਸਚ ਨਹੀਂ ਉਥੇ ਕੁਝ ਵੀ ਨਹੀਂ। ਉਹ ਕਹਿੰਦੇ ਸਨ ਕਿ :—

Truth is God and God is Truth.

ਦੂਸਰਾ ਉਹ ਅਹਿੰਸਾ ਤੇ ਬਿਲੀਵ ਕਰਦੇ ਸਨ ਅਤੇ ਤੀਸਰਾ ਬ੍ਰਹਮਚਰਯ ਤੇ ਬਿਲੀਵ ਕਰਦੇ ਸਨ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਜਿਹੜਾ ਆਦਮੀ ਬ੍ਰਹਮਚਾਰੀ ਹੈ ਉਸ ਦੇ ਅੰਦਰ ਇਕ ਸਪਿਰਟ ਕਿੰਡਰਡ ਹੁੰਦੀ ਹੈ ਜਿਸ ਵਿਚ ਕਿ ਪ੍ਰਮਾਤਮਾ ਆਪ ਵਸਦਾ ਹੈ। ਜਿਸ ਇਨਸਾਨ ਵਿਚ ਇਹ ਸਪਰਿਟ ਹੋਵੇ ਉਹ ਬੇਧੜਕ ਹਕੂਮਤ ਨਾਲ ਬੰਦੂਕਾਂ ਅਤੇ ਤੋਪਾਂ ਦੇ ਸਾਹਮਣੇ ਖਲੋ ਸਕਦਾ ਹੈ ਅਤੇ ਉਨ੍ਹਾਂ ਤੋਂ ਡਰਦਾ ਨਹੀਂ ਹੈ। ਗਾਂਧੀ ਜੀ ਆਪ ਵੀ ਇਕ ਨਾਂਗੇ ਫ਼ਕੀਰ ਦੀ ਹਾਲਤ ਵਿਚ ਕੇਵਲ ਇਕ ਲੰਗੋਟੀ ਪਾ ਕੇ ਅੰਗਰੇਜ਼ੀ ਸਾਮਰਾਜ ਨਾਲ ਟਕਰਾਏ ਅਤੇ ਆਜ਼ਾਦੀ ਹਾਸਲ ਕੀਤੀ। ਜੇ ਮੈਂ ਉਨ੍ਹਾਂ ਦੀ ਲਾਈਫ ਹਿਸਟਰੀ ਵਿਚ ਜਾਵਾਂ ਤਾਂ ਅਸੀਂ ਦੇਖਦੇ ਹਾਂ ਕਿ ਉਹ ਬੈਰਿਸਟਰ ਬਣਨ ਦੇ ਲਈ ਦਖਣੀ ਅਫ਼ਰੀਕਾ ਗਏ। ਪਰ ਰਾਹ ਵਿਚ ਇਕ ਸਟੇਸ਼ਨ ਤੇ ਉਨ੍ਹਾਂ ਨੂੰ ਗਡੀ ਵਿਚੋਂ ਬਾਹਰ ਕੱਢ ਦਿਤਾ ਗਿਆ ਅਤੇ ਉਨ੍ਹਾਂ ਨੂੰ ਉਥੇ ਸਰਦੀ ਅਤੇ ਪਾਲੇ ਵਿਚ ਰਾਤ ਕਟਣੀ ਪਈ। ਫਿਰ ਉਨ੍ਹਾਂ ਨੇ ਵੇਖਿਆ ਕਿ ਅਫ਼ਰੀਕਾ ਵਿਚ ਹਿੰਦੁਸਤਾਨੀਆਂ ਦੀ ਬਹੁਤ ਬੁਰੀ ਹਾਲਤ ਹੈ। ਉਥੇ ਉਨ੍ਹਾਂ ਨਾਲ ਕੁਤਿਆਂ ਵਰਗਾ ਸਲੂਕ ਹੁੰਦਾ ਹੈ। ਹੋਟਲਾਂ ਦੇ ਬਾਹਰ ਲਿਖਿਆ ਹੋਇਆ ਹੁੰਦਾ ਸੀ ਕਿ ਕੁਤੇ ਅਤੇ ਹਿੰਦੁਸਤਾਨੀ ਅੰਦਰ ਨਹੀਂ ਆ ਸਕਦੇ। ਇਸ ਹਾਲਤ ਨੂੰ ਗਾਂਧੀ ਜੀ ਸਹਾਰ ਨਾ ਸਕੇ ਤੇ ਆਪਣੀ ਜ਼ਿੰਦਗੀ ਲੋਕਾਂ

(ਡਾ: ਅਮੀਰ ਸਿੰਘ ਕਲਕਟ)
ਦੀ ਸੇਵਾ ਵਿਚ ਲਾ ਦਿਤੀ। ਜਨਰਲ ਸਮਟਸ, ਜਿਹੜਾ ਕਿ ਅਹਿੰਸਾ ਵਿਚ ਬਲੀਵ ਨਹੀਂ ਸੀ ਕਰਦਾ, ਉਸ ਨੇ ਵੀ ਗਾਂਧੀ ਜੀ ਦੀ ਗਲ ਮੰਨੀ ਅਤੇ ਅਫਰੀਕਾ ਵਿਚ ਹਿੰਦੁਸਤਾਨੀਆਂ ਨੂੰ ਸਹੂਲਤਾਂ ਦਿਤੀਆਂ।

ਫਿਰ ਇਸ ਤੋਂ ਬਾਦ ਗਾਂਧੀ ਜੀ ਨੇ ਇਕ ਹੋਰ ਚੀਜ਼ ਕੀਤੀ ਸੀ ਉਹ ਸੀ ਖਾਦੀ ਦਾ ਪ੍ਰੋਗਰਾਮ। ਇਥੇ ਖਾਦੀ ਬਾਰੇ ਚੌਧਰੀ ਬਲਬੀਰ ਸਿੰਘ ਨੇ ਹੁਣੇ ਹੀ ਬੋਲਦੇ ਹੋਏ ਕਿਹਾ ਹੈ ਕਿ ਇਹ ਇਕ ਬੜਾ ਵਡਾ ਫਰਾਡ ਹੈ। (ਵਿਘਨ) ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਚੌਧਰੀ ਸਾਹਿਬ ਨੇ ਖਾਦੀ ਦੀ ਫਿਲਾਸਫੀ ਬਾਰੇ ਪੜ੍ਹਿਆ ਹੀ ਨਹੀਂ ਹੈ। (ਵਿਘਨ) ਇਹ ਅਜ ਦੇ ਵਕਤ ਦੀ ਗਲ ਨਹੀਂ ਹੈ। ਇਹ ਉਸ ਸਮੇਂ ਦੀ ਗਲ ਹੈ ਜਦੋਂ ਕਿ ਕਿਸਾਨ ਪਿੰਡਾਂ ਵਿਚ ਸਾਲ ਵਿਚ 5-6 ਮਹੀਨੇ ਵਿਹਲਾ ਰਹਿੰਦਾ ਸੀ। ਲੇਬਰ ਵਿਹਲੀ ਰਹਿੰਦੀ ਸੀ। ਇਹ ਠੀਕ ਹੈ ਕਿ ਉਸ ਸਮੇਂ ਦੇ ਸਾਮਰਾਜੀ ਉਨ੍ਹਾਂ ਤੋਂ ਕਚਾ ਮਾਲ ਲੈ ਲੈਂਦੇ ਸਨ। ਪਰ ਗਾਂਧੀ ਜੀ ਨੇ ਖਾਦੀ ਦਾ ਪ੍ਰੋਗਰਾਮ ਸ਼ੁਰੂ ਕਰ ਕੇ ਜ਼ਿਮੀਦਾਰਾਂ ਅਤੇ ਵਿਲੇਜਰਜ਼ ਨੂੰ ਕੰਮ ਧੰਧੇ ਤੇ ਲਾਇਆ। (ਘੰਟੀ) ਇਕ ਮਿੰਟ ਮੈਨੂੰ ਹੋਰ ਦੇਣਾ ਮੈਂ ਫਿਰ ਖ਼ਤਮ ਕਰ ਦਿਆਂਗਾ। ਜੇ ਇਹ ਹਿਸਟਰੀ ਪੜ੍ਹਨ ਤਾਂ ਇਨ੍ਹਾਂ ਨੂੰ ਪਤਾ ਲਗੇਗਾ ਕਿ ਸਾਰੇ ਮਹਾਨ ਪੁਰਖ ਅਤੇ ਅਵਤਾਰ ਪੈਗੰਬਰ ਆਦਿ ਖਦਰ ਹੀ ਪਹਿਨਦੇ ਸਨ। ਪਿਛਲੀ ਹਿਸਟਰੀ ਸਾਨੂੰ ਦਸਦੀ ਹੈ ਕਿ ਸੇਂਟ ਫਰਾਂਸਸ ਸਦਾ ਹੈਂਡ ਸਪਿਨਡ ਹੀ ਪਹਿਨਦੇ ਸਨ। ਇਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਵੀ ਖਦਰ ਤੇ ਹੀ ਬਿਲੀਵ ਕਰਦੇ ਸਨ।

ਇਸ ਤੋਂ ਅਗੇ ਚੇਅਰਮੈਨ ਸਾਹਿਬ ਗਾਂਧੀ ਜੀ ਨੇ ਨੋ-ਕੋਆਪ੍ਰੇਸ਼ਨ ਦੀ ਮੂਵਮੈਂਟ ਸ਼ੁਰੂ ਕੀਤੀ ਜਿਸ ਨਾਲ ਕਿ ਸਾਰੇ ਦੇਸ਼ ਵਿਚ ਜਾਗ੍ਰਿਤੀ ਆਈ। ਫਿਰ ਉਨ੍ਹਾਂ ਕੁਇਟ ਇੰਡੀਆ ਮੂਵਮੈਂਟ 8 ਅਗਸਤ, 1942 ਵਿਚ ਸ਼ੁਰੂ ਕੀਤੀ ਸੀ ਜਿਸ ਦੇ ਨਤੀਜੇ ਵਜੋਂ ਅਜ ਅਸੀਂ ਇਥੇ ਅਸੈਂਬਲੀ ਵਿਚ ਬੈਠੇ ਹਾਂ। ਫਿਰ ਜਦੋਂ ਹਿੰਦੁਸਤਾਨ ਵਿਚ ਲੇਬਰ ਟਰਬਲ ਸ਼ੁਰੂ ਹੋਈ ਤਾਂ ਗਾਂਧੀ ਜੀ ਨੇ ਖੁਲ੍ਹ ਕੇ ਲੇਬਰ ਟਰਬਲ ਕ੍ਰੀਏਟ ਕਰਨ ਵਾਲਿਆਂ ਨੂੰ ਫਿਟਕਾਰਿਆ। ਇਕ ਹੋਰ ਚੀਜ਼ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਕਿਹਾ ਜਾਂਦਾ ਹੈ ਕਿ ਗਾਂਧੀ ਜੀ ਦੇ ਦੇਸ਼ ਵਿਚ ਕਮਿਊਨਲ ਰਾਈਟਸ ਹੋ ਜਾਂਦੇ ਹਨ। ਮੈਂ ਇਸ ਬਾਰੇ ਅਰਜ਼ ਕਰਦਾ ਹਾਂ ਕਿ ਇਸ ਦੀ ਜ਼ਿਮੇਵਾਰੀ ਤਾਂ ਉਨ੍ਹਾਂ ਲੋਕਾਂ ਦੇ ਸਿਰ ਆਉਂਦੀ ਹੈ ਜੋ ਕਿ ਪਾਕਿਸਤਾਨ ਨਾਲ ਹਮਦਰਦੀ ਰਖਦੇ ਹਨ ਜਾਂ ਉਨ੍ਹਾਂ ਦੇ ਸਿਰ ਤੇ ਹੈ ਜੋ ਇਸ ਸਰਕਾਰ ਦੇ ਭਾਈਵਾਲ ਹਨ। ਗਾਂਧੀ ਜੀ ਦੇ ਪੈਰੋਕਾਰਾਂ ਤੇ ਇਹ ਜ਼ਿਮੇਵਾਰੀ ਨਹੀਂ ਆਉਂਦੀ।

ਚੇਅਰਮੈਨ ਸਾਹਿਬ, ਮੈਂ ਸਮਝਦਾ ਹਾਂ ਕਿ ਜੇ ਅਸੀਂ ਗਾਂਧੀ ਜੀ ਦੇ ਅਸੂਲਾਂ ਤੇ ਚਲਣਾ ਹੈ ਤਾਂ ਸਭ ਤੋਂ ਪਹਿਲਾਂ ਸਾਨੂੰ ਸ਼ਰਾਬਬੰਦੀ ਕਰ ਦੇਣੀ ਚਾਹੀਦੀ ਹੈ ਅਤੇ ਲਾਟਰੀ, ਜੋ ਕਿ ਜੂਆ ਹੀ ਹੈ, ਇਹ ਬੰਦ ਕਰ ਦੇਣੀ ਚਾਹੀਦੀ ਹੈ। ਸਾਨੂੰ ਇਸ ਗਲ ਤੋਂ ਡਰਨਾ ਨਹੀਂ ਚਾਹੀਦਾ ਕਿ ਟੈਕਸ ਲਾਉਣ ਤੋਂ ਲੋਕ ਨਰਾਜ਼ ਹੋ ਜਾਣਗੇ। ਸਾਨੂੰ ਇਸ ਗਲ ਤੋਂ ਹਿਚਕਚਾਉਣਾ ਨਹੀਂ ਚਾਹੀਦਾ। ਜਦੋਂ ਸਾਡੀ ਪੁਜ਼ੀਸ਼ਨ ਚੰਗੀ ਹੋ ਗਈ ਹੈ ਅਤੇ ਅਸੀਂ ਕਮਾਈ ਚੰਗੀ ਕਰਨ ਲਗ ਪਏ ਹਾਂ ਤਾਂ ਸਾਨੂੰ ਚਾਹੀਦਾ ਹੈ ਕਿ ਅਸੀਂ ਟੈਕਸ ਤਾਂ ਬੇਸ਼ੱਕ ਲਾ ਲਈਏ ਪਰ ਸ਼ਰਾਬ ਅਤੇ ਜੂਏ ਦੀ ਕਮਾਈ ਛਡ ਦੇਣੀ ਚਾਹੀਦੀ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਮਹਾਤਮਾਂ ਗਾਂਧੀ ਜੀ ਨੂੰ ਸ਼ਰਧਾਂਜਲੀ ਪੇਸ਼ ਕਰਦਾ ਹਾਂ।

**चौधरी बलबीर सिंह :** On a personal explanation, sir. अभी डाक्टर अमीर सिंह ने कहा है।

**ਸ੍ਰੀ ਚੇਅਰਮੈਨ :** ਆਪ ਦਾ ਨਾਮ ਨਹੀਂ ਲਿਆ ਉਹਨਾਂ ਨੇ। (He has not mentioned the name of the hon. Member.)

**चौधरी बलबीर सिंह :** मेरा नाम लिया है इन्होंने। आप रिकार्ड देख सकते हैं।

खद्दर के नाम पर अब सब से बड़ा फ्राड चल रहा है जैसे कि खद्दर भण्डार। जितने देर महात्मा गाँधी जीते रहे मैं खद्दर पहनता रहा। उनके बाद जब यह फ्राड चलने शुरु हो गए तो मैंने खद्दर को छोड़ दिया।(शोर) (विघ्न)

ਸਰਦਾਰ ਗੁਰਦੇਵ ਸਿੰਘ : ਸਾਨੂੰ ਟਾਈਮ ਕਿਉਂ ਨਹੀਂ ਦਿੱਤਾ ਜਾਂਦਾ।

ਸ੍ਰੀ ਚੇਅਰਮੈਨ : ਹੁਣ ਤੁਹਾਡੀ ਵਾਰੀ ਆਉਣੀ ਹੈ। (Now the turn of the hon. Member will come.)

ਸਰਦਾਰ ਕਿਰਪਾਲ ਸਿੰਘ : (ਅੰਮ੍ਰਿਤਸਰ, ਸਾਊਥ) ਸਤਿਕਾਰ ਯੋਗ ਚੇਅਰਮੈਨ ਸਾਹਿਬ, ਰਾਸ਼ਟਰਪਿਤਾ ਮਹਾਤਮਾ ਗਾਂਧੀ ਜੀ ਦੀ ਸੌ ਸਾਲਾ ਸ਼ਤਾਬਦੀ ਦੇ ਸਿਲਸਿਲੇ ਵਿਚ ਮੁੱਖ ਮੰਤਰੀ ਸਾਹਿਬ ਵਲੋਂ ਜੋ ਮਤਾ ਪੇਸ਼ ਹੋਇਆ ਹੈ ਮੈਨੂੰ ਉਸ ਦੀ ਤਾਈਦ ਕਰਦਿਆਂ ਹੋਇਆਂ ਫਖਰ ਹਾਸਲ ਹੋ ਰਿਹਾ ਹੈ। ਇਨਸਾਨੀਅਤ ਦੇ ਇਸ ਦੌਰ ਵਿਚ ਇਹ ਬੜੇ ਵਡੇ ਰਹਿਨੁਮਾ ਹੋਏ ਨੇ। ਇਹਨਾਂ ਦੀ ਮਿਸਾਲ ਅੱਜ ਦੀ ਸਦੀ ਵਿਚ ਮਿਲਣੀ ਬਹੁਤ ਮੁਸ਼ਕਿਲ ਹੈ। ਸ਼ਰਧਾਂਜਲੀ ਪੇਸ਼ ਕਰਦਿਆਂ ਹੋਇਆਂ ਅਜੀਬ ਗਲ ਵੇਖਣ ਵਿਚ ਆਉਂਦੀ ਹੈ। ਅਗਰ ਮਹਾਤਮਾਂ ਗਾਂਧੀ ਜੀ ਨੂੰ ਇਕ ਸ਼ਖਸੀਅਤ ਜਾਂ ਇਨਸਾਨੀਅਤ ਕਿਹਾ ਜਾਏ ਤਾਂ ਇਹ ਕੋਈ ਉਨ੍ਹਾਂ ਦੀ ਸਹੀ ਤਾਰੀਫ ਨਹੀਂ।

"ਤਖਸੀਨੇ ਚਮਨ ਕੋ ਕਾਫੀ ਮਰਦੇ,
ਵਾਹਕ ਸੇ ਇਦਾਰੇ ਭੀ ਨਿਕਲ ਆਤੇ ਹੈਂ।"

ਇਹ ਦਿਆਵਾਦੀ ਇਨਸਾਨ ਹਰ ਦੌਰ ਉਤੇ ਛਾਇਆ ਰਹੇਗਾ। ਅਜ ਅਸੀਂ ਉਸ ਨੂੰ ਸ਼ਰਧਾਂਜਲੀ ਪੇਸ਼ ਕਰ ਰਹੇ ਹਾਂ। ਸਾਡੇ ਇਹ ਦੋਸਤ ਖੱਦਰ ਪਹਿਨਣ ਬਾਰੇ ਪ੍ਰਚਾਰ ਕਰਦੇ ਹਨ। ਇਸ ਪਾਸੇ ਵਲ ਵੇਖ ਕੇ ਕਿ ਅਜ ਇਸ ਸਮੇਂ ਬਹੁਤ ਸਾਰੇ ਕਾਂਗਰਸੀ ਦੋਸਤ ਗੈਰ ਹਾਜ਼ਰ ਹਨ, ਇਕ ਗਲ ਮੇਰੇ ਦਿਮਾਗ ਵਿਚ ਆਉਂਦੀ ਹੈ।

ਕਾਂਗਰਸ ਬੈਂਚਾਂ ਵਲੋਂ ਆਵਾਜ਼ਾਂ : ਬਹੁਤ ਸਾਰੇ ਦਿੱਲੀ ਚੰਡੀਗੜ੍ਹ ਬਾਰੇ ਗਲ ਕਰਨ ਗਏ ਹੋਏ ਹਨ।

ਸਰਦਾਰ ਕਿਰਪਾਲ ਸਿੰਘ : ਸਾਰੇ ਤਾਂ ਦਿੱਲੀ ਨਹੀਂ ਗਏ ਹੋਏ। ਮਹਾਤਮਾਂ ਗਾਂਧੀ ਜੀ ਦੇ ਮੁਤੱਅਲਕ ਉਨ੍ਹਾਂ ਨੂੰ ਅਜ ਇਥੇ ਕੁਝ ਬੋਲਣਾ ਚਾਹੀਦਾ ਸੀ। ਖੈਰ ਮੈਂ ਕਹਿ ਰਿਹਾ ਸੀ ਕਿ ਇਨ੍ਹਾਂ ਕਾਂਗਰਸੀ ਭਰਾਵਾਂ ਦੀ ਗੈਰ ਹਾਜ਼ਰੀ ਵਲ ਵੇਖ ਕੇ ਮੈਨੂੰ ਇਕ ਗਲ ਦਾ ਖਿਆਲ ਆਉਂਦਾ ਹੈ :-

ਨਮਾਜ਼ੇ ਜਨਾਜ਼ਾ ਪੜ੍ਹਾਈ ਮੇਰੀ ਸਰੋ ਨੇ
ਮਰੇ ਥੇ ਜਿਨਕਾ ਕਹੇ ਵੋਹ ਵਜ਼ੂ ਕਰਤੇ।

ਅੱਜ ਇਹ ਚੀਜ਼ ਇਸ ਦੇਸ਼ ਦੇ ਲੋਕਾਂ ਤੇ ਆਉਂਦੀ ਹੈ। ਸਾਡੇ ਤੇ ਜ਼ਿਮੇਂਵਾਰੀ ਆਉਂਦੀ ਹੈ। ਮਹਾਤਮਾ ਗਾਂਧੀ ਦੇ ਅਸੂਲਾਂ ਦੇ ਨਾਲ ਨਾਲ ਇਕ ਹੋਰ ਵੀ ਅਸੂਲ ਉਸ ਵੇਲੇ ਮੁਕਾਬਲੇ ਵਿਚ ਚਲ ਰਿਹਾ ਸੀ। ਇਹ ਅਸੂਲ ਹੀ ਮਹਾਤਮਾ ਗਾਂਧੀ ਦਾ ਕਾਤਲ ਬਣਿਆ। ਮਹਾਤਮਾ ਗਾਂਧੀ ਹਿੰਦੁਸਤਾਨ ਦੇ ਹਿੰਦੂ, ਮੁਸਲਮਾਨ ਤੇ ਸਿੱਖਾਂ ਨੂੰ ਇਕ ਸਮਝਦੇ ਸਨ। ਸਾਰਿਆਂ ਨੂੰ ਹਿੰਦੁਸਤਾਨੀ ਸਮਝਦੇ ਸੀ। ਪਰ ਤੁਆਸਬ ਰਖਣ ਵਾਲੇ ਕਈ ਬੰਦੇ ਇਸ ਅਸੂਲ ਦੇ ਖਿਲਾਫ ਸਨ। ਸ਼ਮ੍ਹਾਂ, ਜਿਸ ਤੋਂ ਰੋਸ਼ਨੀ ਮਿਲ ਰਹੀ ਸੀ ਉਸ ਨੂੰ ਇਨ੍ਹਾਂ ਨੇ ਬੁਝਾ ਦਿੱਤਾ। ਅੱਜ ਸ਼ਰਧਾਂਜਲੀ ਮਹਾਤਮਾ ਜੀ ਨੂੰ ਕਾਲੀਆ ਸਾਹਿਬ ਨੇ ਵੀ ਪੇਸ਼ ਕੀਤੀ ਹੈ। ਇਸ ਲਈ ਮੈਂ ਤਾਂ ਇਹ ਕਹਾਂਗਾ ਕਿ ਮਹਾਤਮਾ ਗਾਂਧੀ ਕਿਡੀ ਵਡੀ ਸ਼ਖ਼ਸੀਅਤ

[ਸਰਦਾਰ ਕਿਰਪਾਲ ਸਿੰਘ]

ਸੀ ਜਿਸ ਨੂੰ ਕਿ ਉਨ੍ਹਾਂ ਦੇ ਕਤਲ ਕਰਨ ਵਾਲੇ ਨਜ਼ਰੀਏ ਦੇ ਬੰਦੇ ਨੇ ਵੀ ਸ਼ਰਧਾਂਜਲੀ ਦਿਤੀ ਹੈ । ਇਹ ਉਹ ਨਜ਼ਰੀਆ ਹੈ ਜਿਸ ਦੀ ਨੁਮਾਇੰਦਗੀ ਗੋਲਵਾਲਕਰ ਕਰਦੇ ਹਨ ਅਤੇ ਅਜ ਵੀ ਉਸ ਉਤੇ ਕਾਇਮ ਹਨ । ਇਹ ਨਜ਼ਰੀਆ ਹੁਣ ਵੀ ਹਿੰਦੁਸਤਾਨ ਵਿਚ ਮੌਜੂਦ ਹੈ ਅਤੇ ਅਹਿਮਦਾਬਾਦ ਵਿਚ ਦੇਖੋ ਕੀ ਹੋ ਰਿਹਾ ਹੈ । ਉਥੇ ਕਿਵੇਂ ਲੋਕ ਮਰ ਰਹੇ ਹਨ । ਇਸੇ ਤਰ੍ਹਾਂ ਪੰਜਾਬ ਵਿਚ ਵੀ ਫਿਰਕਾਪ੍ਰਸਤੀ ਮੌਜੂਦ ਹੈ । ਮਹਾਤਮਾ ਗਾਂਧੀ ਅੱਜ ਹਿੰਦੁਸਤਾਨ ਵਿਚ ਮੌਜੂਦ ਨਹੀਂ । ਉਹਦੇ ਨਾਂ ਤੇ ਅਜ ਇਥੇ ਕੀ ਕੁਝ ਹੋ ਰਿਹਾ ਹੈ :–

"ਮਰ ਗਏ ਦਾਨਾ, ਮਰ ਗਏ
ਦੁਨੀਆ ਹੈ ਯਿਹ ਇਕ ਕਾਨੂੰਨ
ਯਿਹ ਇਕ ਕਾਨੂੰਨ ਹੈ,
ਕਤਲੇ ਗਾਂਧੀ ਦਰਅਸਲ ਇਨਸਾਨੀਅਤ ਕਾ ਖ਼ੂਨ ਹੈ ।"

ਤਾਂ ਇਹ ਨੇ ਇਨਸਾਨੀਅਤ ਦਾ ਖ਼ੂਨ ਕਰਨ ਵਾਲੇ ਲੋਕ ਜਿਨ੍ਹਾਂ ਨੇ ਹਿੰਦੁਸਤਾਨ ਦੀ ਸਾਰੀ ਮਾਨ ਮਰਿਆਦਾ ਨੂੰ, ਇਹਦੀ ਸੰਸਕ੍ਰਿਤੀ ਨੂੰ ਕਤਲ ਕੀਤਾ । ਮੈਨੂੰ ਬੜੀ ਖੁਸ਼ੀ ਹੈ ਇਹ ਵੇਖਕੇ ਕਿ ਹਿੰਦੁਸਤਾਨ ਦੇ ਗੋਸ਼ੇ ਗੋਸ਼ੇ ਵਿਚ ਉਨ੍ਹਾਂ ਦਾ ਨਾਮ ਹੈ, ਉਨ੍ਹਾਂ ਦੀ ਪਾਵਰਫੁਲ ਸ਼ਖਸੀਅਤ ਦਾ ਅਸਰ ਹੈ । ਹਿੰਦੁਸਤਾਨ ਤੋਂ ਬਾਹਰ ਵੀ ਜਿੰਨੇ ਹਿੰਦੁਸਤਾਨੀ ਹਨ ਉਹ ਵੀ ਫ਼ਖ਼ਰ ਨਾਲ ਕਹਿੰਦੇ ਹਨ ਕਿ ਸਾਡਾ ਉਹ ਦੇਸ਼ ਹੈ ਜਿਥੇ ਗਾਂਧੀ ਜੀ ਵਰਗੇ ਅਮਨ ਦੇ ਦੇਵਤਾ ਪੈਦਾ ਹੋਏ ।

ਪਰ ਅੱਜ ਦੀ ਦੁਨੀਆਂ ਵਿਚ ਇਮੋਸ਼ਨਲ ਇੰਟੇਗਰੇਸ਼ਨ ਕਦੋਂ ਆਏਗੀ । ਇਹ ਉਦੋਂ ਆਏਗੀ ਜਦੋਂ ਕਿ ਲੋਕਾਂ ਵਿਚੋਂ ਤਫਰੀਕ ਖਤਮ ਹੋ ਜਾਏਗੀ, ਹਰ ਇਕ ਦੂਜੇ ਨੂੰ ਭਾਈ ਭਾਈ ਸਮਝੇਗਾ ।

ਮਹਾਤਮਾ ਗਾਂਧੀ ਨੇ ਆਪਣੀ ਜ਼ਿੰਦਗੀ ਦਾ ਖ਼ੂਨ ਇਸ ਹਿੰਦੁਸਤਾਨ ਦੀ ਜ਼ਮੀਨ ਤੇ ਡੋਲ੍ਹਿਆ । ਇਹ ਉਹ ਕੁਰਬਾਨੀ ਹੈ ਜੋ ਕਿ ਸਾਡੇ ਸਾਰੇ ਹਿੰਦੁਸਤਾਨ ਨੂੰ ਜ਼ਿੰਦਾ ਰਖ ਰਹੀ ਹੈ । ਅੱਜ ਅਸੀਂ ਇਸ ਸ਼ਖਸ਼ੀਅਤ ਨੂੰ ਸ਼ਰਧਾਂਜਲੀ ਭੇਂਟ ਕਰ ਰਹੇ ਹਾਂ । ਅਸੀਂ ਸਾਰੇ ਮਹਾਤਮਾ ਗਾਂਧੀ ਜੀ ਦੇ ਕਾਤਲ ਹਾਂ, ਮਹਾਤਮਾ ਗਾਂਧੀ ਜੀ ਦੀਆ values ਦੇ ਕਾਤਲ ਹਾਂ । ਜਿਹੜਾ ਆਦਮੀ ਇਨ੍ਹਾਂ ਦੀਆਂ Values ਨੂੰ ਕਤਲ ਕਰਦਾ ਹੈ, ਸਮਾਜ ਵਿਚ ਫਰਕ ਪੈਦਾ ਕਰਦਾ ਹੈ, ਕਿਸੇ ਕਿਸਮ ਦਾ ਤੁਆਸੁਬ ਪੈਦਾ ਕਰਦਾ ਹੈ, ਮਜ਼੍ਹਬੀ ਗੈਰ ਬਰਾਬਰੀ ਪੈਦਾ ਕਰਦਾ ਹੈ, ਉਹੀ ਮਹਾਤਮਾ ਗਾਂਧੀ ਦਾ ਕਾਤਲ ਹੈ ।

ਅੱਜ ਅਸੀਂ ਉਨ੍ਹਾਂ ਦਾ ਜਨਮ ਦਿਨ ਮਨਾ ਰਹੇ ਹਾਂ । ਇਸ ਨੂੰ ਮਨਾਉਣ ਦਾ ਸਭ ਤੋਂ ਬਿਹਤਰੀਨ ਤਰੀਕਾ ਇਹ ਹੈ ਕਿ ਉਨ੍ਹਾਂ ਸਾਰੀਆਂ ਬੁਰਾਈਆਂ ਨੂੰ ਆਪਣੇ ਵਿਚੋਂ ਕਢ ਦੇਈਏ ਜਿਹੜੀਆਂ ਕਿ ਮਹਾਤਮਾ ਗਾਂਧੀ ਜੀ ਦੇ ਕਤਲ ਦਾ ਕਾਰਨ ਸਨ । (ਘੰਟੀ) ਇਸ ਸੋਹਣੇ ਦੇਸ਼ ਨੂੰ, ਜਿਸ ਨੂੰ ਕਿ ਐਨਾਂ ਉਨ੍ਹਾਂ ਨੇ ਮਾਨ ਬਖਸ਼ਿਆ, ਉਸ ਸਰ ਜ਼ਮੀਨ ਉਤੇ ਕੋਈ ਐਸੀ ਗਲ ਨਾ ਹੋਣ ਦਈਏ ਜਿਹੜੀ ਕਿ ਸਾਡੇ ਨਾਉਂ ਨੂੰ ਨੀਵਾਂ ਕਰੇ । ਅਸੀਂ ਇਕ ਖਿੜੇ ਫੁਲ ਵਾਂਗ ਸੰਸਾਰ ਨੂੰ ਖੁਸ਼ਬੋ ਦੇਈਏ ਅਤੇ ਕਿਸੇ ਨੂੰ ਕੰਡੇ ਵਾਂਗ ਨਾ ਚੁਭੀਏ ।

ਸ੍ਰੀ ਚੇਅਰਮੈਨ : ਮੈਂ ਹੁਣ ਮਤਾ ਹਾਊਸ ਦੇ ਸਾਹਮਣੇ ਪੇਸ਼ ਕਰਦਾ ਹਾਂ । (Now I put the resolution to the vote of the House.)

Question is:

On the first birth centenary of Mahatma Gandhi, this House places on record its high appreciation of the services rendered by the Father of the Nation

in winning freedom for the motherland. This House joins the millions of people within the country and abroad in celebrating the first birth centenary and pay their grateful tributes to Mahatma Gandhi.

Mahatma Gandhi had close association with the people of the Punjab. Since the Jallianwala Bagh tragedy, all the sacrifices and the struggles launched by the Punjabis bear indelible mark of teachings of Gandhi Ji. The Punjab has extended whole-hearted co-operation to the various freedom movements launched by Gandhi Ji such as non-cooperation with the alien rulers, boycott of foreign goods and boycott of Siman Commission.

This House feels that the impact of Gandhiji's life and teachings would be a source of inspiration to all of us for generations to come. The Members of this august House pledge that they would follow the example of Mahatma Gandhi, work for the happiness and prosperity of the country and its downtrodden people.

*The motion was passed unanimously.*

ਸ੍ਰੀ ਚੇਅਰਮੈਨ : ਹਾਊਸ ਸੋਮਵਾਰ, 27-10-69, ਦਿਨ ਦੇ 3-30 ਵਜੇ ਤਕ ਐਡਜਰਨ ਕੀਤਾ ਜਾਂਦਾ ਹੈ। (The House is adjourned till 3.30 P.M. on Monday the 27th October, 1969.)

2.30 P. M. | *(The Sabha then adjourned till* 3.30 P. *M. on Monday, the* 27th *October* 1969.)

Appendix

to

Punjab Vidhan Sabha Debate

Vol. (II) No. 4

Dated 24th October, 1969.

## STARRED QUESTION No. 810 AND ANSWER THERETO

AMOUNT OUTSTANDING AGAINST VENDEES
OF COUNTRY LIQUOR VENDS

*810. **Sardar Dalip Singh Pandhi :** Will the Chief Minister be pleased to state:-

(a) whether any amount pertaining to last year is outstanding against the Vendees of Country Liquor Vends in the State; if so, the amount thereof;

(b) the names of such contractors together with the arrears due from each one of them,

(c) the time by which the said arrears are likley to be realised;

(d) the means by which such realisations are made and the action proposed to be taken by the Government for the recovery of the said arrears.

(e) whether it has come to the notice of the Government that the said vendees are selling/ transferring their assets; if so the action taken or proposed to be taken by the Government to check the same ?

**Sardar Parkash Singh Badal :**

(a) Yes. Rs. 7,73,32,972.43. This amount includes the amount of remission to be allowed to the Vendees of country liquor which is being assessed.

(b) A statement giving the required information is placed on the Table of the House.

(c) Every effort is being made to realise the arrears, but no time limit could be given.

(d) Recovery is being made in accordance with the provisions of Section 60 of the Punjab Excise Act, 1914, a copy of which is placed on the Table of the House. This is, however, subject to the order of any competent Court.

(e) Yes. Necessary action is being taken as indicated under (d) above.

ਸਰਦਾਰ ਪ੍ਰਕਾਸ਼ ਸਿੰਘ ਬਾਦਲ:—

ਏ) ਹਾਂ ਜੀ, 7,73,32,972.43 ਰੁਪਏ ਇਸ ਰਕਮ ਵਿਚ ਲਸੰਸੀਆਂ ਨੂੰ ਮੁਆਫੀ ਦਿਤੀ ਜਾਣ ਵਾਲੀ ਰਕਮ ਜਿਹੜੀ ਕਿ ਗਿਣੀ ਜਾ ਰਹੀ ਹੈ, ਸ਼ਾਮਲ ਹੈ ।

ਬੀ) ਲੋੜੀਂਦੀ ਸੂਚਨਾ ਦਿੰਦੀ ਹੋਈ ਵਿਵਰਣ ਸਭਾ ਦੇ ਮੇਜ਼ ਤੇ ਰਖੀ ਜਾਂਦੀ ਹੈ ।

ਸੀ) ਬਕਾਏ ਦੀ ਉਗਰਾਹੀ ਦੇ ਪੂਰੇ ਯਤਨ ਕੀਤੇ ਜਾ ਰਹੇ ਹਨ । ਪਰ ਸਮਾਂ ਨਿਸ਼ਚਿਤ ਨਹੀਂ ਕੀਤਾ ਜਾ ਸਕਦਾ ।

ਡੀ) ਵਸੂਲੀ ਆਬਕਾਰੀ ਐਕਟ 1914 ਦੀ ਧਾਰਾ 60 ਦੇ ਮੁਤਾਬਿਕ ਕੀਤੀ ਜਾ ਰਹੀ ਹੈ। ਇਸ ਦੀ ਇਕ ਕਾਪੀ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ । ਇਹ ਕਾਰਵਾਈ ਸਮੱਰਥ ਅਦਾਲਤ ਦੇ ਹੁਕਮ ਨੂੰ ਧਿਆਨ ਵਿਚ ਰਖਦਿਆਂ ਹੋਇਆਂ ਕੀਤੀ ਜਾਂਦੀ ਹੈ।

ਈ) ਹਾਂ ਜੀ। ਲੋੜੀਂਦੀ ਕਾਰਵਾਈ ਉਪਰੋਕਤ ਦਸੇ 'ਡੀ' ਦੇ ਮੁਤਾਬਕ ਕੀਤੀ ਜਾ ਰਹੀ ਹੈ।

STATEMENT SHOWING THE ARREARS DUE FROM THE VENDEES OF COUNTRY LIQUOR VENDS FOR THE YEAR 1968—69

ABSTRACT

| S. No. | Name Of the district | Amount of the arrears |
|---|---|---|
| | | Rs |
| 1. | Hoshiarpur | 32,48,442.08 |
| 2. | Jullundur | 76,12,476.00 |
| 3. | Ferozepur | 45,00,431.67 |
| 4. | Amritsar | 99,07,781.88 |
| 5. | Gurdaspur | 68,90,596.46 |
| 6. | Kapurthala | 14,72,820.01 |
| 7. | Patiala | 1,48,15,735.00 |
| 8. | Bhatinda | 75,14,545.72 |
| 9. | Sangrur | 86,24,760.00 |
| 10. | Ludhiana | 87,00,624.05 |
| 11. | Rupar | 40,44,759.56 |
| | Total | 7,73,32,972.43 |

STATEMENT SHOWING THE ARREARS DUE FROM THE VENDEES OF COUNTRY LIQUOR VENDS FOR THE YEAR 1968—69.

HOSHIARPUR DISTRICT

| Sr. No. | Name of the Licensee | Name of the Vend | Amount recoverable. |
|---|---|---|---|
| 1. | Kewal Singh & Sons | Chack Raju | 10604-25 |
| 2. | Denesh Chander | Chohal | 10795-50 |
| 3. | Tilak Ram Kewal Krishan | Bhunga | 8827-00 |

| | | | |
|---|---|---|---|
| 4. | Chaman Lal Sadhu Ram | Chabawal | 42593-70 |
| 5. | Dalbir Singh s/o Fateh Singh | Rajpura Bhaian | 11206-00 |
| 6. | Sadhu Ram | Chack Sadhu | 10589-69 |
| 7. | Kulwant Singh & Co., | Sham Chaurasi | 37512-58 |
| 8. | Sohan Lal, Om Datt | Attowal | 33250-00 |
| 9. | Satish Chander | Phalowal | 56253-17 |
| 10. | Kulwant Singh & Company | Nasrala | 45105-29 |
| 11. | Mangal Sain & Company | Jullundur Road, Hoshiarpur | 345596-17 |
| 12. | Chaman Lal, | Garan gate Hoshiarpur | 161562-10 |
| 13. | Uddam Singh | Mand Bhander | 8151-00 |
| 14. | Jagat Singh & Co. | Manjari | 20312-00 |
| 15. | Raj Kumar | Chulang | 17335-00 |
| 16. | Ujjagar Singh | Mansur Pur | 10281-00 |
| 17. | Raj Kumar, Hari Singh | Khuda | 19828-00 |
| 18. | Hari Ram | Talwara | 75200-00 |
| 19. | Ram Parkash, Ram Labhaya | Maiani | 15273-00 |
| 20. | Subhash Kumar, Surinder Mohan | Datar pur | 15421-00 |
| 21. | Kewal Krishan, Tilak Ram | Gadoriwala | 72336-00 |
| 22. | Khurma Ram | Road Majra | 23940-00 |
| 23. | —do— | Bhadi | 9693-00 |
| 24. | Hardial Singh & Co. | Mahalpur | 102225-00 |
| 25. | —do— | Garshankar | 1275502-00 |
| 26. | —do— | Balachaur | 84350-00 |
| 27. | Santosh Kumar | Ghogra | 16670-00 |
| 28. | Munshi Ram | Samundra | 29374-00 |
| 29. | Babu Ram | Ram pur Billo | 10046-00 |
| 30. | Vijay Kumar Teja Singh | Dasuya | 402877-50 |
| 31. | —do— | Mukerian | 431096-48 |
| 32. | Vijay Kumar Teja Singh | Hajipur | 79063-84 |
| 33. | Lal Chand Amrit Lal | Tanda | 386814-00 |
| 34. | do | Kandala Jattan | 31871-00 |
| 35. | do | Dhaga | 12190-00 |
| 36. | Sri Ram Ditta Mal | Budha Garh | 37665-50 |
| 37. | Sri Ram Nath s/o Ram Lal | Bhangala | 44450-00 |
| 38. | Gian Chand s/o Dalip Singh | Hariana | 40728-40 |
| 39. | Sri Harbans Singh s/o Watan Singh | Kot Fatuhi | 72935-00 |
| 40. | do | Possi | 24965-00 |

| | | | |
|---|---|---|---|
| 41. | Sri Om Parkash s/o Ishar Dass Pritam Singh, Mota Singh. | Check Raju Singh | 83022-00 |
| 42. | Sri Balbir Singh s/o Hari Singh | Taunsa | 17380-00 |
| 43. | Sri Tara Singh, Lal Singh | Bhaam | 15971-00 |
| 44. | Sri Sada Ram | Sarahala Kalan | 15401-00 |
| 45. | Sri Sada Ram | Sarian Kalan | 26332-00 |
| 46. | Sri Girdhara Singh s/o Rala Singh | Nadhale | 14931-00 |
| 47. | Rasham Singh s/o Sadhu Singh | Chohara | 11496-00 |
| 48. | do do | Jaijon | 13271-00 |
| 49. | Krishan Singh s/o Hari Singh | Paldi | 32459-00 |
| 50 | Harmesh Kumar | Bachhori | 10211-00 |
| | | Total | 32,48,442.08 |

STATEMENT SHOWING THE ARREARS DUE FROM VENDEES OF COUNTRY LIQUOR VENDS FOR THE YEAR 1968-69 IN JULLUNDUR DISTRICT.

| S. No. | Name of the Licensee | Name of the Vend | Amount in arrears |
|---|---|---|---|
| 1. | M/s Satpal Ravinder Kumar | G.T.Road,Jullundur | 7,76,702 |
| 2. | Shri Gian Chand Bhalla | Rly.Road,Jullundur | 9,11,326 |
| 3. | Shri Gian Chand Bhalla | Basti Nau Jullundur | 5,03,020 |
| 4. | —do— | Bhogpur | 2,66,240 |
| 5. | S/Shri Tek Singh, Amrit Lal, Gopal Krishan, Surjit Rai, Madan Lal, & Chuni Lal | Railway Road Jullundur | 5,90,220 |
| 6. | M/s Hardev Singh, Krishan Lal | Kartarpur | 4,34,869 |
| 7. | M/s Ravinder Kumar Satpal | Jullundur Cantt. | 2,04,912 |
| 8. | Sh. Sat Pal Lambra | Lambra | 68,368 |
| 9. | S/Shri Piara Singh & Nanak Chand, Mohinder Singh and Bikar Singh | Dakoha | 5,24,375 |
| 10. | Sh. Mohinderjit Singh | Jamshed | 36,434 |
| 11. | Sh. Vishwamittar | Adampur | 1,43,443 |
| 12. | Shri Jagdish Chander | Adda Kishangarh | 98,655 |
| 13. | Sh. Jagdish Chand | Alawalpur | 56,980 |
| 14. | Sh. Gian Chand Bhalla | Jandu Singh | 1,30,839 |
| 15. | Shri Shingara Singh, Rach Pal Singh, Charan Singh & Wazir Singh | Nakodar | 6,09,406 |
| 16. | Shri Shingara Singh, Rach Pal Singh, Charan Singh and Wazir Singh | Shankar | 56,922 |

| | | | |
|---|---|---|---|
| 17 | Shri M. P. Sharma | Malsian | 26,308 |
| 18 | Gian Singh | Shahkot | 32,848 |
| 19 | S/Shri Tara Singh Roshan Lal | Lohian | 14,741 |
| 20 | M/s Ram Labhaya Kewal Nain | Mehatpur | 19,048 |
| 21 | M/s Narinder Kumar, Mehar Chand and Sewa Singh | Mallian Kalan | 32,435 |
| 22 | Sh. Jagdish Chander s/o Gulzari Lal | Phillaur | 2,18,501 |
| 23 | —do— | Goraya | 3,94,708 |
| 24 | —do— | Kartarpur | 17,622 |
| 25 | —do— | Rurka Kalan | 40,250 |
| 26 | M/s. Karnail Singh Jhalman Singh | Apra | 60,598 |
| 27 | M/s Joginder Pal Bhag Singh | Lasara | 25,656 |
| 28 | M/s Kishan Dutt Baldev Singh | Bara Pind | 24,024 |
| 29 | Sh. Rakesh Trikha | Virk Kalan | 46,831 |
| 30 | M/s Babu Ram Mohinder Singh Ram Lal Gurdip Singh & Santokh Singh | Nurmahal | 1,60,948 |
| 31 | S/Shri Tarlok Singh Lehna Sihna Singh, Gurcharan Singh & Bhuginder Singh | Jandiala | 1,41 278 |
| 32 | —do— | Bundala | 59,666 |
| 33 | Sh. Jagir Singh | Kot Badal Khan | 56,815 |
| 34 | S/Shri Jagjit Singh, Karnail Singh and Jagir Singh | N/Shaher Bus Stand | 2,57,829 |
| 35 | —do— | N/Shaher Railway Road | 1,10,800 |
| 36 | M/s Charan Dass Gurdial Singh | Banga | 1,97,708 |
| 37 | Sh. Lakhbir Singh | Behram | 33,087 |
| 38 | M/s Darshan Singh Jaswant Singh | Sandwan | 32,631 |
| 39 | M/s Ram Lubhaya Babu Ram Santokh Singh | Bilga | 23,057 |
| 40 | Shri Gurcharan Singh | Pasla | 10,276 |
| 41 | Shri Jarnail Singh | Talwan | 7,341 |
| 42 | Shri Tilak Raj Suresh Kumar | Rahon | 40,831 |
| 43 | Shri Malkiat Slngh | Mukandpur | 16,244 |
| 44 | Shri Malkiat Singh Gian Singh | Adda Bhutan | 14,834 |
| 45 | Shri Arjan Singh Manjit Singh | Jadala | 18,080 |
| 46 | Shri Madan Lal s/o Sahhu Ram | Aur | 24 670 |
| 47 | Shri Malkit Singh | Raipur Dabba | 10,589 |
| 48 | Shri Chhajju Ram | Mahal Gehlan | 13,514 |
| 49 | Shri Gurcharan Singh Joginder Singh. | Dosanj Kalan | 15,950 |
| | | Total | 76,12,476 |

STATEMENT SHOWING THE ARREARS DUE FROM THE VENDEES OF COUNTRY LIQUOR VENDS FOR THE YEAR 1968-69.

## FEROZEPUR DISTRICT.

| S. No. | Name of the Licensee | Name of the Vend | Amount in arrears. |
|---|---|---|---|
| 1. | M/s. Thakar Parshad & Co. | Ferozepur City | 1,55,687.00 |
| 2. | Om Parkash & Co. | Guru Har Sahai | 20,894.00 |
| 3. | Shri Ved Parkash son of Shri Kali Ghanrar, Ferozepur City | Mamdot | 4,666.00 |
| 4. | Shri Ved Parkash son of Shri Kali Ghanrar, Ferozepur City | Hamid | 2,333.00 |
| 5. | S. Dalip Singh | Pindi | 6,650.00 |
| 6. | S. Dalip Singh | Koersingh Wala | 6,650.00 |
| 7. | S. Bachan Singh | Bhanga Singh Wala | 24,035.00 |
| 8. | M/s. Thakar Parshad & Co. | Ferozepur Cantt. | 1,85,796.00 |
| 9. | Bhagwan Dass & Co. | Talwandi | 13,618.00 |
| 10. | Shri Ved Parkash | Jhoke Hari Har | 6,036.00 |
| 11. | Shri Ved Parkash | Ratta Khera | 2,244.00 |
| 12. | Shri Ved Parkash | Rokna Begu | 2,235.00 |
| 13. | S. Jaswant Singh son of Tara Singh, Barseri, Ludhiana | Mudki | 24,957.00 |
| 14. | S. Kartar Singh & Co. | Burji No. 62 | 35,384.00 |
| 15. | S. Banta Singh | Sher Khan | 6,487.00 |
| 16. | M/s. Sohan Singh Budha Singh | Khai | 8,375.00 |
| 17. | S. Jaswant Singh | Missriwala | 6,342.00 |
| 18. | Shri Darkash Chand | Machhi Bugra | 6,928.00 |
| 19. | S. Gurdial Singh of Kot Karor | Kot Karor | 7,753.00 |
| 20. | S. Mehar Singh & Co. | Attari | 6,740.00 |
| 21. | M/s. Tara Chand Puran Singh | Zira | 35,678.17 |

| | | | |
|---|---|---|---|
| 22. | M/s. Tara Chand Puran Singh | Sant Wala | 1,651.83 |
| 23. | M/s. Tara Chand Puran Singh | Khosa Dal Singh | 2,195.17 |
| 24. | M/s. Bikar Singh Baldev Singh | Sekhwan | 6,000.00 |
| 25. | M/s. Radha Ram Tirath Ram | Fateh Singh Panj Tur | 7,050.00 |
| 26. | Jaswant Singh | Makku | 22,994.42 |
| 27. | Pirthi Raj | Manawan | 2,990.63 |
| 28. | Jaswant Singh | Mallanwala | 27,549.67 |
| 29. | Baghal Singh | Markhai | 2,457.08 |
| 30. | Manohar Lal | Dharamkot | 28,639.00 |
| 31. | Des Raj | Kot Ise Khan | 17,054.00 |
| 32. | Niranjan Singh | Fatehgarh Koro Tana | 11,260.00 |
| 33. | Harikishan | Lohara | 5,449.00 |
| 34. | Lekh Raj | Ferozwal Bada | 5,639.00 |
| 35. | Sohan Singh | Bhinder Kalan | 6,999.00 |
| 36. | Kartar Singh | Khosa Randhir | 2,250.C0 |
| 37. | Manohar Lal | Karyal | 5,224.00 |
| 38. | Mohinder Singh | Talwindi Malian | 2,114.00 |
| 39. | Girdhari Lal & Co. | Court Road, Moga | 2,51,832.00 |
| 40. | Onkar Nath & Co. | Old Moga | 2,17,128.00 |
| 41. | Inder Jit | Daudhar | 11,404.00 |
| 42. | Om Parkash | Ramuwala | 10,898.00 |
| 43. | Nishattar Singh | Dala | 11,073.00 |
| 44. | Gurbachan Singh | Daulatpura | 10,137,00 |
| 45. | Bikar Singh | Singhawala | 20,704.00 |
| 46. | Girdhari Lal & Co. | Mehna | 7,595.00 |
| 47. | Bhagat Singh | Ajitwala | 17,200.00 |
| 48. | Hari Singh | Churhcheck | 15,114.00 |
| 49. | Bhagmal | Jhandiana Garbi | 4,909.00 |
| 50. | Bhim Sen | Safuwala | 4,083.00 |
| 51. | Hari Kishan | Ghal Kalan | 4,975.00 |
| 52. | Hari Singh | Butter | 9,239.00 |

ਪਬਲਿਕ ਗਰੀਵੈਨਸਿਜ਼ ਆਫ਼ੀਸਰ ਦੀ ਇਸ ਬਾਰੇ ਡਿਊਟੀ ਲਾਈ। ਉਨ੍ਹਾਂ ਨੇ ਵੀ ਰਿਕਾਰਡ ਖੋਜਣ ਦੀ ਕੋਸ਼ਿਸ਼ ਕੀਤੀ ਪਰ ਉਨ੍ਹਾਂ ਨੂੰ ਵੀ ਰਿਕਾਰਡ ਨਾ ਮਿਲ ਸਕਿਆ। ਹੁਣ ਡਾਇਰੈਕਟਰ ਫੂਡ ਅਤੇ ਸਪਲਾਈ ਨੂੰ ਇਨਕੁਆਇਰੀ ਲਈ ਕਿਹਾ ਗਿਆ ਹੈ।

**ਕਾਮਰੇਡ ਸਤਪਾਲ ਡਾਂਗ :** ਕੀ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਜਿਨ੍ਹਾਂ ਨੇ ਸ਼ਿਕਾਇਤ ਕੀਤੀ ਸੀ ਉਨ੍ਹਾਂ ਨੇ ਰਿਕਾਰਡ ਹੀ ਫੂਕ ਦਿੱਤਾ ਹੈ ਅਤੇ ਹੁਣ ਇਨਕੁਆਇਰੀ ਨੂੰ ਕਿੰਨੀ ਕੁ ਦੇਰ ਲਗਣੀ ਹੈ ?

**ਮੰਤਰੀ :** ਰਿਕਾਰਡ ਫੂਕਣ ਬਾਰੇ ਵੀ ਇਨਕੁਆਇਰੀ ਕੀਤੀ ਜਾ ਰਹੀ ਹੈ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਇਸ ਇਨਕੁਆਇਰੀ ਲਈ ਕਿੰਨਾ ਟਾਈਮ ਮੁਕੱਰਰ ਕੀਤਾ ਗਿਆ ਹੈ ਅਤੇ ਕਦੋਂ ਤਕ ਇਹ ਇਨਕੁਆਇਰੀ ਮੁਕੰਮਲ ਹੋ ਜਾਏਗੀ ?

**ਮੰਤਰੀ :** ਇਹ ਇਕ ਮਹੀਨੇ ਦੇ ਅੰਦਰ ਅੰਦਰ ਹੋ ਜਾਏਗੀ।

**चौधरी बलबीर सिंह :** स्पीकर साहिब, मिनिस्टर साहिब ने जो जवाब दिया है कि वह रिकार्ड किसी अफसर ने या शिकायत करने वालों ने जला दिया है यह बहुत सीरियस है (विघ्न) इसकी अहमियत को देखते हुए क्या किसी स्पैशल अफसर को इस के लिए मुकर्रर करेंगे और जो भी वह रिपोर्ट दे उस पर ऐक्शन लेंगे ?

**ਮੰਤਰੀ :** ਜ਼ਰੂਰ ਕਰਾਂਗੇ।

**ਕਾਮਰੇਡ ਸਤਪਾਲ ਡਾਂਗ :** ਮੈਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਸਹਾਇਕ ਡਾਇਰੈਕਟਰ ਦੀ ਰਿਪੋਰਟ ਤੇ ਇਹ ਫ਼ੈਸਲਾ ਕੀਤਾ ਗਿਆ ਸੀ ਕਿ ਮੈਜਿਸਟਰੇਟ ਫਸਟ ਕਲਾਸ ਨੂੰ ਇਹ ਮਾਮਲਾ ਇਨਕੁਆਇਰੀ ਲਈ ਦਿਤਾ ਜਾਵੇ ਅਤੇ ਉਸ ਨੇ ਆਪਣੀ ਰਿਪੋਰਟ ਦਿੱਤੀ ਕਿ ਰਿਕਾਰਡ ਨਹੀਂ ਮਿਲ ਰਿਹਾ। ਦਰਅਸਲ ਇਸ ਵਿਚ ਜਿਹੜਾ ਅਫ਼ਸਰ ਇਨਵਾਲਵਡ ਹੈ ਉਸ ਨੂੰ ਇਕ ਐਕਸ-ਮਨਿਸਟਰ ਸ਼ੀਲਡ ਕਰਨਾ ਚਾਹੁੰਦਾ ਸੀ। ਹੁਣ ਵੀ ਜੇ ਉਹ ਐਕਸ ਮਨਿਸਟਰ ਉਸਦੀ ਸਪੋਰਟ ਕਰੇ ਤਾਂ ਕੀ ਉਸਨੂੰ ਨਜ਼ਰ ਅੰਦਾਜ਼ ਕੀਤਾ ਜਾਏਗਾ ਜਾਂ ਨਹੀਂ ?

**ਮੰਤਰੀ :** ਕਿਸੇ ਐਕਸ-ਮਨਿਸਟਰ ਦਾ ਇਸ ਇਨਕੁਆਇਰੀ ਤੇ ਕੋਈ ਅਸਰ ਨਹੀਂ ਪਏਗਾ ਅਤੇ ਜੋ ਭੀ ਅਫ਼ਸਰ ਜਾਂ ਹਲਵਾਈ ਯੂਨੀਅਨ ਦਾ ਕੋਈ ਆਦਮੀ ਕਸੂਰਵਾਰ ਹੋਵੇਗਾ ਉਸ ਵਿਰੁਧ ਨਿਯਮ ਅਨੁਸਾਰ ਕਾਰਵਾਈ ਕੀਤੀ ਜਾਏਗੀ।

---

**Committee Constituted for the evaluation of Panchayati Raj.**

* 844 **Sardar Umrao Singh :** Will the Minister for Development and Animal Husbandry be pleased to state :—

(a) whether the Government has appointed any Committee for the evaluation of the Panchayati Raj; if so, the names of its members;

[ਸਰਦਾਰ ਉਮਰਾਓ ਸਿੰਘ]

(b) the total amount of T. A. and D. A. received by each member of the said Committee so far;

(c) Whether the said Committee has submitted its report to the Government; if so, a copy thereof be laid on the Table of the House ?

**Sardar Parkash Singh Badal :**

(a) Yes. The names of the members of the Study Team on Panchayati Raj, Animal Husbandry and Dairy Farming are given in the enclosed list.

(b) None of the members has charged T. A. and D. A. so far;

(c) Not yet.

[ (ਏ) ਹਾਂ । ਪੰਚਾਇਤੀ ਰਾਜ ਪਸ਼ੂ ਪਾਲਨ ਤੇ ਡੇਅਰੀ ਫਾਰਮਿੰਗ ਦੀ ਸਟਡੀ ਟੀਮ ਦੇ ਮੈਂਬਰਾਂ ਦੇ ਨਾਵਾਂ ਦੀ ਲਿਸਟ ਨਾਲ ਨੱਥੀ ਕੀਤੀ ਜਾਂਦੀ ਹੈ ।

(ਬੀ) ਹਾਲੇ ਤੱਕ ਕਿਸੇ ਨੇ ਟੀ.ਏ. ਅਤੇ ਡੀ. ਏ. ਚਾਰਜ ਨਹੀਂ ਕੀਤਾ ।

(ਸੀ) ਅਜੇ ਨਹੀਂ ।]

**Names of Members of the study team on the Panchayati Raj, Animal Husbandry and Dairy Farming.**

| | |
|---|---|
| (1) Shri Parkash Singh Badal, Development Minister | Chairman |
| (2) Brig. Bikramjit Singh, Deputy Speaker, Punjab Vidhan Sabha. | Member |
| (3) Shri Jagdev Singh, State Minister for Development, Punjab. | Member |
| (4) Maj. Harinder Singh, M. L. A. | Member |
| (5) Shri Surjit Singh, M. L. A. Kharar | Member |
| (6) Shri Ravinder Singh, M. L. A. Ropar | Member |
| (7) Shri Mohinder Singh, M. L. A. Sainwala | Member |
| (8) Shri Parshotam Singh, M. L. A. Budhlada | Member |
| (9) Shri Devinder Singh Bajwa, M. L. A. Dasuya | Member |
| (10) Shri Gurdev Singh, M. L. A. Muktsar | Member |
| (11) Shri Sant Singh, M. L. A. Dhuri | Member |
| (12) Shri Manjinder Singh Behla, M.L.A. Tarn Taran | Member |
| (13) Shri Babu Singh, M. L. A. Rampura Phul | Member |
| (14) Shri Tej Singh, M. L. A. Baghapurna | Member |
| (15) Shri Basant Singh, M. L. A. Dakha | Member |
| (16) Shri Partap Singh, M. L. A. Ludhiana | Member |
| (17) Shri Bam Dev, M. L. A. Nangal | Member |

(18) Shri Balmukand, M. L. A. Ferozepur — Member
(19) Shri Pritmohinder Singh, IAS, Development Commissioner, Punjab. — Member
(20) Shri P. S. Multani, IAS, Director of Panchayats, Punjab. — Member Secretary
(21) Shri Harbhajan Singh, Director Animal Husbandry, Punjab. — Member
(22) Shri Gurbhagwant Singh, Milk Commissioner, Punjab — Member

ਪੰਚਾਇਤੀ ਰਾਜ, ਪਸ਼ੂ ਪਾਲਣ ਅਤੇ ਡੇਅਰੀ ਫਾਰਮਿੰਗ ਦੀ ਸਟੱਡੀ ਟੀਮ ਦੇ ਮੈਂਬਰਾਂ ਦੇ ਨਾਂਉ ।

(1) ਸ਼੍ਰੀ ਪ੍ਰਕਾਸ਼ ਸਿੰਘ ਬਾਦਲ ਵਿਕਾਸ ਮੰਤਰੀ, ਪੰਜਾਬ — ਚੇਅਰਮੈਨ
(2) ਬਰਗੇਡੀਅਰ ਬਿਕਰਮਜੀਤ ਸਿੰਘ, ਡਿਪਟੀ ਸਪੀਕਰ, ਪੰਜਾਬ ਵਿਧਾਨ ਸਭਾ । — ਮੈਂਬਰ
(3) ਸ਼੍ਰੀ ਜਗਦੇਵ ਸਿੰਘ, ਰਾਜ ਮੰਤਰੀ ਵਿਕਾਸ, ਪੰਜਾਬ — ਮੈਂਬਰ
(4) ਮੇਜਰ ਹਰਿੰਦਰ ਸਿੰਘ, ਐਮ. ਐਲ. ਏ. — ਮੈਂਬਰ
(5) ਸ਼੍ਰੀ ਸੁਰਜੀਤ ਸਿੰਘ, ਐਮ. ਐਲ. ਏ. ਖਰੜ — ਮੈਂਬਰ
(6) ਸ਼੍ਰੀ ਰਵਿੰਦਰ ਸਿੰਘ, ਐਮ. ਐਲ. ਏ. ਰੋਪੜ — ਮੈਂਬਰ
(7) ਸ਼੍ਰੀ ਮਹਿੰਦਰ ਸਿੰਘ, ਐਮ. ਐਲ. ਏ. ਸਾਈਂ ਵਾਲਾ — ਮੈਂਬਰ
(8) ਸ਼੍ਰੀ ਪਰਸ਼ੋਤਮ ਸਿੰਘ, ਐਮ. ਐਲ. ਏ., ਬੁਢਲਾਡਾ — ਮੈਂਬਰ
(9) ਸ਼੍ਰੀ ਦਵਿੰਦਰ ਸਿੰਘ ਬਾਜਵਾ, ਐਮ. ਐਲ. ਏ. ਦਸੂਹਾ — ਮੈਂਬਰ
(10) ਸ਼੍ਰੀ ਗੁਰਦੇਵ ਸਿੰਘ ਐਮ. ਐਲ. ਏ., ਮੁਕਤਸਰ — ਮੈਂਬਰ
(11) ਸ਼੍ਰੀ ਸੰਤ ਸਿੰਘ, ਐਮ. ਐਲ. ਏ. ਧੂਰੀ — ਮੈਂਬਰ
(12) ਸ਼੍ਰੀ ਮਨਜਿੰਦਰ ਸਿੰਘ ਬਹਿਲਾ, ਐਮ. ਐਲ. ਏ. ਤਰਨ ਤਾਰਨ — ਮੈਂਬਰ
(13) ਸ਼੍ਰੀ ਬਾਬੂ ਸਿੰਘ, ਐਮ. ਐਲ. ਏ ਰਾਮਪੁਰਾ ਫੂਲ — ਮੈਂਬਰ
(14) ਸ਼੍ਰੀ ਤੇਜ ਸਿੰਘ, ਐਮ. ਐਲ. ਏ. ਬਾਘਾ ਪੁਰਾਣਾ — ਮੈਂਬਰ
(15) ਸ਼੍ਰੀ ਬਸੰਤ ਸਿੰਘ, ਐਮ. ਐਲ. ਏ. ਦਾਖਾ — ਮੈਂਬਰ
(16) ਸ਼੍ਰੀ ਪਰਤਾਪ ਸਿੰਘ, ਐਮ. ਐਲ. ਏ. ਲੁਧਿਆਣਾ — ਮੈਂਬਰ
(17) ਸ਼੍ਰੀ ਬਾਮ ਦੇਵ ਐਮ. ਐਲ. ਏ. ਨੰਗਲ — ਮੈਂਬਰ
(18) ਸ਼੍ਰੀ ਬਾਲ ਮੁਕੰਦ ਐਮ. ਐਲ. ਏ. ਫਿਰੋਜ਼ਪੁਰ — ਮੈਂਬਰ
(19) ਸ਼੍ਰੀ ਪ੍ਰੀਤ ਮੁਹਿੰਦਰ ਸਿੰਘ, ਆਈ. ਏ. ਐਸ. ਵਿਕਾਸ ਕਮਿਸ਼ਨਰ, ਪੰਜਾਬ — ਮੈਂਬਰ
(20) ਸ਼੍ਰੀ ਪੀ ਐਸ. ਮੁਲਤਾਨੀ, ਆਈ. ਏ. ਐਸ. ਡਾਇਰੈਕਟਰ ਪੰਚਾਇਤ ਵਿਭਾਗ, ਪੰਜਾਬ — ਮੈਂਬਰ ਸਕੱਤਰ
(21) ਸ਼੍ਰੀ ਹਰਭਜਨ ਸਿੰਘ ਡਾਇਰੈਕਟਰ ਪਸ਼ੂ ਪਾਲਣ ਵਿਭਾਗ ਪੰਜਾਬ — ਮੈਂਬਰ
(22) ਸ਼੍ਰੀ ਗੁਰਭਗਵੰਤ ਸਿੰਘ, ਦੁੱਧ ਕਮਿਸ਼ਨਰ, ਪੰਜਾਬ — ਮੈਂਬਰ

**ਸਰਦਾਰ ਉਮਰਾਓ ਸਿੰਘ :** ਕੀ ਇਹ ਠੀਕ ਹੈ ਕਿ ਇਸ ਕਮੇਟੀ ਦੇ ਮੈਂਬਰ ਹਵਾਈ ਜਹਾਜ਼ ਵਿਚ ਬੰਬਈ ਅਤੇ ਮਦਰਾਸ ਗਏ ?

**ਮੰਤਰੀ :** ਹਾਂ ਜੀ, ਰੇਲ ਗਡੀ ਵਿਚ ਤਾਂ ਇਹ ਸਫਰ ਦੋ ਮਹੀਨੇ ਵਿਚ ਵੀ ਨਹੀਂ ਸਨ ਕਰ ਸਕਦੇ ।

**ਸਰਦਾਰ ਉਮਰਾਓ ਸਿੰਘ :** ਕੀ ਸਫਰ ਦਾ ਖਰਚ ਮੈਂਬਰਾਂ ਨੇ ਕੀਤਾ ਹੈ ।

**ਮੰਤਰੀ :** ਸਟੇਟ ਗਵਰਨਮੈਂਟ ਨੇ ।

**ਸਰਦਾਰ ਉਮਰਾਓ ਸਿੰਘ :** ਕੀ ਉਨ੍ਹਾਂ ਮੈਂਬਰਾਂ ਨੇ ਟੀ. ਏ. ਲੈ ਲਿਆ ਹੈ ?

**ਮੰਤਰੀ :** ਨਹੀਂ, ਹਾਲੇ ਨਹੀਂ ਲਿਆ ।

**ਸਰਦਾਰ ਦਲੀਪ ਸਿੰਘ ਪਾਂਧੀ :** ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਉਸ ਕਮੇਟੀ ਨੇ ਹਾਲੇ ਰਿਪੋਰਟ ਪੇਸ਼ ਨਹੀਂ ਕੀਤੀ । ਉਹ ਕਦ ਤਕ ਪੇਸ਼ ਕਰਕੇ ਪੁਟ ਅਪ ਕਰ ਦੇਵੇਗੀ ?

**ਮੰਤਰੀ :** ਇਹ ਰਿਪੋਰਟ 15 ਦਿਨ ਦੇ ਅੰਦਰ ਤਿਆਰ ਹੋ ਜਾਵੇਗੀ ।

**ਕਾਮਰੇਡ ਸਤਪਾਲ ਡਾਂਗ :** ਪੰਚਾਇਤੀ ਰਾਜ ਦੀ ਪਹਿਲਾਂ ਵੀ ਇਕ ਕਮੇਟੀ ਬਣੀ ਸੀ । ਉਸ ਦੀ ਰਿਪੋਰਟ ਮੌਜੂਦ ਹੈ ਅਤੇ ਇਸ ਤੇ ਸਰਕਾਰ ਨੇ ਹਾਲੇ ਕੋਈ ਡੀਸੀਜ਼ਨ ਨਹੀਂ ਲਿਆ । ਉਸ ਤੇ ਵੀ ਪਹਿਲਾਂ ਬਹੁਤ ਸਾਰਾ ਰੁਪਿਆ ਖਰਚ ਹੋਇਆ ਸੀ । ਇਹ ਨਵੀਂ ਕਮੇਟੀ ਮੁਕੱਰਰ ਕਰਨ ਤੋਂ ਪਹਿਲਾ ਕੀ ਵਜ਼ੀਰ ਸਾਹਿਬ ਨੇ ਉਹ ਪਹਿਲੀ ਰਿਪੋਰਟ ਪੜ੍ਹੀ ਸੀ ? ਇਸ ਨਵੀਂ ਕਮੇਟੀ ਨੂੰ ਬਣਾਉਣ ਦੀ ਲੋੜ ਕਿਉਂ ਪਈ ?

**ਮੰਤਰੀ :** ਪਹਿਲੀ ਰਿਪੋਰਟ ਪੜ੍ਹੀ ਸੀ । ਮੈਂ ਚਾਹੁੰਦਾ ਸਾਂ ਕਿ ਕਮੇਟੀ ਦੂਜੇ ਰਾਜਾਂ ਦੇ ਪੰਚਾਇਤ ਰਾਜ ਸਿਸਟਮ ਨੂੰ ਦੇਖਕੇ ਸੁਝਾ ਦੇਵੇ ।

**चौधरी बलबीर सिंह :** इन्होंने कहा है कि इस में सब पार्टियों के नुमाइंदे हैं । इन में जनसंघ हैं, अकाली दल के हैं, और एक कम्युनिस्ट पार्टी का है । और किसी पार्टी का नहीं है ।

**ਮੰਤਰੀ :** ਸਾਰੀਆਂ ਮੇਜਰ ਪਾਰਟੀਆਂ ਦੇ ਨੁਮਾਇੰਦੇ ਸਨ ।

**ਚੌਧਰੀ ਰਾਮ ਸਿੰਘ :** ਕੀ ਕਾਂਗਰਸ ਪਾਰਟੀ ਰੂਲਜ਼ ਦੇ ਤਹਿਤ ਰੈਕਗਨਾਈਜ਼ਡ ਪਾਰਟੀ ਨਹੀਂ ਹੈ । ਉਸ ਪਾਰਟੀ ਨੂੰ ਨੁਮਾਇੰਦਗੀ ਕਿਉਂ ਨਹੀਂ ਦਿਤੀ ਗਈ ? ਦੂਜੀ ਗੱਲ ਇਹ ਕਿ ਕੀ ਹਵਾਈ ਜਹਾਜ਼ ਦਾ ਟੀ ਏ. ਦੇਣਾ ਰੂਲਜ਼ ਮੁਤਾਬਕ ਹੈ ?

**ਮੰਤਰੀ :** ਅੰਡਰ ਦਾ ਰੂਲਜ਼ ਹੈ ।

**ਕੈਪਟਨ ਰਤਨ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਵਜ਼ੀਰ ਸਾਹਿਬ ਨੇ ਇਕ ਕੈਟੇਗੋਰੀਕਲ ਸਟੇਟਮੈਂਟ ਕੀਤੀ ਹੈ ਕਿ ਟੀ. ਏ. ਅੰਡਰ ਦਾ ਰੂਲਜ਼ ਦਿਤਾ ਹੈ ! ਕੀ ਮਨਿਸਟਰ ਸਾਹਿਬ ਉਹ ਰੂਲ ਕੋਟ ਕਰ ਸਕਦੇ ਹਨ ?

**ਮੰਤਰੀ :** ਇਸ ਲਈ ਨੋਟਿਸ ਦਿਉ ।

**Captain Rattan Singh** :—The hon. Minister for Development has categorically stated that it has been done under the rules. But the rules are that no M. L. A. can have an air passage. ਐਮ. ਐਲ. ਏ. ਫਸਟਕਲਾਸ ਦਾ ਟੀ. ਏ. ਲੈ ਸਕਦੇ ਹਨ,

ਹਵਾਈ ਜਹਾਜ਼ ਦਾ ਨਹੀਂ । ਰੂਲਜ਼ ਦੀ ਗਲ ਤੁਸੀਂ ਨਾ ਕਰੋ ਕਿਉਂਕਿ ਰੂਲਜ਼ ਵਿਚ ਇਹ ਨਹੀਂ ਹੈ। (ਵਿਘਨ)

**ਮੰਤਰੀ :** ਐਫ. ਡੀ. ਦੀ ਮਨਜ਼ੂਰੀ ਲੈ ਲਈ ਸੀ।

**ਸਰਦਾਰ ਗੁਰਬੰਤਾ ਸਿੰਘ :** ਸਪੀਕਰ ਸਾਹਿਬ, ਪਹਿਲਾਂ ਮਿਨਿਸਟਰ ਸਾਹਬ ਨੇ ਕਿਹਾ ਕਿ ਐਡਰ ਦਾ ਰੂਲਜ਼ ਟੀ. ਏ. ਦਿੱਤਾ ਸੀ। ਬੈਠੇ ਬੈਠੇ ਹੁਣ ਕਹਿੰਦੇ ਹਨ ਕਿ ਐਫ਼. ਡੀ. ਦੀ ਮਨਜ਼ੂਰੀ ਲਈ ਸੀ ਹਵਾਈ ਸਫ਼ਰ ਲਈ। ਕੀ ਇਨ੍ਹਾਂ ਨੇ ਇਸ ਗਲ ਦੀ ਮਨਜ਼ੂਰੀ ਲਈ ਸੀ ਕਿ ਉਹ ਹਵਾਈ ਜਹਾਜ਼ ਵਿਚ ਆ ਜਾ ਸਕਣ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਅਗਰ ਤਾਂ ਰੂਲਜ਼ ਐਲਾਓ ਕਰਨਗੇ ਤਾਂ ਟੀ. ਏ. ਮਿਲੇਗਾ ਨਹੀਂ ਤਾਂ ਨਹੀਂ ਮਿਲੇਗਾ। ਰੌਲਾ ਪਾਉਣ ਦੀ ਕੀ ਲੋੜ ਹੈ। (ਹਾਸਾ)

**चौधरी बलबीर सिह :** आन ए प्वायंट आफ आर्डर, सर। क्या मुख्य मन्त्री जी ने जो जवाब दिया है, वह हाईपोथैटिकल नहीं है ? अगर है तो इस को डिलीट करवा दें। (विघ्न)

**ਸ਼੍ਰੀ ਸਪੀਕਰ :** ਜਵਾਬ ਇਨ੍ਹਾਂ ਦਾ ਬਿਲਕੁਲ ਸਾਫ਼ ਹੈ ਕਿ ਅਗਰ ਰੂਲਜ਼ ਐਲਾਓ ਕਰਨਗੇ ਤਾਂ ਲੈ ਲੈਣਗੇ। (ਵਿਘਨ) (The reply given by the Chief Minister is quite clear. The Members will get T. A. under the Rules.)

**ਸਰਦਾਰ ਉਮਰਾਓ ਸਿੰਘ :** ਇਸ ਕਮੇਟੀ ਦੀ ਬਣਤਰ ਬਾਰੇ ਜਿਹੜੀ ਨੋਟੀਫ਼ਿਕੇਸ਼ਨ ਹੋਈ ਸੀ ਉਸ ਵਿਚ ਦਰਜ ਹੈ ਕਿ ਇਹ ਮੈਂਬਰ ਫਸਟ ਕਲਾਸ ਦਾ ਕਿਰਾਇਆ ਲੈ ਸਕਣਗੇ।

**ਮੰਤਰੀ :** ਹਾਲੇ ਕਿਸੇ ਨੇ ਟੀ. ਏ. ਚਾਰਜ ਨਹੀਂ ਕੀਤਾ। ਫਾਈਨਲ ਪੇਮੈਂਟ ਵੇਲੇ ਰੂਲਜ਼ ਮੁਤਾਬਿਕ ਪੇਮੈਂਟ ਕੀਤੀ ਜਾਵੇਗੀ।

**ਕੈਪਟਨ ਰਤਨ ਸਿੰਘ :** ਕੀ ਹਵਾਈ ਜਹਾਜ਼ ਦਾ ਕਿਰਾਇਆ ਮੈਂਬਰਾਂ ਨੇ ਆਪਣੀ ਜੇਬ ਵਿਚੋਂ ਦਿੱਤਾ ਹੈ, ਸਰਕਾਰ ਨੇ ਦਿਤਾ ਹੈ ਜਾਂ ਵਜ਼ੀਰ ਸਾਹਬ ਜੋ ਬੜੇ ਅਮੀਰ ਹਨ, ਨੇ ਆਪਣੀ ਜੇਬ ਵਿਚੋਂ ਦਿੱਤਾ ਹੈ ?

**ਮੰਤਰੀ :** ਹਰ ਮੈਂਬਰ ਨੂੰ ਐਡਵਾਂਸ ਮਿਲਿਆ ਹੈ।

**चौधरी बलबीर सिह :** मन्त्री महोदय ने बताया है कि इस कमेटी में जो मेजर पार्टियां थीं उन के नुमायदों को शामिल कर लिया गया। क्या यह बताने की कृपा करेंगे कि मेजर पार्टी की इन की डैफीनेशन क्या है। अगर मैंबरों का हिसाब है तो अकाली पार्टी के बाद कांग्रेस पार्टी आती है। उस को क्यों नुमायदगी नहीं मिली ?

**ਮੰਤਰੀ :** ਕੋਸ਼ਿਸ਼ ਇਹ ਹੁੰਦੀ ਹੈ ਕਿ ਕਿਸੇ ਅਜਿਹੇ ਮੈਂਬਰ ਨੂੰ ਲੈ ਲਿਆ ਜਾਵੇ ਜਿਸ ਦੇ ਲਏ ਜਾਣ ਨਾਲ ਪਿਛੋਂ ਉਸ ਦੀ ਪਾਰਟੀ ਦਾ ਕੋਈ ਮੈਂਬਰ ਹੀ ਸਲਾਹ ਮਸ਼ਵਰੇ ਲਈ ਨਾ ਰਹੇ ।

**ਸ਼੍ਰੀ ਗਿਆਨ ਚੰਦ ਖਰਬੰਦਾ :** ਕੀ ਸਰਕਾਰ ਦੀ ਇਹ ਪਾਲਿਸੀ ਹੈ ਕਿ ਕਾਂਗਰਸ ਦਾ ਕੇਵਲ ਇਕ ਹੀ ਮੈਂਬਰ ਰਖ ਲਿਆ ਜਾਵੇ ਤਾਕਿ ਸਿਰਫ ਨਾਂ ਹੋ ਜਾਵੇ ? ਬਾਕੀ ਨੂੰ ਇਗਨੋਰ ਕਰ ਦਿੱਤਾ ਜਾਵੇ ਅਤੇ ਪਰਸੈਂਟੇਜ ਦਾ ਕੋਈ ਖਿਆਲ ਨਾ ਰਖਿਆ ਜਾਵੇ ?

**ਮੰਤਰੀ :** ਨਹੀਂ, ਇਹ ਪਾਲਿਸੀ ਨਹੀਂ ਹੈ, ਪਰ ਉਹ ਜਿਹੜਾ ਇਕ ਵੀ ਰਖਿਆ ਜਾਂਦਾ ਹੈ ਉਹ ਵੀ ਮੀਟਿੰਗ ਵਿਚ ਨਹੀਂ ਆਉਂਦਾ ।

---

Starred Question No. 996*

**Mr. Speaker :** Extension has been requested for by the Government in case of Starred Question No. 996.

---

**Vacant posts of B. Ed. Teachers in Government Schools**

*681. **Comrade Satya Pal Dang :** Will the Minister for Education be pleased to state :

(a) the number of posts of B. Ed. teachers at present lying vacant in Government Schools in the State together with the reasons therefor ;

(b) whether it is a fact that no vacancy of B. Ed. teachers has been advertised in Punjab for the last 5-6 years : if so the reasons for the same.

**ਸਰਦਾਰ ਸੁਰਜੀਤ ਸਿੰਘ :**

(ਏ) ਤਕਰੀਬਨ, 730 । ਇਨ੍ਹਾਂ ਨੂੰ ਪੱਕੀ ਤਰ੍ਹਾਂ ਤੇ ਨਾ ਭਰਨ ਦੇ ਕਾਰਨ ਇਹ ਸਨ ਕਿ (i) ਦੂਜਿਆਂ ਸੂਬਿਆ ਵਿਚੋਂ 1.11.66 ਤੋਂ ਮਗਰੋਂ ਆਉਣ ਵਾਲੇ ਟ੍ਰੇਂਡ ਗਰੈਜੂਏਟਾਂ ਦੀ ਕੁਲ ਗਿਣਤੀ ਪਿਛਲੀ ਨਵੰਬਰ, ਦਸੰਬਰ ਵਿਚ ਜਦੋਂ ਐਲੋਕੇਸ਼ਨ ਫਾਈਨਲ ਹੋਈਆਂ ਸਨ, ਹੀ ਪਤਾ ਲਗ ਸਕਿਆ ਅਤੇ (ii) ਫਰਵਰੀ 1969 ਤੋਂ ਬਾਦ ਜਦੋਂ ਇਨ੍ਹਾਂ ਪੋਸਟਾਂ ਦੀ ਮੰਗ ਪੰਜਾਬ ਲੋਕ ਸੇਵਾ ਕਮਿਸ਼ਨ ਨੂੰ ਭੇਜੀ ਇਹ ਪੋਸਟਾਂ ਬਾਰੇ ਪੰਜਾਬ ਲੋਕ ਸੇਵਾ ਕਮਿਸ਼ਨ ਅਖਬਾਰਾਂ ਵਿਚ ਇਸ਼ਤਿਹਾਰ ਨਹੀਂ ਦੇ ਸਕਿਆ ਕਿਉਂਕਿ ਇਹ ਮਾਮਲਾ ਪਿਛਲੇ ਮਹੀਨੇ ਤਕ ਪੱਤਰ ਵਿਹਾਰ ਵਿਚ ਰਿਹਾ । ਹੁਣ ਪੰਜਾਬ ਲੋਕ ਸੇਵਾ ਕਮਿਸ਼ਨ ਨੇ ਇਹ ਮੰਗ ਵਿਭਾਗ ਨੂੰ ਭੇਜ ਦਿਤੀ ਹੈ ਕਿਉਂਕਿ ਇਸ ਦੀ ਚੋਣ ਹੁਣ ਵਿਭਾਗ ਦੀ ਇਕ ਕਮੇਟੀ ਨੇ ਕਰਨੀ ਹੈ ।

(ਬੀ) 1965-66 ਵਿਚ ਇੱਕਠੇ ਪੰਜਾਬ ਵਿਚ ਇਨ੍ਹਾਂ ਪੋਸਟਾਂ ਬਾਰੇ ਚੋਣ ਹੋਈ ਸੀ । 1-11-66 ਤੋਂ ਇਨ੍ਹਾਂ ਦੀ ਪੱਕੇ ਤੌਰ ਤੇ ਭਰਤੀ ਨਹੀਂ ਹੋ ਸਕੀ । ਇਸ ਦੇ ਕਾਰਨ ਉਪਰ (ਏ) ਵਿਚ ਦਸੇ ਹਨ ।

---

*For Starred Question No. 996 and its reply, please see the Debate Dated 26-11-69.

**ਕਾਮਰੇਡ ਸਤਪਾਲ ਡਾਂਗ :** ਸਪੀਕਰ ਸਾਹਬ ਇਸ ਦਾ ਸਪਸ਼ਟ ਜਵਾਬ ਨਹੀਂ ਆਇਆ। ਪਿਛਲੇ 6 ਸਾਲਾਂ ਵਿਚ 730 ਦੇ ਕਰੀਬ ਜਗ੍ਹਾਂ ਖਾਲੀ ਹੋਈਆਂ। ਪਿਛਲੇ 6 ਸਾਲਾਂ ਵਿਚ ਕੋਈ ਐਡਵਰਟਿਜ਼ਮੈਂਟ ਨਹੀਂ ਹੋਈ, ਇਸ ਦੀ ਵਜ੍ਹਾ ਦਸਣ। ਇਨ੍ਹਾਂ ਨੇ ਇਕ ਮਹੀਨੇ ਦਾ ਦਸਿਆ ਹੈ ਕਿ ਕਾਰਸਪੌਂਡੈਂਸ ਵਿਚ ਲੰਘ ਗਿਆ।

**ਮੰਤਰੀ :** ਇਨ੍ਹਾਂ ਨੇ ਜਵਾਬ ਸੁਣਿਆ ਨਹੀਂ। ਮੈਂ ਕਿਹਾ ਹੈ ਕਿ 1 ਨਵੰਬਰ, 1966 ਤੋਂ ਬਾਅਦ ਕੋਈ ਚੋਣ ਨਹੀਂ ਹੋਈ ਪਰ 1965–66 ਵਿਚ ਚੋਣ ਹੋਈ ਸੀ।

**ਕਾਮਰੇਡ ਸਤਪਾਲ ਡਾਂਗ :** ਉਦੋਂ ਕਿੰਨੀਆਂ ਐਪੁਆਇੰਟਮੈਂਟਸ ਹੋਈਆਂ ?

**ਮੰਤਰੀ :** ਇਸ ਲਈ ਨੋਟਿਸ ਦਿਉ।

**ਕਾਮਰੇਡ ਸਤਪਾਲ ਡਾਂਗ :** ਆਨ ਏ ਪੁਆਇੰਟ ਆਫ ਆਰਡਰ, ਸਰ। ਇਹ ਕਹਿੰਦੇ ਹਨ 6 ਸਾਲ ਕੋਈ ਐਪੁਆਇੰਟਮੈਂਟਸ ਨਹੀਂ ਹੋਈਆਂ, ਇਕ ਸਾਲ ਹੋਈਆਂ। ਇਸ ਤੋਂ ਇਹ ਸਵਾਲ ਐਰਾਈਜ਼ ਹੁੰਦਾ ਹੈ ਕਿ ਕਿੰਨੀਆਂ ਹੋਈਆਂ। ਨੋਟਿਸ ਕਿਸ ਗਲ ਦਾ ਮੰਗਦੇ ਹਨ ? This question directly arises from the main question.

**Education Minister** :—The (b) part of the main question is that :—

'Whether it is a fact that no vacancy of B. Ed. teachers has been advertised in Punjab for the last 5 to 6 years; if so, the reasons for the same.

ਜਵਾਬ ਦੇ ਦਿੱਤਾ ਹੈ ਕਿ 1965-66 ਵਿਚ ਜਦੋਂ ਪੰਜਾਬ ਇਕਠਾ ਸੀ ਉਦੋਂ ਇਨ੍ਹਾਂ ਪੋਸਟਸ ਲਈ ਚੋਣ ਹੋਈ ਸੀ ਮਗਰ ਨਵੰਬਰ, 1966 ਤੋਂ ਮਗਰੋਂ ਕੋਈ ਚੋਣ ਨਹੀਂ ਹੋਈ।

**ਕਾਮਰੇਡ ਸਤਪਾਲ ਡਾਂਗ :** ਇਹ ਕਹਿੰਦੇ ਹਨ ਕਿ 1965-66 ਵਿਚ ਚੋਣ ਹੋਈ। ਉਸ ਤੋਂ ਪਹਿਲੇ ਜਿਹੜੇ ਚਾਰ ਸਾਲ ਸਨ ਉਨ੍ਹਾਂ ਦੀ ਪੋਜ਼ੀਸ਼ਨ ਦਸ ਦੇਣ. ਕੋਈ ਐਡਵਰਟਿਜ਼ਮੈਂਟ ਹੋਈ, ਕੋਈ ਚੋਣ ਹੋਈ ?

**ਮੰਤਰੀ :** ਅਗਰ ਉਹ ਫਿਗਰਜ਼ ਚਾਹੀਦੀਆਂ ਹਨ ਤਾਂ ਉਹ ਸਪਲਾਈ ਕਰ ਦਿਆਂਗਾ। 1965-66 ਵਿਚ ਚੋਣ ਹੋਈ, ਪਹਿਲੀ ਨਵੰਬਰ, 1966 ਤੋਂ ਬਾਅਦ ਰੈਗੂਲਰ ਚੋਣ ਨਹੀਂ ਹੋਈ।

**ਸਰਦਾਰ ਕਿਰਪਾਲ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਜੋ ਟੀਚਰ ਟੈਂਮਪਰੇਰੀ ਪੋਸਟਾਂ ਤੇ ਲਗੇ ਹੋਏ ਹਨ, ਨਵੀਂ ਜੋ ਸੀਲੈਕਸ਼ਨ ਹੋਣੀ ਹੈ, ਉਸ ਵਿਚ ਟੈਂਮਪਰੇਰੀ ਟੀਚਰਜ਼ ਬਾਰੇ ਕੀ ਹਦਾਇਤਾਂ ਹਨ, ਕੀ ਕਰਾਈਟੇਰੀਆ ਹੈ ?

**ਮੰਤਰੀ :** ਇਕ ਕਮੇਟੀ ਫ਼ਾਰਮ ਹੋ ਰਹੀ ਹੈ, ਉਸ ਨਾਲ ਕਰਾਈਟੇਰੀਆ ਨਿਸ਼ਚਿਤ ਕਰਕੇ ਫਾਰਮੂਲਾ ਬਣਾ ਦਿਤਾ ਜਾਵੇਗਾ।

**चौधरी बलबीर सिंह :** क्या मन्त्री महोदय बताएंगे कि जब इतनी भारी तादाद में टीचर बेकार हैं तो क्या सरकार उन्हें काम पर लगाने के लिये लगे हुए टीचरों को 55 साल पर ही रिटायर करने की तजवीज पर गौर कर रही है ?

**ਮੰਤਰੀ :** ਇਸ ਤਰ੍ਹਾਂ ਦੀ ਕੋਈ ਸਕੀਮ ਸਰਕਾਰ ਦੇ ਜ਼ੇਰੇ ਗੌਰ ਨਹੀਂ।

**ਸਾਥੀ ਰੂਪ ਲਾਲ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਜਿਹੜੇ ਟੀਚਰ ਇਨ੍ਹਾਂ ਪੋਸਟਾਂ ਤੇ ਟੈਂਪਰੇਰੀ ਲਗੇ ਹੋਏ ਹਨ ਉਨ੍ਹਾਂ ਦਾ ਖਿਆਲ ਰਖਿਆ ਜਾਵੇਗਾ ?

**ਮੰਤਰੀ :** ਮੈਂ ਪਹਿਲਾਂ ਹੀ ਅਰਜ਼ ਕੀਤੀ ਹੈ ਕਿ ਸਰਕਾਰ ਇਕ ਫਾਰਮੂਲਾ ਬਣਾ ਰਹੀ ਹੈ ਅਤੇ ਇਹ ਗਲ ਵੀ ਸਾਹਮਣੇ ਰਖੀ ਜਾਵੇਗੀ ਕਿ ਜਿਹੜੇ ਸਾਲ ਜਾਂ ਡੇਢ ਸਾਲ ਤੋਂ ਕਿਸੇ ਪੋਸਟ ਤੇ ਕੰਮ ਕਰ ਰਹੇ ਹਨ ਉਨ੍ਹਾਂ ਦਾ ਖਿਆਲ ਰਖਿਆ ਜਾਵੇ ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਇਹ ਫਾਰਮੂਲਾ ਕਦ ਤਕ ਮੁਕੰਮਲ ਹੋ ਜਾਵੇਗਾ ਅਤੇ ਇਸ ਦੀਆਂ ਡੀਟੇਲਾਂ ਕੀ ਹਨ ਕਿ ਨੁਮਾਇੰਦਗੀ ਕਿਸ ਤਰ੍ਹਾਂ ਦਿਤੀ ਜਾਵੇਗੀ ?

**ਮੰਤਰੀ :** ਡੀਟੇਲਾਂ ਤਾਂ ਫ਼ਾਰਮੂਲਾ ਮੁਕੰਮਲ ਹੋ ਜਾਣ ਤੋਂ ਬਾਦ ਹੀ ਦਿਤੀਆਂ ਜਾ ਸਕਦੀਆਂ ਹਨ ।

**ਸਰਦਾਰ ਗੁਰਬੰਤਾ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ 1-11-66 ਤੋਂ ਬਾਦ ਜਿਹੜੇ ਟੀਚਰ ਰਖੇ ਗਏ ਹਨ ਉਨ੍ਹਾਂ ਵਿਚ ਹਰੀਜਨ ਟੀਚਰਾਂ ਨੂੰ ਵੀ ਕੋਈ ਨੁਮਾਇੰਦਗੀ ਦਿਤੀ ਗਈ ਹੈ ਜਾਂ ਨਹੀਂ ?

**ਮੰਤਰੀ :** ਇਸ ਗਲ ਦਾ ਤਾਂ ਖਿਆਲ ਹਮੇਸ਼ਾ ਹੀ ਰਖਿਆ ਜਾਂਦਾ ਹੈ ਕਿ ਹਰੀਜਨ ਟੀਚਰਾਂ ਨੂੰ ਪੂਰੀ ਨੁਮਾਇੰਦਗੀ ਦਿਤੀ ਜਾਵੇ ।

**चौधरी बलबीर सिंह :** क्या मन्त्री महोदय बताएँगे कि इन्होंने रैगुलराईज़ करने के बारे में कहा है कि सरकार एक फार्मूला बना रही है और पिछले बजट सैशन में इन्होंने कहा था कि जो छ: महीने के बेसिज़ पर टीचर लगे हुए हैं उन का जो एक दिन का बरेक आता है उस को कनडोन कर दिया जायेगा और आज और बात इस सदन में कही जा रही है। क्या सरकार उस बात पर कायम है या उस को नहीं मानती ?

(कोई जवाब नहीं आया)

**Mr. Speaker :** Next question please.

**चौधरी बलबीर सिंह :** जनाब, सरकार ने इस सवाल का जवाब नहीं दिया और यह बहुत ज़रुरी सवाल है कि कौन सी बात इन की ठीक है। अगर यह जवाब न दें तो आप इन्हें दोबारा पूछ सकते हैं।

**Mr. Speaker :** Next question please.

**चौधरी बलबीर सिंह :** व्यवस्था का प्रश्न। मैं ने जो सवाल उठाया था और पहले भी पूछा था कि जो जवाब दिया जा रहा है यह गलत है उस वक्त डिप्टी स्पीकर साहिब कुर्सी पर थे। आप रिकार्ड निकलवा कर देख लें। अब भी दो बातें कही जा रही हैं। एक तो पहली बात है कि जो टीचर 6 महोने के बेसिज़ पर लगे हुए हैं और दूसरा अब यह कह रहे हैं कि फारमूला बनाया जा रहा है।

**श्री अध्यक्ष :** जवाब गलत की बात नहीं, सरकार पालेसी बदल सकती है। (There is no question of ' wrong statement"; the Government can change its policy.)

**चौधरी बलबीर सिंह :** फिर सरकार कह दे कि उस ने पालेसी बदल ली है। एक बयान सदन में पहले दिया गया और आज एक और बयान दिया जाए तो ठीक नहीं। आप रिकार्ड निकलवा कर देख लें।

**श्री अध्यक्ष :** आप लिख कर भेज दें मैं सरकार से जवाब ले लूंगा। (The hon. Memoer may send it in writing to me and I would ask the Government to send a reply thereto.)

(ਇਸ ਸਮੇਂ ਸਰਦਾਰ ਤ੍ਰਿਲੋਚਨ ਸਿੰਘ ਰਿਆਸਤੀ ਅਤੇ ਬਾਵਾ ਹਰਨਾਮ ਸਿੰਘ ਹਾਊਸ ਵਿਚ ਦਾਖਲ ਹੋਏ)

(ਸਰਕਾਰੀ ਬੈਂਚਾਂ ਵਲੋਂ ਤਾੜੀਆਂ)

(ਵਿਰੋਧੀ ਬੈਂਚਾਂ ਵਲੋਂ : ਸ਼ੇਮ ਸ਼ੇਮ)

**ਚੌਧਰੀ ਸਾਧੂ ਰਾਮ :** ਇਹ ਵਿਕਾਊ ਮਾਲ ਦੀ ਜੋੜੀ ਆ ਗਈ ਹੈ (ਸ਼ੋਰ) (ਇਸ ਸਮੇਂ ਕਈ ਮਾਨਯੋਗ ਮੈਂਬਰ ਪੁਆਇੰਟ ਆਫ ਆਰਡਰ ਤੇ ਖੜੇ ਹੋ ਗਏ)

**ਸਰਦਾਰ ਗੁਰਬੰਤਾ ਸਿੰਘ :** ਇਨ੍ਹਾਂ ਨੂੰ ਚਾਹੀਦਾ ਹੈ ਕਿ ਫਿਰ ਇਲੈਕਸ਼ਨ ਲੜ ਕੇ ਆਉਣ ਅਤੇ ਫਿਰ ਉਸ ਪਾਸੇ ਜਾ ਕੇ ਬੈਠਣ। (ਵਿਘਨ, ਸ਼ੋਰ)

**ਕਈ ਮੈਂਬਰ :** ਆਨ ਏ ਪੁਆਇੰਟ ਆਫ਼ ਆਰਡਰ ਸਰ:

**ਸ਼੍ਰੀ ਸਪੀਕਰ :** ਕਵੇਸਚਨ ਆਵਰ ਤੋਂ ਬਾਦ। ਹੁਣ ਕਿਰਪਾ ਕਰਕੇ ਸਾਰੇ ਬੈਠ ਜਾਉ (The hon. Members may raise this matter after the Question Hour. They may resume their seat now.)

**ਸਰਦਾਰ ਸੰਤ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। (ਵਿਘਨ)

**ਚੌਧਰੀ ਸਾਧੂ ਰਾਮ :** ਇਸ ਵਿਕਾਊ ਮਾਲ ਨੂੰ ਬਿਠਾਓ। (ਵਿਘਨ)

---

**Shortage of roofed accommodation in Government High School Kacha Pacca Distt. Amritsar.**

*695. **Sardar Kirpal Singh** : Will the Minister for Education be pleased to state ;

(a) the daily average attendance in the Government High School, Kacha Pacca, District Amritsar, during the year 1968-69 ;

(b) the seating capacity of the roofed accommodation in the said school during the year 1968-69 ;

[Sardar Kirpal Singh]

(c) whether some of the classes of the said school are held under the trees due to shortage of roofed accommodation : if so, the number of students in each such class ;

(d) the time since when the rooms are in shortage ;

(e) the action taken so far for making up this deficiency and the result thereof ;

(f) whether it is a fact that on any rainy or stormy day, the students referred to in part (c) above are compelled to go home due to shortage of accommodation; if so, the number of times it was done during the year 1968-69 ?

**ਸਰਦਾਰ ਸੁਰਜੀਤ ਸਿੰਘ :**

(ਏ) 463

(ਬੀ) ਲਗ ਭਗ 260

(ਸੀ) ਹਾਂ ਜੀ

ਨੌਵੀਂ ਕਲਾਸ 56

ਸਤਵੀਂ ਕਲਾਸ 135

ਛੇਵੀਂ ਕਲਾਸ 148

(ਡੀ) ਸਕੂਲ ਵਿਚ ਕਮਰਿਆਂ ਦੀ ਘਾਟ ਸਕੂਲਾਂ ਦੇ ਪ੍ਰਾਂਤੀਕਰਨ (1-10-57) ਦੇ ਸਮੇਂ ਤੋਂ ਹੈ ।

(ਈ) ਇਸ ਵਿੱਤੀ ਸਾਲ 1969-70 ਵਿਚ ਇਕ ਸਾਇੰਸ ਰੂਮ 20,000 ਰੁਪਏ ਦੀ ਲਾਗਤ ਨਾਲ ਉਸਾਰੀ ਕਰਵਾਉਣ ਦੀ ਤਜਵੀਜ਼ ਹੈ ।

(ਐਫ) ਵੈਸੇ ਤਾਂ ਮੀਂਹ ਝੱਖੜ ਵਾਲੇ ਦਿਨ ਕਲਾਸਾਂ ਬਰਾਂਡਿਆਂ ਵਿਚ ਲਗਦੀਆਂ ਹਨ ਪਰ ਹੋ ਸਕਦਾ ਹੈ ਕਦੀ ਜ਼ੋਰਦਾਰ ਮੀਂਹ ਹੋਣ ਕਰਕੇ ਕੁਝ ਕਲਾਸਾਂ ਨੂੰ ਛੁਟੀ ਦੇਣੀ ਪਈ ਹੋਵੇ ਜਿਸ ਦਾ ਵੇਰਵਾ ਦੇਣਾ ਮੁਸ਼ਕਲ ਹੈ ।

**ਸ੍ਰੀ ਗਿਆਨ ਚੰਦ ਖਰਬੰਦਾ :** ਕੀ ਸਿਖਿਆ ਮੰਤਰੀ ਇਸ ਗਲ ਨੂੰ ਜਾਣਦੇ ਨੇ ਕਿ ਸ਼ਹਿਰਾਂ ਵਿਚ ਸਕੂਲਾਂ ਲਈ ਇਮਾਰਤਾਂ ਘਟ ਹਨ ਇਸ ਘਾਟ ਨੂੰ ਪੂਰਾ ਕਰਨ ਲਈ ਸਰਕਾਰ ਕੀ ਕਦਮ ਉਠਾ ਰਹੀ ਹੈ ਅਤੇ ਕੀ ਕੋਈ ਪਲਾਨ ਤਿਆਰ ਕੀਤਾ ਗਿਆ ਹੈ ?

**ਮੰਤਰੀ :** ਇਸ ਗਲ ਤੇ ਵਿਚਾਰ ਕਰਾਂਗੇ ।

(ਇਸ ਵੇਲੇ ਸ: ਸੰਤ ਸਿੰਘ ਆਪਣੀ ਸੀਟ ਤੋਂ ਕੁਝ ਬੋਲ ਰਹੇ ਸਨ ਜਿਹੜਾ ਕਿ ਸ਼ੋਰ ਦੇ ਵਿਚ ਸੁਣਾਈ ਨਹੀਂ ਦਿਤਾ )

**ਸ੍ਰੀ ਸਰਦਾਰੀ ਲਾਲ ਕਪੂਰ :** ਕੀ ਵਿਦਿਆ ਮੰਤਰੀ ਜੀ ਇਹ ਦਸਣ ਦੀ ਖੇਚਲ ਕਰਨਗੇ ਕਿ ਕੀ ਉਨ੍ਹਾਂ ਦੇ ਵੇਖਣ ਵਿਚ ਕੋਈ ਇਸ ਕਿਸਮ ਦੀਆਂ, ਸ਼ਹਿਰਾਂ ਵਿਚ ਜਾਂ ਪਿੰਡਾਂ ਦੇ

ਵਿਚ, ਸਕੂਲਾਂ ਦੀਆਂ ਬਿਲਡਿੰਗਾਂ ਆਈਆਂ ਹਨ, ਜਿਨ੍ਹਾਂ ਦੀ ਹਾਲਤ ਬਹੁਤ ਹੀ ਖਰਾਬ ਹੈ ? ਉਨ੍ਹਾਂ ਦੇ ਅੰਦਰ ਬੈਠਣ ਨੂੰ ਕੋਈ ਜਗ੍ਹਾ ਨਹੀਂ ਲਭਦੀ। ਕੀ ਕੋਈ ਸਰਕਾਰ ਇਸ ਬਾਰੇ ਕਮੇਟੀ ਬਣਾਕੇ ਇਨ੍ਹਾਂ ਢੱਠੀਆਂ ਸਕੂਲਾਂ ਦੀਆਂ ਇਮਾਰਤਾਂ ਨੂੰ ਬਨਾਉਣ ਦਾ ਪ੍ਰਬੰਧ ਕਰੇਗੀ ?

**ਮੰਤਰੀ :** ਮੈਂ ਤਾਂ ਖੁਦ ਇਨ੍ਹਾਂ ਸਕੂਲਾਂ ਦੀ ਹਾਲਤ ਵੇਖ ਕੇ ਹੈਰਾਨ ਹਾਂ ਕਿ ਪਹਿਲੀ ਸਰਕਾਰ ਹੁਣ ਤੱਕ ਕੀ ਕਰਦੀ ਰਹੀ। (ਹਾਸਾ) ਮੈਂ ਬਹੁਤ ਸਾਰੇ ਸਕੂਲ ਵੇਖੇ ਹਨ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਜਿਨ੍ਹਾਂ ਦੀ ਬਹੁਤ ਖਰਾਬ ਹਾਲਤ ਹੈ ਉਹ ਛੇਤੀ ਤੋਂ ਛੇਤੀ ਬਣਾਏ ਜਾਣ।

**ਸਰਦਾਰ ਸੰਤੋਖ ਸਿੰਘ :** ਕੀ ਵਜ਼ੀਰ ਸਾਹਿਬ ਦੇ ਨੋਟਿਸ ਦੇ ਵਿਚ ਇਹ ਚੀਜ਼ ਆਈ ਹੈ ਕਿ ਜਿਹੜੇ ਬਾਰਡਰ ਏਰੀਆ ਦੇ ਸਕੂਲਾਂ ਦੀਆਂ ਬਿਲਡਿੰਗਾਂ ਹਨ ਉਨ੍ਹਾਂ ਦੀ ਹਾਲਤ ਬਹੁਤ ਖਰਾਬ ਹੈ ? ਕੀ ਸਰਕਾਰ ਇਧਰ ਕੋਈ ਧਿਆਨ ਦੇ ਰਹੀ ਹੈ ?

**ਮੰਤਰੀ :** ਐਸੇ ਸਕੂਲ ਵੀ ਮੈਂ ਉਥੇ ਵੇਖੇ ਹਨ. ਜਿਥੇ ਮਹਿਜ਼ ਦੋ ਕਮਰੇ ਹਨ, ਇਕ ਕਮਰਾ ਸਟੋਰ ਦੇ ਲਈ ਅਤੇ ਦੂਸਰਾ ਦਫ਼ਤਰ ਦੇ ਲਈ ਵਰਤਿਆ ਜਾ ਰਿਹਾ ਹੈ। ਇਹ ਇਕ ਹਾਈ ਸਕੂਲ ਦੀ ਹਾਲਤ ਹੈ। ਪਤਾ ਨਹੀਂ ਕਿਵੇਂ ਉਥੇ ਦੇ ਐਮ. ਐਲ. ਏ. ਨੇ ਮਨਜ਼ੂਰ ਕਰਵਾ ਲਿਆ ਹੈ। ਅਸੀਂ ਇਸ ਪਾਸੇ ਧਿਆਨ ਦੇ ਰਹੇ ਹਾਂ।

---

## Memorandum submitted by the President, Government Primary Teachers Federation Bhikiwind Block District Amritsar.

*719. **Comrade Darshan Singh Jhabal**: Will the Minister for Education be pleased to state whether the Finance Minister received any Memorandum on 13th August, 1969 from the President, Government Primary Teachers' Federation, Bhikiwind Block in District Amritsar, if so, the details of demands mentioned in the said memorandum and the action, if any, taken thereon ?

**ਸਰਦਾਰ ਸੁਰਜੀਤ ਸਿੰਘ :**

ਹਾਂ ਜੀ। ਇਸ ਦਫਤਰ ਨੂੰ ਮਿਲੀ ਸੂਚਨਾ ਅਨੁਸਾਰ ਮਿਤੀ 1-3-1969 ਨੂੰ ਬਲਾਕ ਸਿਖਿਆ ਅਫਸਰ ਭਿਖੀਵਿੰਡ ਪਾਸੋਂ 3600 ਰੁਪਏ ਦੀ ਰਕਮ ਸਟੇਟ ਬੈਂਕ ਆਫ਼ ਪਟਿਆਲਾ, ਪੱਟੀ ਦੇ ਕਰਮਚਾਰੀਆਂ ਨੇ ਧੱਕੇ ਨਾਲ ਰਖ ਲਈ ਸੀ। ਪੁਲਿਸ ਇਸ ਕੇਸ ਦੀ ਤਫ਼ਤੀਸ਼ ਕਰ ਰਹੀ ਹੈ।

**ਕਾਮਰੇਡ ਦਰਸ਼ਨ ਸਿੰਘ ਝਬਾਲ :** ਜਿਹੜੀ ਇਨਕੁਆਇਰੀ ਕੀਤੀ ਜਾ ਰਹੀ ਹੈ ਮੈਂ ਪੁਛਦਾ ਹਾਂ ਕਿ ਇਹ ਕਦੋਂ ਤੱਕ ਮੁਕੰਮਲ ਹੋ ਜਾਵੇਗੀ ?

**ਮੰਤਰੀ :** ਇਹ ਜਲਦੀ ਹੀ ਮੁਕੰਮਲ ਹੋ ਜਾਵੇਗੀ।

**ਸਰਦਾਰ ਦਲੀਪ ਸਿੰਘ ਪਾਂਧੀ :** ਮੈਂ ਪੁਛਣਾ ਚਾਹੁੰਦਾ ਹਾਂ ਕਿ ਉਸ ਅਫਸਰ ਦਾ ਨਾਉਂ ਕੀ ਹੈ ? ਕੀ ਇਹ ਨਹੀਂ ਹੋ ਸਕਦਾ ਕਿ ਇਸ ਦੀ ਬਜਾਏ ਕੋਈ ਹੋਰ ਮਹਿਕਮੇ ਦਾ ਕਲਾਸ ਵਨ ਦਾ ਆਫੀਸਰ ਲਾ ਦਿੱਤਾ ਜਾਵੇ ?

**ਮੰਤਰੀ :** ਉਸ ਅਫਸਰ ਦਾ ਨਾਉਂ ਤਾਂ ਨਹੀਂ ਮੈਂ ਜਾਣਦਾ, ਉਹ ਮੇਰੇ ਚੈਂਬਰ ਦੇ ਵਿਚ ਬੈਠਾ ਹੈ ਮੇਰੇ ਤੋਂ ਕੁਝ ਹੋਰ ਇਨਫਰਮੇਸ਼ਨ ਮੰਗ ਰਿਹਾ ਹੈ ।

**ਸਰਦਾਰ ਦਰਸ਼ਨ ਸਿੰਘ ਝਬਾਲ :** ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਉਹ ਇਨਕੁਆਇਰੀ ਕਿਸੇ ਤਰੀਕੇ ਨਾਲ ਮਹਿਕਮੇ ਤੋਂ ਕਰਵਾਉਣ ਵਾਸਤੇ ਤਿਆਰ ਹਨ ।

**ਮੰਤਰੀ :** ਅਜੇ ਤਾਂ ਪਹਿਲੀ ਇਨਕੁਆਇਰੀ ਜਾਰੀ ਹੈ। ਇਹ ਮੁਕੰਮਲ ਹੋ ਜਾਣ ਤੇ ਜੇ ਜ਼ਰੂਰਤ ਸਮਝੀ ਤਾਂ ਫੇਰ ਵਿਚਾਰ ਕਰ ਲਵਾਂਗੇ ।

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਆਪਣੇ ਚੈਂਬਰ ਦਾ ਜ਼ਿਕਰ ਕੀਤਾ ਹੈ। ਆਪਦਾ ਤਾਂ ਚੈਂਬਰ ਹੁੰਦਾ ਹੈ, ਕੀ ਇਨ੍ਹਾਂ ਦਾ ਵੀ ਹੈ ? ਮੇਰਾ ਖਿਆਲ ਹੈ ਕਿ ਇਨ੍ਹਾਂ ਦਾ ਦਫਤਰ ਹੁੰਦਾ ਹੈ ।

(ਕੋਈ ਜਵਾਬ ਨਹੀਂ ਦਿੱਤਾ ਗਿਆ)

---

**Social Education (Adults) Teachers.**

*794. **Chaudhri Ram Singh** : Will the Minister for Education be pleased to state :

(a) whether the Social Education (Adults) teachers are likely to be given the grades recommended by the Kothari Commission ;

(b) whether the said teachers have been given special certificates according to the decision of the Education Department ?

**ਸਰਦਾਰ ਸੁਰਜੀਤ ਸਿੰਘ :**

(ੲ) ਜੀ ਹਾਂ, ਪਹਿਲੇ ਹੀ ਦਿਤੇ ਗਏ ਹਨ ।

(ਬੀ) ਸਰਕਾਰ ਨੇ ਹਾਲੇ ਅਜਿਹਾ ਕੋਈ ਫ਼ੈਸਲਾ ਨਹੀਂ ਕੀਤਾ ।

**ਚੋਧਰੀ ਰਾਮ ਸਿੰਘ :** ਸਪੀਕਰ ਸਾਹਿਬ, ਕੀ ਮੰਤਰੀ ਮਹੋਦੇ ਇਹ ਦਸਣ ਦੀ ਖੇਚਲ ਕਰਨਗੇ ਕਿ ਪੰਜਾਬ ਸਰਕਾਰ ਨੇ ਜਿਹੜਾ ਸਰਕੂਲਰ ਜਾਰੀ ਕੀਤਾ ਸੀ ਕਿ ਜਿਹੜੇ ਟੀਚਰ ਅਛਾ ਕੰਮ ਕਰਨਗੇ ਉਨ੍ਹਾਂ ਨੂੰ ਸਿਫਾਰਸ਼ ਦੇ ਤੌਰ ਤੇ ਸਰਟੀਫੀਕੇਟ ਜਾਰੀ ਕੀਤੇ ਜਾਣਗੇ, ਉਨ੍ਹਾਂ ਦੇ ਆਧਾਰ ਤੇ ਗਰੇਡਜ਼ ਦੀ ਰਿਕੁਮੈਂਡੇਸ਼ਨ ਹੋਵੇਗੀ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਵੱਲੋਂ ਇਨ੍ਹਾਂ ਬਾਰੇ ਕੋਈ ਫੈਸਲਾ ਹੋ ਚੁਕਿਆ ਹੈ ? ਇਹ ਸਕੀਮ ਫਾਈਨਲ ਹੋਈ ਹੈ ਜਾਂ ਕਿ ਨਹੀਂ ਇਸ ਨੂੰ ਦੋ ਸਾਲ ਹੋ ਗਏ ਹਨ ।

**ਮੰਤਰੀ :** ਤੁਸੀਂ ਤਾਂ ਐਡਲਟ ਐਜੂਕੇਸ਼ਨ ਦੇ ਟੀਚਰਾਂ ਬਾਰੇ ਪੁਛਿਆ ਸੀ, ਉਹ ਇਨਫਰਮੇਸ਼ਨ ਤੁਹਾਨੂੰ ਦੇ ਦਿਤੀ ਗਈ ਹੈ ।

**ਕਾਮਰੇਡ ਸਤਪਾਲ ਡਾਂਗ :** ਜਿਹੜੇ ਗਰੇਡਜ਼ ਕੁਠਾਰੀ ਕਮਿਸ਼ਨ ਦੇ ਮੁਤਾਬਿਕ ਦਿਤੇ ਗਏ ਹਨ, ਉਹ ਕੀ ਹਨ ?

ਮੰਤਰੀ :—ਕੋਠਾਰੀ ਕਮਿਸ਼ਨ ਦੇ ਹੇਠ ਲਿਖੇ ਅਨੁਸਾਰ ਗਰੇਡ ਹਨ :—

| Post | Grade |
|---|---|
| 1. Head squad/Lady Supervisor (trained graduate) | 220-500 |
| 2. Supervisor Community Centres (Trained graduate) | —do — |
| 3. Squad Teacher etc. | |
| (Matriculation plus one year's training or pass in the middle school examination plus two years diploma in trade. | 125-300 (Scale of JBT) |

---

**Starred Question No. 852**

**Mr. Speaker** : Extension has been applied for in respect of this question.

**Sardar Umrao Singh** : Sir, this is a very innocent question. I seek your protection in this case.

**ਸ਼੍ਰੀ ਸਪੀਕਰ** : ਇਸ ਦਾ ਜਵਾਬ ਆਪ ਨੂੰ ਜਲਦੀ ਹੀ ਦੇ ਦਿੱਤਾ ਜਾਵੇਗਾ। (Its reply will be given to the hon. Member very soon.)

**ਕਾਮਰੇਡ ਸਤਪਾਲ ਡਾਂਗ** : ਮੈਨੂੰ ਸਮਝ ਨਹੀਂ ਆਉਂਦੀ ਜਦੋਂ ਕੋਈ ਇਨਫਰਮੇਸ਼ਨ ਮੰਗੀ ਜਾਂਦੀ ਹੈ ਤਾਂ ਸਰਕਾਰ ਉਸ ਨੂੰ ਟਾਲਣ ਦੀ ਕੋਸ਼ਿਸ਼ ਕਿਉਂ ਕਰਦੀ ਹੈ। ਕਿਸੇ ਸਵਾਲ ਦਾ ਜਵਾਬ ਦੇਣ ਤੋਂ ਇਨਕਾਰ ਕਰਨ ਲਈ ਕੋਈ ਤਾਂ ਕਾਇਦਾ ਹੋਣਾ ਚਾਹੀਦਾ ਹੈ। ਅਸੀਂ ਇਕ ਸਾਦਾ ਜਿਹੀ ਇਨਫਰਮੇਸ਼ਨ ਮੰਗੀ ਸੀ ਕਿ ਕਾਲਜ ਬੰਦ ਹੋਇਆ, ਉਹ ਗਵਰਮੈਂਟ ਦੀਆਂ ਇੰਨਸਟਰਕਸ਼ਨਜ਼ ਤੇ ਬੰਦ ਹੋਇਆ ਜਾਂ ਕੋਈ ਹੋਰ ਕਾਰਨ ਹੈ। ਇਤਨੀ ਕੁ ਗੱਲ ਲਈ ਅਗੇ ਪਾਉਣ ਦੀ ਕੀ ਜ਼ਰੂਰਤ ਸੀ ?

**ਵਿਦਿਆ ਮੰਤਰੀ** : ਮੈਂ ਇਸ ਬਾਰੇ ਮੈਟੀਰੀਅਲ ਮੰਗਵਾਇਆ ਸੀ, ਪਰ ਉਹ ਮੈਂ ਸਫ਼ੀਸ਼ੈਂਟ ਨਹੀਂ ਸਮਝਿਆ, ਹੋਰ ਮੰਗਵਾਇਆ ਹੈ, ਸਾਰਾ ਸਟਡੀ ਕਰਕੇ ਮੈਂ ਕਲ ਜਵਾਬ ਦੇ ਦੇਵਾਂਗਾ।

---

**Closure of Khalsa College, Amritsar.**

*852. **Sardar Umrao Singh** : Will the Minister for Education be pleased to state :

(a) whether the Government is aware of the fact that Khalsa College, Amritsar, was closed about two weeks before the vacations in September, 1969, if so, whether the said college was closed on the advice of the State Government or the District authorities ;

[Sardar Umrao Singh]

(b) whether the Government took any steps for the opening of the said college, if so, the details thereof ?

**ਸਰਦਾਰ ਸੁਰਜੀਤ ਸਿੰਘ :**

(ਏ) ਹਾਂ ਜੀ। ਖਾਲਸਾ ਕਾਲਜ ਅੰਮ੍ਰਿਤਸਰ ਸਤੰਬਰ, 1969 ਦੀਆਂ ਛੁਟੀਆਂ ਤੋਂ ਦਸ ਦਿਨ ਪਹਿਲਾਂ ਬੰਦ ਹੋਇਆ। ਇਸ ਕਾਰਵਾਈ ਦਾ ਫੈਸਲਾ ਕਾਲਜ ਦੇ ਪ੍ਰਬੰਧਕਾਂ ਵਲੋਂ ਕੀਤਾ ਗਿਆ।

(ਬੀ) ਸਤੰਬਰ, 1969, ਦੀਆਂ ਛੁਟੀਆਂ ਤੋਂ ਬਾਦ ਕਾਲਜ 3-10-1969 ਨੂੰ ਖੁਲ੍ਹ ਗਿਆ ਅਤੇ ਸਰਕਾਰ ਨੂੰ ਕੋਈ ਕਾਰਵਾਈ ਕਰਨ ਦੀ ਲੋੜ ਨਹੀਂ ਪਈ।

---

**Ayurvedic System of Medicines.**

*768. **Shri Gian Chand Kharbanda** : Will the Minister of State for Industries and Health be pleased to state :

(a) the details of the steps so far taken and of those proposed to be taken by the Government during the current financial year to encourage and popularise Ayurvedic System of Medicines in the State :

(b) the total number of Ayurvedic dispensaries opened by the Government in the State during the current financial year ?

**ਸਰਦਾਰ ਰਵੇਲ ਸਿੰਘ :**

(ੳ) ਇਕ ਸਟੇਟਮੈਂਟ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ।

(ਅ) ਮਿਤੀ 1-12-69 ਤੋਂ 20 ਆਯੁਰਵੈਦਿਕ ਡਿਸਪੈਂਸਰੀਆਂ ਖੋਲੀਆਂ ਜਾ ਰਹੀਆਂ ਹਨ।

**ਸਟੇਟਮੈਂਟ**

I. ਇਸ ਸਮੇਂ ਪੰਜਾਬ ਰਾਜ ਵਿਚ 216 ਆਯੁਰਵੈਦਿਕ/ਯੂਨਾਨੀ ਡਿਸਪੈਂਸਰੀਆਂ ਚਲ ਰਹੀਆਂ ਹਨ। ਇਸ ਤੋਂ ਇਲਾਵਾ ਦੋ ਦੱਸ ਬੈਡਾਂ ਦੇ ਹਸਪਤਾਲ ਅਤੇ ਇਸ ਪ੍ਰਣਾਲੀ ਰਾਹੀਂ ਡਾਕਟਰੀ ਸਹੂਲਤਾਂ ਦਾ ਪ੍ਰਬੰਧ ਕਰ ਰਿਹਾ ਹੈ।

2. ਇਕ ਗੌਰਮਿੰਟ ਆਯੁਰਵੈਦਿਕ ਕਾਲਜ ਹੈ। ਇਸ ਵਿਚ 30 ਵਿਦਿਆਰਥੀ ਡਿਗਰੀ ਕੋਰਸ ਵਿਚ ਅਤੇ 50 ਵਿਦਿਆਰਥੀ ਉਪ—ਵੈਦ ਕੋਰਸ ਵਿਚ ਹਰ ਸਾਲ ਦਾਖਲ ਕਰਨ ਦੀ ਸਮਰਥਾ ਹੈ। ਇਸ ਤੋਂ ਛੁਟ ਜਲੰਧਰ ਵਿਖੇ ਇਕ ਪਰਾਈਵੇਟ ਆਯੁਰਵੈਦਿਕ ਕਾਲਜ ਹੈ ਜਿਥੇ ਹਰ ਸਾਲ 50 ਵਿਦਿਆਰਥੀ ਡਿਗਰੀ ਕੋਰਸ ਵਿਚ ਦਾਖਲ ਕੀਤੇ ਜਾਂਦੇ ਹਨ। ਉਕਤ ਦੋਵੇਂ ਕਾਲਜ ਪੰਜਾਬ ਦੀ ਰਾਜ ਫੈਕਲਟੀ ਦੇ ਅਧਿਕਾਰ ਖੇਤਰ ਅਧੀਨ ਚਲ ਰਹੇ ਹਨ।

3. ਪੰਜਾਬ ਰਾਜ ਦੇ ਆਯੁਰਵੈਦਿਕ ਅਤੇ ਯੂਨਾਨੀ ਪ੍ਰੈਕਟੀਸ਼ਨਰਜ਼ ਐਕਟ 1963 ਦੇ ਅਧੀਨ ਇਸ ਪ੍ਰਣਾਲੀ ਦੀ ਪ੍ਰੈਕਟਿਸ ਨੂੰ ਵਿਨਿਯਮਿਤ ਕਰਨ ਲਈ ਇਕ ਅੰਤਰਿਮ ਬੋਰਡ ਸਥਾਪਿਤ ਕੀਤਾ ਗਿਆ ਹੈ ।

4. ਸਰਕਾਰੀ ਕਰਮਚਾਰੀਆਂ ਵਲੋਂ ਇਸ ਪ੍ਰਣਾਲੀ ਰਾਹੀਂ ਕਰਾਏ ਗਏ ਇਲਾਜ ਪੁਰ ਖਰਚ ਕੀਤੀ ਗਈ ਰਕਮ ਦੀ ਪ੍ਰਤਿਪੂਰਤੀ ਕਰਨ ਦੀ ਰਾਜ ਸਰਕਾਰ ਨੇ ਪਹਿਲਾਂ ਹੀ ਮਾਨਤਾ ਦਿਤੀ ਹੋਈ ਹੈ ।

5. ਨਾਨ ਪਲੈਨ (ਰੈਗੂਲਰ) ਪੱਖ ਪਾਸਿਉਂ ਇਸ ਸਾਲ ਦੇ ਦੌਰਾਨ ਵਿਭਾਗ ਦੇ ਭਿੰਨ ਭਿੰਨ ਕਾਰਜਾਂ ਸਬੰਧੀ 29.76 ਲੱਖ ਰੁਪਏ ਦੀ ਰਕਮ ਦਾ ਬਜਟ ਉਪਬੰਧ ਕੀਤਾ ਗਿਆ ਅਤੇ ਪਲੈਨ ਪੱਖ ਵੱਲ 7. 15 ਲੱਖ ਰੁਪਏ ਦੀ ਰਕਮ ਦਾ । ਇਸ ਤੋਂ ਇਲਾਵਾ ਡਿਸਪੈਂਸਰੀਆਂ ਲਈ ਦਵਾਈਆਂ ਅਤੇ ਇਕੁਇਪਮੈਂਟ ਦੀ ਖਰੀਦ ਲਈ 2 ਲੱਖ ਰੁਪਏ ਦੀ ਰਕਮ ਬਤੌਰ ਸਪੈਸ਼ਲ ਗਰਾਂਟ ਦੇ ਮੰਨਜ਼ੂਰ ਕੀਤੀ ਗਈ ਹੈ ।

6. ਵਿਭਾਗ ਦੇ ਕੰਮ ਦੀ ਦੇਖ ਭਾਲ ਕਰਨ ਲਈ ਮਿਤੀ 29-3-69 ਤੋਂ ਇਕ ਡਿਪਟੀ ਡਾਇਰੈਕਟਰ ਦੀ ਅਸਾਮੀ ਦੀ ਰਚਨਾ ਕੀਤੀ ਗਈ ਹੈ ।

7. ਇਸ ਸਾਲ ਦੇ ਦੌਰਾਨ ਪਟਿਆਲਾ ਵਿਖੇ ਉਸਾਰੇ ਗਏ 84 ਬੈਡਾਂ ਦੇ ਹਸਪਤਾਲ ਲਈ ਅਮਲੇ ਦਾ ਮਿਤੀ 1—12-69 ਤੋਂ ਉਪਬੰਧ ਕੀਤਾ ਜਾ ਰਿਹਾ ਹੈ ।

8. ਇਸ ਪ੍ਰਣਾਲੀ ਰਾਹੀਂ ਮੈਡੀਕਲ ਸਹੂਲਤਾਂ ਦਾ ਪ੍ਰਬੰਧ ਕਰਨ ਲਈ ਰਾਜ ਵਿਚ ਮਿਤੀ 1-12-69 ਤੋਂ 20 ਡਿਸਪੈਂਸਰੀਆਂ ਖੋਲੀਆਂ ਜਾ ਰਹੀਆਂ ਹਨ ।

**ਸ਼੍ਰੀ ਗਿਆਨ ਚੰਦ ਖਰਬੰਦਾ :** ਵਜ਼ੀਰ ਸਾਹਿਬ ਨੇ ਆਪਣੇ ਜਵਾਬ ਵਿਚ 20 ਆਯੁਰ-ਵੈਦਿਕ ਡਿਸਪੈਂਸਰੀਆਂ ਖੋਲੀਆਂ ਗਈਆਂ ਦੱਸੀਆਂ ਹਨ । ਮੈਂ ਪੁਛਣਾ ਚਾਹੁੰਦਾ ਹਾਂ ਕਿ ਆਯੁਰ-ਵੈਦਿਕ ਕਿਤਨੀਆਂ ਖੋਲ੍ਹੀਆਂ ਗਈਆਂ ਹਨ ?

**ਰਾਜ ਮੰਤਰੀ :** ਮੈਂ ਤਾਂ ਆਯੁਰਵੈਦਿਕ ਹੀ ਦਸੀਆਂ ਸਨ ।

**ਸ਼੍ਰੀ ਗਿਆਨ ਚੰਦ ਖਰਬੰਦਾ :** ਕੀ ਗਵਰਮੈਂਟ ਇਹੋ ਮਹਿਸੂਸ ਕਰਦੀ ਸੀ ਕਿ ਇਤਨੀ ਵਡੀ ਸਟੇਟ ਦੇ ਵਿਚ ਕੇਵਲ 20 ਡਿਸਪੈਂਸਰੀਆਂ ਹੀ ਖੋਲ੍ਹੀਆਂ ਜਾਣ ? ਕੀ ਇਹ ਨਾਕਾਫੀ ਨਹੀਂ ਹਨ ?

(ਕੋਈ ਜਵਾਬ ਨਹੀਂ ਦਿੱਤਾ ਗਿਆ)

**ਸਰਦਾਰ ਕਿਰਪਾਲ ਸਿੰਘ :** ਕੀ ਵਜ਼ੀਰ ਸਾਹਿਬ ਕਿਰਪਾ ਕਰਕੇ ਇਹ ਦਸਣਗੇ ਕਿ ਆਇਆ ਯੂਨਾਨੀ ਅਤੇ ਆਯੁਰਵੈਦਿਕ ਤਰੀਕਾ ਇਲਾਜ ਦੀ ਕੋਈ ਸਕੀਮ ਸਰਕਾਰ ਦੇ ਜ਼ੇਰ ਗੌਰ ਹੈ, ਜੇਕਰ ਹੈ ਤਾਂ ਉਹ ਦਸੀ ਜਾਵੇ ।

**ਰਾਜ ਮੰਤਰੀ :** ਅਸੀਂ, ਦੋ ਆਯੁਰਵੈਦਿਕ ਦਵਾਈਆਂ, ਦਮਾ ਅਤੇ ਕਿਡਨੀ ਕਿਉਰ ਦੀਆਂ ਤਿਆਰ ਕਰਵਾਈਆਂ ਹਨ ਜਿਨ੍ਹਾਂ ਨੂੰ ਅਸੀਂ ਗੁਰੂ ਨਾਨਕ ਪੁਰਬ ਤੇ ਚਾਲੂ ਕਰ ਰਹੇ ਹਾਂ। ਕਿਡਨੀ ਕਿਉਰ ਦੀ ਦਵਾਈ 100 ਮਰੀਜ਼ਾਂ ਤੇ ਅਜ਼ਮਾਈ ਗਈ ਸੀ ਜਿਸ ਵਿਚੋਂ ਹੁਣ ਤੱਕ ਕੋਈ 60 ਮਰੀਜ਼ ਠੀਕ ਹੋ ਚੁਕੇ ਹਨ। 25 ਮਰੀਜ਼ ਵਿਚੋਂ ਹੀ ਇਲਾਜ ਛਡ ਕੇ ਚਲੇ ਗਏ ਅਤੇ ਕੇਵਲ 10–15 ਹੀ ਐਸੇ ਸਨ ਜਿਹੜੇ ਕਿ ਠੀਕ ਨਹੀਂ ਹੋ ਸਕੇ। ਇਸੇ ਤਰ੍ਹਾਂ ਹੀ ਦਮੇ ਦੀ ਦਵਾਈ ਹੈ। ਇਹ ਦੋਵੇਂ ਦਵਾਈਆਂ ਪਟਿਆਲਾ ਆਯੁਰਵੈਦਿਕ ਕਾਲਜ ਨੇ ਰਿਸਰਚ ਕਰਕੇ ਤਿਆਰ ਕੀਤੀਆਂ ਹਨ।

**ਚੌਧਰੀ ਸਾਧੂ ਰਾਮ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਜਿਹੜੇ ਹਸਪਤਾਲ ਪਿੰਡਾਂ ਵਿਚ ਖੋਲੇ ਗਏ ਹਨ, ਪਰ ਉਨ੍ਹਾਂ ਦੇ ਵਿਚ ਕੋਈ ਡਾਕਟਰ ਨਹੀਂ ਜਾਂਦਾ, ਕੀ ਉਥੇ ਡਾਕਟਰ ਭੇਜਣ ਲਈ ਸਕੀਮ ਬਣਾਈ ਜਾ ਰਹੀ ਹੈ ?

**ਰਾਜ ਮੰਤਰੀ :** ਤੁਸੀਂ ਜਿਹੜੀ ਥਾਂ ਸਾਡੇ ਨੋਟਿਸ ਵਿਚ ਲਿਆਉਗੇ ਅਸੀਂ ਉਥੇ ਡਾਕਟਰ ਭੇਜਣ ਦਾ ਯਤਨ ਕਰਾਂਗੇ।

**ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ) :** ਸਪੀਕਰ ਸਾਹਿਬ, ਮੈਂ ਜਿਹੜਾ ਸਵਾਲ ਪੁਛਿਆ ਸੀ, ਮਨਿਸਟਰ ਸਾਹਿਬ ਨੇ ਉਸ ਦਾ 5% ਹਿਸਾ ਲੈ ਲਿਆ ਹੈ ਤੇ 95% ਨੂੰ ਟਚ ਨਹੀਂ ਕੀਤਾ। ਮੈਂ ਇਹ ਪੁਛਿਆ ਸੀ ਕਿ ਕੀ ਆਯੁਰਵੈਦਿਕ ਇਲਾਜ ਨੂੰ ਲੋਕਾਂ ਵਿਚ ਲੋਕ ਪ੍ਰੀਅ ਬਨਾਣ ਲਈ ਕੋਈ ਜਾਮੇ ਸਕੀਮ ਹੈ? ਉਨ੍ਹਾਂ ਨੇ ਜਵਾਬ ਦੇ ਦਿਤਾ ਹੈ ਕਿ ਦੋ ਬੀਮਾਰੀਆਂ ਦੀਆਂ ਦਵਾਈਆਂ ਦੇ ਰਹੇ ਹਾਂ। ਮੈਂ ਫਿਰ ਆਪਣਾ ਸਵਾਲ ਦੁਹਰਾਂਦਾ ਹਾਂ ਕਿ ਕੀ ਆਯੁਰਵੈਦਿਕ ਇਲਾਜ ਨੂੰ ਲੋਕਾਂ ਵਿਚ ਮਕਬੂਲ ਬਣਾਣ ਵਾਸਤੇ ਕੋਈ ਜਾਮੇ ਸਕੀਮ ਉਨ੍ਹਾਂ ਦੇ ਜ਼ੇਰੇ ਗੌਰ ਹੈ ਤਾਕਿ ਲੋਕਾਂ ਨੂੰ ਐਲੋਪੈਥੀ ਦੇ ਮਹਿੰਗੇ ਟ੍ਰੀਟਮੈਂਟ ਤੋਂ ਬਚਾਇਆ ਜਾ ਸਕੇ ?

**ਰਾਜ ਮੰਤਰੀ :** ਮੈਂ ਅਰਜ਼ ਕੀਤੀ ਹੈ ਕਿ ਇਹ ਦਵਾਈਆਂ ਅਸੀਂ ਇਸ ਟ੍ਰੀਟਮੈਂਟ ਨੂੰ ਲੋਕਾ ਵਿਚ ਹਰਮਨ ਪਿਆਰਾ ਬਣਾਣ ਲਈ ਦੇ ਰਹੇ ਹਾਂ। ਜੇ ਲੋਕਾਂ ਨੂੰ ਅਰਾਮ ਆਵੇਗਾ ਤਾਂ ਉਹ ਆਪੇ ਆਯੁਰਵੈਦਿਕ ਵਲ ਆਉਣਗੇ। ਇਸ ਤੋਂ ਬਿਨਾਂ ਆਯੁਰਵੈਦਿਕ ਕਾਲਜ ਪਟਿਆਲਾ ਨੂੰ ਇਸ ਸਾਲ ਤੋਂ ਅਸੀਂ ਪੰਜਾਬੀ ਯੂਨੀਵਰਸਟੀ ਨਾਲ ਐਫੀਲੀਏਟ ਕਰ ਰਹੇ ਹਾਂ।

**ਡਾਕਟਰ ਕੇਵਲ ਕ੍ਰਿਸ਼ਨ :** ਮੰਤਰੀ ਸਾਹਿਬ ਨੇ ਦਸਿਆ ਹੈ ਕਿ ਦਮੇ ਦੀ ਦਵਾਈ ਦਿਤੀ ਜਾ ਰਹੀ ਹੈ। ਕੀ ਮਨਿਸਟਰ ਸਾਹਿਬ ਦਸਣਗੇ ਕਿ ਹੁਣ ਤਕ ਕਿੰਨੇ ਮਰੀਜ਼ਾਂ ਤੇ ਇਸ ਦਾ ਐਕਸਪੇਰੀਮੈਂਟ ਕੀਤਾ ਗਿਆ ਹੈ ਅਤੇ ਕਿਤਨੇ ਕੇਸਿਜ਼ ਵਿਚ ਇਹ ਸਫਲ ਹੋਏ ਹਨ ?

**ਰਾਜ ਮੰਤਰੀ :** ਮੈਂ ਅਰਜ਼ ਕੀਤੀ ਹੈ ਕਿ ਆਯੁਰਵੈਦਿਕ ਕਾਲਜ ਦੇ ਪ੍ਰਿੰਸੀਪਲ ਨੇ ਪਹਿਲਾਂ 100 ਆਦਮੀਆਂ ਤੇ ਐਕਸਪੈਰੀਮੈਂਟ ਕੀਤਾ ਹੈ ਜਿਨ੍ਹਾਂ ਵਿਚੋਂ ਤਕਰੀਬਨ 60 ਠੀਕ ਹੋ ਗਏ ਹਨ ਅਤੇ ਬਾਕੀ ਦੇ ਕੁਝ ਕੁਝ ਠੀਕ ਹੋਏ ਹਨ।

**चौधरी बलबीर सिंह :** क्या मन्त्री महोदय बताएंगे कि आयुर्वैदिक की रिसर्च के लिए क्या कोई सैल बनाया जा रहा है ?

**ਰਾਜ ਮੰਤਰੀ :** ਮੈਂ ਅਰਜ਼ ਕੀਤੀ ਹੈ ਕਿ ਇਹ ਰਿਸਰਚ ਪਹਿਲਾਂ ਹੀ ਹੋ ਰਹੀ ਹੈ। ਕਿਡਨੀ ਅਤੇ ਦਮੇ ਦਾ ਇਲਾਜ ਤਾਂ ਉਥੇ ਹੁਣ ਵੀ ਹੋ ਰਿਹਾ ਹੈ। ਰੂਮੇਟਿਜ਼ਮ ਅਤੇ ਫੁਲਬਹਿਰੀ ਤੇ ਰਿਸਰਚ ਹੋ ਰਹੀ ਹੈ ਜੋ ਅਜੇ ਪੂਰੀ ਤਰ੍ਹਾਂ ਕਾਮਯਾਬ ਨਹੀਂ ਹੋਈ।

**ਸ੍ਰੀ ਗਿਆਨ ਚੰਦ ਖਰਬੰਦਾ :** ਮੈਂ ਮੰਤਰੀ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਆਯੁਰਵੈਦਿਕ ਦੀ ਉਨਤੀ ਲਈ ਜੜੀਆਂ ਬੂਟੀਆਂ ਦੀ ਰਿਸਰਚ ਲਈ ਆਯੁਰਵੈਦਿਕ ਦੇ ਐਕਸਪਰਟਸ ਦੀ ਕੋਈ ਕਮੇਟੀ ਬਣਾਉਣ ਦਾ ਵਿਚਾਰ ਰਖਦੇ ਹਨ। (ਵਿਘਨ) ਨਹੀਂ ਐਲੋਪੈਥਕ ਨਹੀਂ, ਆਯੁਰਵੈਦਿਕ ਐਕਸਪਰਟਸ ਦੀ ਕਮੇਟੀ ਬਣਾਉਣ ਦਾ ਵਿਚਾਰ ਰਖਦੇ ਹਨ ?

**ਰਾਜ ਮੰਤਰੀ :** ਇਹ ਕਮੇਟੀ ਤਾਂ ਅਗੇ ਹੀ ਸਮਝੋ। ਆਯੁਰਵੈਦਿਕ ਵਿਚ ਸਾਰੇ ਡਾਕਟਰ ਹਨ। ਉਥੇ ਦੇ ਵਿਦਿਆਰਥੀ ਵੀ ਆਯੁਰਵੈਦਿਕ ਹੀ ਪੜ੍ਹਦੇ ਹਨ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਮੰਤਰੀ ਸਾਹਿਬ ਦਸਣਗੇ ਕਿ ਆਯੁਰਵੈਦਿਕ ਡਿਸਪੈਂਸਰੀਆਂ ਨੂੰ ਹਰਮਨ ਪਿਆਰਾ ਬਣਾਉਣ ਲਈ ਕਿਤਨੀਆਂ ਡਿਸਪੈਂਸਰੀਆ ਇਸ ਸਾਲ ਰਾਜ ਵਿਚ ਹੋਰ ਖੋਲੀਆਂ ਜਾ ਰਹੀਆਂ ਹਨ ?

**ਰਾਜ ਮੰਤਰੀ :** ਮੈਂ ਅਰਜ਼ ਕਰ ਚੁਕਾ ਹਾਂ ਕਿ ਇਸ ਵਾਰ ਬਜਟ ਵਿਚ 20 ਡਿਸਪੈਂਸਰੀਆਂ ਹੋਰ ਖੋਲਣ ਦੀ ਗੁੰਜ਼ਾਇਜ਼ ਹੈ। ਉਹ ਅਸੀਂ ਖੋਲ ਰਹੇ ਹਾਂ।

**ਸਰਦਾਰ ਸੰਤੋਖ ਸਿੰਘ ਰੰਧਾਵਾ :** ਕੀ ਮੰਤਰੀ ਜੀ ਦਸਣਗੇ ਕਿ ਉਨ੍ਹਾਂ ਨੂੰ ਪਤਾ ਹੈ ਕਿ ਜਿਹੜੇ ਆਯੁਰਵੈਦਿਕ ਡਾਕਟਰ ਡਿਸਪੈਂਸਰੀਆਂ ਵਿਚ ਲਗਾਏ ਹੋਏ ਹਨ ਉਹ ਦੇਸੀ ਦਵਾਈਆਂ ਤਾਂ ਫਾਰਮੇਸੀਆਂ ਵਿਚ ਵੇਚ ਦੇਂਦੇ ਹਨ ਅਤੇ ਲੋਕਾਂ ਨੂੰ ਜੋ ਇਲਾਜ ਦਸਦੇ ਹਨ ਉਹ ਐਲੋਪੈਥਿਕ ਹੁੰਦਾ ਹੈ। ਉਹ ਇੰਜੈਕਸ਼ਨ ਲਿਖ ਕੇ ਦਿੰਦੇ ਹਨ। ਕੀ ਮੰਤਰੀ ਸਾਹਿਬ ਨੇ ਉਨ੍ਹਾਂ ਦੇ ਬੈਗਾਂ ਤੇ ਕਦੇ ਛਾਪੇ ਮਾਰੇ ਹਨ ਕਿ ਉਨ੍ਹਾਂ ਵਿਚ ਕੀ ਹੈ ?

**ਰਾਜ ਮੰਤਰੀ :** ਅਸੀਂ ਉਨ੍ਹਾਂ ਨੂੰ ਦੁਬਾਰਾ ਹਿਦਾਇਤਾਂ ਭੇਜ ਦਿਤੀਆਂ ਹਨ ਕਿ ਉਹ ਐਲੋਪੈਥਿਕ ਦਵਾਈਆਂ ਨਾ ਵਰਤਣ। ਫ਼ਿਰ ਵੀ ਜੇ ਇਸ ਤਰ੍ਹਾਂ ਹੁੰਦਾ ਹੈ ਤਾਂ ਇਹ ਹਿਦਾਇਤਾਂ ਦੀ ਉਲੰਘਣਾ ਹੈ। ਜੇ ਕੋਈ ਕੇਸ ਮੈਂਬਰ ਸਾਹਿਬ ਦੇ ਨੋਟਿਸ ਵਿਚ ਹੋਵੇ ਤਾਂ ਉਹ ਮੈਨੂੰ ਦਸਣ ਅਸੀਂ ਐਕਸ਼ਨ ਲਵਾਂਗੇ।

**ਸਾਥੀ ਰੂਪ ਲਾਲ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ. ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮੈਂ 12 ਵਾਰੀ ਉਠਿਆ ਹਾਂ ਪਰ ਮੈਨੂੰ ਵਕਤ ਨਹੀਂ ਦਿੱਤਾ ਗਿਆ। (ਹਾਸਾ) ਮੇਰੇ ਵਲ ਵੀ ਖਿਆਲ ਕੀਤਾ ਜਾਵੇ।

**ਸ੍ਰੀ ਸਪੀਕਰ :** ਸਾਥੀ ਜੀ, ਤੁਹਾਡਾ ਉਠਣਾ ਅਤੇ ਬੈਠਣਾ ਇਕੋ ਜਿਹਾ ਹੀ ਹੈ। (ਹਾਸਾ) ਇਸ ਲਈ ਭੁਲੇਖਾ ਲਗ ਗਿਆ ਹੈ। (ਹਾਸਾ) (The hon. Member looks the same while sitting or standing (laughter). That is why I missed catching his eye. (Laughter).

**Representation against the working of the V.J. Hospital Amritsar.**

*806. **Comrade Kulwant Singh** : Will the Minister of State for Industries and Health be pleased to state whether the Chief Minister received a representation/memorandum/letter from any legislator during September, 1969, stressing the need of a high powered probe into the working of V. J. Hospital Amritsar, if so, the action, if any taken thereof ?

**ਸਰਦਾਰ ਰਵੇਲ ਸਿੰਘ :**

ਹਾਂ ਜੀ । ਮਹਿਕਮੇ ਵਲੋਂ ਪੜਤਾਲ ਕੀਤੀ ਜਾ ਰਹੀ ਹੈ ।

**ਕਾਮਰੇਡ ਸਤਪਾਲ ਡਾਂਗ :** ਕੀ ਮੰਤਰੀ ਸਾਹਿਬ ਦਸਣਗੇ ਕਿ ਇਸ ਗਲ ਦੇ ਪੇਸ਼ੇ ਨਜ਼ਰ ਕਿ ਜਿਸ ਚਿਠੀ ਦੇ ਆਧਾਰ ਤੇ ਉਹ ਮਹਿਕਮੇ ਰਾਹੀਂ ਪੜਤਾਲ ਕਰਵਾ ਰਹੇ ਹਨ, ਉਸ ਵਿਚ ਵੀ. ਜੇ. ਹਸਪਤਾਲ ਦੀ ਹਾਈਐਸਟ ਅਥਾਰਿਟੀ ਦੇ ਵਿਰੁਧ ਲਖਾਂ ਰੁਪਏ ਦੀਆਂ ਦਵਾਈਆਂ ਦੀ ਹੇਰਾਫ਼ੇਰੀ ਦੇ ਇਲਜ਼ਾਮ ਲਗੇ ਹਨ ਕੀ ਉਹ ਮਹਿਕਮੇ ਤੋਂ ਬਾਹਰ ਵਿਜੀਲੈਂਸ ਆਦਿ ਤੋਂ ਇਹ ਪੜਤਾਲ ਕਰਾਉਣਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਪਹਿਲੀ ਸਟੇਜ ਤੇ ਤਾਂ ਮਹਿਕਮੇ ਵਲੋਂ ਹੀ ਪੜਤਾਲ ਕੀਤੀ ਜਾਵੇਗੀ ਅਤੇ ਫਿਰ ਜੇ ਲੋੜ ਪਈ ਤਾਂ ਵਿਜੀਲੈਂਸ ਤੋਂ ਪੜਤਾਲ ਕਰਵਾ ਲਵਾਂਗੇ ।

**ਕਾਮਰੇਡ ਸਤਪਾਲ ਡਾਂਗ :** ਕੀ ਮੰਤਰੀ ਸਾਹਿਬ ਦਸਣਗੇ ਕਿ ਜਦੋਂ ਕਿ ਮਹਿਕਮੇ ਦੇ ਸਭ ਤੋਂ ਚੋਟੀ ਦੇ ਅਫ਼ਸਰਾਂ ਦੇ ਵਿਰੁਧ ਇਲਜ਼ਾਮ ਲਗੇ ਹਨ ਤਾਂ ਮਹਿਕਮੇ ਵਲੋਂ ਪੜਤਾਲ ਕਰਵਾਉਣ ਦੇ ਕੀ ਮਾਇਨੇ ਹਨ ?

**ਰਾਜ ਮੰਤਰੀ :** ਆਖਿਰ ਜਦੋਂ ਕਿਸੇ ਮੁਲਾਜ਼ਮ ਦੇ ਵਿਰੁਧ ਕੋਈ ਚਾਰਜ ਲਗਾਇਆ ਜਾਂਦਾ ਹੈ ਤਾਂ ਜਵਾਬ ਤਲਬੀ ਕਰਨ ਤੋਂ ਪਹਿਲਾਂ ਉਸ ਤੋਂ ਪੁਛਿਆ ਤਾਂ ਜਾਂਦਾ ਹੈ । (ਵਿਘਨ)

**ਕਾਮਰੇਡ ਸਤਪਾਲ ਡਾਂਗ :** ਕੀ ਡਾਕਟਰ ਨਿਰੰਕਾਰੀ ਜਿਸ ਦੇ ਖਿਲਾਫ਼ ਕਿ ਇਲਜ਼ਾਮ ਲਗੇ ਹਨ, ਉਸ ਨੂੰ ਕੋਈ ਸ਼ੋ ਕਾਜ਼ ਨੋਟਿਸ ਦਿਤਾ ਗਿਆ ਹੈ ?

(ਕੋਈ ਜਵਾਬ ਨਹੀਂ ਦਿਤਾ ਗਿਆ ।)

**चौधरी बलबीर सिंह :** स्पीकर साहिब, यह एक बहुत सीरियस मामला है लेकिन यह उस का जवाब नहीं दे रहे । (शोर) (विघ्न)

**श्री अध्यक्ष :** मैं मनिस्टर साहिब को जवाब देने के लिए मजबूर तो नहीं कर सकता । (I cannot force any Minister to give a reply.)

**ਕੈਪਟਨ ਰਤਨ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ ਸਰ । ਸਪੀਕਰ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਇਹ ਮਸਲਾ ਬੜਾ ਸੀਰੀਅਸ ਹੈ । ਇਸ ਨੂੰ ਤੁਸੀਂ ਲਾਇਟਲੀ ਨਾ ਲਓ The Ministers are supposed to be responsible persons.

ਉਹ ਪਹਿਲਾਂ ਹੀ ਜ਼ਿਮੇਵਾਰੀ ਨਾਲ ਗਲ ਕਰਨ। ਪਹਿਲਾਂ ਡਾਂਗ ਸਾਹਿਬ ਨੇ ਸਵਾਲ ਕੀਤਾ ਹੈ ਕਿ ਕੀ ਉਸ ਦੇ ਖਿਲਾਫ ਵਿਜੀਲੈਂਸ ਤੋਂ ਪੜਤਾਲ ਕਰਵਾਈ ਜਾ ਰਹੀ ਹੈ ਤਾਂ ਉਨ੍ਹਾਂ ਨੇ ਜਵਾਬ ਦਿੱਤਾ ਕਿ ਮੁਢਲੀ ਪੁਛ ਗਿਛ ਹੋ ਰਹੀ ਹੈ ... (ਸ਼ੋਰ) (ਵਿਘਨ) (ਇਸ ਵੇਲੇ ਕਈ ਮੈਂਬਰ ਪੁਆਇੰਟ ਆਫ਼ ਆਰਡਰ ਤੇ ਖੜੇ ਹੋ ਗਏ।)

**ਇਕ ਮਾਨਯੋਗ ਮੈਂਬਰ :** ਇਹ ਪੁਆਇੰਟ ਆਫ਼ ਆਰਡਰ ਤੇ ਬੋਲ ਰਹੇ ਹਨ ਜਾਂ ਸਪੀਚ ਕਰ ਰਹੇ ਹਨ ? (ਵਿਘਨ) (ਸ਼ੋਰ)।

**ਕੈਪਟਨ ਰਤਨ ਸਿੰਘ :** ਡਾਂਗ ਸਾਹਿਬ ਨੇ ਪੁਛਿਆ ਕਿ ਕੀ ਉਸ ਨੂੰ ਸ਼ੋ ਕਾਜ਼ ਨੋਟਿਸ ਦੇ ਦਿਤਾ ਹੈ ਜਾਂ ਨਹੀਂ ਤਾਂ ਕੋਈ ਜਵਾਬ ਨਹੀਂ ਦਿਤਾ ਗਿਆ। ਇਨ੍ਹਾਂ ਨੂੰ ਪਹਿਲਾਂ ਹੀ ਜ਼ਿਮੇਵਾਰੀ ਨਾਲ ਜਵਾਬ ਦੇਣਾ ਚਾਹੀਦਾ ਸੀ। ਮੈਂ ਇਨ੍ਹਾਂ ਤੋਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਕੀ ਡਾਕਟਰ ਨਿਰੰਕਾਰੀ ਦੇ ਖਿਲਾਫ ਕਾਰਵਾਈ ਸ਼ੁਰੂ ਕਰ ਦਿੱਤੀ ਗਈ ਹੈ ਜਾਂ ਨਹੀਂ, ਜੇ ਸ਼ੁਰੂ ਕੀਤੀ ਗਈ ਹੈ ਤਾਂ ਕੀ ... (ਵਿਘਨ)

**ਸ਼੍ਰੀ ਸਪੀਕਰ :** ਕੈਪਟਨ ਰਤਨ ਸਿੰਘ ਜੀ ਪਹਿਲਾਂ ਆਪਣੇ ਮੈਂਬਰਾਂ ਨੂੰ ਤਾਂ ਜ਼ਿਮੇਦਾਰੀ ਨਾਲ ਕੰਮ ਕਰਨਾ ਦਸੋ। (ਵਿਘਨ) ਸ਼ਾਇਦ ਇਹ ਨਵੇਂ ਸਜਨ ਹਨ। (Captain Rattan Singh should first ask his own party Members to feel their responsibility (interruption). It seems that he is a new Member.)

**ਸਰਦਾਰ ਉਮਰਾਓ ਸਿੰਘ :** ਅਸੀਂ ਇਨ੍ਹਾਂ ਨੂੰ ਟ੍ਰੇਨਿੰਗ ਦੇ ਦਿਆਂਗੇ। (ਵਿਘਨ) (ਸ਼ੋਰ)

**ਸਰਦਾਰ ਸੰਤ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ ਸਰ। ਸਪੀਕਰ ਸਾਹਿਬ, ਜਿਸ ਜ਼ਿੰਮੇਦਾਰੀ ਨਾਲ ਇਹ ਪਹਿਲਾਂ ਕੰਮ ਕਰਦੇ ਰਹੇ ਹਨ ਅਤੇ ਹੁਣ ਇਹ ਜਿਸ ਜ਼ਿੰਮੇਦਾਰੀ ਨਾਲ ਇਹ ਕੰਮ ਕਰ ਰਹੇ ਹਨ ... (ਸ਼ੋਰ) (ਵਿਘਨ) ('ਬਹਿ ਜਾ' 'ਬਹਿ ਜਾ' ਦੀਆਂ ਅਵਾਜ਼ਾਂ)।

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। (It is not a point of order.)

**ਸਾਥੀ ਰੂਪ ਲਾਲ :** ਮੰਤਰੀ ਸਾਹਿਬ ਨੇ ਹੁਣ ਕਿਹਾ ਹੈ ਕਿ ਮੈਂ ਆਪ ਵੀ ਛਾਪੇ ਮਾਰੇ ਹਨ। ਕੀ ਉਹ ਦਸਣਗੇ ਕਿ ਜਦੋਂ ਉਨ੍ਹਾਂ ਨੇ ਵੀ. ਜੇ. ਹਸਪਤਾਲ ਤੇ ਛਾਪਾ ਮਾਰਿਆ ਤਾਂ ਉਸ ਦੀ ਹਾਲਤ ਸੈਟਿਸਫੈਕਟਰੀ ਸੀ ?

**ਰਾਜ ਮੰਤਰੀ :** ਇਸ ਬਾਰੇ ਨੋਟਿਸ ਦੇ ਦਿਉ ਫੇਰ ਦਸ ਦਿਆਂਗੇ। (ਇਸ ਸਮੇਂ ਚੌਧਰੀ ਸੁੰਦਰ ਸਿੰਘ ਕੁਛ ਕਹਿਣ ਲਈ ਆਪਣੀ ਸੀਟ ਤੇ ਖੜੇ ਹੋਏ)।

**ਸ਼੍ਰੀ ਸਪੀਕਰ :** ਅਗਲਾ ਸਵਾਲ। ਚੌਧਰੀ ਸਾਹਿਬ ਹੁਣ ਰਹਿਣ ਦਿਉ। ਇਸ ਤਰ੍ਹਾਂ ਨਾਲ ਹੋਰ ਬਹੁਤ ਸਾਰੇ ਸਵਾਲ ਰਹਿ ਜਾਂਦੇ ਹਨ। (Next question please. No more supplementaries on this question, Chaudhri Sahib, as so many questions are left out.)

## Tours by Ministers

*757 **Comrade Kulwant Singh** : Will the Chief Minister be pleased to state the amount of T.A. and D.A. charged by each Minister in the state while on tour during the period from 13th March to 15th October, 1969 together with the purpose of their visits ?

**Sardar Gurnam Singh** :

A statement showing T. A./D. A. claimed so far during the period from 13th March to 30th September, 1969, together with purpose of visit is Laid on the Table of the House.

[ਮਿਤੀ 13 ਮਾਰਚ ਤੋਂ 30 ਸਤੰਬਰ, 1969 ਤਕ ਸਫ਼ਰ ਭੱਤਾ ਰੋਜ਼ਾਨਾਂ ਭੱਤਾ ਜਿਹੜਾ ਹੁਣ ਤਕ ਕਲੇਮ ਕੀਤਾ ਗਿਆ ਹੈ, ਉਸਦਾ ਵਿਵਰਣ ਪਤਰ ਦੌਰੇ ਦਾ ਮੰਤਵ ਦਰਸਾਂਦੇ ਹੋਏ, ਸਦਨ ਦੇ ਮੇਜ਼ ਤੇ ਰਖਿਆ ਜਾਂਦਾ ਹੈ । ]

**Statement showing the amount of T. A. and D. A. charged/claimed by each Minister for the period from 13th March to 30th September, 1969.**

| Sr. No. | Name/Designation of the Minister | T. A./D. A. | Purpose of Journey |
|---|---|---|---|
| 1. | S. Gurnam Singh, Chief Minister | Rs. 3140-00 | Official such as to hear public complainte, meet deputationists and local officers, inaugurate functions and conferences, Study Development Programme, to study the working of various projects and development works in Tamil Nadu State. |
| 2. | Shri Balram Dass Tandon, I. M. | Rs. 2075-00 | Official such as to address public meetings, preside over the prize distribution, meet deputationists, address district officers, meet with Central Ministers' participate in presidents funeral, attend meeting with Punjab M. Ps. and Industrialists of Delhi, address Inspectors of Industries and visit factories. |
| 3. | Sardar Sohan Singh Bassi, I. P. M. | Rs. 1162-50 | Official such as to hear public complaints, meet deputationists, inspect roads, inaugurate functions, public meetings, and discuss certain matters with the Union Minister of Irrigation & Power, |
| 4. | S. Atma Singh, R. R. M. | Rs. 2325-00 | Official such as to address public meetings, meet deputationists, hear complaints, prize distribution, inaugurate functions, meet Central Officers, visit |

[Chief Minister]

| | | | |
|---|---|---|---|
| | | | flood-affected areas, meet Revenue Officers and discuss certain matters with Rajesthan Ministers. |
| 5. | Shri Krishan Lal, F. M. | Rs. 4941-08 | Official such as to hear public complaints, meet deputationists, address public meetings, prize distributions, meet local officers, attend Harijan conference, inaugurate functions, attend meeting of the National Development Council, meet Labour Minister, Maharashtra, and other officers, attend third Orientation Seminar for Legislators and Labour Ministers' Conference, meet officers visit Beas Project and meet the Chairman, L.I,C., Governer, Reserve Bank of India, etc , at Bombay. |
| 6. | Dr. Bhagat Singh, S. W. M. | Rs. 2004-40 | Official such as to hear grievances of the public, inaugurate functions, addrress district officers, meet deputationists. discuss with Deputy Minister, Local Govt. Rajesthan Govt. discuss with District Welfare Officers and other local officers, inspect the Treasury Office, meet Social Welfare Minister, Government of India & other Ministers. |
| 7. | S. Balwant Singh, F. S. M. | Rs. 437-50 | Official such as to hear public complai ts, meet local officers and deputationists and inauguration of functions. |
| 8. | S. Parkash Singh Badal, D. A. H. M. | Rs. 2117-75 | Official such as to meet deputationists and local people, hear public complaints, address Press conference, public meetings preside over functions, hoisting of National Flag discuss with departmental officers and surprise visit of B. D. O's offices, visit Kaira Co-operative & Molker Producers |

| | | | |
|---|---|---|---|
| | | | Union & Rural Universities and hold discussions with Development Minister & Other officers regarding Panchayati Raj at Ahmedabad, Bombay etc., visit cow breeding centre at Coimbatore. |
| 9, | S. Surjit Singh, E. M. | Rs. 762.50 | Official such as to meet deputationists, hear complaints, inaugurate functions, attend All World convention in connection with 500 anniversary of Guru Nanak Dev Ji, address District Officers and attend meetings of the Senater, Punjabi University. |
| 10, | S. Satnam Singh Bajwa, M. F. F. | Rs. 1803.25 | Official such as to meet deputationists, hear public complaints, address public meetings, inaugurate functions, surprise visits of jails and to meet with heads of banks. |
| 11. | S. Mohan Singh Tur, M. I. | Rs. 62.50 | Officials such as to meet local people, hear grievances, and address public meetings. |
| 12. | S. Jagdev Singh, M. D. A. H. | Rs. 1982-37 | Official such as to address public meetings, hear grievances. attend Panchayati Raj Seminar, meet deputationists, attend, All India Conference address District Officers, inaugurate to functions, hoisting ceremoney on Independence day, visit Kaira, Co-operative Milk Producers Union and Rural University and hold discussions with Development Minister, and other State Officers, regarding Panchayati Raj etc., in Tamil Nadu State, Visit Virka Milk Plant. |
| 13. | S. Revel Singh, M. I. H. | Rs. 937-50 | Official such as to address public meetings, hear public grievances, meet District Officers, inaugu- |

[Chief Minister]

| | | | |
|---|---|---|---|
| | | | rate functians, flag hoisting ceremoney on Independence day. |
| 14. | S. Randhir Singh Cheema, M. P. W. | Rs. 1213-50 | Official such as to meet deputatioists, hear public complaints, inspect roads, inaugurate functions and discussion with officers. |
| 15. | Jathedar Jiwan Singh Umranangal, M. R. L. | Rs. 950-00 | Official such as to address public meetings, hear public complaints, meet such deputationists, inaugurate functions surprise visit of Tehsil office and police station, visit Dhuri bandh, Flag Haisting Ceremony on Independence Day. |

**ਚੌਧਰੀ ਰਾਮ ਸਿੰਘ :** ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਫਾਈਨੈਂਸ ਮਨਿਸਟਰ ਨੇ ਸਭ ਤੋਂ ਜ਼ਿਆਦਾ ਟੀ. ਏ/ਡੀ. ਏ. ਲਿਆ ਜਦ ਕਿ ਚੀਫ ਮਨਿਸਟਰ ਨੇ ਵੀ ਉਨ੍ਹਾਂ ਤੋਂ ਘਟ ਟੀ. ਏ./ਡੀ. ਏ ਲਿਆ ਫਾਈਨੈਂਸ ਮਨਿਸਟਰ ਨੇ 4941/- ਰੁਪਏ ਅਤੇ ਚੀਫ ਮਨਿਸਟਰ ਨੇ ਇਸ ਸਬੰਧੀ 3140/- ਰੁਪਏ ਲਏ ਫਾਈਨੈਂਸ ਮਨਿਸਟਰ ਬਤੌਰ ਵਜ਼ੀਰ ਖਜ਼ਾਨਾਂ ਹੁੰਦੇ ਹੋਏ ਇਨ੍ਹਾਂ ਦੇ ਬਾਹਰ ਦਾ ਕੋਈ ਇਤਨਾ ਟੂਰ ਨਹੀਂ ਹੁੰਦਾ ਅਤੇ ਬਤੌਰ ਲੋਕਲ ਬਾਡੀਜ਼ ਮਨਿਸਟਰ ਹੁੰਦੇ ਹੋਏ ਵੀ ਕੋਈ ਖਾਸ ਟੂਰ ਨਹੀਂ ਹੁੰਦਾ ਅਤੇ ਬਤੌਰ ਲੇਬਰ ਮਨਿਸਟਰ ਹੁੰਦੇ ਹੋਏ ਇਨ੍ਹਾਂ ਦੇ ਸਮੇਂ ਵਿਚ ਝਗੜੇ ਵਧੇ ਹੀ ਹਨ ਘਟੇ ਨਹੀਂ । ਛੇ ਮਹੀਨਿਆਂ ਵਿਚ 5 ਹਜ਼ਾਰ ਰੁਪਏ ਇਨ੍ਹਾਂ ਨੇ ਲੈ ਲਏ, ਇਹਦੀ ਕੀ ਵਜ੍ਹਾ ਹੈ ?

**ਮੁੱਖ ਮੰਤਰੀ :** ਫਾਈਨੈਂਸ ਮਨਿਸਟਰ ਤੋਂ ਇਲਾਵਾ ਇਨ੍ਹਾਂ ਪਾਸ ਲੋਕਲ ਬਾਡੀਜ਼ ਅਤੇ ਲੇਬਰ ਦੇ ਮਹਿਕਮੇਂ ਵੀ ਸੀ । ਇਹ ਸਾਰੇ ਖਰਚੇ ਦੀ ਸਮਰੀ ਸਟੇਟਮੈਂਟ ਵਿਚ ਦਿੱਤੀ ਹੈ; ਜਿਥੇ ਜਿਥੇ ਕਿ ਇਹ ਗਏ ਅਤੇ ਕਲੇਮ ਕੀਤਾ ।

**ਕਾਮਰੇਡ ਸਤ ਪਾਲ ਡਾਂਗ ;** ਕੀ ਇਹ ਹਕੀਕਤ ਹੈ ਕਿ ਸਰਕਾਰੀ ਕਾਰ ਹੋਵੇ ਪੈਟਰੋਲ ਸਰਕਾਰੀ ਹੋਵੇ ਤਾਂ ਮਨਿਸਟਰ ਨੂੰ ਸਿਰਫ 25 ਰੁਪਏ ਡੀ. ਏ. ਹੀ ਮਿਲਦੇ ਹਨ ?

**ਮੁੱਖ ਮਤਰੀ :** ਹੁਣ 25/– ਰੁਪਏ ਨਹੀਂ ਬਲਕਿ ਦਰਅਸਲ 15 ਰੁਪਏ ਹੀ ਮਿਲਦੇ ਹਨ।

**ਕਾਮਰੇਡ ਸਤ ਪਾਲ ਡਾਂਗ :** ਸ੍ਰੀ ਕ੍ਰਿਸ਼ਨ ਲਾਲ ਜੀ ਨੂੰ ਪੰਜ ਹਜ਼ਾਰ ਰੁਪਿਆ ਬਤੌਰ ਡੀ. ਏ. ਮਿਲਿਆ । ਜੇ 5 ਹਜ਼ਾਰ ਰੁਪਏ ਨੂੰ 15 ਰੁਪਏ ਪਰਤੀ ਦਿਨ ਦੇ ਹਿਸਾਬ ਨਾਲ ਦੇਖੀਏ ਤਾ ਪਤਾ ਲਗੇਗਾ ਕਿ ਇਹ ਸਾਰਾ ਅਰਸਾ ਬਾਹਰ ਹੀ ਰਹੇ ।

**ਸਾਥੀ ਰੂਪ ਲਾਲ :** ਕੀ ਚੀਫ ਮਨਿਸਟਰ ਸਾਹਿਬ ਇਹ ਦਸਣਗੇ ਕਿ ਇਨ੍ਹਾਂ ਦੇ ਦੌਰੇ ਪੰਜ ਹਜ਼ਾਰ ਰੁਪਏ ਵਿਚ ਕਿੰਨੇ ਹੋਏ ਅਤੇ ਉਹਦੇ ਵਿਚ ਕੀ ਇਹ ਜਨਸੰਘ ਦਾ ਕੰਮ ਵੀ ਕਰਕੇ ਆਏ ਹਨ ?

**ਸ੍ਰੀ ਗਿਆਨ ਚੰਦ ਖਰਬੰਦਾ :** ਕੀ ਮੁੱਖ ਮੰਤਰੀ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਜਦ ਇਨ੍ਹਾਂ ਦਾਦੌਰਿਆਂ ਦਾ ਪਰੋਗਰਾਮ ਹੁੰਦਾ ਹੈ ਤਾਂ ਆਮ ਤੌਰ ਤੇ ਇਹ ਅੰਮ੍ਰਿਤਸਰ ਰਹਿੰਦੇ ਹਨ, ਇਸ ਦਾ ਕੀ ਕਾਰਨ ਹੈ ?

**ਮੁੱਖ ਮੰਤਰੀ :** ਕਿਉਂ ਜੋ ਗਿਆਨ ਚੰਦ ਹੋਰੀਂ ਅੰਮ੍ਰਿਤਸਰ ਰਹਿੰਦੇ ਹਨ ਇਸ ਲਈ ਇਹ ਉਨ੍ਹਾਂ ਦਾ ਕੰਮ ਕਰਨ ਲਈ ਉਥੇ ਚਲੇ ਜਾਂਦੇ ਹੋਣਗੇ ।

**ਕਾਮਰੇਡ ਸਤ ਪਾਲ ਡਾਂਗ :** ਜਿਹੜੀ ਟੀ. ਏ. ਡੀ. ਏ. ਦੀ ਡਿਟੇਲ ਚੀਫ਼ ਮਨਿਸਟਰ ਸਾਹਿਬ ਨੇ ਮੇਜ਼ ਤੇ ਰਖੀ ਹੈ ਅਤੇ ਜਿਹੜਾ ਡੀ. ਏ. ਦਾ ਰੇਟ ਉਨ੍ਹਾਂ ਹੁਣ ਦਸਿਆ ਹੈ, ਉਸ ਦੇ ਮੁਤਾਬਕ ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਹਕੀਕਤ ਨਹੀਂ ਕਿ ਫੁਲ ਰੈਂਕ ਦੇ ਮਨਿਸਟਰਜ਼ ਨੂੰ ਉਨ੍ਹਾਂ ਵਿਚੋਂ ਇਕ ਅਧ ਐਕਸੈਪਸ਼ਨ ਛੱਡ ਕੇ ਬਾਕੀ ਸਾਰੇ ਮਨਿਸਟਰਜ਼ ਲਗ ਭਗ ਸਾਰਾ ਮਹੀਨਾ ਟੂਰ ਤੇ ਰਹਿੰਦੇ ਹਨ ? ਕੀ ਇਹ ਗਲ ਠੀਕ ਹੈ ? ਕੀ ਚੀਫ ਮਨਿਸਟਰ ਸਾਹਿਬ ਇਸ ਨੂੰ ਪਰਾਪਰ ਸਮਝਦੇ ਹਨ, ਜਾਂ ਨਹੀਂ ?

ਮੁੱਖ ਮੰਤਰੀ : ਇਹ ਠੀਕ ਹੈ ਕਿ ਜਦ ਜ਼ਰੂਰੀ ਹੋਵੇ ਉਦੋਂ ਹੀ ਜਾਣਾ ਚਾਹੀਦਾ ਹੈ, ਮੈਂ ਆਪ ਇਸ ਵੀਊ ਦਾ ਹਾਂ। ਮੈਂ ਆਨਰੇਬਲ ਮਨਿਸਟਰਜ਼ ਨੂੰ ਕਹਿ ਦਿੱਤਾ ਹੈ ਕਿ ਪੰਜ ਦਿਨ ਹਫਤੇ ਵਿਚ ਉਨ੍ਹਾਂ ਨੂੰ ਇਥੇ ਰਹਿਣਾ ਚਾਹੀਦਾ ਹੈ ਅਤੇ ਫੇਰ ਬਾਹਰ ਜਾਣਾ ਚਾਹੀਦਾ ਹੈ। (ਥੰਪਿੰਗ)

---

**Arrest of Sardar Darshan Singh Pheruman.**

*843. **Sardar Umrao Singh** : Will the Chief Minister be pleased to :-

(a) state whether Sardar Darshan Singh Pheruman, was arrested by the police ; if so, the date of his arrest and the law under which he was arrested,

(b) state whether it is a fact that he was arrested when he declared his intention to go to the Golden Temple for offering prayers ;

(c) lay on the Table of the House a copy of the F. I. R. of his case ?

**ਸਰਦਾਰ ਗੁਰਨਾਮ ਸਿੰਘ :**

(ਏ) ਹਾਂ ਜੀ। ਉਨ੍ਹਾਂ ਨੂੰ ਜ਼ੇਰ ਧਾਰਾ 9 ਪੰਜਾਬ ਸਿਕਿਉਰਿਟੀ ਆਫ ਸਟੇਟ ਐਕਟ ਦੇ ਤਹਿਤ ਮਿਤੀ 12-8-69 ਨੂੰ ਗ੍ਰਿਫਤਾਰ ਕੀਤਾ ਗਿਆ ਸੀ।

(ਬੀ) ਨਹੀਂ ਜੀ।

(ਸੀ) ਐਫ. ਆਈ. ਆਰ. ਨੰ : 226 ਮਿਤੀ 11-8-69 ਥਾਣਾ ਬਿਆਸ ਜ਼ਿਲ੍ਹਾ ਅੰਮ੍ਰਿਤਸਰ ਦੀ ਨਕਲ ਸਭਾ ਦੇ ਸਾਹਮਣੇ ਪੇਸ਼ ਹੈ ਜੀ।

ਨਕਲ ਐਫ.ਆਈ. ਆਰ. ਨੰ: 226 ਥਾਣਾ ਬਿਆਸ ਜ਼ਿਲਾ ਅੰਮ੍ਰਿਤਸਰ ਮਿਤੀ 11-8-69 6/6½ ਪੀ ਐਮ.

ਰਿਪੋਟ ਨੰ: ਮਿਤੀ ਤੇ ਵਕਤ...ਰਿਪੋਰਟ ਨੰ: 28 ਮਿਤੀ 11-8-69 ਵਕਤ 9.5 ਪੀ. ਐਮ.

ਨਾਂ ਮੁਸਤਗੀਸ.. ...ਬਿਆਨ ਅਜਾਨੇ ਸ੍ਰੀ ਗੁਰਦਿੱਤ ਸਿੰਘ ਪੁਤਰ ਜਟ ਵਾਸ ਬਲ ਸਰਾਏ।

ਜੁਰਮ ...... 9 ਸੀਕਿਉਰਿਟੀ ਸਟੇਟ ਐਕਟ।

ਵਾਕਿਆ ਦੀ ਜਗ੍ਹਾ ਵਾ ਸੰਮਤ ...... ਫੇਰੂਮਾਨ

ਥਾਣਾ ਮੇਂ ਕੋਈ ਤਵਕਫ ਹੂਆ ......

ਥਾਣਾ ਸੇ ਰੁਆਨਗੀ ਕੀ ਤਾਰੀਖ ਵਾ ਵਕਤ ...... 12-8-69, 7-30 ਏ. ਐਮ:

ਸਹੀ/- ਬਲਵੰਤ ਸਿੰਘ, ਐਮ. ਐਚ· ਸੀ·

ਬਿਆਨ ਸ੍ਰੀ ਗੁਰਦਿੱਤ ਸਿੰਘ ਪੁਤਰ ਸੰਤਾ ਸਿੰਘ ਜੱਟ ਵਾਸੀ ਬੱਲ ਸਰਾਏ ਥਾਣਾ ਬਿਆਸ ਜ਼ਿਲਾ ਅੰਮ੍ਰਿਤਸਰ ਅਮਰ ਬਿਆਨ ਕੀਤਾ ਕਿ ਮੈਂ ਪਿੰਡ ਬੱਲ ਸਰਾਏ ਦਾ ਰਹਿਨ ਵਾਲਾ ਹਾਂ ਸਾਡੇ ਪਿੰਡ ਵਿਚ ਇਸ਼ਤਿਹਾਰ ਵੰਡੇ ਗਏ ਹਨ ਕਿ ਸ: ਦਰਸ਼ਨ ਸਿੰਘ ਫੇਰੂਮਾਨ ਚੰਡੀਗੜ੍ਹ, ਭਾਖੜੇ ਤੇ ਪੰਜਾਬੀ ਬੋਲਦੇ ਇਲਾਕਿਆਂ ਨੂੰ ਪੰਜਾਬ ਵਿਚ ਸ਼ਾਮਲ ਕਰਾਉਣ ਵਾਸਤੇ ਮਿਤੀ 15-8-69 ਨੂੰ ਮਰਨ ਵਰਤ ਰੱਖ ਰਹੇ ਹਨ ਜੋ ਦਰਸ਼ਨ ਸਿੰਘ ਬੜੇ ਸਿਆਣੇ ਲੀਡਰ ਹਨ ਜੋ ਉਨ੍ਹਾਂ ਦੇ ਵਿਚਾਰਾਂ

ਨੇ ਮੇਰੇ ਦਿਲ ਵਿਚ ਸ਼ਰਧਾ ਪੈਦਾ ਕੀਤੀ ਕਿ ਉਨ੍ਹਾਂ ਦੇ ਦਰਸਨ ਕਰਾਂ ਇਸ ਲਈ ਮੈਂ ਅੱਜ 6/6½ ਵਜੇ ਸ਼ਾਮ ਸ੍ਰੀ ਦਰਸ਼ਨ ਸਿੰਘ ਫੇਰੂਮਾਨ ਕੋਲ ਉਨ੍ਹਾਂ ਦੀ ਕੋਠੀ ਗਿਆ ਉਥੇ ਉਨ੍ਹਾਂ ਪਾਸ 6/7 ਹੋਰ ਆਦਮੀ ਬੈਠੇ ਹੋਏ ਸਨ ਜੋ ਸਰਦਾਰ ਸਾਹਿਬ ਬੜੀਆਂ ਰੁੱਜੇ ਭਰੀਆਂ ਗੱਲਾਂ ਕਰ ਰਹੇ ਸਨ ਸੰਤ ਫਤਿਹ ਸਿੰਘ ਨੂੰ ਬੁਰਾ ਭਲਾ ਕਹਿ ਰਹੇ ਸਨ ਕਿ ਉਹ ਪਖੰਡੀ ਬੰਦਾ ਹੈ ਫਿਰ ਸਾਨੂੰ ਕਹਿਣ ਲੱਗੇ ਕਿ ਹੁਣ ਦੀ ਗੌਰਮਿੰਟ ਵੀ ਕੁਝ ਨਹੀਂ ਹੈ ਇਹ ਤੋੜ ਦੇਣੀ ਚਾਹੀਦੀ ਹੈ ਤੋੜਨ ਵਾਸਤੇ ਤਿਆਰ ਹੋ ਜਾਵੋ ਖਾਲਸਾ ਜੀ ਖੰਡੇ ਤਿਆਰ ਕਰ ਲਵੋ ਸ਼ਾਂਤ ਮਈ ਨਾਲ ਕੁਝ ਹਾਸਲ ਨਹੀਂ ਹੋਵੇਗਾ ਸਾੜ ਫੂਕ ਤੇ ਤਸ਼ਦਦ ਦੇ ਉਤਰੋਗੇ ਇਹ ਹੀ ਕੰਮ ਬਣੇਗਾ ਲੋਕਾਂ ਵਿਚ ਇਹ ਜੋਸ਼ ਪੈਦਾ ਕਰਨ ਵਾਸਤੇ ਹੀ ਮੈਂ ਮਰਨ ਵਰਤ ਦਾ ਐਲਾਨ ਕੀਤਾ ਹੈ ਜੋ ਆਦਮੀ ਉਥੇ ਬੈਠੇ ਸਨ ਉਨ੍ਹਾਂ ਵਿਚ ਕਿਸ਼ਨ ਸਿੰਘ ਮੈਂਬਰ ਪੰਚਾਇਤ ਬੱਲ ਸਰਾਏ ਅਤੇ ਕਰਤਾਰ ਸਿੰਘ ਨੰਬਰਦਾਰ ਬੁਤਾਲਾ ਵੀ ਸਨ ਉਨ੍ਹਾਂ ਵੀ ਮੈਨੂੰ ਦਸਿਆ ਕਿ ਫੇਰੂਮਾਨ ਚੰਦ ਦਿਨਾਂ ਤੋਂ ਲੋਕਾਂ ਨੂੰ ਤਸ਼ਦੱਦ ਕਰਨ ਵਾਸਤੇ ਭੜਕਾ ਰਹੇ ਹਨ ਇਨ੍ਹਾਂ ਦੇ ਇਸ ਪ੍ਰਚਾਰ ਨਾਲ ਲੋਕਾਂ ਵਿਚ ਬੜਾ ਜੋਸ਼ ਪੈਦਾ ਹੋ ਰਿਹਾ ਹੈ ਅਤੇ ਇਲਾਕੇ ਤੇ ਮੁਲਕ ਦੇ ਅਮਨ ਨੂੰ ਖਤਰਾ ਹੈ ਹਾਲਾਤ ਤਸ਼ਵੀਸ਼ ਨਾਕ ਜਾਣ ਕੇ । ਮੈਂ ਆਪ ਨੂੰ ਇਤਲਾਹ ਦੇਂਦਾ ਹਾਂ ਆਪ ਇਲਕਾ ਵਿਚ ਅਮਨ ਰਖਣ ਵਾਸਤੇ ਜ਼ਰੂਰੀ ਕਾਰਵਾਈ ਕਰੋ । ਦਸਖਤ ਗੁਰਦਿੱਤ ਸਿੰਘ ਅਟੈਸਟਿਡ ਦਸਖਤ ਬਚਨ ਸਿੰਘ ਐਸ.ਆਈ.ਐਸ.ਐਚ.ਓ. ਬਿਆਸ 11-8-69 ਕਾਰਵਾਈ ਪੁਲਿਸ ਅੱਜ ਮੈਂ ਇਸ ਵਕਤ ਮਹਿ ਮੰਗਲ ਸਿੰਘ 593 ਕਾਰ ਸਰਕਾਰ ਦੇ ਸਬੰਧ ਵਿਚ ਰਈਆ ਚੌਕੀ ਮਜੂਦ ਹਾਂ ਜਿਥੇ ਆਕੇ ਗੁਰਦਿੱਤ ਸਿੰਘ ਨੇ ਬਿਆਨ ਉਕਤ ਦਿੱਤਾ ਹੈ ਲਿਖਤ ਵਿਚ ਲਿਆਕੇ ਉਸ ਨੂੰ ਪੜ੍ਹਕੇ ਸੁਣਾਇਆ ਗਿਆ ਹੈ ਜੋ ਉਸ ਨੇ ਦਰੁਸਤ ਮੰਨ ਕੇ ਆਪਣੇ ਬਿਆਨ ਹੇਠ ਦਸਖਤ ਪੰਜਾਬੀ ਵਿਚ ਕਰ ਦਿੱਤੇ ਹਨ ਬਿਆਨ ਤੋਂ ਸੂਰਤ ਜੁਰਮ 9 ਸ਼ਿਕਿਉਰਿਟੀ ਐਕਟ ਆਫ ਇੰਡੀਆ ਐਕਟ ਪਾਈ ਜਾਂਦੀ ਹੈ ਜੋ ਇਹ ਲਿਖ ਕਾਇਮੀ ਮੁਕੱਦਮਾਂ ਲਈ ਹਥੀ ਮੰਗਲ ਸਿੰਘ ਕਾਂਸਟੇਬਲ ਭੇਜੀ ਜਾਂਦੀ ਹੈ ਮੁਕਦਮਾਂ ਦਰਜ ਕਰਕੇ ਨੰ: ਮੁਕੱਦਮਾਂ ਤੋਂ ਜਾਣੂ ਕੀਤਾ ਜਾਵੇ ਮੈਂ ਤਫਤੀਸ਼ ਲਈ ਰਵਾਨਾ ਹੁੰਦਾ ਹਾਂ ਨਕਲ ਬਿਆਨ ਹਵਾਲੇ ਮਦਈ ਹੋਈ ਨਕਲ ਬਿਆਨ ਵਸੂਲ ਪਾਈ ਦਸਖਤ ਗੁਰਦਿੱਤ ਸਿੰਘ ਉਕਤ ਬਚਨ ਸਿੰਘ ਐਸ· ਆਈ. ਐਸ. ਐਚ. ਓ· ਬਿਆਸ 11-8-69, 8-15 ਪੀ. ਐਮੀ. ਅੱਜ· ਚੌਕੀ ਰਈਆ ।

ਅੱਜ ਥਾਣਾ ਇਸ ਵੇਲੇ ਗੁਰਦਿੱਤ ਸਿੰਘ ਦਾ ਫਰਦ ਬਿਆਨ ਲਿਖਾਇਆ ਤੇ ਭੇਜਿਆ ਸ: ਬਚਨ ਸਿੰਘ ਐਸ. ਆਈ. ਸਾਹਿਬ ਮਜ਼ਬੂਨ ਉਪਰੋਕਤ ਮੁਕਦਮਾਂ ਦਰਜ ਕਰਨ ਲਈ ਮੰਗਲ ਸਿੰਘ 593 ਦੇ ਹੱਥੀਂ ਥਾਣੇ ਪਹੁੰਚਾਇਆ ਜਿਸ ਤੇ ਇਹ ਮੁਕਦਮਾਂ ਜੁਰਮ 9 ਸਿਕਿਉਰਟੀ ਆਫ ਸਟੇਟ ਦਰਜ ਕਰਕੇ ਨਕਲ ਐਫ· ਆਈ. ਆਰ· ਮਹਿਅ ਅਸਲ ਲਿਖਤ ਆਉਣ ਵਾਲੇ ਕਰਮਚਾਰੀ ਦੇ ਹਥੀਂ ਐਸ. ਐਚ. ਓ. ਸਾਹਿਬ ਦੀ ਸੇਵਾ ਵਿਚ ਤਫ਼ਤੀਸ਼ ਲਈ ਭੇਜੀ ਜਾ ਰਹੀ ਹੈ ।

| | |
|---|---|
| ਨਕਲ ਮੁਤਾਬਿਕ ਅਸਲ ਹੈ । | ਸਾਈਂਡ/- |
| ਹਜ਼ਾਰਾ ਸਿੰਘ. ਐਚ: ਸੀ. ਵੀ. ਆਰ. ਕੇ. | ਬਲਵੰਤ ਸਿਘ ਐਮ. ਐਚ. ਸੀ. |
| 9-10-69. | ਪੀ. ਐਸ. ਬਿਆਸ 11-8-69 |

**चौधरी बलबीर सिंह** : मुझे बड़े दु:ख से कहना पड़ता है कि सरदार दर्शन सिंह फेरुमान की मौत हो गई है। इस लिये इस हाऊस की कारवाई को स्थगित कर देना चाहिए। (विघ्न) (शोर)

क्या हाऊस की कारवाई इन की मौत से ज्यादा important है ? (शोर)

(ਇਸ ਵੇਲੇ ਮੁੱਖ ਮੰਤਰੀ ਆਪਣੀ ਸੀਟ ਤੇ ਬੋਲਣ ਲਈ ਖੜੇ ਹੋਏ)

**Mr. Speaker** : Please listen to the Leader of the House.

**ਮੁੱਖ ਮੰਤਰੀ** : ਮੈਨੂੰ ਹੁਣ ਚੀਫ ਸੈਕਟਰੀ ਨੇ ਬਾਹਰ ਬੁਲਾਇਆ ਸੀ। ਇਹ ਮੇਰੇ ਸਵਾਲ ਆਉਣ ਕਰਕੇ ਮੈਂ ਬਾਹਰ ਨਹੀਂ ਗਿਆ। ਸ਼ਾਇਦ ਉਹ ਮੈਨੂੰ ਇਸ ਬਾਰੇ ਹੀ ਕੁਝ ਦਸਣ ਆਏ ਹੋਣ ਜੇ ਸਪੀਕਰ ਸਾਹਿਬ, ਇਜਾਜ਼ਤ ਹੋਵੇ ਤਾਂ ਮੈਂ ਬਾਹਰ ਜਾਕੇ ਉਨ੍ਹਾਂ ਤੋਂ ਦਰਿਆਫਤ ਕਰਾਂ ਕਿ ਕੀ ਗਲ ਹੈ।

I have to go out to enquire about it. Mr. speaker, have I your permission as to go out and find out to what is the authentic news ?

(At this stage the Chief Minister left the House)

**Comrade Satya Pal Dang** : This is a very serious matter that such important information should come to us first through a private Member and not through the Government.

**Sardar Umrao Singh** : I also agree with Mr. Dang. The Government had not been vigilant about Mr. Pheruman. It is shameful for the Government. It adds fuel to the fire because if we see the circumstances and the manner in which Mr. Pheruman has been treated by the Government; it has miserably failed. Mr. Pheruman was a freedom flighter—

**Voices from the Congress Benches** : Shame, Shame.

**Mr. Speaker** : Sardar Umrao Singh, please resume your seat.

(The Chief Minister returned to his seat.)

**ਮੁੱਖ ਮੰਤਰੀ** : ਸਪੀਕਰ ਸਾਹਿਬ, ਬੜੇ ਦੁਖ ਦੀ ਗਲ ਹੈ ਕਿ ਸਰਦਾਰ ਦਰਸ਼ਨ ਸਿੰਘ ਫੇਰੂਮਾਨ, ਜਿਹੜੇ ਕਿ ਸੁਤੰਤਰ ਪਾਰਟੀ ਦੇ ਪਰਧਾਨ ਵੀ ਰਹੇ ਹਨ, ਦਾ ਦਿਹਾਂਤ ਹੋ ਗਿਆ ਹੈ। ਕਿਨ੍ਹਾਂ ਹਾਲਾਤ ਵਿਚ ਉਨ੍ਹਾਂ ਦੀ ਮੌਤ ਹੋਈ, ਇਹਦਾ ਸਾਰੇ ਆਨਰੇਬਲ ਮੈਂਬਰ ਸਾਹਿਬਾਨ ਨੂੰ ਪਤਾ ਹੈ।

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਮੈਂ ਇਹ ਸਮਝਦਾ ਹਾਂ ਕਿ ਹਾਊਸ ਦੀ ਕਾਰਵਾਈ ਜਿਹੜਾ ਕਿ ਹੁਣ ਕੁਐਸਚਨ ਆਵਰ ਚਲ ਰਿਹਾ ਹੈ, ਇਸ ਨੂੰ ਡਿਸਪੈਂਸ ਵਿਦ ਕਰ ਦਈਏ। ਲੀਡਰ ਆਫ ਦੀ ਹਾਊਸ ਆਪਣੀ ਸ਼ਰਧਾਂਜਲੀ ਪੇਸ਼ ਕਰਨੀ ਸ਼ੁਰੂ ਕਰਨ ਤਾਕਿ ਫੇਰ ਅਸੀਂ ਵੀ ਆਪਣੀਆਂ ਦੁਖੀ ਭਾਵਨਾਵਾਂ ਦਾ, ਫੇਰੂਮਾਨ ਜੀ ਦੇ ਸਤਿਕਾਰ ਵਿਚ, ਇਜ਼ਹਾਰ ਕਰ ਸਕੀਏ। ਮੈਂ ਇਹ ਬੜਾ ਗੰਭੀਰ ਮਸਲਾ ਸਮਝਦਾ ਹਾਂ। ਹਾਊਸ ਨੂੰ ਇਸ ਮਸਲੇ ਨੂੰ ਅਛੀ ਤਰ੍ਹਾਂ ਨਾਲ ਲੈਣਾ ਚਾਹੀਦਾ ਹੈ। ਇਹ ਕੋਈ ਛੋਟਾ ਜਿਹਾ ਮਸਲਾ ਨਹੀਂ ਬਲਕਿ ਬੜਾ ਗੰਭੀਰ

ਮਸਲਾ ਹੈ। ਪੰਜਾਬ ਲਈ ਸਭ ਤੋਂ ਜ਼ਿਆਦਾ ਕੁਰਬਾਨੀ ਦਿਤੀ ਗਈ ਹੈ। ਹੁਣ ਸਰਦਾਰ ਗੁਰਨਾਮ ਸਿੰਘ ਜੀ ਨੂੰ ਇਸ ਸਬੰਧੀ ਰੇਜ਼ੂਲੂਸ਼ਨ ਮੂਵ ਕਰਨਾ ਚਾਹੀਦਾ ਹੈ।

**ਸ਼੍ਰੀ ਸਪੀਕਰ :** ਮੈਂ ਹਾਊਸ ਦੀ ਫੀਲਿੰਗਜ਼ ਨਾਲ ਬਿਲਕੁਲ ਸਹਿਮਤ ਹਾਂ। ਇਹ ਕੁਐਸਚਨ ਆਵਰ ਖਤਮ ਕੀਤਾ ਜਾਂਦਾ ਹੈ। ਲੀਡਰ ਆਫ ਦੀ ਹਾਊਸ ਰੇਜ਼ੂਲੂਸ਼ਨ ਮੂਵ ਕਰਨ। (I am one with the feelings of the House. The Question Hour is dispensed with. The Leader of the House is requested to move the Resolution). The remaining questions will be deemed to have been answered under Rule 45.

---

**Starred Questions deemed to have been Answered under Rule 45 of the Rules of Procedure and Conduct of Business**

**Fentonganj Market Committee, Jullundur.**

*846 **Sardar Gurbanta Singh** : Will the Chief Minister be pleased to state :

(a) the date when election of the trader member of Fentonganj Market Committee, Jullundur was held and the date when the election was notified;

(b) whether any date for the election of office bearers of the said Committee was also fixed ; If so, the reasons for which this election was not held;

(c) the date when the previous Committee stopped functioning and whether any official was appointed thereafter in order to disburse pay of the employees of the Committee ?

**Sardar Gurnam Singh** :

(a) The election of the trader Members of the Fentonganj Market Committee, Jullundur, was held on 7th January, 1969 and notified on 27th February, 1969.

(b) Yes. The date for election of office bearers was fixed by the Deputy Commissioner, Jullundur as 22nd March, 1969 but since certain persons had questioned the legality of the election of the grower/trader Members notified on 27th February, 1969 the election of office bearers was stayed.

(c) On 27th February, 1969, when the names of new Members of the Market Committee, were notified, the old Market Committee ceased to function under section 47 of the Punjab Agricultural Produce Markets Act, 1961. The Secretary, Market Committee, Jullundur, was however, allowed to incur day-to-day expenditure of un-avoidable nature pending the election of the Chairman and the Vice-Chairman of the Market Committee.

[ਮੁਖ ਮੰਤਰੀ]

[(ਏ) ਮਾਰਕਿਟ ਕਮੇਟੀ ਫੈਨਟੋਨਗੰਜ ਦੇ ਟਰੇਡਰ ਮੈਂਬਰਾਂ ਦੀ ਚੋਣ 7/1/69 ਨੂੰ ਹੋਈ ਸੀ ਅਤੇ ਇਸਦਾ ਗਜ਼ਟ 27/2/69 ਨੂੰ ਹੋਇਆ ਸੀ।

(ਬੀ) ਜੀ ਹਾਂ।

ਚੋਣ ਦੀ ਮਿਤੀ ਡੀ. ਸੀ. ਜਲੰਧਰ ਨੇ 22/3/69 ਮੁਕੱਰਰ ਕੀਤੀ ਸੀ ਪਰ ਕੁਝ ਆਦਮੀਆਂ ਨੇ ਉਤਪਾਦਕਾਂ ਵਿਉਪਾਰੀਆਂ ਦੀਆਂ ਚੋਣਾਂ ਤੇ ਜੋ ਕਿ 27. 2. 69 ਨੂੰ ਅਧਿ ਸੂਚਿਤ ਹੋਈਆਂ ਸਨ, ਇਤ-ਰਾਜ਼ ਉਠਾਇਆ

(ਸੀ) ਮਿਤੀ 27. 2. 69 ਨੂੰ ਮਾਰਕਿਟ ਕਮੇਟੀ ਦੀ ਚੋਣ ਅਧਿਸੂਚਿਤ ਹੋ ਜਾਣ ਨਾਲ ਐਕਟ ਦੀ ਧਾਰਾ 47 ਅਨੁਸਾਰ ਪੁਰਾਣੀ ਮਾਰਕਿਟ ਕਮੇਟੀ ਜਲੰਧਰ ਕੰਮ ਕਰਨ ਤੋਂ ਬੰਦ ਹੋ ਗਈ ਸੀ ਫਿਰ ਭੀ ਸਕੱਤਰ ਮਾਰਕਿਟ ਕਮੇਟੀ ਜਲੰਧਰ ਨੂੰ ਇਜਾਜ਼ਤ ਦਿਤੀ ਗਈ ਸੀ ਕਿ ਉਹ ਜਿਨ੍ਹਾਂ ਚਿਰ ਚੇਅਰਮੈਨ ਅਤੇ ਵਾਈਸ ਚੇਅਰਮੈਨ ਦੀ ਚੋਣ ਨਹੀਂ ਹੋ ਜਾਂਦੀ ਉਤਨਾ ਚਿਰ ਉਹ ਮਾਰਕਿਟ ਕਮੇਟੀ ਦੀ ਰੋਜ਼ ਦੀ ਆਮਦਨ ਵਿਚੋਂ ਨਿਤਕਿਰਿਆਂ ਦੇ ਖਰਚੇ ਕਰ ਲੈਣ।]

---

### Transfers of Houses Constructed under the Industrial Housing Scheme to the Industrial Workers on Hire Purchase Basis

* 691. **Comrade Dana Ram** : Will the Chief Minister with reference to the reply to Starred Question No. 45 included in the list of questions for 26.3.69 be pleased to state : whether any details of the scheme to transfer the houses constructed in the State under the Industrial Housing Scheme to the Industrial workers on hire-purchase basis have since been worked out and finalised; if so, a copy of the scheme be laid on the table of the House; if not, the time by which it is likely to be finalised ?

**ਸ਼੍ਰੀ ਮਨਮੋਹਨ ਕਾਲੀਆ (ਸਥਾਨਕ ਸਰਕਾਰ ਮੰਤਰੀ) :** ਸਕੀਮ ਅਜੇ ਬਣਾਈ ਜਾ ਰਹੀ ਹੈ ਇਸ ਲਈ ਸਕੀਮ ਦੀ ਕਾਪੀ ਦੇਣ ਦਾ ਸਵਾਲ ਨਹੀਂ ਉਠਦਾ। ਸਕੀਮ ਨੂੰ ਸਿਰੇ ਚਾੜ੍ਹਨ ਲਈ ਵਕਤ ਮੁਕੱਰਰ ਕਰਨਾ ਮੁਸ਼ਕਲ ਹੈ। ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਇਹ ਸਕੀਮ ਜਲਦੀ ਤੋਂ ਜਲਦੀ ਮੁਕੰਮਲ ਕੀਤੀ ਜਾਵੇ।

---

### Demands of Traders Regarding Revision in the Pattern of Sales Tax

* 769. **Shri Gian Chand Kharbanda** : Will the Chief Minister be pleased to state whether the Government has taken any action on the demands of the traders to levy the Sales Tax at source and also to revise the schedule with a view to reducing the rate where it is more than that prevailing in the neighbouring States of Jammu and Kashmir, Haryana, Himachal Pradesh and Delhi; if so, the details of the steps taken in this regard ?

[ਸਰਦਾਰ ਸੁਰਜੀਤ ਸਿੰਘ ਅਟਵਾਲ]

ਮੈਂਬਰਾਨ ਉਸ ਪੰਜਾਬ ਦੇ ਯੋਧੇ ਨੂੰ ਸ਼ਰਧਾਂਜਲੀ ਭੇਂਟ ਕਰ ਰਹੇ ਹਾਂ ਜਿਸ ਨੇ ਆਪਣੀ ਕੁਰਬਾਨੀ ਦੇ ਕੇ ਹਿੰਦੁਸਤਾਨ ਹੀ ਨਹੀਂ ਸਗੋਂ ਸਾਰੀ ਦੁਨੀਆਂ ਵਿੱਚ ਪੰਜਾਬ ਦਾ ਨਾਉਂ ਉਚਾ ਕੀਤਾ ਹੈ। ਪੰਜਾਬ ਨੂੰ ਸਾਰੀ ਦੁਨੀਆਂ ਵਿੱਚ ਰੋਸ਼ਨ ਕੀਤਾ ਹੈ। ਸਰਦਾਰ ਦਰਸ਼ਨ ਸਿੰਘ ਫੇਰੂਮਾਨ ਮੇਰੇ ਨਾਲ ਰਾਜ ਸਭਾ ਦੇ ਮੈਂਬਰ ਰਹੇ ਹਨ। ਮੈਂ ਉਨ੍ਹਾਂ ਦਾ ਅਤੇ ਉਨ੍ਹਾਂ ਦੇ ਸਭਾ ਦਾ ਬੜੇ ਚਿਰ ਤੋਂ ਜਣੂ ਸੀ। ਜਿਸ ਦਿਨ ਉਨ੍ਹਾਂ ਨੇ ਵਰਤ ਰੱਖਿਆ ਸੀ ਉਸੇ ਦਿਨ ਮੈਨੂੰ ਇਹ ਵਿਸ਼ਵਾਸ ਹੋ ਗਿਆ ਸੀ ਕਿ ਜਿਸ ਗੱਲ ਲਈ ਉਨ੍ਹਾਂ ਨੇ ਵਰਤ ਰੱਖਿਆ ਹੈ ਜੇਕਰ ਉਹ ਪੂਰੀ ਨਾ ਹੋਈ ਤਾਂ ਉਹ ਜ਼ਰੂਰ ਸ਼ਹੀਦ ਹੋ ਜਾਣਗੇ।

ਉਹ ਆਪਣੇ ਇਰਾਦੇ ਦੇ ਇਤਨੇ ਦ੍ਰਿੜ ਸਨ ਅਤੇ ਇਤਨੇ ਪਕੇ ਸਨ ਕਿ ਦੁਨੀਆਂ ਬਦਲ ਸਕਦੀ ਸੀ, ਅਸਮਾਨ ਬਦਲ ਸਕਦਾ ਸੀ, ਜ਼ਮੀਨ ਬਦਲ ਸਕਦੀ ਸੀ ਪਰ ਉਨ੍ਹਾਂ ਦਾ ਇਰਾਦਾ ਨਹੀਂ ਸੀ ਬਦਲ ਸਕਦਾ। ਅਜ ਅਸੀਂ ਸਾਰੇ ਕਹਿੰਦੇ ਹਾਂ ਕਿ ਉਨ੍ਹਾਂ ਦੀ ਸ਼ਹੀਦੀ ਦਾ ਪੁਲੀਟੀਕਲ ਐਡਵਾਂਟੇਜ਼ ਨਹੀਂ ਲੈਣਾ ਚਾਹੀਦਾ, ਸਾਨੂੰ ਉਨ੍ਹਾਂ ਦੀ ਮੌਤ ਤੋਂ ਸਿਖਿਆ ਲੈਣੀ ਚਾਹੀਦੀ ਹੈ। ਮੈਂ ਤਾਂ ਇਹ ਕਹਿੰਦਾ ਹਾਂ ਕਿ ਸਾਨੂੰ ਸਾਰਿਆਂ ਨੂੰ ਅਜ ਪਰਣ ਕਰਨਾ ਚਾਹੀਦਾ ਹੈ ਅਜ ਅਸੀਂ ਸਾਰੇ ਇਕਠੇ ਹੋਕੇ ਉਸ ਚੀਜ਼ ਲਈ ਕੁਰਬਾਨੀ ਦਈਏ ਜਿਸ ਲਈ ਕਿ ਉਹ ਸ਼ਹੀਦ ਹੋਏ ਹਨ। ਉਹ ਚੀਜ਼ ਉਹ ਆਪਣੀ ਖਾਤਿਰ ਨਹੀਂ ਸੀ ਮੰਗਦੇ ਪੰਜਾਬ ਦੀ ਖਾਤਿਰ ਮੰਗਦੇ ਸੀ। ਜਿਹੜਾ ਰਸਤਾ ਉਨ੍ਹਾਂ ਨੇ ਦਿਖਾਇਆ ਹੈ ਭਾਵੇਂ ਅਜ ਉਨ੍ਹਾਂ ਨੂੰ ਕੋਈ ਚੰਗਾ ਕਹੇ ਜਾਂ ਬੁਰਾ ਕਹੇ ਪਰ ਆਉਣ ਵਾਲੀ ਨਸਲ ਉਨ੍ਹਾਂ ਨੂੰ ਯਾਦ ਕਰੇਗੀ ਕਿ ਉਨ੍ਹਾਂ ਨੇ ਪੰਜਾਬ ਦੀਆਂ ਪਿਛਲੀਆਂ ਕੁਰਬਾਨੀਆਂ ਨੂੰ ਪਿਛਲੇ ਚੰਗੇ ਕੰਮਾਂ ਨੂੰ ਮੁੜ ਸੁਰਜੀਤ ਕੀਤਾ ਹੈ। ਉਹ ਮਰੇ ਨਹੀਂ ਹਨ ਅਮਰ ਹੋ ਗਏ ਹਨ ਅਤੇ ਅਮਰ ਹੀ ਰਹਿਣਗੇ। ਅਸੀਂ ਉਨ੍ਹਾਂ ਤੇ ਕਿਤਨਾ ਵੀ ਚਿਕੜ ਉਛਾਲ ਦਈਏ, ਪਰ ਉਹ ਉਲਟਾ ਸਾਡੇ ਹੀ ਮੂੰਹ ਤੇ ਪਏਗਾ। ਇਸ ਨਾਲ ਉਨ੍ਹਾਂ ਦਾ ਕੁਝ ਨਹੀਂ ਵਿਗੜੇਗਾ। ਉਹ ਹਮੇਸ਼ਾਂ ਅਮਰ ਹੀ ਰਹਿਣਗੇ।

ਇਥੇ ਸਾਰੇ ਲੀਡਰ ਸਾਹਿਬਾਨ ਨੇ ਕਿਹਾ ਹੈ ਕਿ ਅਸੈਂਬਲੀ ਦਾ ਸੈਸ਼ਨ ਦੋ ਦਿਨ ਲਈ ਐਡਜਰਨ ਕਰ ਦਿੱਤਾ ਜਾਵੇ ਤਾਕਿ ਮੈਂਬਰ ਸਾਹਿਬ ਉਨ੍ਹਾਂ ਦੇ ਸੰਸਕਾਰ ਵਿਚ ਸ਼ਾਮਿਲ ਹੋ ਸਕਣ। ਮੈਂ ਅਰਜ਼ ਕਰਦਾ ਹਾਂ ਕਿ ਉਨ੍ਹਾਂ ਦਾ ਸੰਸਕਾਰ ਵੀ ਇਸ ਤਰੀਕੇ ਨਾਲ ਹੀ ਕੀਤਾ ਜਾਣਾ ਚਾਹੀਦਾ ਹੈ ਜਿਸ ਤਰੀਕੇ ਨਾਲ ਕਿ ਉਹ ਸ਼ਹੀਦ ਹੋਏ ਹਨ। ਜਿਸ ਸ਼ਾਂਤੀ ਨਾਲ ਉਹ ਸ਼ਹੀਦ ਹੋਏ ਹਨ ਉਸੇ ਸ਼ਾਂਤੀ ਦੇ ਨਾਲ ਉਨ੍ਹਾਂ ਦਾ ਸੰਸਕਾਰ ਕੀਤਾ ਜਾਣਾ ਚਾਹੀਦਾ ਹੈ। ਹਰਇਕ ਆਦਮੀ ਲਾਅ ਐਂਡ ਆਰਡਰ ਨੂੰ ਕਾਇਮ ਰਖਣਾ ਆਪਣਾ ਫਰਜ਼ ਸਮਝੇ। ਹਰਇਕ ਨੂੰ ਉਨ੍ਹਾਂ ਦੇ ਆਖਰੀ ਸਫ਼ਰ ਵਿਚ ਸ਼ਾਮਿਲ ਹੋਣ ਦੀ ਆਗਿਆ ਹੋਣੀ ਚਾਹੀਦੀ ਹੈ। ਅਗਰ ਕਿਸੇ ਨੂੰ ਉਨ੍ਹਾਂ ਦੇ ਵਰਤ ਦੇ ਦੌਰਾਨ ਫੜਿਆ ਵੀ ਗਿਆ ਸੀ ਤਾਂ ਵੀ ਉਸ ਨੂੰ ਇਸ ਮੌਕੇ ਛਡ ਦੇਣਾ ਚਾਹੀਦਾ ਹੈ ਤਾਕਿ ਉਹ ਇਹ ਨਾ ਕਹਿ ਸਕੇ ਕਿ ਮੈਨੂੰ ਆਖਰੀ ਸਫਰ ਵਿਚ ਸ਼ਾਮਿਲ ਨਹੀਂ ਹੋਣ ਦਿੱਤਾ ਗਿਆ।

ਸਪੀਕਰ ਸਾਹਿਬ ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਜੀ ਨੂੰ ਸ਼ਰਧਾਂਜਲੀ ਪੇਸ਼ ਕਰਦਾ ਹਾਂ।

**ਮੁੱਖ ਮੰਤਰੀ :** ਸਪੀਕਰ ਸਾਹਿਬ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦੀ ਬਾਡੀ ਅਸੀਂ ਉਨ੍ਹਾਂ ਦੇ ਰਿਸ਼ਤੇਦਾਰਾਂ ਦੇ ਹਵਾਲੇ ਕਰ ਦਿੱਤੀ ਹੈ। ਮੈਂ ਨਹੀਂ ਕਹਿ ਸਕਦਾ ਕਿ ਉਨ੍ਹਾਂ ਦਾ ਕੀ

ਪ੍ਰੋਗਰਾਮ ਹੈ । ਵੈਸੇ ਮੈਂ ਡੀ. ਸੀ. ਨੂੰ ਟੈਲੀਫੂਨ ਤੇ ਹਾਊਸ ਦੀ ਇਹ ਵਿਸ਼ ਕਨਵੇ ਕਰ ਦਿੱਤੀ ਹੈ ਕਿ ਉਹ ਉਨ੍ਹਾਂ ਦੇ ਰਿਸ਼ਤੇਦਾਰਾਂ ਨੂੰ ਕਹਿਣ ਕਿ ਇਸ ਹਾਊਸ ਦੇ ਮੈਂਬਰਾਂ ਦੀ ਖਾਹਿਸ਼ ਹੈ, ਮੇਰੀ ਖਾਹਿਸ਼ ਹੈ ਅਤੇ ਗੌਰਮਿੰਟ ਦੀ ਖਾਹਿਸ਼ ਹੈ ਕਿ ਮੈਂਬਰ ਆਖਰੀ ਸੰਸਕਾਰ ਵਿਚ ਸ਼ਾਮਿਲ ਹੋਣ । ਇਸ ਲਈ ਇਹ ਸੰਸਕਾਰ ਅਜ ਨਾ ਕੀਤਾ ਜਾਵੇ । ਅਸੀਂ ਕੋਸ਼ਿਸ਼ ਕਰ ਰਹੇ ਹਾਂ । ਪਰ ਕਿਉਂਕਿ ਬਾਡੀ ਉਨ੍ਹਾਂ ਦੇ ਰਿਸ਼ਤੇਦਾਰਾਂ ਨੂੰ ਦੇ ਦਿਤੀ ਹੈ ਇਸ ਲਈ ਪੂਰਾ ਪ੍ਰੋਗਰਾਮ ਮੈਂ ਨਹੀਂ ਦਸ ਸਕਦਾ । (ਵਿਘਨ)

**ਇਕ ਮਾਨਯੋਗ ਮੈਂਬਰ :** ਉਨ੍ਹਾਂ ਦਾ ਸਟੇਟ ਮੋਰਨਿੰਗ ਹੋਣਾ ਚਾਹੀਦਾ ਹੈ......

**ਮੁੱਖ ਮੰਤਰੀ :** ਡੀ. ਸੀ. ਉਥੇ ਹੀ ਹੈ । (ਵਿਘਨ)

**ਕੈਪਟਨ ਰਤਨ ਸਿੰਘ :** ਪਰ ਇਸ ਨਾਲ ਕੋਈ ਸਟੇਟ ਮੋਰਨਿੰਗ ਨਹੀਂ ਬਣ ਜਾਂਦਾ । (ਵਿਘਨ)

**ਮੁੱਖ ਮੰਤਰੀ :** ਇਹ ਫੈਸਲਾ ਹਾਲੇ ਕੈਬਨਿਟ ਵਿਚ ਹੋਣਾ ਹੈ ਇਸ ਲਈ ਹਾਊਸ ਨੂੰ ਕੁਝ ਨਹੀਂ ਦਸ ਸਕਦਾ ।

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ ਮੈਨੂੰ ਕੁਝ ਖਦਸ਼ਾਤ ਹਨ । (ਵਿਘਨ) ਕਿਉਂ ਚੀਫ ਮਨਿਸਟਰ ਨੇ ਇਥੇ ਲਫ਼ਜ਼ ਕੋਸ਼ਿਸ਼ ਵਰਤਿਆ ਹੈ । (ਵਿਘਨ) ਮੈਨੂੰ ਗਲਤ ਨਾ ਸਮਝੋ । ਇਥੇ ਵਾਇਰਲੈਸ ਹੈ ਕਿਉਂ ਨਹੀਂ .....(ਵਿਘਨ)

**ਮੁੱਖ ਮੰਤਰੀ :** ਕਿਉਂਕਿ ਉਨ੍ਹਾਂ ਦੀ ਬਾਡੀ ਉਨ੍ਹਾਂ ਦੇ ਰਿਸ਼ਤੇਦਾਰਾਂ ਕੋਲ ਹੈ ਇਸ ਲਈ ਅਸੀਂ ਕੋਸ਼ਿਸ਼ ਹੀ ਕਰ ਸਕਦੇ ਹਾਂ ਕਿ ਉਨ੍ਹਾਂ ਨੂੰ ਰਿਕਵੈਸਟ ਕਰੀਏ ਕਿ ਉਹ ਅਜ ਸੰਸਕਾਰ ਨਾ ਕਰਨ । ਇਸ ਤੋਂ ਬਾਦ ਜਿਵੇਂ ਕਿ ਹਾਊਸ ਦੀ ਮਰਜ਼ੀ ਹੈ ਹਾਊਸ ਦੋ ਦਿਨ ਐਡਜਰਨ ਰਹੇਗਾ । ਅਜ ਔਰ ਕਲ । ਪਰਸੋਂ ਹਾਊਸ ਮਿਲੇਗਾ । (ਵਿਘਨ)

**ਸ੍ਰੀ ਸਪੀਕਰ :** ਇਥੇ ਜਿਹੜਾ ਮਤਾ ਲੀਡਰ ਆਫ਼ ਦੀ ਹਾਊਸ ਨੇ ਪੇਸ਼ ਕੀਤਾ ਹੈ ਔਰ ਸਾਰੀਆਂ ਪਾਰਟੀਆਂ ਜਿਸ ਨਾਲ ਪੂਰੀ ਤਰ੍ਹਾਂ ਸਹਿਮਤ ਹਨ, ਔਰ ਹਾਊਸ ਵਿਚ ਜਿਹੜੇ ਅਹਿਸਾਸ ਪ੍ਰਗਟ ਕੀਤੇ ਗਏ ਹਨ, ਮੈਂ ਆਪਣੇ ਆਪ ਨੂੰ ਉਨ੍ਹਾਂ ਨਾਲ ਸ਼ਾਮਲ ਕਰਦਾ ਹਾਂ । ਇਥੇ ਕੁਝ ਸਜਣਾਂ ਨੇ ਕਿਹਾ ਹੈ ਕਿ ਬੜੇ ਦੁਖ ਦੀ ਗਲ ਹੈ ਬੜੇ ਅਫਸੋਸ ਦਾ ਦਿਨ ਹੈ, ਮੈਂ ਇਸ ਨਾਲ ਸਹਿਮਤ ਨਹੀਂ ਹਾਂ । ਮੈਂ ਮਹਿਸੂਸ ਕਰਦਾ ਹਾਂ ਕਿ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਮਰੇ ਨਹੀਂ, ਅਮਰ ਹੋ ਗਏ ਹਨ । ਉਨ੍ਹਾਂ ਨੇ ਆਪਣਾ ਸਰੀਰਕ ਜਾਮਾ ਛਡ ਕੇ ਸਾਡੀ ਪੰਜਾਬੀ ਕੌਮ ਨੂੰ ਨਵੀਂ ਜ਼ਿੰਦਗੀ ਦਿਤੀ ਹੈ । ਅਜ ਇਥੇ ਕੁਝ ਵਿਚਾਰ ਅਜਿਹੇ ਆਏ ਹਨ ਜਿਹੜੇ ਕਿ ਪੰਥਕ ਸਜਣਾਂ ਵਲੋਂ ਆਏ ਹਨ ਪਰ ਮੈਂ ਉਨ੍ਹਾਂ ਨੂੰ ਗੈਰ ਪੰਥਕ ਸਮਝਦਾ ਹਾਂ । ਸਾਡੀ ਪਿਛਲੀ ਤਵਾਰੀਖ ਦੇਖ ਲਓ । ਕਿਸੇ ਯੋਧੇ ਨੇ ਕਿਸੇ ਹੋਰ ਦੇ ਨੁਕਸ ਨਹੀਂ ਕਢੇ । ਉਹ ਤਾਂ ਕਹਿੰਦੇ ਸਨ ਕਿ ;

"ਤੂੰ ਕਰ ਯਾਦ ਮਤੀ ਦਾਸ ਨੂੰ,  
ਉਸ ਤਨ ਚਿਰਾਇਆ ਕਾਸਨੂੰ ?  
ਕਿਉਂ ਡਰੇ ਖਾਲਸਾ ।  
ਜੇਲੋਂ, ਫਾਸੀਓਂ, ਗੋਲੀਓਂ ।

[ਸ਼੍ਰੀ ਸਪੀਕਰ]

ਮੈਂ ਸਮਝਦਾ ਹਾਂ ਕਿ ਇਹ ਜੋ ਮਹਾਨ ਸ਼ਹੀਦੀ ਹੋਈ, ਹੈ, ਇਸ ਨੇ ਪੰਜਾਬ ਨੂੰ ਇਕ ਨਵੀਂ ਜ਼ਿੰਦਗੀ ਦਿਤੀ ਹੈ, ਇਸ ਦੇ ਪਿਛੋਕੜ ਵਿਚ ਜੇ ਕੋਈ ਗਲਤ ਕਾਰਨਾਮੇ ਹੋਏ ਹਨ, ਪਿਛਾਖਿਚੂ ਕਾਰਵਾਈ ਹੋਈ ਹੈ ਤਾਂ ਉਹ ਨਪ ਦੇਣੀ ਚਾਹੀਦੀ ਹੈ । ਮੈਂ ਸਮਝਦਾ ਹਾਂ ਕਿ ਸਾਡੀ ਸ਼ਰਧਾਂਜਲੀ ਤਦ ਹੀ ਠੀਕ ਸ਼ਰਧਾਂਜਲੀ ਹੋਵੇਗੀ ਕਿ ਜਿਸ ਕਾਜ ਲਈ ਉਸ ਮਹਾਨ ਸ਼ਹੀਦ ਨੇ ਜ਼ਿੰਦਗੀ ਦਿਤੀ ਹੈ, ਉਸ ਲਈ ਸਾਰੇ ਪੰਜਾਬੀ ਇਕ ਮੁਠ ਹੋਕੇ, ਜਿਹੜਾ ਉਨ੍ਹਾਂ ਦਾ ਟੀਚਾ ਸੀ ਜਿਹੜੀ ਮੰਜ਼ਿਲ ਸੀ, ਹੰਭਲਾ ਮਾਰ ਕੇ ਜਿਤ ਲਈਏ। ਮੈਂ ਸਮਝਦਾ ਹਾਂ ਕਿ ਇਹ ਹੀ ਸਚੀ ਅਤੇ ਠੀਕ ਸਰਧਾਂਜ਼ਲੀ ਹੋਵੇਗੀ। ਜਿਹੜੇ ਸਜਣ ਇਹ ਕਹਿੰਦੇ ਹਨ ਕਿ ਫ਼ਲਾਣੇ ਨੇ ਪਰਤਿਗਿਆ ਭੰਗ ਕਰ ਦਿਤੀ ਹੈ ਮੈਂ ਉਨ੍ਹਾਂ ਨੂੰ ਕਹਿੰਦਾ ਹਾਂ ਕਿ ਆਓ ਅਜ ਇਥੇ ਇਹ ਪਰਤਿਗਿਆ ਕਰੀਏ ਕਿ ਜਿਸ ਪਰਤਿਗਿਆ ਨੂੰ ਪੂਰਾ ਕਰਨ ਵਾਸਤੇ ਉਸ ਮਹਾਨ ਸ਼ਹੀਦ ਨੇ ਆਪਣੀ ਜਾਨ ਦਿਤੀ ਹੈ, ਜਦੋਂ ਤਕ ਉਸ ਦੇ ਛੋਹੇ ਹੋਏ ਕੰਮ ਨੂੰ, ਉਸ ਦੇ ਗੱਲ ਨੂੰ ਸਿਰੇ ਨਹੀਂ ਚਾੜ੍ਹ ਲੈਂਦੇ ਆਰਾਮ ਨਾਲ ਨਹੀਂ ਬੈਠਾਂਗੇ। ਇਨ੍ਹਾਂ ਸ਼ਬਦਾਂ ਨਾਲ ਮੈਂ ਉਸ ਮਹਾਨ ਸ਼ਹੀਦ ਨੂੰ ਸ਼ਰਧਾਂਜ਼ਲੀ ਦੇਂਦਾ ਹੋਇਆਂ ਸਾਰੇ ਹਾਊਸ ਦੇ ਵਿਚਾਰਾਂ ਨਾਲ ਆਪਣੇ ਆਪ ਨੂੰ ਸ਼ਾਮਿਲ ਕਰਦਾ ਹਾਂ ।

ਮੈਂ ਹੁਣ ਸਾਰੇ ਹਾਊਸ ਨੂੰ ਅਰਜ਼ ਕਰਦਾ ਹਾਂ ਕਿ ਦੋ ਮਿੰਟ ਮੋਨ ਖੜੇ ਹੋਕੇ ਉਨ੍ਹਾਂ ਨੂੰ ਸ਼ਰਧਾਂਜਲੀ ਪੇਸ਼ ਕੀਤੀ ਜਾਵੇ ।

(ਇਸ ਸਮੇਂ ਸਾਰਾ ਹਾਊਸ ਦੋ ਮਿੰਟ ਲਈ ਮੋਨ ਖੜਾ ਹੋ ਗਿਆ ।)

(I associate myself with the resolution moved by the leader of the House and supported by all sections of the House. I share the sentiments expressed in connection therewith by all who have spoken in the House. I do not agree with those hon. Members who consider it as is a day of great sorrow. I feel that Sardar Darshan Singh Pheruman has not died but has became immortal. He has infused new life into Punjab by giving up his earthly body. Some views have been expressed here by some Panthic geutlemen, but I do not consider them Panthic. Our history is witness to the fact that no martyr has ever found fault with another. The martyrs say :—

"ਤੂੰ ਕਰ ਯਾਦ ਮਤੀ ਦਾਸ ਨੂੰ
ਉਸ ਤਨ ਚਿਰਾਇਆ ਕਾਸ ਨੂੰ
ਕਿਉਂ ਡਰੇਂ ਖਾਲਸ਼ਾ । ਜੇਲੋਂ, ਫਾਸੀਓਂ ਗੋਲੀਓਂ ?

I feel that this great martyrdom has given new life to Punjab. If any wrong deeds have been done or anything reactionary has taken place in the back-ground of his great sacrifice that should be forgotten. I think that our tribute will be a true tribute only when through our concerted efforts we are able to achieve the aim for which he gave up his life. Those who say that some one has broken one's word ; to them, I say, 'Let us take a pledge that we will not sit still till we achieve the martyr's goal set forth by the martyr'. With these words, I pay my tribute to the great martyr and associate my self with the sentiments expressed in the House.

Now I request all the Members to stand in their seats for a couple of minutes in the memory of the great martyr.

*(At this stage all the Members stood up in silence for two minutes.)*

**ਸ਼੍ਰੀ ਸਪੀਕਰ :** ਹੁਣ ਇਹ ਸਦਨ ਦੋ ਦਿਨ ਲਈ 9–00 ਵਜੇ ਸਵੇਰੇ ਪਰਸੋਂ ਮਿਤੀ 29–10–1969 ਤਕ ਸਥਗਿਤ ਕੀਤਾ ਜਾਂਦਾ ਹੈ ।

(The House stands adjourned to meet again on 29-10–1969 at 9–0 a. m.)

**ਸਰਦਾਰ ਉਮਰਾਓ ਸਿੰਘ :** ਪਰਸੋਂ 10-30 ਵਜੇ ਕਰ ਦਿਉ ।

**ਸ਼੍ਰੀ ਸਪੀਕਰ :** ਨਹੀਂ ਜੀ । ਕੌਂਸਲ ਦਾ ਟਾਇਮ ਅਗੇ ਹੀ ਲਗਿਆ ਹੋਇਆ ਹੈ । ਅਜ ਦਾ ਬਿਜ਼ਨੈਸ ਪਰਸੋਂ ਟੇਕ ਅਪ ਕੀਤਾ ਜਾਏਗਾ । (No please. The meeting time of the Council on that day is already settled. The remaining business from today's list of business will be taken up day after tomorrow.)

5.43 P.M. |

*(The Sabha then adjourned till 9.00 a. m. on Wednesday, the 29th October, 1969.)*

# PUNJAB VIDHAN SABHA

## DEBATES

*29th October, 1969*



Vol. II—No. 6

## OFFICIAL REPORT




CONTENTS

*Wednesday, the 29th October, 1969*



Punjab Vidhan Sabha Secretariat, Chandigarh.

Price Rs 26-10 P.

# ERRATA

## TO

## Punjab Vidhan Sabha Debate

## Dated 29th October, 1969

## Vol. II—No. 6

| *Read* | *For* | *Page* | *Line* |
|---|---|---|---|
| ਮੈਂ | ਮਂ | (6)5 | 7 |
| ਤਰੀਕ | ਰੀਕ | (6)22 | 3rd from below |
| advised | adivsed | (6)24 | 5th from below |
| programme | propramme | (6)38 | 25 |
| programme | propramme | (6)39 | 7 |
| trained | trianed | (6)40 | 11 |
| of | os | (6)42 | 17th from below |
| Commissioned | Commissoned | (6)52 | 14th from below |
| Department | Deparloment | (6)55 | 19th from below |
| ਮੁੱਖ ਮੰਤਰੀ | ਮੁੱਖ ਮੰਪਰੀ | (6 56 | last |
| bye-elections | bye-electiosn | (6)66 | 2 |
| Unstarred | Unstrared | (6)73 | Heading |
| only | On | (6)81 | 19 |
| permission | permisson | (6)81 | 20 |
| those who have | have those who | (6)86 | 2nd from below |
| provocative | provecative | (6)87 | 12 |
| Uproar | Upraar | (6 91 | 4 |
| audible | avdiable | (6)91 | 4 |
| ਮਿਲਾ | ਮਿਲਾਪ | (6)93 | 15 |
| ordered | orderee | (6)96 | last |
| ਕਾਮਰੇਡ ਸਤ ਪਾਲ ਡਾਂਗ | ਕਾਮਰਡ ਸੱਤ ਪਾਲ ਡਾਂਗ | (6)123 | 1 |
| 1969 | 1970 | (6)144 | 16 |

# PUNJAB VIDHAN SABHA

**Wednesday, the 29th October, 1969**

*The Vidhan Sabha met in the Hall of the Vidhan Bhavan, Sector 1, Chandigarh, at 9-00 a.m. of the Clock. Mr. Speaker (Sardar Darbara Singh) in the Chair.*

## STARRED QUESTIONS AND ANSWERS

**Mr. Speaker :** Starred Question No. 711.

**Sardar Umrao Singh :** Mr. Speaker, I may be permitted to put supplementary on the question of arrest of Mr. Pheruman. No supplementary could be put on 27th October, 1969. The Chief Minister was still replying and in fact the question was not fully replied to when the of Mr. Pheruman's death was received.

**ਸ੍ਰੀ ਸਪੀਕਰ :** ਇਹ ਤਾਂ ਉਸ ਦਿਨ ਖ਼ਤਮ ਹੋ ਗਏ ਸਨ । ਅੱਜ ਪੋਸਟਪੋਂਡ ਸਟਾਰਡ ਕੁਐਸਚਨਜ਼ ਦੀ ਲਿਸਟ ਸ਼ੁਰੂ ਹੋਣੀ ਹੈ । ਪਹਿਲਾ ਸਵਾਲ ਕਾਮਰੇਡ ਦਰਸ਼ਨ ਸਿੰਘ ਝਬਾਲ ਦੇ ਨਾਮ ਤੇ ਹੈ । (ਵਿਘਨ) (Answers to those questions were finished on that day. Now we take up the list of postponed Starred Questions. The first question stands in the name of Comrade Darshan Singh Jhabal.) (*Interruption*)

**Sardar Umrao Singh :** Mr. Speaker, I am still on my legs. No supplementary was put on that day on that question. Mr. Speaker, you will recollect that no supplementary was asked on that day.

**ਸ੍ਰੀ ਸਪੀਕਰ :** ਪਲੀਜ਼ ਟੇਕ ਯੋਅਰ ਸੀਟ । ਉਸ ਦਿਨ ਦੇ ਜਿਹੜੇ ਕੁਐਸਚਨਜ਼ ਸਨ, ਜੋ ਕਿ ਆਨਸਰ ਨਹੀਂ ਸੀ ਹੋਏ, ਉਹ ਰੂਲ 45 ਦੇ ਥੱਲੇ ਡੀਮਡ ਟੂ ਹੈਵ ਬਿਨ ਆਨਸਰਡ ਹੋ ਗਏ ਸਨ । (ਵਿਘਨ) (Please take your seat. The questions which could not be answered on that day were deemed to have been answered under Rule 45.) (*Interruption*)

**ਕੈਪਟਨ ਰਤਨ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਤੁਸੀਂ ਅੱਜ ਦੀ ਲਿਸਟ ਆਫ਼ ਬਿਜ਼ਨੈਸ ਦੇਖੋ, ਇਸ ਦੇ ਵਿੱਚ ਪਹਿਲਾਂ ਦਾ ਵੀ ਇਕ ਕੁਐਸਚਨ ਹੈ । ਮੈਂ ਸਮਝਦਾ ਹਾਂ ਕਿ ਇਹ ਜਾਣ ਬੁਝ ਕੇ ਨਹੀਂ ਕੀਤਾ ਗਿਆ । ਉਸ ਵੇਲੇ ਚੀਫ਼ ਮਨਿਸਟਰ ਸਾਹਿਬ ਉਠ ਕੇ ਜੁਆਬ ਦੇਣ ਲੱਗੇ ਸਨ ਜਦ ਕਿ ਇਹ ਖਬਰ ਆ ਗਈ । ਉਸ ਕੁਐਸਚਨ ਦਾ ਜੁਆਬ ਵੀ ਨਹੀਂ ਆਇਆ ਅਤੇ ਨਾ ਹੀ ਉਸ ਉਤੇ ਕੋਈ ਸਪਲੀਮੈਂਟਰੀਜ਼ ਹੀ ਹੋਈਆਂ ਸਨ । ਮੈਂ ਸਮਝਦਾ ਹਾਂ ਕਿ ਅਗਰ ਇਸ ਨੂੰ ਲੈ ਲਿਆ ਜਾਵੇ ਤਾਂ ਇਸ ਦੇ ਵਿੱਚ ਕੋਈ ਐਸੀ ਗੱਲ ਨਹੀਂ ਹੈ ।

**Mr. Speaker :** For the information of the hon. Members, I will read out the Notice for Questions:—

'Questions on Wednesday, the 29th of October, 1969, will begin with the list of Postponed Starred Questions for the 29th October, 1969 and, thereafter........

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਅੱਗੇ ਵੀ ਜ਼ਰਾ ਕੁ ਇਸ ਨੂੰ ਪੜ੍ਹ ਲਉ । ਇਸ ਦੇ ਵਿੱਚ ਸਵਾਲ ਨੰ: *852 ਲਿਆ ਗਿਆ ਹੈ, ਜਿਹੜਾ ਕਿ ਉਸ ਦਿਨ ਦੀ ਲਿਸਟ ਵਿੱਚ ਸੀ ।

**ਸ੍ਰੀ ਸਪੀਕਰ** : ਇਹ ਉਹ ਕੁਐਸਚਨ ਹੈ ਜਿਸ ਦੇ ਬਾਰੇ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਮੈਂ ਕਲ੍ਹ ਨੂੰ ਜਵਾਬ ਦੇਵਾਂਗਾ । (This is the question about which the hon. Minister for Education undertook to give a reply today.)

**ਕੈਪਟਨ ਰਤਨ ਸਿੰਘ** : ਜਨਾਬ, ਤੁਸੀਂ ਰਿਕਾਰਡ ਦੇਖ ਲਵੋ, ਜੇ ਤਾਂ ਇਹ ਕੁਐਸਚਨ ਹੋ ਗਿਆ ਹੈ ਅਤੇ ਇਸ ਦੇ ਉਤੇ ਸਪਲੀਮੈਂਟਰੀਜ਼ ਵੀ ਹੋ ਗਈਆਂ ਹਨ ਤਾਂ ਫਿਰ ਮੈਂ ਤੁਹਾਨੂੰ ਇਨਸਿਸਟ ਨਹੀਂ ਕਰਾਂਗਾ, ਪਰ ਜੇਕਰ ਇਹ ਨਹੀਂ ਹੋਇਆ ਤਾਂ ਇਸ ਨੂੰ ਲੈਣ ਵਿੱਚ ਕੋਈ ਐਸੀ ਗੱਲ ਨਹੀਂ ਹੈ ।

**ਸ੍ਰੀ ਸਪੀਕਰ** : ਵਜ਼ੀਰ ਸਾਹਿਬ ਨੂੰ ਅਸੀਂ ਜਿਹੜਾ ਨੋਟਿਸ ਭੇਜਿਆ ਹੈ ਉਹ ਅੱਜ ਦੇ ਵਾਸਤੇ ਹੈ ਅਤੇ ਉਹ ਉਸ ਦੇ ਲਈ ਤਿਆਰ ਹੋ ਕੇ ਆਏ ਹਨ । (The notice for this question sent to the hon. Minister for Education was for today and he has come fully prepared for it.)

**ਕੈਪਟਨ ਰਤਨ ਸਿੰਘ** : ਤਾਂ ਫਿਰ ਇਸ ਨੂੰ ਕਲ੍ਹ ਤੇ ਰਖ ਲਵੋ ।

**ਸ੍ਰੀ ਸਪੀਕਰ** : ਮੈਂ ਚੈਕ ਅਪ ਕਰ ਲਵਾਂਗਾ । (I will check it up.)

---

## CROPS DAMAGED BY HAIL STORMS IN CERTAIN VILLAGES OF TARN TARAN AND AJNALA TEHSILS OF DISTRICT AMRITSAR IN APRIL, 1969

*711. **Comrade Darshan Singh Jhabal**: Will the Minister for Revenue and Rehabilitation be pleased to state—

(a) whether any damage was caused to the crops by hailstorms in April, 1969, in villages Dhanoe, Mede, Ratan, Atari, etc., of tehsils Tarn Taran and Ajnala of district Amritsar;

(b) if the reply to part (a) above be in the affirmative, whether taccavi and land revenue has been realised from the residents of the villages mentioned in part (a) ;

(c) whether the report of the said damage was sent by the S.D.M. Tarn Taran to the Government; if so, a copy thereof be laid on the Table of the House ;

(d) the details of aid given by the Government to the farmers whose crops were damaged ;

(e) whether any amount of compensation was given by the Government to the affected Agricultural labourers or Sanjhidars, if so, what;

(f) whether any representation has been received by the Government from the M.L.A. of the said constituency in this regard?

ਸਰਦਾਰ ਆਤਮਾ ਸਿੰਘ : (ਏ), (ਬੀ) ਤੇ (ਡੀ): ਹਾਂ, ਇਨ੍ਹਾਂ ਪਿੰਡਾਂ ਦੀਆਂ ਫਸਲਾਂ ਨੂੰ ਨੁਕਸਾਨ ਪੁੱਜਾ ਸੀ। ਸਰਕਾਰ ਨੇ ਇਨ੍ਹਾਂ ਪਿੰਡਾਂ ਵਿੱਚ ਮਾਲੀਏ ਦੀ ਮੁਆਫੀ ਅਤੇ ਤਕਾਵੀ ਦੀ ਵਸੂਲੀ ਮੁਲਤਵੀ ਕਰ ਦਿੱਤੀ ਹੈ। ਪਿੰਡਵਾਰ ਖਰਾਬੇ ਦੀ ਸੂਚੀ ਅਤੇ ਦਿੱਤੀ ਗਈ ਸਹਾਇਤਾ ਦੇ ਅੰਕੜੇ ਦਰਸਾਉਣ ਵਾਲਾ ਵਿਵਰਣ ਸਭਾ ਦੇ ਸਾਹਮਣੇ ਪੇਸ਼ ਹੈ।

(ਸੀ) ਉਪ-ਮੰਡਲ ਅਫਸਰ (ਸਿਵਲ), ਤਰਨਤਾਰਨ ਨੇ ਸਰਕਾਰ ਨੂੰ ਸਿੱਧੀ ਕੋਈ ਰਪੋਟ ਨਹੀਂ ਭੇਜੀ।

(ਈ) ਇਨ੍ਹਾਂ ਦਾ ਕੋਈ ਖਾਸ ਨੁਕਸਾਨ ਨਹੀਂ ਹੋਇਆ। ਇਸ ਕਰਕੇ ਸਹਾਇਤਾ ਨਹੀਂ ਦਿੱਤੀ ਗਈ।

(ਐਫ) ਹਾਂ ਜੀ।

ਪਿੰਡਵਾਰ ਖਰਾਬੇ ਦੀ ਸੂਚੀ ਅਤੇ ਦਿਤੀ ਗਈ ਸਹਾਇਤਾ ਦੇ
ਅੰਕੜੇ ਦਰਸਾਉਣ ਵਾਲਾ ਵਿਵਰਣ

| ਨੰ: | ਪਿੰਡ ਦਾ ਨਾਂ | ਰਕਬਾ ਖਰਾਬਾ (ਏਕੜਾਂ ਵਿਚ) | ਮਾਮਲਾ ਜੋ ਮੁਆਫ਼ ਕੀਤਾ ਗਿਆ | ਤਕਾਵੀ ਜੋ ਮੁਲਤਵੀ ਕੀਤੀ ਗਈ |
|---|---|---|---|---|
| | | ਤਹਿਸੀਲ ਅਜਨਾਲਾ | | |
| | | | ਰੁਪਏ | ਰੁਪਏ ਪੈਸੇ |
| 1. | ਪੰਧਰੀ | .. 365 | 535/- | 16,568-65 |
| 2. | ਬਹਿੜਵਾਲ | .. 131 | 246/- | 2,368-71 |
| 3. | ਲਾਂਵੇ | .. 87 | 178/- | 883-42 |
| 4. | ਸ਼ਹੂਰਾ | .. 612 | 622/- | 17,058-47 |
| 5. | ਡੱਲੇਕੀ | .. 325 | 1,164/- | 789-78 |
| | ਜੋੜ | .. 1,520 | 2,745/- | 37,669-03 |
| | | ਤਹਿਸੀਲ ਤਰਨ ਤਾਰਨ | | |
| 1. | ਧਨੋਆ ਖੁਰਦ | .. 277 | 356/- | 15,376-86 |
| 2. | ਮੱਦੇ | .. 250 | 401/- | 16,858-87 |
| 3. | ਰਣੀਕੇ | .. 245 | 426/- | 1,315-82 |
| 4. | ਡੰਡੇ | .. 168 | 212/- | 649-50 |
| 5. | ਅਟਾਰੀ | .. 539 | 1,274/- | 12,312-24 |
| 6. | ਹਰਦੋ ਰਤਨ | .. 313 | 548/- | 10,916-62 |
| 7. | ਦਿਆਲ ਰਾਜਪੂਤਾਂ | .. 865 | 101/- | 20,019-97 |
| 8. | ਸ਼ਾਹਬਾਜ਼ਪੁਰ | .. 18 | 31/- | 16,271-58 |
| 9. | ਮਮਣਕੇ | .. 117 | 300/- | 12,522-87 |
| 10. | ਜੋੜਾ | .. 348 | 425/- | 13,376-53 |
| 11. | ਕੈਰੋਂ | .. 51 | 69/- | 31,729-92 |
| 12. | ਗੋਪਾਲਾ | .. 301 | 373/- | 1,255-31 |
| | ਜੋੜ | .. 3,492 | 4,516/- | 1,52,606-09 |
| | ਕੁੱਲ ਜੋੜ | .. 5,012 | 7,261/- | 1,90,275-12 |

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਸਵਾਲ ਦੇ ਜਵਾਬ ਵਿਚ ਕਿਹਾ ਹੈ ਕਿ ਜਿਹੜੀਆਂ ਫ਼ਸਲਾਂ ਨੂੰ ਨੁਕਸਾਨ ਹੋਇਆ ਹੈ, ਉਨ੍ਹਾਂ ਦਾ ਮਾਲੀਆ ਅਤੇ ਤਕਾਵੀ ਦੀ ਵਸੂਲੀ ਮੁਲਤਵੀ ਕਰ ਦਿੱਤੀ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਗੱਲ ਠੀਕ ਨਹੀਂ ਹੈ ਕਿ ਵਸੂਲੀ ਤਾਂ ਪਹਿਲਾਂ ਹੋ ਗਈ ਅਤੇ ਆਰਡਰ ਇਸ ਦੇ ਬਾਰੇ ਬਾਅਦ ਵਿੱਚ ਗਏ ? ਔਰ ਜਿਨ੍ਹਾਂ ਤੋਂ ਵਸੂਲ ਕੀਤਾ ਗਿਆ ਹੈ, ਸਰਕਾਰ ਇਸ ਬਾਰੇ ਕੀ ਨੋਟਿਸ ਲਵੇਗੀ ?

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਚੇਅਰ ਤੇ ਬੈਠੇ ।)

**ਮੰਤਰੀ** : ਜਿਨ੍ਹਾਂ ਤੋਂ ਮਾਲੀਆ ਲਿਆ ਗਿਆ ਹੈ ਉਹ ਉਨ੍ਹਾਂ ਨੂੰ ਰੀਫ਼ੰਡ ਹੋ ਜਾਵੇਗਾ ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਨਹਿਰੀ ਆਬਿਆਨਾ ਆਦਿ ਮੁਆਫ ਕਰਨ ਨੂੰ ਤਿਆਰ ਹੈ ?

**ਮੰਤਰੀ** : ਹਾਂ ਜੀ, ਕੀਤਾ ਹੈ । ਡਿਪਟੀ ਕਮਿਸ਼ਨਰ ਨੇ ਇਕ ਸਾਲ ਦਾ ਮੁਲਤਵੀ ਕਰਨ ਦੀ ਸਿਫਾਰਸ਼ ਕੀਤੀ ਹੈ । ਸਰਕਾਰ ਨੇ ਹੋਰਨਾਂ ਜ਼ਿਲ੍ਹਿਆਂ ਦੇ ਮੁਤਾਬਿਕ ਅੰਮ੍ਰਿਤਸਰ ਜ਼ਿਲ੍ਹੇ ਦੀ ਵੀ ਸਹਾਇਤਾ ਕਰਨੀ ਹੈ ਅਤੇ ਕਰ ਰਹੀ ਹੈ । ਇਹ ਮੰਤਰੀ ਮੰਡਲ ਦੀ ਪ੍ਰਵਾਨਗੀ ਨਾਲ ਕੀਤਾ ਗਿਆ ਹੈ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਰਕਾਰ ਕਹਿੰਦੀ ਹੈ ਕਿ ਜਿਹੜੇ ਖੇਤ ਮਜ਼ਦੂਰ ਜਾਂ ਸੀਰੀ ਹਨ, ਫ਼ਸਲਾਂ ਦਾ ਨੁਕਸਾਨ ਹੋਣ ਨਾਲ ਉਨ੍ਹਾਂ ਦਾ ਕੋਈ ਨੁਕਸਾਨ ਨਹੀਂ ਹੁੰਦਾ । ਇਸ ਲਈ, ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਮਨਿਸਟਰ ਸਾਹਿਬ ਇਹ ਠੀਕ ਸਮਝਦੇ ਹਨ, ਕਿਉਂਕਿ ਜਦ ਫ਼ਸਲਾਂ ਦਾ ਨੁਕਸਾਨ ਹੋਵੇਗਾ ਤਾਂ ਕਾਮਿਆਂ ਅਤੇ ਸੀਰੀਆਂ ਦਾ ਆਪ ਹੀ ਨੁਕਸਾਨ ਹੋਣਾ ਹੈ ? ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਉਨ੍ਹਾਂ ਨੂੰ ਕੋਈ ਸਹਾਇਤਾ ਦੇਣ ਲਈ ਤਿਆਰ ਹੈ ?

**ਮੰਤਰੀ** : ਸਹਾਇਤਾ ਦੇਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

---

## CLOSURE OF KHALSA COLLEGE, AMRITSAR

*852. **Sardar Umrao Singh**: Will the Minister for Education be pleased to state—

(a) whether the Government is aware of the fact that Khalsa College, Amritsar, was closed about two weeks before the vacations in September, 1969, if so, whether the said college was closed on the advice of the State Government or the District authorities;

(b) whether the Government took any steps for the opening of the said college; if so, the details thereof ?

**ਸਰਦਾਰ ਸੁਰਜੀਤ ਸਿੰਘ** : (ਏ) ਹਾਂ ਜੀ । ਖਾਲਸਾ ਕਾਲਜ, ਅੰਮ੍ਰਿਤਸਰ, ਸਤੰਬਰ, 1969, ਦੀਆਂ ਛੁੱਟੀਆਂ ਤੋਂ ਦਸ ਦਿਨ ਪਹਿਲਾਂ ਬੰਦ ਹੋਇਆ। ਇਸ ਕਾਰਵਾਈ ਦਾ ਫੈਸਲਾ ਕਾਲਜ ਦੇ ਪ੍ਰਬੰਧਕਾਂ ਵਲੋਂ ਕੀਤਾ ਗਿਆ।

(ਬੀ) ਸਤੰਬਰ, 1969, ਦੀਆਂ ਛੁੱਟੀਆਂ ਤੋਂ ਬਾਅਦ ਕਾਲਜ 3 ਅਕਤੂਬਰ, 1969 ਨੂੰ ਖੁਲ੍ਹ ਗਿਆ ਅਤੇ ਸਰਕਾਰ ਨੂੰ ਕੋਈ ਕਾਰਵਾਈ ਕਰਨ ਦੀ ਲੋੜ ਨਹੀਂ ਪਈ ।

**ਸਰਦਾਰ ਉਮਰਾਓ ਸਿੰਘ** : ਕੀ ਵਜ਼ੀਰ ਸਾਹਿਬ ਦੇ ਨੋਟਿਸ ਵਿੱਚ ਇਹ ਚੀਜ਼ ਹੈ ਕਿ ਇਸ ਵਕਤ ਪੰਜਾਬ ਦੇ ਸਾਰੇ ਕਾਲਜ ਬੰਦ ਹਨ ਅਤੇ ਉਹ ਡਿਸਟ੍ਰਿਕਟ ਮੈਜਿਸਟਰੇਟ ਦੇ ਹੁਕਮ ਨਾਲ ਬੰਦ ਕਰ ਦਿੱਤੇ ਗਏ ਹਨ ?

**ਮੰਤਰੀ** : ਇਹ ਤਾਂ ਸਵਾਲ ਐਰਾਈਜ਼ ਹੀ ਨਹੀਂ ਹੁੰਦਾ. . . .(ਸ਼ੋਰ) (ਵਿਘਨ)

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਪੁਛਿਆ ਹੈ ਕਿ ਇਹ ਕਾਲਜ ਕਿਸ ਨੇ ਬੰਦ ਕੀਤੇ ਹਨ, ਤਾਂ ਇਨ੍ਹਾਂ ਨੇ ਕਿਹਾ ਹੈ ਕਿ ਉਹ ਕਮੇਟੀਜ਼ ਨੇ ਬੰਦ ਕੀਤੇ ਹਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿਨ੍ਹਾਂ ਰੀਜ਼ਨਜ਼ ਕਰਕੇ ਖਾਲਸਾ ਕਾਲਜ, ਅੰਮ੍ਰਿਤਸਰ, ਬੰਦ ਕਰ ਦਿੱਤਾ ਗਿਆ ਹੈ ? (ਵਿਘਨ)

**ਮੰਤਰੀ** : ਕੁਝ ਦਿਨ ਪਹਿਲਾਂ ਹਿਸਾਰ ਵਿੱਚ ਵਿਦਿਆਰਥੀਆਂ ਨੇ ਚੰਡੀਗੜ੍ਹ ਦੇ ਮਾਮਲੇ ਤੇ ਹੜਤਾਲ ਕੀਤੀ ਅਤੇ ਕੁਝ ਵਿਖਾਵੇ ਕੀਤੇ ਗਏ । ਸੋ ਇਨ੍ਹਾਂ ਚੀਜ਼ਾਂ ਨੂੰ ਦੇਖਦੇ ਹੋਏ ਕਾਲਿਜ ਨੂੰ ਬੰਦ ਕੀਤਾ ਹੈ । (ਵਿਘਨ) (ਸ਼ੋਰ)

**ਸਰਦਾਰ ਉਮਰਾਓ ਸਿੰਘ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਖਾਲਸਾ ਕਾਲਜ, ਅੰਮ੍ਰਿਤਸਰ, ਅਤੇ ਦੂਸਰੇ ਕਾਲਜ ਇਸ ਕਰਕੇ ਤਾਂ ਬੰਦ ਨਹੀਂ ਕੀਤੇ ਗਏ ਕਿ ਉਹ ਸੰਤ ਫਤਿਹ ਸਿੰਘ ਅਤੇ ਦੂਸਰਿਆਂ ਦੇ ਖਿਲਾਫ਼ ਜਲਸੇ ਕਰਦੇ ਸਨ ? (ਸ਼ੋਰ) (ਵਿਘਨ)

**ਮੰਤਰੀ** : ਇਹ ਗ਼ਲਤ ਹੈ ।

**ਸਰਦਾਰ ਉਮਰਾਓ ਸਿੰਘ** : ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਇਨ੍ਹਾਂ ਕਾਲਜਾਂ ਨੂੰ ਖੋਲ੍ਹਣ ਦਾ ਯਤਨ ਕਰੇਗੀ ਤਾਂ ਕਿ ਵਿਦਿਆਰਥੀਆਂ ਦੀ ਐਜੂਕੇਸ਼ਨ ਖ਼ਰਾਬ ਨਾ ਹੋਵੇ ? (ਸ਼ੋਰ)

**ਮੰਤਰੀ** : ਐਸੀ ਕੋਈ ਜ਼ਰੂਰਤ ਨਹੀਂ । (ਵਿਘਨ) (ਸ਼ੋਰ)

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਕੀ ਆਨਰੇਬਲ ਮੈਂਬਰ ਨੂੰ ਤੁਸੀਂ ਐਲਾਊ ਕੀਤਾ ਸੀ ਜਾਂ ਉਹ ਤੁਹਾਡੀ ਇਜਾਜ਼ਤ ਦੇ ਬਗੈਰ ਹੀ ਕੁਐਸਚਨ ਕਰੀ ਜਾਂਦੇ ਹਨ ?

**ਸ੍ਰੀ ਡਿਪਟੀ ਸਪੀਕਰ** : ਮੈਂ ਉਨ੍ਹਾਂ ਨੂੰ ਇਸ਼ਾਰਾ ਕੀਤਾ ਸੀ । (I had allowed the hon. Member.)

**ਸਰਦਾਰ ਦਲੀਪ ਸਿੰਘ ਪਾਂਧੀ** : ਸਾਨੂੰ ਤਾਂ ਪਤਾ ਹੀ ਨਹੀਂ ਲੱਗਿਆ ।

**ਸ੍ਰੀ ਡਿਪਟੀ ਸਪੀਕਰ** : ਕੋਈ ਦੂਸਰਾ ਮੈਂਬਰ ਸਪਲੀਮੈਂਟਰੀ ਕਰਨ ਵਾਸਤੇ ਖੜ੍ਹਾ ਨਹੀਂ ਸੀ ਹੋਇਆ ਇਸ ਵਾਸਤੇ ਉਨਾਂ ਨੂੰ ਐਲਾਓ ਕਰ ਦਿੱਤਾ ਗਿਆ ਸੀ । (Since no other hon. Member rose to put a supplementary question, I allowed the hon. Member to do so.)

**चौधरी बलबीर सिंह** : आप कोई ऐसा प्रबन्ध कर दें जिस से पांधी साहिब समझ सकें । (हंसी)

**ਸਰਦਾਰ ਦਲੀਪ ਸਿਘ ਪਾਂਧੀ** : ਇਸ ਤਰ੍ਹਾਂ ਤਾਂ ਕੋਈ ਵੀ ਮੈਂਬਰ ਉਠ ਕੇ ਬੋਲ ਸਕਦਾ ਹੈ

**ਸ਼੍ਰੀ ਡਿਪਟੀ ਸਪੀਕਰ** : ਮੈਂ ਆਨਰੇਬਲ ਮੈਂਬਰਜ਼ ਨੂੰ ਦਸ ਦੇਵਾਂ ਕਿ ਜੇ ਤਾਂ ਇਕ ਤੋਂ ਜ਼ਿਆਦਾ ਆਨਰੇਬਲ ਮੈਂਬਰਜ਼ ਖੜ੍ਹੇ ਹੋਣ ਤਾਂ ਫਿਰ ਨੇਮ ਕਰਨਾ ਪੈਂਦਾ ਹੈ ਪਰ ਜੇਕਰ ਇਕ ਹੀ ਮੈਂਬਰ ਸਪਲੀਮੈਂਟਰੀ ਸਵਾਲ ਕਰਨ ਵਾਸਤੇ ਖੜ੍ਹਾ ਹੋਵੇ ਤਾਂ ਫਿਰ ਮੇਰਾ ਖ਼ਿਆਲ ਹੈ ਕਿ ਉਸ ਨੂੰ ਐਲਾਊ ਕਰਨਾ ਕੋਈ ਹਰਜ ਵਾਲੀ ਗੱਲ ਨਹੀਂ ਹੈ । (ਤਾੜੀਆਂ) (I would like to inform the hon. Members that in case more than one hon. Member rises to ask a supplementary then one of them has to be called but in case only one hon. Member rises then I think there is no harm in allowing him to ask supplementaries.)

(*Thumping*)

**ਸ਼੍ਰੀ ਗਿਆਨ ਚੰਦ ਖਰਬੰਦਾ** : ਕਾਲਜ ਦੇ ਬੰਦ ਹੋਣ ਕਰਕੇ ਵਿਦਿਆਰਥੀਆਂ ਦੀ ਪੜ੍ਹਾਈ ਦਾ ਬਹੁਤ ਨੁਕਸਾਨ ਹੋ ਰਿਹਾ ਹੈ । ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਸ ਨੁਕਸਾਨ ਨੂੰ ਪੂਰਾ ਕਰਨ ਲਈ ਸਰਕਾਰ ਕੋਈ ਕਦਮ ਚੁੱਕੇਗੀ ?

**ਮੰਤਰੀ** : ਕਾਲਜ ਤਾਂ ਇਸ ਕਰਕੇ ਬੰਦ ਕੀਤੇ ਗਏ ਹਨ ਤਾਕਿ ਕੋਈ ਕਿਸੇ ਕਿਸਮ ਦੀ ਡਿਸਟਰਬੈਂਸ ਨਾ ਹੋਵੇ । ਇਸ ਕਰਕੇ ਬੰਦ ਕਰਨੇ ਠੀਕ ਹੀ ਹਨ ।

**चौधरी बलबीर सिंह** : उपाध्यक्ष महोदय, मन्त्री साहिब ने अभी अभी कहा है कि कालिज बंद करने पड़े और पहले जवाब में इन्होंने कहा है कि कालिज की मैनेजिंग कमेटी ने बंद किये । तो यह दो किस्म के जवाब इन्होंने दिये हैं । इस लिए मैं पूछना चाहता हूँ कि इन दोनों में से कौन सी बात ठीक है? आया सरकार ने खुद बंद करवाए हैं, या मैनेजिंग कमेटीज़ ने किए हैं ?

**ਮੰਤਰੀ** : ਸਵਾਲ ਤਾਂ ਇਕ ਕਾਲਜ ਬਾਰੇ ਹੈ ।

**ਸਰਦਾਰ ਉਮਰਾਓ ਸਿੰਘ**: ਇਹ ਇਕ ਕਾਲਜ ਦਾ ਸਵਾਲ ਨਹੀਂ ਹੈ, 50 ਹਜ਼ਾਰ ਆਦਮੀ ਗਲੀਆਂ ਵਿੱਚ ਫਿਰ ਰਿਹਾ ਹੈ ।(ਸ਼ੋਰ) ਇਹ ਜਿਹੜੇ ਕਾਲਜ ਬੰਦ ਕੀਤੇ ਗਏ ਹਨ, ਮਨਿਸਟਰ ਸਾਹਿਬ ਕਹਿੰਦੇ ਹਨ ਕਿ ਮੈਂ ਕੋਈ ਨਹੀਂ ਕੀਤਾ...(ਵਿਘਨ) (ਸ਼ੋਰ)

**Mr. Deputy Speaker** : I have already given you full time.

**चौधरी बलबीर सिंह**: आप ने कहा है कि चेयर को सैटिसफाई करना पड़ता है । मेरी अर्ज़ है कि सप्लीमैंटरी सवाल तभी हो सकता है जब मिनिस्टर साहिब जवाब दे दें । (विघ्न) पहिले इन्होंने जवाब दिया है, 'हमें मालूम नहीं ।' फिर कहा 'मैनेजमैंट ने यह कालिज बन्द किया है' । फिर एक सवाल के जवाब में इन्होंने कहा है कि सरकार को कालिज बन्द करने पड़े मेरी अर्ज़ है कि अगर कोई नया सवाल इन जवाबों में से बनता हो तो वह करना पड़ता है । (विघ्न) जनाब कोई कोई सवाल ऐसा होता है जो पोलिटीकल नेचर का होता है उस पर टाईम ज्यादा लग जाता है । बाकी के सवालों पर तो इतना टाईम नहीं लगता । (विघ्न) मेरा सवाल यह है कि मिनिस्टर साहिब ने जो कहा है कि कालिज बन्द करने पड़े तो वह किस बात के पेशे नज़र बंद किये गये और वह डिसीज़न कब हुआ था ? (विघ्न)

**Mr. Deputy Speaker** : I have not heard the answer at all. If the hon. Minister does not mind, he should give the reply once again.

**ਮੰਤਰੀ** : ਸਵਾਲ ਤਾਂ ਇਕ ਕਾਲਜ ਬਾਰੇ ਹੈ ।

---

INSTRUCTIONS REGARDING GIVING FEE CONCESSION TO THE CHILDREN OF NON-GAZETTED HARIJAN GOVERNMENT EMPLOYEES

*837. **Comrade Kulwant Singh** : Will the Minister for Social Welfare be pleased to state—

(a) whether any circular has been issued by the Government for exempting the children of non-gazetted Harijan Government employees in the State from payment of fees;

(b) if the reply to part (a) above be in the negative, whether the Government propose to issue such a circular in this regard in the near future ?

---

**ਡਾਕਟਰ ਭਗਤ ਸਿੰਘ** : (ੳ) ਨਹੀਂ ਜੀ ।

(ਅ) ਨਹੀਂ ਜੀ ।

**ਕਾਮਰੇਡ ਸੱਤ ਪਾਲ ਡਾਂਗ**: ਕੀ ਮਨਿਸਟਰ ਸਾਹਿਬ ਨੇ ਇਹ ਵਾਜਿਬ ਨਹੀਂ ਸਮਝਿਆ ਕਿ ਸਾਰੇ ਨਾਨ-ਗਜ਼ਟਿਡ ਸ਼ਡਿਊਲਡ ਕਾਸਟ ਐਂਪਲਾਈਜ਼ ਜੋ ਹਨ ਉਨ੍ਹਾਂ ਦੇ ਬੱਚਿਆਂ ਦੀ ਫ਼ੀਸ ਮਾਫ਼ੀ ਲਈ ਇਕ ਜਨਰਲ ਸਰਕੂਲਰ ਕਰ ਦੇਣ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੁਨਾਸਬ ਤਾਂ ਸਰਕਾਰ ਨੇ ਸਮਝਿਆ ਹੈ । ਇਸ ਲਈ ਪਹਿਲਾਂ ਹੀ ਇਕ ਮਹੀਨੇ ਦੀ ਤਨਖਾਹ ਦੀ ਥਾਂ ਤੇ 3,600 ਰੁਪਏ ਸਾਲਾਨਾ ਦੀ ਲਿਮਿਟ ਕਰ ਦਿੱਤੀ ਹੈ । ਨਾਨ-ਗਜ਼ਟਿਡ ਸ਼ਡਿਊਲਡ ਕਾਸਟ ਐਂਪਲਾਈਜ਼ ਵਿੱਚ ਜ਼ਿਆਦਾ ਆਮਦਨੀ ਵਾਲੇ ਵੀ ਆ ਜਾਂਦੇ ਹਨ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਨੂੰ ਇਸ ਗੱਲ ਦੀ ਵਾਕਫੀਅਤ ਹੈ ਕਿ ਸੌ ਵਿੱਚੋਂ 90 ਐਸੇ ਆਦਮੀ ਹਨ ਜੋ ਝੂਠੇ ਸਰਟੀਫੀਕੇਟ ਇਸ ਸਬੰਧ ਵਿੱਚ ਦਿੰਦੇ ਹਨ । ਕਿਉਂਕਿ ਨਾਨ-ਗਜ਼ਟਿਡ ਸੈਡੂਲਡ ਕਾਸਟ ਐਂਪਲਾਈਜ਼ ਸਿਰਫ 300 ਹਨ ਉਨਾਂ ਦੇ ਬੱਚਿਆਂ ਦੀ ਫ਼ੀਸ ਮਾਫੀ ਲਈ ਕਿਉਂ ਨਾ ਇਕ ਜਨਰਲ ਸਰਕੂਲਰ ਕਰ ਦਿੱਤਾ ਜਾਵੇ ?

**ਮੰਤਰੀ** : ਆਨਰੇਬਲ ਮੈਂਬਰ ਇਸ ਤਰਾਂ ਦੇ ਬੋਗਸ ਕੇਸ ਜਾਂ ਸਰਟੀਫੀਕੇਟ ਸਾਡੇ ਨੋਟਿਸ ਵਿੱਚ ਲਿਆਉਣ ਅਸੀਂ ਉਸ ਦੇ ਖਿਲਾਫ਼ ਐਕਸ਼ਨ ਲਵਾਂਗੇ ।

**ਚੌਧਰੀ ਰਾਮ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਇਨਾਂ ਨੇ 3,600 ਰੁਪਏ ਸਾਲਾਨਾ ਆਮਦਨੀ ਤਕ ਫੀਸ ਤੋਂ ਐਗਜ਼ੈਂਪਸ਼ਨ ਦੇਣ ਦੀ ਗੱਲ ਕੀਤੀ ਹੈ । ਲੇਕਿਨ ਇਕ ਪ੍ਰਸ਼ਨ 835 ਵਿੱਚ ਇਨ੍ਹਾਂ ਨੇ 1,800 ਰੁਪਏ ਸਾਲਾਨਾ ਆਮਦਨੀ ਤਕ ਦਾ ਜ਼ਿਕਰ ਕੀਤਾ ਹੈ । ਇਨ੍ਹਾਂ ਨੇ ਹਾਊਸ ਵਿੱਚ ਗਲਤ ਬਿਆਨੀ ਕੀਤੀ ਹੈ । ਕੀ ਇਹ ਦਸਣਗੇ ਕਿ ਇਨ੍ਹਾਂ ਵਿੱਚੋਂ ਕਿਹੜੀ ਗੱਲ ਦਰੁਸਤ ਹੈ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਜੋ ਜਵਾਬ ਦਿੱਤਾ ਹੈ ਉਹ ਬਿਲਕੁਲ ਦਰੁਸਤ ਦਿਤਾ ਹੈ ।

**ਸਰਦਾਰ ਕਿਰਪਾਲ ਸਿੰਘ** : ਕੀ ਮਨਿਸਟਰ ਸਾਹਿਬ ਦਸਣਗੇ ਕਿ ਹਰੀਜਨ ਬੱਚਿਆਂ ਨੂੰ ਜੋ ਸਮਾਜ ਭਲਾਈ ਮਹਿਕਮੇ ਵਲੋਂ ਵਜ਼ੀਫ਼ੇ ਦਿੱਤੇ ਜਾਂਦੇ ਹਨ, ਉਹ ਵਕਤ ਸਿਰ ਕਿਉਂ ਨਹੀਂ ਮਿਲਦੇ ? ਕੀ ਇਸ ਸਬੰਧ ਵਿਚ ਕੋਈ ਰੂਲ ਫਰੇਮ ਕੀਤੇ ਹੋਏ ਹਨ ਕਿ ਇਹ ਕਿਹੜੀ ਤਾਰੀਖ ਤਕ ਦਿੱਤੇ ਜਾਂਦੇ ਹਨ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਤਾਂ ਇਸ ਸਵਾਲ ਵਿੱਚੋਂ ਅਰਾਈਜ਼ ਹੀ ਨਹੀਂ ਹੁੰਦਾ ।

---

## UPGRADING OF CERTAIN GOVERNMENT MIDDLE SCHOOLS IN DISTRICT BHATINDA

*759. **Comrade Babu Singh Master** : Will the Minister for Education be pleased to state—

(a) whether it is a fact that the Government is considering a proposal to upgrade the following Government Middle Schools in Sub-Tehsil Phul, district Bhatinda, to high standard :—

(i) Government Middle School, Malooka.

(ii) Government Middle Schools Bhodipura, Ramuwala and Kaursingh Wala ;

(iii) Government Middle School, Salabatpura;

(iv) Government Middle School, Syriewala; and

(v) Government Middle School, Dialpura Mirza;

(b) whether the D.E.O., Bhatinda, has recommended the upgrading of the above-mentioned schools; if so, the time by which these are likely to be upgraded;

(c) the present stage of upgrading of each of the said schools?

**ਸਰਦਾਰ ਸੁਰਜੀਤ ਸਿੰਘ** : (ਏ) ਇਸ ਸਾਲ ਜਿੰਨੇ ਸਕੂਲਾਂ ਦਾ ਪੱਧਰ ਉਚਾ ਕਰਨਾ ਸੀ, ਕਰ ਦਿੱਤਾ ਗਿਆ ਹੈ । ਇਸ ਸਾਲ ਹੁਣ ਹਰ ਸਕੂਲ ਅਪਗ੍ਰੇਡ ਕਰਨ ਦੀ ਕੋਈ ਤਜਵੀਜ਼ ਨਹੀਂ ।

(ਬੀ) ਅਤੇ (ਸੀ) ਜ਼ਿਲ੍ਹਾ ਸਿਖਿਆ ਅਫ਼ਸਰ, ਬਠਿੰਡਾ, ਨੇ ਸਬ-ਤਹਿਸੀਲ ਫੂਲ ਦੇ ਹੇਠਾਂ ਲਿਖੇ ਸਕੂਲ ਦਾ ਪੱਧਰ ਉੱਚਾ ਕਰਨ ਬਾਰੇ ਸਿਫਾਰ ਕੀਤੀ ਸੀ :—

1. ਸਰਕਾਰੀ ਮਿਡਲ ਸਕੂਲ, ਮਾਲੂਕਾ ।
2. ਸਰਕਾਰੀ ਮਿਡਲ ਸਕੂਲ, ਸਲਾਬਤਪੁਰ ।
3. ਸਰਕਾਰੀ ਮਿਡਲ ਸਕੂਲ, ਸ੍ਰੀਏਵਾਲਾ ।

ਉਪਰੋਕਤ ਸਕੂਲਾਂ ਦਾ ਪੱਧਰ ਉੱਚਾ ਕਰਨ ਬਾਰੇ ਅਗਲੇ ਸਾਲ ਯੋਗ ਸਮੇਂ ਸਿਰ ਹੋਰ ਸਕੂਲਾਂ ਦੇ ਨਾਲ ਗਣ ਦੋਸ਼ ਦੇ ਆਧਾਰ ਤੇ ਵਿਚਾਰ ਕੀਤਾ ਜਾਵੇਗਾ ।

**ਕਾਮਰੇਡ ਸੱਤ ਪਾਲ ਡਾਂਗ:** ਕੀ ਮਨਿਸਟਰ ਸਾਹਿਬ ਦਸਣਗੇ ਕਿ ਜੋ ਸਕੂਲ ਡੀ. ਈ. ਓ. ਨੇ ਰਿਕੁਮੈਂਡ ਕੀਤੇ ਹਨ, ਉਹ ਰਿਕੁਮੈਂਡੇਸ਼ਨ ਡੀ. ਈ. ਓ. ਦੀ ਕਿਉਂ ਨਹੀਂ ਮੰਨੀ ਗਈ ?

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਇਹ ਗੱਲ ਇਸ ਕਰਕੇ ਨਹੀਂ ਮੰਨੀ ਗਈ ਕਿਉਂਕਿ ਇਨ੍ਹਾਂ ਸਕੂਲਾਂ ਕੋਲ ਬਿਲਡਿੰਗਜ਼ ਪੂਰੀਆਂ ਨਹੀਂ ਸਨ । ਗੌਰਮਿੰਟ ਮਿਡਲ ਸਕੂਲ, ਮਲੂਕਾ, ਕੋਲ ਬਿਲਡਿੰਗ ਘੱਟ ਸੀ । ਸਲਾਬਤਪੁਰ ਸਕੂਲ ਕੋਲ 7 ਕਮਰੇ ਸਨ, ਇਸੇ ਤਰ੍ਹਾਂ ਸਿਰੀਏਵਾਲਾ ਸਕੂਲ ਦੇ ਵੀ 7 ਕਮਰੇ ਸੀ । ਸਿਰੀਏਵਾਲਾ ਸਕੂਲ ਤਿੰਨ ਮੀਲ ਦੇ ਏਰੀਏ ਵਿੱਚ ਆਉਂਦਾ ਸੀ ਔਰ ਇਸੇ ਤਰ੍ਹਾਂ ਸਲਾਬਤਪੁਰ ਸਕੂਲ ਪੰਜ ਮੀਲ ਦੇ ਏਰੀਏ ਵਿੱਚ ਆਉਂਦਾ ਸੀ । ਇਸ ਕਰਕੇ ਇਹ ਨਹੀਂ ਮੰਨੀ ਗਈ ।

**ਡਾਕਟਰ ਸਾਧੂ ਰਾਮ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਇਹ ਜਿਹੜੇ ਸਕੂਲਾਂ ਦੀ ਅਪਗਰੇਡਿੰਗ ਹੁੰਦੀ ਹੈ ਇਹ ਡਿਸਟ੍ਰਿਕਟ ਲੈਵਲ ਤੋਂ ਰਿਕੁਮੈਂਡੇਸ਼ਨ ਤੇ ਕੀਤੀ ਜਾਂਦੀ ਹੈ ਜਾਂ ਕਿਸੇ ਅਕਾਲੀ ਮੈਂਬਰਾਂ ਜਾਂ ਸੰਤਾਂ ਦੀ ਰਿਕੁਮੈਂਡੇਸ਼ਨ ਤੇ ਕੀਤੀ ਜਾਂਦੀ ਹੈ ?

**ਮੰਤਰੀ :** ਡਿਸਟ੍ਰਿਕਟ ਲੈਵਲ ਤੋਂ ਰਿਕੁਮੈਂਡੇਸ਼ਨ ਤੇ ਅਪਗ੍ਰੇਡ ਕੀਤੇ ਜਾਂਦੇ ਹਨ ।

**चौधरी बलबीर सिंह :** डिप्टी स्पीकर साहिब, मिनिस्टर साहिब ने कहा है कि डिस्ट्रिक्ट लैवल की रिकमैंडेशन पर स्कूल जो हैं वे अपग्रेड.किये.जाते हैं । मेरी अर्ज़ है कि यह जो स्कूल अपग्रेड हुये हैं, यहां वे किसी ज़िले की सिफारिश को नहीं माना गया और यह स्टेट लैवल पर हुए हैं । इन दोनों में कौन सी बात ठीक है, डिस्ट्रिक्ट लैवल या स्टेट लैवल ? (विघ्न)

**ਮੰਤਰੀ :** ਡਿਸਟ੍ਰਿਕਟ ਲੈਵਲ ਤੋਂ ਜੋ ਸਿਫਾਰਸ਼ਾਂ ਆਉਂਦੀਆਂ ਹਨ ਉਸ ਤੇ ਵਿਚਾਰ ਕਰਕੇ ਫ਼ੈਸਲਾ ਕੀਤਾ ਜਾਂਦਾ ਹੈ ।

**ਸਰਦਾਰ ਕਿਰਪਾਲ ਸਿੰਘ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਅੰਮ੍ਰਿਤਸਰ ਸ਼ਹਿਰ ਦੀਆਂ ਜਿਹੜੀਆਂ ਅਪਗਰੇਡਿੰਗ ਵਾਸਤੇ ਸਿਫਾਰਸ਼ਾਂ ਆਈਆਂ ਸਨ ਉਹ ਕਿਉਂ ਨਹੀਂ ਮੰਨੀਆਂ ਗਈਆਂ ? (ਵਿਘਨ)

(ਕੋਈ ਉੱਤਰ ਨਹੀਂ ਦਿੱਤਾ ਗਿਆ)

**चौधरी बलबीर सिंह :** डिप्टी स्पीकर साहिब, मिनिस्टर साहिब ने दो बयान दिये हैं । पहले इन्होंने यह कहा है कि डिस्ट्रिक्ट लैवल की रिकमैंडेशन पर स्कूल अपग्रेड किये जाते हैं । फिर दुबारा कहा है कि जो डिस्ट्रिक्ट लैवल से सिफारशें आती है, उन पर विचार करके फैसला किया जाता है । इन में से कौन सी बात ठीक है ? (विघ्न)

(ਕੋਈ ਉਤਰ ਨਹੀਂ ਦਿੱਤਾ ਗਿਆ ।)

---

RECOGNITION OF NEWLY ESTABLISHED SCHOOLS

***772. Shri Gian Chand Kharbanda :** Will the Minister for Education be pleased to state—

(a) the time generally taken by the Education Department to grant recognition to a newly established school particularly

[Shri Gian Chand Kharbanda]

when all the necessary formalities have been completed and conditions fulfilled by the school managements;

(b) whether any cases of recognition of newly established schools are at present pending with the Government/Department; if so, their number and the dates since when these are pending?

**ਸਰਦਾਰ ਸੁਰਜੀਤ ਸਿੰਘ** : (ਏ) ਜਿਹੜਾ ਕੋਈ ਪ੍ਰਾਈਵੇਟ ਸਕੂਲ ਪੰਜਾਬ ਸਿੱਖਿਆ ਕੋਡ ਦੀਆਂ ਸ਼ਰਤਾਂ ਪੂਰੀਆਂ ਕਰਦਾ ਹੈ ਅਤੇ ਮਾਨਤਾ ਲਈ ਬੇਨਤੀ ਕਰਦਾ ਹੈ ਉਸ ਨੂੰ ਜਲਦੀ ਤੋਂ ਜਲਦੀ ਮਾਨਤਾ ਦੇ ਦਿੱਤੀ ਜਾਂਦੀ ਹੈ ।

(ਬੀ) ਤਿੰਨ ਕੇਸਿਜ਼ ।

**ਸ਼੍ਰੀ ਗਿਆਨ ਚੰਦ ਖਰਬੰਦਾ** : ਕੀ ਮਨਿਸਟਰ ਸਾਹਿਬ ਦਸਣਗੇ ਕਿ ਜਲਦੀ ਤੋਂ ਜਲਦੀ ਤੋਂ ਉਨ੍ਹਾਂ ਦੀ ਕੀ ਮੁਰਾਦ ਹੈ ? ਮੈਂ ਤਾਂ ਡੈਫੀਨਿਟ ਟਾਈਮ ਬਾਰੇ ਪੁੱਛਿਆ ਸੀ ?

**ਮੰਤਰੀ** : ਇਸ ਵਕਤ ਸਿਰਫ ਤਿੰਨ ਐਪਲੀਕੇਸ਼ਨਾਂ ਪੈਂਡਿੰਗ ਹਨ, ਬਾਕੀਆਂ ਦਾ ਫੈਸਲਾ ਹੋ ਗਿਆ ਹੈ ।

**ਸਰਦਾਰ ਕਿਰਪਾਲ ਸਿੰਘ** : ਕੀ ਮਨਿਸਟਰ ਸਾਹਿਬ ਦਸਣਗੇ ਕਿ ਸਰਕਾਰੀ ਸਕੂਲ ਦੀ ਜਿੰਨੀ ਬਿਲਡਿੰਗ ਹੁੰਦੀ ਹੈ ਔਰ ਉਤਨੀ ਹੀ ਬਿਲਡਿੰਗ ਪ੍ਰਾਈਵੇਟ ਸਕੂਲ ਦੀ ਹੁੰਦੀ ਹੈ ਤਾਂ ਦੋਨਾਂ ਨਾਲ ਇਕੋ ਜਿਹਾ ਸਲੂਕ ਕੀਤਾ ਜਾਂਦਾ ਹੈ ਜਾਂ ਪ੍ਰਾਈਵੇਟ ਨਾਲ ਕੋਈ ਵਖਰਾ ਸਲੂਕ ਕੀਤਾ ਜਾਂਦਾ ਹੈ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਇਸ ਦੇ ਵਾਸਤੇ ਅਸੀਂ ਨਾਰਮ ਰਖਿਆ ਹੋਇਆ ਹੈ, ਜੇ ਉਹ ਸਕੂਲ ਉਸ ਨਾਰਮ ਦੇ ਮੁਤਾਬਕ ਪੂਰਾ ਉਤਰਦਾ ਹੈ ਤਾਂ ਅਪਗ੍ਰੇਡ ਕਰ ਦਿੱਤਾ ਜਾਂਦਾ ਹੈ ।

**ਸਰਦਾਰ ਕਿਰਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਕ ਜਗ੍ਹਾ ਹੈ ਉਥੇ ਸਰਕਾਰੀ ਸਕੂਲ ਜੋ ਬਣਿਆ ਉਸਦਾ ਵੀ ਇਕ ਕਮਰਾ ਹੈ ਔਰ ਇਕ ਹੋਰ ਪ੍ਰਾਈਵੇਟ ਸਕੂਲ ਹੈ ਉਸਦਾ ਵੀ ਇਕ ਕਮਰਾ ਹੈ । ਦੋਨਾਂ ਦੀ ਇਕੋ ਜਿਹੀ ਬਿਲਡਿੰਗ ਹੈ, ਦੋਨਾਂ ਦਾ ਸਭ ਕੁਝ ਇਕੋ ਜਿਹਾ ਹੈ, ਪਰ ਗੌਰਮਿੰਟ ਉਸ ਸਰਕਾਰੀ ਸਕੂਲ ਨੂੰ ਤਾਂ ਮਾਨਤਾ ਦਿੰਦੀ ਹੈ ਤੇ ਉਸ ਪ੍ਰਾਈਵੇਟ ਸਕੂਲ ਨੂੰ ਕਿਉਂ ਨਹੀਂ ਦਿੰਦੀ ? (ਵਿਘਨ)

**ਮੰਤਰੀ** : ਗੌਰਮਿੰਟ ਨੂੰ ਕਈ ਐਸੀਆਂ ਜਗ੍ਹਾਂ ਤੇ ਵੀ ਸਕੂਲ ਬਣਾਉਣੇ ਪੈਂਦੇ ਹਨ ਜਿੱਥੇ ਬਿਲਡਿੰਗ ਘੱਟ ਹੁੰਦੀ ਹੈ ਪਰ ਲੋਕਾਂ ਦੀ ਮੰਗ ਜ਼ਿਆਦਾ ਹੁੰਦੀ ਹੈ । ਲੋਕਾਂ ਦੀ ਮੰਗ ਨੂੰ ਮੱਦੇ ਨਜ਼ਰ ਰਖਦਿਆਂ ਉਥੇ ਸਕੂਲ ਬਣਾਇਆ ਜਾਂਦਾ ਹੈ । ਪ੍ਰਾਈਵੇਟ ਸਕੂਲ ਉਥੇ ਸਥਾਪਤ ਹੁੰਦੇ ਹਨ ਜਿੱਥੇ ਬਿਲਡਿੰਗ ਕਾਫ਼ੀ ਹੋਵੇ ਜਾਂ ਇਲਾਕੇ ਦੇ ਲੋਕ ਉਸ ਨੂੰ ਬਣਾ ਸਕਦੇ ਹੋਣ ।

**ਸਰਦਾਰ ਸੰਤੋਖ ਸਿੰਘ** : ਕੀ ਮਨਿਸਟਰ ਸਾਹਿਬ ਦੱਸਣ ਦੀ ਕਿਰਪਾ ਕਰਨਗੇ ਕਿ ਉਹ ਜਿਹੜੀਆਂ ਤਿੰਨ ਐਪਲੀਕੇਸ਼ਨਾਂ ਪੈਂਡਿੰਗ ਪਈਆਂ ਹਨ ਉਹ ਕਿਹੜੇ ਕਿਹੜੇ ਸਕੂਲਾਂ ਦੀਆਂ ਹਨ ?

**ਮੰਤਰੀ** : ਇਕ ਖਾਲਸਾ ਹਾਈ ਸਕੂਲ, ਨਾਭਾ; ਦੂਸਰਾ ਸ੍ਰੀ ਗੋਬਿੰਦ ਸਿੰਘ ਹਾਈ ਸਕੂਲ, ਬਸੀ ਪਠਾਣਾ;

ਅਤੇ ਤੀਸਰਾ ਹੈ ਭਗਤ ਸਿੰਘ ਸ਼ਹੀਦ, ਸਕੂਲ; ਜਿਸਦੀ ਅਰਜ਼ੀ ਮਿਤੀ 13 ਸਤੰਬਰ, 1969 ਨੂੰ ਆਈ ਹੈ ।

**ਸ਼੍ਰੀ ਗਿਆਨ ਚੰਦ ਖਰਬੰਦਾ** : ਇਹ ਜਿਹੜੇ ਤਿੰਨ ਸਕੂਲ ਮੈਨਸ਼ਨ ਕੀਤੇ ਗਏ ਹਨ ਇਹ ਤਾਂ ਤਹਿਸੀਲ ਹੈਡ ਕੁਆਰਟਰਜ਼ ਦੇ ਹਨ ਪਰ ਜਿਹੜੇ ਡਿਸਟਰਿਕਟ ਹੈਡ ਕੁਆਰਟਰਜ਼ ਦੇ ਹਨ ਉਨ੍ਹਾਂ ਦੀ ਕਿਤਨੀ ਤਾਦਾਦ ਹੈ

**Sirdar Kapur Singh** : The hon. Minister has just described Shri Guru Gobind Singh College as Shri Gobind Singh College. I protest against it and request you to ask the hon. Minister to rectify his Statement.

**Minister** : Sir, I make necessary correction.

**ਸ਼੍ਰੀ ਗਿਆਨ ਚੰਦ ਖਰਬੰਦਾ**: ਮੈਂ ਫਿਰ ਦੋਬਾਰਾ ਅਰਜ਼ ਕਰਾਂਗਾ ਕਿ ਕੀ ਸਿਖਿਆ ਮੰਤਰੀ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਡਿਸਟ੍ਰਿਕਟ ਦੇ ਦਫ਼ਤਰਾਂ ਵਿੱਚ ਕਿੰਨੀਆਂ ਦਰਖ਼ਾਸਤਾਂ ਪੈਂਡਿੰਗ ਪਈਆਂ ਹਨ ਅਤੇ ਉਨ੍ਹਾਂ ਦੀ ਕਿਤਨੀ ਤਾਦਾਦ ਹੈ ਕਿਉਂਕਿ ਉਥੇ ਹੀ ਆਮ ਸ਼ਿਕਾਇਤ ਹੈ ਇਸ ਗੱਲ ਦੀ ?

**ਮੰਤਰੀ** : ਇਹ ਇਨਫਰਮੇਸ਼ਨ ਡਿਸਟ੍ਰਿਕਟ ਲੈਵਲ ਤੋਂ ਲੈ ਕੇ ਹੀ ਦੱਸੀ ਗਈ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਵਜ਼ੀਰ ਸਾਹਿ ਕਿਰਪਾ ਕਰਕੇ ਦੱਸਣਗੇ ਕਿ ਇਹ ਜਿਹੜੇ ਤਿੰਨ ਸਕੂਲਾਂ ਦਾ ਜ਼ਿਕਰ ਕੀਤਾ ਹੈ, ਉਨਾਂ ਨੂੰ ਮਾਨਤਾ ਕਦੋਂ ਤਕ ਮਿਲ ਜਾਏਗੀ ?

**ਮੰਤਰੀ** : ਕਿਉਂਕਿ ਲਾਸਟ ਜਿਹੜੀ ਦਰਖਾਸਤ ਆਈ ਹੈ ਉਹ ਹੈ 13 ਸਤੰਬਰ, 1969 ਦੀ, ਇਸ ਲਈ ਜਦੋਂ ਸਾਰੀ ਕਾਰਵਾਈ ਕੰਪਲੀਟ ਹੋ ਜਾਏਗੀ ਮਾਨਤਾ ਦੇ ਦਿੱਤੀ ਜਾਏਗੀ ।

**ਸ਼੍ਰੀ ਗਿਆਨ ਚੰਦ ਖਰਬੰਦਾ** : ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨਕੁਆਇਰੀ ਕਰ ਲਿਤੀ ਗਈ ਹੈ ਕਿ ਇਨ੍ਹਾਂ ਤਿੰਨ ਕੇਸਾਂ ਤੋਂ ਇਲਾਵਾ ਹੋਰ ਕੋਈ ਕੇਸ ਡਿਸਟ੍ਰਿਕਟ ਲੈਵਲ ਤੇ ਪੈਂਡਿੰਗ ਨਹੀਂ ਹੈ ?

**ਮੰਤਰੀ** : ਇਸ ਵੇਲੇ ਤਕ ਤਾਂ ਇਹੀ ਪੋਜ਼ੀਸ਼ਨ ਹੈ ।

**ਸ਼੍ਰੀ ਗਿਆਨ ਚੰਦ ਖਰਬੰਦਾ** : ਮੈਂ ਅਰਜ਼ ਕਰਾਂਗਾ ਕਿ ਇਹ ਗਲਤ ਹੈ ।

---

## OPENING OF GOVERNMENT GIRLS HIGH SCHOOL AT VILLAGE RURKA KALAN, DISTRICT JULLUNDUR

***853. Sardar Umrao Singh** : Will the Minister for Education be pleased to state—

(a) whether a new Government Girls High School was ordered to be opened in village Rurka Kalan, district Jullundur; if so, the date when such an order was passed ;

(b) whether the opening of the said school was stayed at a later stage; if so, the date of these orders togetherwith the authority which passed the same and the reasons, if any, therefor;

[Sardar Umrao Singh]

(c) whether the said school has since been opened; if so, when ?

**ਸਰਦਾਰ ਸੁਰਜੀਤ ਸਿੰਘ** : (ਏ) ਜੀ ਹਾਂ । 13 ਦਸੰਬਰ, 1968 ।

(ਬੀ) ਜੀ ਹਾਂ । ਪੰਜਾਬ ਸਰਕਾਰ ਦੇ ਹੁਕਮ ਨਾਲ ਜੋ 28 ਮਾਰਚ, 1969 ਨੂੰ ਦਿੱਤਾ ਗਿਆ ਸੀ ਕਿਉਂਕਿ ਪੰਚਾਇਤ ਦੀ ਇਕ ਪਾਰਟੀ ਨਵਾਂ ਹਾਈ ਸਕੂਲ ਖੋਲਣ ਦੇ ਖਿਲਾਫ਼ ਸੀ ।

(ਸੀ) ਜੀ ਹਾਂ । 25 ਜੁਲਾਈ, 1969 ਨੂੰ ਹੁਕਮ ਜਾਰੀ ਕਰ ਦਿੱਤੇ ਹਨ ।

**ਸਰਦਾਰ ਉਮਰਾਓ ਸਿੰਘ** : ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਪੰਚਾਇਤ ਦੀ ਇਕ ਪਾਰਟੀ ਇਸ ਦੇ ਖ਼ਿਲਾਫ਼ ਸੀ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਪਾਸ ਆਫ਼ੀਸ਼ਲ ਪੰਚਾਇਤ ਦੀ ਰਿਪਰੇ-ਜ਼ੈਂਟੇਸ਼ਨ ਪਹੁੰਚੀ ਸੀ ਜਾਂ ਐਵੇਂ ਹੀ ਕਹੀ ਜਾਂਦੇ ਹਨ ? ਪਾਰਟੀਬਾਜ਼ੀ ਤਾਂ ਹਰ ਜਗ੍ਹਾ ਹੁੰਦੀ ਹੈ । ਗੌਰਮੈਂਟ ਵਿੱਚ ਵੀ ਪਾਰਟੀਬਾਜ਼ੀ ਹੁੰਦੀ ਹੈ । ਇਹ ਕਿਸ ਤਰਾਂ ਕਹਿ ਰਹੇ ਹਨ ਕਿ ਪਿੰਡ ਦੀ ਪੰਚਾਇਤ ਖ਼ਿਲਾਫ਼ ਸੀ ।

**ਮੰਤਰੀ** : ਉਥੇ ਪਹਿਲਾਂ ਹੀ ਇਕ ਸਕੂਲ ਹੈ, ਇਸ ਲਈ ਪਿੰਡ ਦੀ ਪੰਚਾਇਤ ਦੀ ਇਕ ਪਾਰਟੀ ਇਸਦੇ ਖ਼ਿਲਾਫ਼ ਸੀ ।

**चौधरी बलबीर सिंह** : स्कीम के मुताबिक किसी जगह कोई स्कूल खोलना हो और वह इस लिये बंद कर दिया जाये क्योंकि वहां के कुछ लोग नहीं चाहते, यह ठीक नहीं लगता ।

**ਮੰਤਰੀ** : ਸਕੂਲ ਖੋਲ੍ਹਣ ਲੱਗੇ ਸਾਂ, ਪਰ ਉਥੋਂ ਦੇ ਲੋਕਾਂ ਨੇ ਇਹ ਮੰਗ ਕੀਤੀ ਕਿ ਇਥੇ ਹੋਰ ਸਕੂਲ ਨਹੀਂ ਖੋਲ੍ਹਣਾ ਚਾਹੀਦਾ, ਕਿਉਂਕਿ ਉਥੇ ਪਹਿਲਾਂ ਹੀ ਇਕ ਸਕੂਲ ਐਗਜ਼ਿਸਟ ਕਰਦਾ ਹੈ ।

**ਸਰਦਾਰ ਸੰਤੋਖ ਸਿੰਘ** : ਕੀ ਮਨਿਸਟਰ ਸਾਹਿਬ ਦਸਣਗੇ ਕਿ ਲੋਕਾਂ ਦੀ ਨੁਮਾਇੰਦਗੀ ਪੰਚਾਇਤ ਕਰਦੀ ਹੈ ਜਾਂ ਹੋਰ ਲੋਕ ਕਰਦੇ ਹਨ ?

(ਕੋਈ ਉੱਤਰ ਨਹੀਂ ਦਿੱਤਾ ਗਿਆ)

**चौधरी बलबीर सिंह** : मैं पूछना चाहता हूं कि क्या वहां फिर कोई और स्कूल मौजूद है ।

**ਮੰਤਰੀ**: ਉਥੇ ਪਹਿਲਾਂ ਹੀ ਇਕ ਹਾਇਰ ਸੈਕੰਡਰੀ ਸਕੂਲ ਹੈ ਔਰ ਉਸ ਵਿੱਚ ਕੋ-ਐਜੂਕੇਸ਼ਨ ਹੈ ।

**ਸਰਦਾਰ ਉਮਰਾਓ ਸਿੰਘ** : ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਉਥੇ ਇਕ ਹਾਇਰ ਸੈਕੰਡਰੀ ਸਕੂਲ ਮੌਜੂਦ ਹੈ ਤਾਂ ਪੰਚਾਇਤ ਨੇ ਪਹਿਲਾਂ ਕਿਉਂ ਰਿਪਰੇਜ਼ੈਂਟੇਸ਼ਨ ਕੀਤੀ ਸੀ ਅਤੇ ਗੌਰਮੈਂਟ ਉਥੇ ਕਿਉਂ ਹੋਰ ਸਕੂਲ ਖੋਲ੍ਹਣਾ ਚਾਹੁੰਦੀ ਸੀ ?

**ਮੰਤਰੀ** : ਜੇ ਸਕੂਲ ਖੋਲ੍ਹ ਦਿੱਤਾ ਗਿਆ ਤਾਂ ਕੀ ਮਾੜੀ ਗੱਲ ਹੋ ਗਈ ?

---

DEMANDS OF STUDENT NURSES OF AMRITSAR

*683. **Comrade Satya Pal Dang**: Will the Minister of State for Industries and Health be pleased to state—

(a) the main demands of the student nurses of Amritsar who started an agitation during June-August, 1969;

(b) whether any of the said demands have been accepted by the Government; if so, when and the details thereof;

(c) whether at any stage written agreement was arrived at between the P.S.S.F. and the leaders of the para-medical employees on the one hand and the Director of Health Services, Punjab, on the other regarding the demands of the said student nurses; if so, a copy of same be laid on the Table of the House;

(d) whether the said agreement was not implemented; if so, to what extent and the reasons therefor;

(e) whether it is a fact that para medical employees went on one day's token strike throughout the State in sympathy with the student nurses of Amritsar; if so, on which date and a statement showing the centre-wise figures of the said strike be laid on the Table of the House?

ਸਰਦਾਰ ਰਵੇਲ ਸਿੰਘ : ਉੱਤਰ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ।

(a) 14 Student Nurses of V.J. Hospital, Amritsar, appeared in D.H.S.'s. Office on 16th May, 1969 and submitted the following demands to the D.H.S.:—

(i) Enquiry may be made into the cause of their failure for the 4th time and they should be declared successful.

(ii) They should be allowed to go home now for six months and come back to re-appear for the fifth time.

(b) (i) The Director, Health Services sent for the answer papers and verified the marking of the papers. According to him the result was correctly declared.

(ii) The fifth chance was given to the student nurses to re-appear in the subject they had failed.

(c) Dr. K. Moti Singh visited Amritsar on 6th July, 1969 and discussed with the leaders of the P.S.S.F. and the following decisions were arrived at:—

(i) The failed students shall be given another chance to appear in the examination but they will be shifted to other institutions in the State which will be done by Directorate of Health Services. They will proceed to their homes and will be called one month before the examination for training by the concerned institution.

(ii) All the transfers done on 20th June, 1969 will be cancelled. The girls who will stay will not be harassed.

(iii) The Director Health Services will hold an enquiry against the administration on 5th July, 1969 tentatively and will be accompanied by Doctor Mrs. Cheema and other officials as he desired.

(iv) The luggage will be taken away by the students as much as they can take home and rest of it will be deposited with their friends. They will not enter the hostel without the permission of the Medical Suprintendent and any lapse on their part will not be tolerated.

(v) All agitations regarding Nurses Hostel are being called off with effect from 6th July, 1969.

The decisions were copied by Mr. Ranbir Singh Dhillon, on which Assistant Director (Nursing) signed on behalf of D.H.S. However the Directorate has no signatures

(ਉਦਯੋਗ ਅਤੇ ਸਿਹਤ ਰਾਜ ਮੰਤਰੀ)

of the leaders of P.S.S.F. on the decisions arrived at. On 13th August, 1969 when Doctor Harmel Singh, the present D.H.S. met Shri Ranbir Singh Dhillon and other P.S.S.F. members, they denied having reached any agreement.

(d) (i) The failed students were given the fifth chance to re-appear and continue their training at the V. J. Civil Hospital, Jullundur.

(ii) Stay orders were given to the nurses who were transferred on 20th June, 1969.

(iii) Director, Health Services held an enquiry on 13th August, 1969.

(iv) The luggage of the students was kept back with their friends.

(v) All agitation regarding nurses hostel which was to be called off on 6th July 1969 according to the decision, was not called off by them. However, it was shifted to the Hospital area.

(e) The para-Medical Employees went on strike on 2nd August, 1969. The District-wise figures of the strikers are given below:—

| | | | |
|---|---|---|---|
| 1. | Ferozepur | .. | 211 |
| 2. | Jullundur | .. | 285 |
| 3. | Amritsar | .. | 288 |
| 4. | Ludhiana | .. | 355 |
| 5. | Bhatinda | .. | 63 |
| 6. | Patiala | .. | 424 |
| 7. | Hoshiarpur | .. | 135 |
| 8. | Gurdaspur | .. | 241 |
| 9. | Kapurthala | .. | 162 |
| 10. | Rupar | .. | — |
| 11. | Sangrur | .. | 204 |
| 12. | Nangal Township | .. | 62 |
| 13. | Talwara Township | .. | — |
| 14. | Sunder Nagar | .. | — |
| | Total | .. | 2,430 |

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਸੁਆਲ ਇਹ ਸੀ ਕਿ ਨਰਸਾਂ ਦੀ ਜਿਹੜੀ ਐਜੀਟੇਸ਼ਨ ਹੋਈ ਸੀ ਅਤੇ ਉਸਦੇ ਸਿਲਸਿਲੇ ਵਿੱਚ ਮਿਤੀ 16 ਮਈ, 1969 ਨੂੰ ਕੁਝ ਮੰਗਾਂ ਰਖੀਆਂ ਗਈਆਂ ਸਨ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਮੰਗਾਂ ਵਿੱਚ ਇਕ ਇਹ ਮੰਗ ਵੀ ਹੈਗੀ ਸੀ ਕਿ ਮਿਸਿਜ਼ ਬਾਜਵਾ ਨੂੰ ਟਰਾਂਸਫਰ ਕਰਕੇ ਉਸਦੇ ਖਿਲਾਫ ਹੋਸਟਲ ਦੀ ਵਰਕਿੰਗ ਬਾਰੇ ਜਿਹੜੇ ਸੀਰੀਅਸ ਐਲੀਗੇਸ਼ਨਜ਼ ਹਨ, ਉਨਾਂ ਦੀ ਇਨਕੁਆਇਰੀ ਕੀਤੀ ਜਾਏ ? ਕੀ ਮਿਸਿਜ਼ ਬਾਜਵਾ ਦੀ ਦੋ ਬਾਰ ਟਰਾਂਸਫਰ ਹੋਈ ਅਤੇ ਉਸਦੇ ਆਰਡਰ ਵਾਪਸ ਲੈ ਲਏ ਗਏ; ਜੇ ਲੈ ਲਏ ਗਏ ਤਾਂ ਕਿਉਂ ਔਰ ਕਿਨ੍ਹਾਂ ਹਾਲਾਤ ਵਿੱਚ ? ਕੀ ਇਸ ਕਰਕੇ ਵਾਪਸ ਕੀਤੇ ਗਏ ਕਿ ਉਸ ਨੇ ਕਿਸੇ ਮਨਿਸਟਰ ਸਾਹਿਬ ਨਾਲ ਰਿਸ਼ਤੇਦਾਰੀ ਕਲੇਮ ਕੀਤੀ ਹੈ ?

**ਸ੍ਰੀ ਡਿਪਟੀ ਸਪੀਕਰ** : ਮੈਂ ਤਾਂ ਕੋਈ ਰਿਸ਼ਤੇਦਾਰੀ ਕਲੇਮ ਨਹੀਂ ਕਰਦਾ । (I do not claim any relationship with the Minister.)

**ਕਾਮਰੇਡ ਸੱਤਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਤੁਸੀਂ ਮਨਿਸਟਰ ਤਾਂ ਨਹੀਂ ਹੋ । (ਵਿਘਨ)

**ਰਾਜ ਮੰਤਰੀ** : ਟਰਾਂਸਫਰ ਆਰਡਰਜ਼ ਇਸ ਲਈ ਨਹੀਂ ਰੋਕੇ ਗਏ ਸੀ ਕਿ ਕਿਸੇ ਮਨਿਸਟਰ ਵਲੋਂ ਕੁਝ ਕਿਹਾ ਗਿਆ ਸੀ, ਬਲਕਿ ਪਰਬੰਧਕਾਂ ਦੇ ਨੁਕਤਾ ਨਿਗਾਹ ਨਾਲ ਇਹ ਆਰਡਰ ਰੋਕੇ ਗਏ ਹਨ

**ਕਾਮਰੇਡ ਸੱਤਪਾਲ ਡਾਂਗ** : ਕੀ ਇਹ ਹਕੀਕਤ ਨਹੀਂ ਕਿ ਦੋ ਮਨਿਸਟਰ ਚੀਫ਼ ਮਨਿਸਟਰ ਕੋਲ ਗਏ ਸਨ ਅਤੇ ਉਹ ਆਰਡਰ ਰੁਕਵਾ ਕੇ ਆਏ ?

(ਕੋਈ ਜਵਾਬ ਨਹੀਂ ਆਇਆ)

**ਕਾਮਰੇਡ ਸੱਤਪਾਲ ਡਾਂਗ** : ਇਸ ਦੇ ਵਿੱਚ ਲਿਖਿਆ ਹੋਇਆ ਹੈ ਕਿ ਐਗਰੀਮੈਂਟ ਦੇ ਮੁਤਾਬਕ ਡਾਇਰੈਕਟਰ ਹੈਲਥ ਸਰਵਿਸਿਜ਼ ਨੇ ਮਿਤੀ 13 ਅਗਸਤ, 1969 ਨੂੰ ਇਨਕੁਆਇਰੀ ਕੀਤੀ, ਉਸ ਇਨਕੁਆਇਰੀ ਦੇ ਸਿਲਸਿਲੇ ਵਿੱਚ ਉਨ੍ਹਾਂ ਨੇ ਕੀ ਰਿਪੋਰਟ ਦਿੱਤੀ ?

**ਰਾਜ ਮੰਤਰੀ** : ਉਨ੍ਹਾਂ ਨੇ ਜ਼ਬਾਨੀ ਕਿਹਾ ਕਿ ਹੋਸਟਲ ਦੀਆਂ ਲੜਕੀਆਂ ਨੂੰ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ ਤੇ ਉਹ ਦੇ ਦਿੱਤੀਆਂ ਹਨ ।

**Comrade Satya Pal Dang** : All the transfers done on 20th June, 1969 will be cancelled. ਜਿਹੜਾ ਇਹ ਫ਼ੈਸਲਾ ਹੋਇਆ ਹੈ ਕੀ ਇਹ ਹਕੀਕਤ ਹੈ ਕਿ ਉਸ ਫ਼ੈਸਲੇ ਦੀ ਉਲੰਘਣਾ ਕਰਕੇ ਦੋ ਨਰਸਾਂ ਦੀਆਂ ਟਰਾਂਸਫਰਾਂ ਕੀਤੀਆਂ ਅਤੇ ਉਹ ਵੀ ਕਿਸੇ ਮਨਿਸਟਰ ਦੇ ਦਬਾਉ ਹੇਠ ਆ ਕੇ ਕੀਤੀਆਂ ?

**ਰਾਜ ਮੰਤਰੀ** : ਕਿਸੇ ਦਬਾ ਹੇਠ ਨਹੀਂ ਸਨ ਕੀਤੀਆਂ ਗਈਆਂ ।

**ਕਾਮਰੇਡ ਸੱਤਪਾਲ ਡਾਂਗ** : ਤਾਂ ਫਿਰ ਕਿਉਂ ਕੀਤੀਆਂ ਗਈਆਂ ?

**ਰਾਜ ਮੰਤਰੀ** : ਕਿਉਂਕਿ ਇਨ੍ਹਾਂ ਦਾ ਰਵੱਈਆ ਠੀਕ ਨਹੀਂ ਸੀ ।

**ਸਰਦਾਰ ਉਮਰਾਓ ਸਿੰਘ** : ਮਿਸਿਜ਼ ਬਾਜਵਾ ਦਾ ਕੋਈ ਮਨਿਸਟਰ ਸਾਹਿਬ ਨਾਲ ਤੁਅੱਲੁਕ ਹੈ ? (ਵਿਘਨ) (ਸ਼ੋਰ)

**ਰਾਜ ਮੰਤਰੀ** : ਇਹ ਤੁਹਾਨੂੰ ਪਤਾ ਹੋਣਾ ਹੈ । (ਵਿਘਨ) (ਸ਼ੋਰ)

**ਡਾਕਟਰ ਸਾਧੂ ਰਾਮ** : (*****) (ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਹ ਸ਼ਬਦ ਐਕਸਪੰਜ ਕਰ ਦਿੱਤੇ ਜਾਣ । (These words should be expunged.)

---

*Expunged as ordered by the Chair.

**ਕਾਮਰੇਡ ਸੱਤਪਾਲ ਡਾਂਗ** : ਕੀ ਮਨਿਸਟਰ ਸਾਹਿਬ ਦਸਣਗੇ ਕਿ ਉਨ੍ਹਾਂ ਲੜਕੀਆਂ ਦਾ ਰਵੱਈਆ ਹਾਲੇ ਤਕ ਠੀਕ ਨਹੀਂ ? ਕੀ ਇਹ ਹਕੀਕਤ ਨਹੀਂ ਕਿ ਸਟੂਡੈਂਟਸ ਦੀਆਂ ਮੰਗਾਂ ਵਿੱਚ ਇਕ ਇਹ ਵੀ ਮੰਗ ਕੀਤੀ ਗਈ ਸੀ ਕਿ ਜਿੰਨੀ ਕਰੱਪਸ਼ਨ ਮਿਸਿਜ਼ ਬਾਜਵਾ ਨੇ ਕੀਤੀ ਹੋਈ ਹੈ, ਅਗਰ ਉਸ ਨੂੰ ਠੀਕ ਨਾ ਕੀਤਾ ਗਿਆ ਤਾਂ ਉਥੇ ਵੀ ਦਿੱਲੀ ਵਾਲਾ ਹਾਲ ਕੀਤਾ ਜਾਏਗਾ ? ਇਕ ਦੀਆਂ ਹੱਡੀਆਂ ਤੋੜ ਦਿੱਤੀਆਂ ਅਤੇ ਇਕ ਦੇ ਕਮਰੇ ਨੂੰ ਅੱਗ ਲਗਾ ਦਿੱਤੀ ।

(ਕੋਈ ਉੱਤਰ ਨਹੀਂ ਆਇਆ)

---

STARRED QUESTION No. 721†

**Mr. Deputy Speaker :** Extension has been applied for with regard to Starred Question No. 721.

**ਕਾਮਰੇਡ ਦਰਸ਼ਨ ਸਿੰਘ ਝਬਾਲ** : ਡਿਪਟੀ ਸਪੀਕਰ ਸਾਹਿਬ, ਕੁਐਸਚਨ ਨੰ: 721 ਵਿੱਚ ਕੋਈ ਖਾਸ ਗੱਲ ਨਹੀਂ ਸੀ। ਇਕ ਹੀ ਗੱਲ ਸੀ ਤੁਸੀਂ ਆਪ ਪੜ੍ਹ ਕੇ ਵੇਖ ਲਉ । ਇਸ ਲਈ ਐਕਸਟੈਂਸ਼ਨ ਕਿਹੜੀ ਗੱਲ ਦੀ ਮੰਗੀ ਗਈ ਹੈ ? (ਵਿਘਨ)

**चौधरी बलबीर सिंह**: पिछली बार भी आप ने इस बारे में इनसे कहा था । यह सवाल एक आदमी की मौत के बारे में है । हस्पताल से इनफर्मेशन मिलनी है । इसको रोकने की क्या वजह है ?

**ਕਾਮਰੇਡ ਦਰਸ਼ਨ ਸਿੰਘ ਝਬਾਲ** : ਡਿਪਟੀ ਸਪੀਕਰ ਸਾਹਿਬ, ਮੈਂ ਹੈਲਥ ਅਫ਼ਸਰ ਨੂੰ ਮਿਲ ਕੇ ਸਾਰੀ ਗੱਲ ਬਾਤ ਉਨ੍ਹਾਂ ਨੂੰ ਦਸੀ ਸੀ ਅਤੇ ਇਸ ਵਿੱਚ ਐਕਸਟੈਨਸ਼ਨ ਵਾਲੀ ਤਾਂ ਕੋਈ ਗੱਲ ਹੀ ਨਹੀਂ ਸੀ ।

**ਸ੍ਰੀ ਡਿਪਟੀ ਸਪੀਕਰ** : ਚਲੋ ਹੁਣ ਤੁਸੀਂ ਕਾਫ਼ੀ ਰੋਸ਼ਨੀ ਪਾ ਲਈ ਹੈ । ਐਕਸਟੈਨਸ਼ਨ ਮਿਲ ਗਈ ਹੈ, ਮੈਂ ਕੁਝ ਨਹੀਂ ਕਹਿ ਸਕਦਾ । (ਵਿਘਨ (*Addressing Comrade Darshan Singh Jhabal* : The hon. Member has thrown a good deal of light on the case. Extension has been granted and I cannot do anything in the matter.)

**चौधरी बलबीर सिंह** : उपाध्यक्ष महोदय, मैं यह कहना चाहता हूँ कि इस किस्म की कोई भी बात होती है तो हम आपके नोटिस में लाते हैं । एक मौत हुई है उसके बारे में इनफर्मेशन लेनी है और वह इनफर्मेशन एक ही जगह से लेनी है और वह आसानी से मिल सकती है । अगर तो सारे पंजाब से इनफर्मेशन इकट्ठी करनी हो तब तो ऐक्स्टैंनशन का मतलब है । आप इसको दोबारा पढ़ लें इसमें ऐसी कोई बात नहीं है ऐसे सवालों की इनफर्मेशन मंगा दिया करें ।

**ਸ੍ਰੀ ਡਿਪਟੀ ਸਪੀਕਰ** : ਅਗਰ ਹੋ ਸਕੇ ਤਾਂ ਮਨਿਸਟਰ ਸਾਹਿਬ ਇਕ ਦੋ ਦਿਨਾਂ ਵਿੱਚ ਜਵਾਬ ਦੇ ਦੇਣ । (If possible, the hon. Minister may give the reply in a day or so.)

---

†For starred question No. 721 and reply thereto, please refer to the P. V. S. Debate dated the 5th November, 1969.

**ਕਾਮਰੇਡ ਸੱਤਪਾਲ ਡਾਂਗ** : ਆਨ ਏ ਪੁਆਇੰਟ ਆਫ਼ ਕਲੈਰੀਫੀਕੇਸ਼ਨ, ਸਰ । ਡਿਪਟੀ ਸਪੀਕਰ ਸਾਹਿਬ, ਸਾਡੀ ਇਹ ਸਟਰਾਂਗ ਫੀਲਿੰਗ ਹੈ ਕੁਝ ਲੋਕਾਂ ਨੂੰ ਕਵਰ ਅਪ ਕਰਨ ਲਈ ਐਕਸਟੈਨਸ਼ਨ ਮੰਗੀ ਜਾ ਰਹੀ ਹੈ ਗਰੀਵੈਂਸਿਜ਼ ਕਮੇਟੀ ਵਿੱਚ ਇਹ ਮਸਲਾ ਉਠਿਆ ਤਾਂ ਡਿਪਟੀ ਕਮਿਸ਼ਨਰ ਨੇ ਚਿਠੀ ਲਿਖੀ ਕਿ ਡਾਕਟਰ ਦਾ ਐਕਸਪਲੇਨੇਸ਼ਨ ਮੰਗਿਆ ਜਾਵੇ ਜਿਸ ਨੇ ਕੇਸ ਦਾ ਪੋਸਟਮਾਰਟਮ ਕਰਨ ਤੋਂ ਨਾਂਹ ਕਰ ਦਿੱਤੀ ਕਿ ਦਸ ਮੁਰਦੇ ਇਕਠੇ ਹੋਣਗੇ ਤਾਂ ਪੋਸਟਮਾਰਟਮ ਕਰਾਂਗਾ । ਇਸ ਤਰ੍ਹਾਂ ਲੋਕਾਂ ਨੂੰ ਖਰਾਬ ਕੀਤਾ ਜਾਂਦਾ ਹੈ । ਇਸ ਵਿੱਚ ਐਕਸਟੈਨਸ਼ਨ ਵਾਲੀ ਕਿਹੜੀ ਗੱਲ ਹੈ ?

**ਸ਼੍ਰੀ ਡਿਪਟੀ ਸਪੀਕਰ** : ਮੈਂ ਮਨਿਸਟਰ ਸਾਹਿਬ ਨੂੰ ਕਿਹਾ ਹੈ ਕਿ ਅਗਰ ਹੋ ਸਕੇ ਤਾਂ ਜੋ ਸਵਾਲ ਕੀਤਾ ਜਾਂਦਾ ਹੈ...(ਵਿਘਨ) ਨਹੀਂ ਸੁਣਨਾ ਤਾਂ ਨਾ ਸਹੀ । ਮੈਂ ਨਹੀਂ ਗੱਲ ਕਰਦਾ । (I have already requested the hon. Minister that a question which is put....(*Interruption*). If you do not want to listen, will not refer to it further.)

**ਸਰਦਾਰ ਤਰਲੋਚਨ ਸਿੰਘ ਰਿਆਸਤੀ** : (ਵਿਘਨ) ਡਿਪਟੀ ਸਪੀਕਰ ਸਾਹਿਬ, ਇਸ ਗੁੰਡੇ ਨੂੰ ਲਗਾਮ ਦਿਉ । (ਸ਼ੋਰ) ਇਹ ਆਪ ਦਾ ਫਰਜ਼ ਹੈ ਇਸ ਗੁੰਡੇ ਦੇ ਮੂੰਹ ਨੂੰ ਲਗਾਮ ਦੇਣਾ । (ਸ਼ੋਰ)

**ਚੌਧਰੀ ਸਾਧੂ ਰਾਮ** : ਗੁੰਡਾ ਇਹ ਹੈ ਜਾਂ ਮੈਂ ? ਮੈਂ ਤਾਂ ਆਪਣੀ ਜਗ੍ਹਾ ਤੇ ਬੈਠਾ ਹਾਂ, ਜਗ੍ਹਾ ਤਾਂ ਇਹ ਬਦਲਦਾ ਹੈ...(ਵਿਘਨ) (ਸ਼ੋਰ)

**ਸਰਦਾਰ ਉਮਰਾਉ ਸਿੰਘ** : ਗੁੰਡੇ ਦੀ ਡੈਫੀਨੀਸ਼ਨ ਕਰਾ ਲਉ (ਵਿਘਨ) ਕੌਣ ਸਾਬਤ ਹੁੰਦਾ ਹੈ ? (ਵਿਘਨ)

**ਚੌਧਰੀ ਬਲਬੀਰ ਸਿੰਘ** : ਇਹ ਲਫ਼ਜ਼ ਅਨਪਾਰਲੀਮੈਂਟਰੀ ਹੈ, ਇਹ ਵਾਪਸ ਹੋਣਾ ਚਾਹੀਦਾ ਹੈ ।

**ਸ਼੍ਰੀ ਡਿਪਟੀ ਸਪੀਕਰ** : ਇਹ ਲਫ਼ਜ਼ ਅਨਪਾਰਲੀਮੈਂਟਰੀ ਹੈ, ਇਹ ਵਾਪਸ ਹੋਣਾ ਚਾਹੀਦਾ ਹੈ, (ਵਿਘਨ) (This word is unparliamentary; it should be withdrawn.)

**Sirdar Kapur Singh:** Mr. Deputy Speaker, you have just now ruled that the word 'Goonda' is unparliamentary. This word is not unparliamentary, but it has been recognized in our statutory law. It has been decided upon in the High Courts and Supreme Courts of our country. This word might be undignified but certainly not unparliamentary.

**Mr. Deputy Speaker :** When it is addressed to another hon. Member, it is unparliamentary. I am afraid, it is a correct definition I will not allow this word to be used in respect of another hon. Member.

**Sirdar Kapur Singh :** It is not unparliamentary.

**Mr. Deputy Speaker :** I am sorry, it is. Anything which is undignified, is unparliamentary.

**ਸਰਦਾਰ ਸੰਤੋਖ ਸਿੰਘ ਰੰਧਾਵਾ** : ਇਹ ਲਫਜ਼ ਵਾਪਸ ਕਰਾਉਣਾ ਚਾਹੀਦਾ ਹੈ। (ਵਿਘਨ)

**ਚੌਧਰੀ ਰਾਮ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਆਪ ਨੇ ਇਹ ਫੈਸਲਾ ਕੀਤਾ ਹੈ ਕਿ 'ਗੁੰਡਾ' ਲਫਜ਼ ਅਨਪਾਰਲੀਮੈਂਟਰੀ ਹੈ। (ਵਿਘਨ) ਉਨ੍ਹਾਂ ਨੇ ਇਹ ਵਿਦਡਰਾ ਨਹੀਂ ਕੀਤਾ। (ਵਿਘਨ) ਇਹ ਵਿਦਡਰਾ ਹੋਣਾ ਚਾਹੀਦਾ ਹੈ।

**Sardar Umrao Singh :** Sir, you have asked an hon. Member to withdraw it (*Interruption*). Is Sardar Atma Singh the Speaker ? I would request that you should kindly enforce your ruling.

**Mr. Deputy Speaker :** I am trying to enforce that. But how can I do that unless there is order in the House. There are interruptions in the House. I would request the hon. Member Sardar Trilochan Singh Riyasti to please withdraw his word.

**ਸਰਦਾਰ ਤਰਲੋਚਨ ਸਿੰਘ ਰਿਆਸਤੀ** : ਡਿਪਟੀ ਸਪੀਕਰ ਸਾਹਿਬ, ਆਪ ਦੇ ਕਹਿਣ ਤੇ ਮੈਨੂੰ ਇਹ ਲਫਜ਼ ਵਾਪਸ ਲੈਣ ਵਿੱਚ ਕੋਈ ਇਤਰਾਜ਼ ਨਹੀਂ ਹੈ। (ਵਿਘਨ) ਇਨ੍ਹਾਂ ਨੇ ਇਕ ਇਕ ਹਜ਼ਾਰ ਰੁਪਏ ਵਿੱਚ ਵੋਟ ਵੇਚੀ ਹੈ। (ਵਿਘਨ) ਕਾਂਗਰਸ ਪਾਰਟੀ ਵਾਲੇ ਇਕ ਇਕ ਹਜ਼ਾਰ ਰੁਪਏ ਵਿੱਚ ਵੋਟ ਦੂਜੇ ਪਾਸੇ ਪਾਉਂਦੇ ਰਹੇ ਹਨ। (ਸ਼ੋਰ) ਇਨ੍ਹਾਂ ਦੀਆਂ ਇਨ੍ਹਾਂ ਕਰਤੂਤਾਂ ਕਰਕੇ ਤਾਂ ਇਨ੍ਹਾਂ ਨੂੰ ਛਡ ਕੇ ਆਇਆ ਹਾਂ। (ਸ਼ੋਰ)

**Captain Rattan Singh :** On a point of order, Sir. My point of Order is this. Sir, you had ordered an hon. Member to withdraw his remark.

**Chief Minister :** He has withdrawn.

**Captain Rattan Singh :** He has not withdrawn in the spirit in which he should have done. On the other hand, he has levelled charges against a Party as a whole. People like him are a shame to the whole of the country The legislators who change party labels should first resign and then ge themselves re-elected. (*Interruptions in the House*).

**Mr. Deputy Speaker :** This is no point of order.

**ਮੁੱਖ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਸ ਹਾਉਸ ਦੀ ਇਹ ਕਨਵੈਨਸ਼ਨ ਰਹੀ ਹੈ ਕਿ ਸਾਰੇ ਪੁਆਇੰਟ ਆਫ ਆਰਡਰ ਰਿਕਾਰਡ ਹੋ ਜਾਣੇ ਚਾਹੀਦੇ ਹਨ ਅਤੇ ਫਿਰ ਸਰਕੂਲੇਟ ਹੋ ਜਾਂਦੇ ਹਨ ਕਿ ਕਿੰਨੇ ਠੀਕ ਨਿਕਲੇ। ਮਿਹਰਬਾਨੀ ਕਰਕੇ ਇਹ ਪ੍ਰੈਕਟਿਸ ਫਿਰ ਸ਼ੁਰੂ ਕਰ ਦਿਉ ਤਾਕਿ ਪਤਾ ਲਗ ਜਾਇਆ ਕਰੇ।

**Mr. Deputy Speaker :** I agree with the hon. Chief Minister.

**ਡਾਕਟਰ ਸਾਧੂ ਰਾਮ** : ਇਹ ਤਾਂ ਵਿਕਦੇ ਰਹੇ ਹਜ਼ਾਰ ਹਜ਼ਾਰ, ਦੋ ਦੋ ਹਜ਼ਾਰ ਤੇ, ਮੈਂ ਤਾਂ 50,000 ਤੇ ਨਹੀਂ ਵਿਕਿਆ, ਦਸ ਲਖ ਤੇ ਨਹੀਂ ਵਿਕਿਆ (ਸ਼ੋਰ)। ਇਹ ਤਾਂ ਆਪ ਦੇ ਸਾਹਮਣੇ ਵਿਕਦੇ ਫਿਰਦੇ ਹਨ। (ਵਿਘਨ) ਮੈਂ ਇਨ੍ਹਾਂ ਵਰਗਾ ਵਿਕਾਊ ਮਾਲ ਨਹੀਂ ਹਾਂ। (ਸ਼ੋਰ,

**चौधरी बलबीर सिंह** : व्यवस्था का प्रश्न/आप रिकार्ड मंगवा कर देख लें । रियास्ती साहिब ने वह लफ्ज वापिस नहीं लिया (विघ्न) जो मैं कहता हूं सुन लें आप रिकार्ड मंगा कर देख ले । जो लफ्ज कहे गये हैं उन में से एक लफ्ज नहीं वापस लिया गया ।

दूसरी बात यह कि जो इन्होंने उनकी एक हजार कीमत बताई है, वह बहुत गलत बात कही है । (हंसी)

**ਸ੍ਰੀ ਡਿਪਟੀ ਸਪੀਕਰ** : ਰਿਆਸਤੀ ਜੀ ਨੇ ਆਪਣੇ ਲਫਜ਼ ਵਾਪਸ ਲੈ ਲਏ ਹਨ, ਜੋ ਕੁਝ ਮੈਂ ਸੁਣਿਆ ਹੈ । ਮੈਂ ਚੈਕ ਕਰ ਲੈਂਦਾ ਹਾਂ ।

(ਉਪ ਸਕੱਤਰ ਨੇ ਰਿਪੋਰਟਰ ਦੇ ਨੋਟਸ ਪੜ੍ਹਵਾ ਕੇ ਸ੍ਰੀ ਡਿਪਟੀ ਸਪੀਕਰ ਨੂੰ ਦਸੇ ।)

ਉਹ ਇਹ ਲਫਜ਼ ਸਨ 'ਡਿਪਟੀ ਸਪੀਕਰ ਸਾਹਿਬ, ਆਪ ਦੇ ਕਹਿਣ ਤੇ ਮੈਨੂੰ ਇਹ ਲਫਜ਼ ਵਾਪਸ ਲੈਣ ਵਿੱਚ ਕੋਈ ਇਤਰਾਜ਼ ਨਹੀਂ ਹੈ ।' ਇਸ ਦੇ ਮਗਰੋਂ ਉਨ੍ਹਾਂ ਬਾਕੀ ਦੀ ਗੱਲ ਕੀਤੀ ।

According to what I have heard, Sardar Trilochan Singh Riasti has withdrawn his words. I will, however, check the words. His words are, "As ordered by the Deputy Speaker, I have no objection in withdrawing this word." After this he touched upon the other matter.)

**Captain Rattan Singh :** Sir, I raised a point of order and you have been pleased to rule that it was not a point of order. Sir, I pointed out to you that your orders had been disobeyed by an hon. Member. If the hon. Member had withdrawn his remark, I would have no objection. But instead of withdrawing his remark, he has added fuel to the fire. It means that he had disobeyed your orders.

**Mr. Deputy Speaker :** If I may say so, had you stopped there, it would have been all right (*Interruptions*). But instead you took upon yourself the responsibility to carry on and in that way, I am afraid, it was not a point of order.

**Captain Rattan Singh :** I also said that he had not levelled charges against an individual Member but he had charged the Party as a whole.

**Mr. Deputy Speaker :** You could have taken time to answer it. But if I may say so, you vitiated the point of order.

**ਕਾਮਰੇਡ ਸੱਤਪਾਲ ਡਾਂਗ** : ਆਨ ਏ ਪੁਆਇੰਟ ਆਫ ਆਰਡਰ, ਸਰ । ਕੀ ਕੋਈ ਆਨਰੇਬਲ ਮੈਂਬਰ ਕਿਸੇ ਪੁਆਇੰਟ ਆਫ ਆਰਡਰ ਤੇ ਜਦ ਰੂਲਿੰਗ ਦੇ ਦਿੱਤੀ ਗਈ ਹੋਵੇ ਤਾਂ ਡਿਸਕਸ਼ਨ ਕਰ ਸਕਦਾ ਹੈ ? ਇਸ ਤਰ੍ਹਾਂ ਤਾਂ ਡਿਸਕਸ਼ਨ ਮੁਕਣ ਹੀ ਨਹੀਂ ਲਗੀ ਅਤੇ ਕੁਐਸਚਨ ਆਵਰ ਦਾ ਟਾਈਮ ਹੀ ਵੇਸਟ ਹੋ ਜਾਵੇਗਾ । ਜੇਕਰ ਆਪ ਸਮਝਦੇ ਹੋ ਤਾਂ ਉਨ੍ਹਾਂ ਲਫਜ਼ਾਂ ਨੂੰ ਐਕਸਪੰਜ ਕਰ ਦਿਉ ਤਾਂ ਕਿ ਕਾਰਵਾਈ ਕੀਤੀ ਜਾ ਸਕੇ ।

**Mr. Deputy Speaker :** I have satisfied myself on that point. Next question please.

**चौधरी बलबीर सिंह** : उपाध्यक्ष महोदय, आप ने जो रिकार्ड देखा है इसको पढ़ कर सुना दें तो मैम्बर साहिबान को पता लग जाये । (विघ्न)

**ਸ੍ਰੀ ਡਿਪਟੀ ਸਪੀਕਰ** : ਉਨ੍ਹਾਂ ਨੇ ਇਹ ਕਿਹਾ ਹੈ ਕਿ 'ਡਿਪਟੀ ਸਪੀਕਰ ਸਾਹਿਬ ਤੁਹਾਡੇ ਕਹਿਣ ਤੇ ਮੈਨੂੰ ਇਹ ਲਫਜ਼ ਵਾਪਸ ਲੈਣ ਵਿੱਚ ਕੋਈ ਇਤਰਾਜ਼ ਨਹੀਂ ।' (The hon. Member has said, "as desired by the Deputy Speaker I have no objection in withdrawing that word,")

**चौधरी बलबीर सिंह** : इसका तो मतलब यह नहीं बनता कि लफ्ज़ वापस लिए गए । इसका मतलब तो यह है कि मुझे लफ्ज़ वापिस लेने में कोई एतराज़ नहीं । उन्हें यह कहना चाहिए कि मैं लफ्ज़ वापिस लेता हूँ । (विघ्न)

**Mr. Deputy Speaker** : When I am satisfied then why the time of the House is being wasted ?

**चौधरी बलबीर सिंह** : उन्होंने जो कलियर ज़बान है उसमें नहीं कहा कि वह लफ्ज़ वापिस लेते हैं । वैसे आप जो रूलिंग दें उसको हम मानेंगे लेकिन इस फिकरे के बारे में अर्ज़ है कि उन्होंने यह लफ्ज़ वापिस नहीं लिये । (विघ्न)

**ਸ੍ਰੀ ਡਿਪਟੀ ਸਪੀਕਰ** : ਇਸ ਨਾਲ ਹਾਊਸ ਦੀ ਸੈਟਿਸਫੈਕਸ਼ਨ ਹੋ ਗਈ ਹੈ ਇਸ ਲਈ ਇਕੱਲੇ ਤੁਹਾਡੀ dissatisfaction ਹੋਵੇ ਤਾਂ ਕੀ ਇਲਾਜ ਹੈ ? ਜੇਕਰ ਮੈਂ ਇਸ ਚੀਜ਼ ਨੂੰ ਹਾਊਸ ਦੀ ਵੋਟ ਲਈ ਪੁਟ ਕਰਾਂ ਤਾਂ ਕੀ ਤੁਸੀਂ ਵੋਟ ਇਸ ਪਾਰਟੀ ਵਲ ਨਹੀਂ ਦੇਵੋਗੇ ? (ਵਿਘਨ) (The House is satisfied with the manner in which it was withdrawn. What can be done if only the hon. Member is not satisfied with it ? If I put it to the vote of the House will the hon. Member not vote for the Party ?)

**ਕਾਮਰੇਡ ਸੱਤਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਜੇਕਰ ਤੁਸੀਂ ਮੈਂਬਰ ਸਾਹਿਬ ਨੂੰ ਫਿਰ ਕਹੋ ਤਾਂ ਉਹ ਇਹ ਲਫਜ਼ ਅਨਕੰਡੀਸ਼ਨਲੀ ਵਾਪਸ ਲੈਣ ਨੂੰ ਤਿਆਰ ਹਨ । ਤੁਸੀਂ ਮੁੜ ਕੇ ਕਹਿ ਤਾਂ ਵੇਖੋ ।

**ਸ੍ਰੀ ਡਿਪਟੀ ਸਪੀਕਰ** : ਸਰਦਾਰ ਦਰਸ਼ਨ ਸਿੰਘ ਝਬਾਲ, ਅਗਲਾ ਸਵਾਲ । (ਵਿਘਨ) (Sardar Darshan Singh Jhabal may put the next question please). (*Interruption*)

**ਸਰਦਾਰ ਸੰਤੋਖ ਸਿੰਘ ਰੰਧਾਵਾ** : ਆਨ ਏ ਪੁਆਇੰਟ ਆਫ ਆਰਡਰ, ਸਰ ? (ਵਿਘਨ)

**Mr. Deputy Speaker** : What is your point of order ?

**ਸਰਦਾਰ ਸੰਤੋਖ ਸਿੰਘ ਰੰਧਾਵਾ** : ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਜਿਹੜੀ ਰਵਾਇਤ ਪਾਈ ਜਾ ਰਹੀ ਹੈ ਇਹ ਮਾੜੀ ਹੈ ਕਿ ਇਕ ਮੈਂਬਰ 'ਗੁੰਡਾ' ਲਫਜ਼ ਇਸਤੇਮਾਲ ਕਰੇ ਅਤੇ ਫਿਰ ਪਾਰਟੀ ਨੂੰ 'ਗੁੰਡਾ' ਕਿਹਾ ਜਾਵੇ ਅਤੇ ਉਹ ਲਫਜ਼ ਅਨਕੰਡੀਸ਼ਨਲੀ ਵਿਦਡਰਾ ਨਾ ਕਰਵਾਏ ਜਾਣ । (ਵਿਘਨ)

## HOUSE RENT ALLOWANCE BEING GIVEN TO GOVERNMENT EMPLOYEES IN THE STATE

**261. Giani Kundan Singh Patang :** Will the Chief Minister be pleased to state—

(a) the present rate of house rent allowance being given to the Government employees in the State ;

(b) whether the Government has received any representation from the Subordinate Services Federation (Regd.), Chandigarh in this connection; if so, a copy thereof alongwith the action, if any, taken thereon be laid on the Table of the House;

(c) whether the Government propose to increase the rate of house rent allowance; if so, the time by which it is likely to be done; if not, the reasons therefor ?

**ਸ਼੍ਰੀ ਕ੍ਰਿਸ਼ਨ ਲਾਲ** (ਵਿਤ ਮੰਤਰੀ): (ੳ) ਰਾਜ ਵਿੱਚ ਪੰਜਾਬ ਸਰਕਾਰ ਦੇ ਕਰਮਚਾਰੀਆਂ ਨੂੰ ਇਸ ਵੇਲੇ ਦਿੱਤੇ ਜਾਂਦੇ ਮਕਾਨ ਕਰਾਏ ਭੱਤੇ ਦੀਆਂ ਦਰਾਂ ਇਸ ਪ੍ਰਕਾਰ ਹਨ :—

| | |
|---|---|
| (1) ਪਹਿਲੇ ਦਰਜੇ ਦੇ ਸ਼ਹਿਰਾਂ, ਜਿਹਾ ਕਿ ਅੰਮ੍ਰਿਤਸਰ, ਲੁਧਿਆਣਾ, ਜਲੰਧਰ, ਪਟਿਆਲਾ ਅਤੇ ਚੰਡੀਗੜ੍ਹ ਦੇ ਵਿੱਚ ਲਗੇ ਕਰਮਚਾਰੀ .. | ਤਨਖਾਹ ਦਾ $7\frac{1}{2}\%$ |
| (2) ਦੂਜੇ ਦਰਜੇ ਦੇ ਸ਼ਹਿਰਾਂ, ਜਿਹਾ ਕਿ ਅਬੋਹਰ, ਬਟਾਲਾ, ਬਠਿੰਡਾ, ਫਰੀਦਕੋਟ, ਫਿਰੋਜ਼ਪੁਰ, ਗੁਰਦਾਸ-ਪੁਰ, ਹੁਸ਼ਿਆਰਪੁਰ, ਜਗਰਾਉਂ, ਕਪੂਰਥਲਾ, ਕੋਟ-ਕਪੂਰਾ, ਮਲੇਰਕੋਟਲਾ, ਮੋਗਾ, ਮੁਕਤਸਰ, ਨੰਗਲ ਟਾਊਨਸ਼ਿਪ, ਨਾਭਾ, ਪਠਾਨਕੋਟ, ਫਗਵਾੜਾ ਅਤੇ ਸੰਗਰੂਰ .. | ਤਨਖਾਹ ਦਾ 5% |
| (3) ਦਿੱਲੀ | ਭਾਰਤ ਸਰਕਾਰ ਦੁਆਰਾ ਆਪਣੇ ਦਿੱਲੀ ਨਿਯੁਕਤ ਕਰਮਚਾਰੀਆਂ ਨੂੰ ਦਿੱਤੇ ਜਾਂਦੇ ਭੱਤਿਆਂ ਦੇ ਦਰ ਨਾਲ । |

(ਅ) ਪੰਜਾਬ ਸਬਾਰਡੀਨੇਟ ਸਰਵਿਸਿਜ਼ ਫੈਡਰੇਸ਼ਨ ਦੁਆਰਾ ਦਿੱਤੇ ਗਏ ਜਨਰਲ ਮੈਮੋਰੈਂਡਮ ਵਿਚੋਂ ਸਬੰਧਤ ਟੂਕਾਂ ਦਾ ਉਤਾਰਾ ਹਾਊਸ ਵਿੱਚ ਪੇਸ਼ ਹੈ । ਇਹ ਸਰਕਾਰ ਦੇ ਵਿਚਾਰ ਅਧੀਨ ਹੈ ।

(ੲ) ਮਕਾਨ ਕਰਾਏ ਭੱਤੇ ਦੀਆਂ ਦਰਾਂ ਨੂੰ ਵਧਾਉਣ ਦੀ ਕੋਈ ਤਜਵੀਜ਼ ਨਹੀਂ ਹੈ ।

## REIMBURSEMENT OF ADMISSION FEE TO THE SCHOOLS BY THE EDUCATION DEPARTMENT

**268. Giani Kundan Singh Patang** : Will the Minister for Education be pleased to state—

(a) whether it is a fact that the admission fee charged from the Scheduled Castes and Backward Classes students for the Matriculation examination of the University is refunded to them by the Education Department through the schools concerned on receipt of refund forms;

(b) if the reply to part (a) above be in the affirmative, whether the said fee has been actually reimbursed to them?

**ਸਰਦਾਰ ਸੁਰਜੀਤ ਸਿੰਘ** : (ੲ) ਹਾਂ ਜੀ ।

(ਬੀ) ਹਾਂ ਜੀ ।

---

10.00 a.m.

**Mr. Speaker** : The question hour is over.

(ਇਸ ਵੇਲੇ ਕੈਪਟਨ ਰਤਨ ਸਿੰਘ ਕੁਝ ਬੋਲਣ ਲਈ ਖੜ੍ਹੇ ਹੋਏ ਸੀ ਕਿ ਸਿਰਦਾਰ ਕਪੂਰ ਸਿੰਘ ਵੀ ਖੜ੍ਹੇ ਹੋਕੇ ਬੋਲਣ ਲਗੇ )

**ਸ੍ਰੀ ਸਪੀਕਰ** : ਸਿਰਦਾਰ ਕਪੂਰ ਸਿੰਘ, ਤੁਸੀਂ ਕਿਸ ਚੀਜ਼ ਤੇ ਬੋਲ ਰਹੇ ਹੋ ? (On what point is the hon. Member Sirdar Kapur Singh speaking)

**ਸਿਰਦਾਰ ਕਪੂਰ ਸਿੰਘ** : ਜਿਸ ਚੀਜ਼ ਤੇ ਇਹ ਬੋਲਣ ਲੱਗੇ ਹਨ । In this connection, I want to make a short submission before this matter is taken up.

## ADJOURNMENT MOTIONS AND POINTS OF ORDER THEREON

**ਸ੍ਰੀ ਸਪੀਕਰ** : ਸਿਰਦਾਰ ਕਪੂਰ ਸਿੰਘ ਜੀ, ਮੇਰੇ ਪਾਸ ਕੁਝ ਐਡਜਰਨਮੈਂਟ ਮੋਸ਼ਨਜ਼ ਹਨ, ਉਨਾਂ ਨੂੰ ਡਿਸਪੋਜ਼ ਆਫ਼ ਕਰ ਲਈਏ, ਉਸ ਤੋਂ ਬਾਅਦ ਜੋ ਤੁਸੀਂ ਕਹਿਣਾ ਹੋਵੇ ਕਹਿ ਲੈਣਾ । (ਸ਼ੋਰ)

(*Addressing Sirdar Kapur Singh* : I have got some Adjournment Motions with me. Let us dispose of these motions first and then you may have your say.)

**Sirdar Kapur Singh** : Mr. Speaker, Sir, I want to make a short submission before the House proceeds on to conduct further business of the House. This is the Zero Hour and it is a Parliamentary practice accepted through-out the world.

**Mr. Speaker** : Under which Rule the honourable Member wants to speak ?

(*Interruptions and Noise in the House*)

**Sirdar Kapur Singh** : Sir, I think you are not acquainted with this word "Zero Hour". The "Zero Hour" is known in parliamentary practice through-out the world. Before regular business of the House is commenced, a Member has the privilege and right to make a miscellaneous submission.

**ਸ੍ਰੀ ਸਪੀਕਰ** : ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਐਡਜਰਨਮੈਂਟ ਮੋਸ਼ਨਾਂ ਤੋਂ ਬਾਅਦ ਜੋ ਤੁਸੀਂ ਕਹਿਣਾ ਹੈ ਕਹਿ ਲੈਣਾ। (ਵਿਘਨ) (ਸ਼ੋਰ) (I have already stated that the hon. Member may have his say after these Adjournment Motions are disposed of.) (*Interruption*) (*Noise*)

**Sirdar Kapur Singh** : All right, Sir. I speak on a point of order.

**Mr. Speaker** : What is your point of order ?

**Sirdar Kapur Singh** : Sir, my point of order is this. Before you take decision on the adjournment motion given notice of by the honourable Deputy Leader of the Opposition and about which he has given some indication, I wish to make a short submission. (*Noise and interruptions*) Sir, this will facilitate you to arrive at a decision. I assure you, Sir, that what I am going to say will be in the interest of the House and for the benefit of this House, but you are not allowing me to make my submission.

**ਸ੍ਰੀ ਸਪੀਕਰ** : ਰੂਲਜ਼ ਵਿਚ ਐਸੀ ਕੋਈ ਪ੍ਰੋਵੀਜ਼ਨ ਨਹੀਂ ਜਿਸ ਦੇ ਥੱਲੇ ਤੁਸੀਂ ਪੁਆਇੰਟ ਆਫ ਆਰਡਰ ਤੇ ਵੀ ਬੋਲ ਸਕੋ। (ਵਿਘਨ) (ਸ਼ੋਰ) (There is no provision in the Rules under which the hon. Member can speak even on a point of order.) (*Interruption*) (*Noise*)

**Sirdar Kapur Singh** : Sir, do you or do you not allow me to make my short submission at the Zero Hour, that is between the regular business and the Question Hour. Please answer this. This is an accepted parliamentary practice through-out the world. Do you rule it out? Please tell us.

(*Noise and Interruptions in the House*)

**Mr. Speaker** : I have received notices of Adjournment Motions from Captain Rattan Singh, Sardar Santokh Singh, Sardar Umrao Singh, Sardar Sarup Singh and Chaudhri Balbir Singh, regarding the taking away of the dead body of late Sardar Darshan Singh Pheruman by the police to his village and certain other incidents relating thereto. I rule these motions out of order because these relate to the action taken by the authorities in due administration of law. In future, following the practice of the Lok Sabha, I will not assign reasons for disallowing the Adjournment Motions.

(*Interruptions and Noise in the House.*)

**Captain Rattan Singh** : This Adjournment Motion does not come within the purview of administration of law. Let us see the Rules.

**Sardar Umrao Singh** : Sir, you are the master of the House and I want to speak on a point of order. (*Interruption*).

**Mr. Speaker** : The Rule 68 (x) says :

"the motion shall not relate to the ordinary administration of law"

**Sardar Umrao Singh** : Sir, we have raised our voice for an important issue and it does not violate law.... (*Interruption and Noise in the House.*) Mr. Speaker, Sir, when you are on your legs, I cannot speak. Please take your seat. I want to make my submission.

**ਸ਼੍ਰੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ, ਤੁਹਾਨੂੰ ਕੁਝ ਸੁਚੱਜੇ ਢੰਗ ਨਾਲ ਬੋਲਣਾ ਚਾਹੀਦਾ ਹੈ । (ਵਿਘਨ) (ਸ਼ੋਰ) (The hon. Member, Sardar Umrao Singh should please speak with a sense of propriety (*Interruption*) (*Noise*)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਤੁਹਾਨੂੰ ਵੀ ਬੈਠ ਜਾਣਾ ਚਾਹੀਦਾ ਹੈ । (ਵਿਘਨ) (ਸ਼ੋਰ)

**ਸ਼੍ਰੀ ਸਪੀਕਰ** : ਮੈਂ ਅਰਜ਼ ਕਰਦਾ ਹਾਂ ਕਿ ਸਪੀਕਰ ਦੀ ਜਿਹੜੀ ਰੂਲਿੰਗ ਹੁੰਦੀ ਹੈ । that cannot be the subject for discussion. (I would like to point out that the ruling of the Speaker cannot be the subject for discussion..)

**Sardar Umrao Singh**:

* * * *

**ਸ਼੍ਰੀ ਸਪੀਕਰ** : ਚੇਅਰ ਦੀ ਆਗਿਆ ਤੋਂ ਬਿਨਾਂ ਹਾਊਸ ਵਿੱਚ ਜੋ ਕੁਝ ਵੀ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ । (ਵਿਘਨ) (Whatever is being spoken without the permission of the Chair, should not be recorded) (*Interruption*)

Please listen to me. I am on my legs. For some time it was the practice in Lok Sabha to inform the Member of the reasons for which consent to the moving of his adjournment motion was with-held by the Speaker. It was, however, found that members tried to argue with the Speaker in the House on the reasons intimated to them. The practice of stating the grounds on which a notice was disallowed was, therefore, discontinued.

**Chief Minister** : All these things which are given in the adjournment motions are disputed by us.

(*Noise in the House.*)

*Not recorded as ordered by the Chair.

**Comrade Satya Pal Dang :** On a point of Order, Sir.

**Mr. Speaker :** Please take your seat. According to the May's Parliamentary Practice, the matter raised by the motion must not be offered when facts are in dispute or before they are available.

*(Interruptions and Noise in the House. Many hon. Member's on points of order.)*

**Mr. Speaker :** There should be no discussion on the ruling.

**Captain Rattan Singh :** I am not discussing the ruling. I have a right to submit. May I submit, Sir ?

**Mr. Speaker :** But nothing relating to the ruling.

**चौधरी बलबीर सिंह** : अध्यक्ष महोदय, आपकी रूलिंग को मैं डिसकस नहीं करता। लेकिन ऐडजर्नमैंट मोशन्ज़ जो हैं वह अलहदा अलहदा हैं, उन पर बात कर सकता हूँ। मेरी ऐडजर्नमैंट मोशन के कुछ और शब्द हो सकते हैं और दूसरी ऐडजर्नमैंट मोशन के कुछ और शब्द हो सकते हैं। पर यह जो आपने होलसेल डिस्पोज़ल की है यह ठीक नहीं है। हर इंडिविजुअल एडजर्नमैंट मोशन को अलहदा अलहदा देखना चाहिए। किसी में कोई चीज़ किसी के हक में होती है और दूसरी में कोई चीज़ किसी के खिलाफ होती है। तो कैसे आप सभी को एक दम डिस्पोज़ आफ कर सकते हैं? यह तरीका ठीक नहीं है। मेरी ऐडजर्नमैंट मोशन बिल्कुल अलहदा है और उनकी एडजर्नमैंट मोशन भी अलहदा है। एडजर्नमैंट मोशनज के अलहदा अलहदा मजमून होते हैं और आप की तरफ से तमाम ऐडजर्नमैंट मोशनज़ को आऊट आफ आर्डर करार दे देना यह होल सेल तरीका ठीक नहीं है।

**Mr. Speaker :** No discussion please.

**चौधरी बलबीर सिंह** : प्वायंट आफ आर्डर, सर। इसके बारे में आप दोनों मोशनज़ अलहदा अलहदा पढ़ लें और फिर बात करें।

**ਸ੍ਰੀ ਸਪੀਕਰ** : ਮੈਂ ਤੁਹਾਡੀ ਐਡਜਰਨਮੈਂਟ ਮੋਸ਼ਨ ਐਗਜ਼ਾਮਿਨ ਕੀਤੀ ਹੈ ਔਰ ਜਿਹੜੀ ਰੂਲਿੰਗ ਦਿੱਤੀ ਹੈ ਉਸ ਨਾਲ ਇਹ ਫੁਲੀ ਕਵਰਡ ਹੈ। (I have already examined your Adjournment Motion and it is fully covered by my ruling.)

(ਇਸ ਸਮੇਂ ਚੌਧਰੀ ਬਲਬੀਰ ਸਿੰਘ ਅਤੇ ਕਾਮਰੇਡ ਸਤ ਪਾਲ ਡਾਂਗ ਆਪਣੀਆਂ ਆਪਣੀਆਂ ਸੀਟਾਂ ਉੱਤੇ ਖੜ੍ਹੇ ਸਨ) (ਸ਼ੋਰ)

**ਸਰਦਾਰ ਸੰਤ ਸਿੰਘ** : ਸਾਨੂੰ ਮੈਂਬਰ ਹੀ ਨਹੀਂ ਸਮਝਿਆ ਜਾਂਦਾ। ਸਾਨੂੰ ਟਾਈਮ ਨਹੀਂ ਦਿੰਦੇ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਤੁਸੀਂ ਲੋਕ ਸਭਾ ਦੀ ਅਥਾਰਿਟੀ ਕੋਟ ਕੀਤੀ ਹੈ। ਅਸੀਂ ਸਾਰੇ ਇਸ ਨੂੰ ਰਿਸਪੈਕਟ ਕਰਦੇ ਹਾਂ। ਪਰ ਮੈਂ ਤੁਹਾਡੇ ਨੋਟਿਸ ਵਿੱਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਅਗਰ ਲੋਕ ਸਭਾ ਦੀਆਂ ਸਾਰੀਆਂ ਟਰੈਡੀਸ਼ਨਜ਼ ਤੇ ਪਰੈਕਟੇਸਿਜ਼ ਨੂੰ ਫਾਲੋ ਕੀਤਾ ਜਾਵੇ ਤਾਂ ਇਹ ਝਗੜੇ ਹੀ ਕਾਹਨੂੰ ਪੈਣ ? ਲੋਕ ਸਭਾ ਵਿੱਚ ਬਜਟ ਸੈਸ਼ਨ ਵਿੱਚ ਕੁਝ ਐਕਸੈਪਸ਼ਨਲ ਕੇਸਿਜ਼ ਵਿੱਚ ਐਡਜਰਨਮੈਂਟ ਮੋਸ਼ਨਜ਼ ਐਡਮਿਟ ਕੀਤੀਆਂ ਜਾਂਦੀਆਂ ਹਨ। ਲੋਕ ਸਭਾ ਵਿੱਚ ਮੈਂ ਤੁਹਾਡੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ, ਕਿ ਇੰਪਾਰਟੈਂਟ ਮਸਲੇ ਉੱਤੇ ਸਪੀਕਰ

ਲੋਕ ਸਭਾ ਸਪੈਸ਼ਲ ਡਿਸਕਸ਼ਨ ਅਲਾਓ ਕਰ ਦਿੰਦਾ ਹੈ । ਤੁਹਾਨੂੰ ਪਤਾ ਹੈ । ਤੁਸੀਂ ਵੀ ਅੰਮ੍ਰਿਤਸਰ ਸੀ । ਅਸੀਂ ਵੀ ਉਥੇ ਗਏ ਸੀ । ਇਹ ਬੜੀ ਇੰਪਾਰਟੈਂਟ ਗੱਲ ਹੈ ਕਿ ਅੰਮ੍ਰਿਤਸਰ ਨੂੰ ਜਾਣ ਵਾਲੀਆਂ ਸਾਰੀਆਂ ਬਸਾਂ ਬੰਦ ਸਨ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਜੇ ਤੁਸੀਂ ਐਡਜਰਨਮੈਂਟ ਮੋਸ਼ਨ ਐਡਮਿਟ ਨਹੀਂ ਕਰਦੇ ਤਾਂ ਇਸ ਉੱਤੇ ਡਿਸਕਸ਼ਨ ਤਾਂ ਅਲਾਓ ਕਰ ਦਿਉ । ਇਸ ਬਾਰੇ ਪਬਲਿਕ ਵਿੱਚ ਗੌਰਮੈਂਟ ਦੇ ਖਿਲਾਫ ਕਾਫੀ ਸੈਂਟੀਮੈਂਟਸ ਹਨ ਅਤੇ ਇਹ ਗੌਰਮੈਂਟ ਦੇ ਇੰਟਰੈਸਟ ਵਿੱਚ ਹੈ ਕਿ ਇਸ ਤੇ ਡਿਸਕਸ਼ਨ ਹੋਵੇ ।

**ਸ੍ਰੀ ਸਪੀਕਰ** : ਡਾਂਗ ਸਾਹਿਬ, ਬਿਜਨੈਸ ਐਡਵਾਈਜ਼ਰੀ ਕਮੇਟੀ ਵਿੱਚ ਇਸ ਮਸਲੇ ਨੂੰ ਡਿਸਕਸ ਕਰ ਲਵਾਂਗੇ । (*Addressing Comrade Satya Pal Dang* : We shall discuss this matter in the meeting of the Business Advisory Committee.)

**ਮੁੱਖ ਮੰਤਰੀ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੇਰੀ ਇਹ ਸੁਜੈਸ਼ਨ ਹੈ ਕਿ ਜੇ ਆਨਰੇਬਲ ਮੈਂਬਰ ਚਾਹੁਣ ਤਾਂ ਇਸ ਨੂੰ ਕਾਲ ਅਟੈਨਸ਼ਨ ਨੋਟਿਸ ਕਰ ਲਿਆ ਜਾਵੇ । ਅਸੀਂ ਇਸ ਦਾ ਜਵਾਬ ਦੇ ਦਿਆਂਗੇ । (ਸ਼ੋਰ)

**ਆਵਾਜ਼ਾਂ** : ਨੋ, ਨੋ ।

**Captain Rattan Singh** : On a point of Order, Sir. My submission is that we are governed by Rules 66, 67 and 68 of the Rules of Procedure and Conduct of Business in the Punjab Legislative Assembly. You have been pleased to give a ruling. We do not dispute your authority. We would request you to kindly give us time not to discuss the merit of the adjournment motion but to draw your attention to the rules under which an adjournment motion should be moved and can be moved.

**ਸ੍ਰੀ ਸਪੀਕਰ** : ਮੇਰੀ ਰੂਲਿੰਗ ਤੁਹਾਡੇ ਇਸ ਪੁਆਇੰਟ ਨੂੰ ਕਵਰ ਕਰਦੀ ਹੈ । (Your point is covered by my ruling.)

**Captain Rattan Singh** : Sir, your ruling is not clear. You have said that under Rule 68 (iv), the motion shall relate to a matter which falls within the responsibility of the Government.

**ਸ੍ਰੀ ਸਪੀਕਰ** : ਮੈਂ ਰੂਲ ਪੜ੍ਹ ਲਿਆ ਹੈ । ਤੁਹਾਡਾ ਧਿਆਨ ਰੂਲ ਨੰਬਰ 10 ਵਲ ਦਿਵਾਇਆ ਜਾਂਦਾ ਹੈ । (I have read the rule. Your attention is drawn to rule No. 10.)

**Captain Rattan Singh** : I will quote that also. Rule 68 (iv) is....

> "the motion shall relate to a matter which falls within the responsibility of the Government,"

Rule 68 (x) is—

> "the motion shall not relate to the ordinary administration of law,".

By any stretch of imagination, whatever has happened, does not fall under the ordinary administration of law.

[Captain Rattan Singh]

ਇਹ ਗਲ ਕਿਸ ਤਰ੍ਹਾਂ ਹੋ ਸਕਦੀ ਹੈ, ਸਾਨੂੰ ਇਸ ਮਸਲੇ ਉਤੇ ਸੈਲਫ਼ ਕੰਟਰੋਲ ਕਰਕੇ ਸੋਚਣਾ ਚਾਹੀਦਾ ਹੈ । ਜੇ ਕਿਸੇ ਨੇ ਕਿਸੇ ਜਗ੍ਹਾ ਗਲਤੀ ਕਰ ਲਈ ਹੈ ਤਾਂ ਉਸ ਨੂੰ ਠੀਕ ਕਰ ਲੈਣਾ ਚਾਹੀਦਾ ਹੈ । (ਵਿਘਨ)

**ਸ੍ਰੀ ਸਪੀਕਰ** : ਕੈਪਟਨ ਸਾਹਿਬ, ਮੈਂ ਥੋੜੀ ਜਿਹੀ ਸਬਮਿਸ਼ਨ ਕਰਦਾ ਹਾਂ। (ਵਿਘਨ) (*Addressing Captain Rattan Singh* : I want to make a submission).

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਤੁਸੀਂ ਦੇਖ ਲਵੋ ਪਹਿਲਾਂ ਇਨ੍ਹਾਂ ਨੇ ਕਈ ਬੰਦੇ ਕੈਦ ਕੀਤੇ । (ਸ਼ੋਰ) (ਵਿਘਨ) ਤੁਸੀਂ ਭਾਵੇਂ ਕਹੀ ਜਾਓ ਕਿ ਅਸੀਂ ਸਟੰਟ ਕਰ ਰਹੇ ਹਾਂ ਪਰ ਅਸਲੀਅਤ ਇਹ ਹੈ ਕਿ ਸਾਨੂੰ ਲਾਸ਼ ਨਾਲ ਪਿਆਰ ਸੀ ।

**Mr. Speaker** : No discussion please.

**Captain Rattan Singh** : I am not discussing, Sir, I seek your protection. They have lot of powers out-side the House.

**ਸ੍ਰੀ ਸਪੀਕਰ** : ਮੈਂ ਅਰਜ਼ ਕਰਾਂ ਕਿ ਜਿੱਥੋਂ ਤਕ ਲਾਅ ਐਂਡ ਆਰਡਰ ਦਾ ਤਅੱਲਕ ਹੈ...(ਵਿਘਨ) (I would like to submit that so far as the question of law and order is concerned...) (*Interruption*)

**ਕੈਪਟਨ ਰਤਨ ਸਿੰਘ** : ਲਾਅ ਐਂਡ ਆਰਡਰ ਦੇ ਮੁਤੱਲਕ ਮੈਂ ਕੁਝ ਨਹੀਂ ਕਹਿੰਦਾ ।(ਸ਼ੋਰ) (ਵਿਘਨ)

**ਸ੍ਰੀ ਸਪੀਕਰ** : ਤੁਸੀਂ ਸੁਣਿਆ ਹੋਣਾ ਹੈ ਮਿਸਲ ਮਸ਼ਹੂਰ ਹੈ King is dead long live the King ਜਦੋਂ ਬਾਦਸ਼ਾਹ ਸਲਾਮਤ ਮਰ ਜਾਂਦਾ ਹੈ ਤਾਂ ਲਾਅ ਐਂਡ ਆਰਡਰ ਸਟੈਂਡ ਸਟਿਲ ਨਹੀਂ ਹੋ ਜਾਂਦਾ। ਇਸ ਤਰ੍ਹਾਂ ਨਾਲ ਲਾ ਤਾਂ ਚਲਦਾ ਹੀ ਰਹਿੰਦਾ ਹੈ । ਇਸ ਨੇ ਤਾਂ ਆਪਣਾ ਕੋਰਸ ਲੈਣਾ ਹੀ ਹੈ । (The hon. Member might have heard the proverb "King is dead, long live the King." Law and Order does not come to a stand still when the King is dead. The law remains in action. It has to take its course.)

**Captain Rattan Singh** : Sir, it does not lie in your jurisdiction to defend the Government.

**Mr. Speaker** : If the honourable Member is able to convince me in my Chamber, I will re-consider the matter.

**ਕੈਪਟਨ ਰਤਨ ਸਿੰਘ** : ਜਿਹੜੀ ਤੁਸੀਂ ਰੂਲਿੰਗ ਦਿੱਤੀ ਹੈ ਉਹ ਮੇਰੇ ਖ਼ਿਆਲ ਦੇ ਮੁਤਾਬਕ ਇਸ ਰੂਲ ਨੂੰ ਕਵਰ ਨਹੀਂ ਕਰਦੀ । ਮੈਂ ਕਹਾਂਗਾ ਇਹ ਰੂਲ ਹੈ ਇਸ ਨੂੰ ਪੜ੍ਹ ਲਓ ।

**ਸ੍ਰੀ ਸਪੀਕਰ** : ਜੇ ਇਸ ਦੇ ਬਾਰੇ ਤੁਸੀਂ ਚਾਹੁੰਦੇ ਹੋ ਕਿ ਡਿਸਕਸ਼ਨ ਹੋਵੇ ਤਾਂ ਤੁਸੀਂ ਮੇਹਰਬਾਨੀ ਕਰਕੇ ਮੇਰੇ ਚੈਂਬਰ ਵਿੱਚ ਆ ਜਾਣਾ ਅਤੇ ਜੇ ਤਸੀ ਮੈਨੂੰ ਇਸ ਬਾਰੇ ਕਨਵਿੰਸ ਕਰ ਦਿਉਗੇ ਤਾਂ

I shall definitely revise it. (If the hon. Member wants to have a discussion on this point, then he may please come to my Chamber. In case he is able to convince me, then I shall definitely revise my ruling.)

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਸ ਨੂੰ ਫੇਰ ਦੇਖੋ । (ਵਿਘਨ)

**Mr. Speaker :** If the hon. Member comes to my room, I will reconsider it.

**चौधरी बलबीर सिंह** : आपने कहा कि आपके चैंबर में जा करके पता कर लें। मैं आप के चैंबर में गया था तो आपने कहा था कि देख लूंगा। आपने अपनी नीम रज़ामंदी का इज़हार किया था। (विघ्न)

**ਕਾਮਰੇਡ ਸੱਤ ਪਾਲ ਡਾਂਗ:** ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਤੁਸੀਂ ਕਿਹਾ ਹੈ ਕਿ ਮੈਂ ਬਿਜ਼ਨੈਸ ਐਡਵਾਜ਼ਿਰੀ ਕਮੇਟੀ ਵਿਚ ਡਿਸਕਸ ਕਰਾਂਗਾ । ਮੈਂ ਤੁਹਾਡੇ ਨੋਟਿਸ ਵਿੱਚ ਇਕ ਚੰਡੀਗੜ੍ਹ ਦੇ ਬਾਰੇ ਵਿਚ ਮੋਸ਼ਨ ਅਤੇ ਇਕ ਸਰਦਾਰ ਦਰਸ਼ਨ ਸਿੰਘ ਫਰੁਮਾਨ ਦੇ ਬਾਰੇ ਵਿੱਚ ਉਨ੍ਹਾਂ ਦੇ ਮਰਨ ਤੋਂ ਪਹਿਲਾਂ ਦਿੱਤੀਆਂ ਸਨ, ਜੋ ਕਿ ਪੈਂਡਿੰਗ ਹਨ । ਇਸ ਵਾਸਤੇ ਤੁਸੀਂ ਹੀ ਟਾਈਮ ਐਲਾਟ ਕਰਨਾ ਹੈ । ਬਿਜ਼ਨੈਸ ਐਡਵਾਈਜ਼ਰੀ ਕਮੇਟੀ ਵੀ ਤਾਂ ਤਹਾਡੀ ਡਿਸਕਰੀਸ਼ਨ ਵਿਚ ਹੈ । ਤੁਸੀਂ ਇਸ ਉੱਤੇ ਡਿਸਕਸ਼ਨ ਵਾਸਤੇ 2 ਘੰਟੇ ਦਾ ਟਾਈਮ ਐਲਾਟ ਕਰ ਦਿਓ । ਇਹ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿੱਚ ਹੋ ਜਾਵੇ ਅਤੇ ਸੀ. ਐਮ. ਸਾਹਿਬ ਸਟੇਟਮੰਟ ਦੇ ਦੇਣ ।

**ਸ੍ਰੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ ਦੀ ਮੋਸ਼ਨ ਆਲਰੇਡੀ ਆਈ ਹੋਈ ਹੈ। ਉਸਦੇ ਵਾਸਤੇ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਨੇ ਹੀ ਟਾਈਮ ਅਲਾਟ ਕਰਨਾ ਹੈ । (The motion from Sardar Umrao Singh has already been received. It is for the Business Advisory Committee to allot time for it.)

**ਕਾਮਰੇਡ ਸੱਤਪਾਲ ਡਾਂਗ** । ਸਪੀਕਰ ਸਾਹਿਬ, ਉਹ ਮਰਨ ਤੋਂ ਪਹਿਲਾਂ ਦੀ ਹੈ ।

**ਸ੍ਰੀ ਸਪੀਕਰ** : ਡਾਂਗ ਸਾਹਿਬ ਤੁਸੀਂ ਮੇਰੇ ਨਾਲ ਚੈਂਬਰ ਵਿੱਚ ਡਿਸਕਸ ਕਰ ਲੈਣਾ । ਕੈਪਟਨ ਸਾਹਿਬ, ਤੁਸੀਂ ਵੀ ਆ ਜਾਣਾ । (*Addressing Comrade Satya Pal Dang.* The hon. Member should discuss this matter with me in my Chamber. The hon. Member Captain Rattan Singh may also come.)

**ਕੈਪਟਨ ਰਤਨ ਸਿੰਘ** : ਕਿੰਨੇ ਵਜੇ ਜੀ ?

**ਸ੍ਰੀ ਸਪੀਕਰ** : 11 ਵਜੇ ਆ ਜਾਣਾ । (The hon. Member should come at 11 A.M.)

**ਸਰਦਾਰ ਉਮਰਾਓ ਸਿੰਘ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਤੁਸੀਂ ਰੂਲ 10 ਕੱਟ ਕੀਤਾ ਹੈ...(ਸ਼ੋਰ) (ਵਿਘਨ) ਸਪੀਕਰ ਸਾਹਿਬ, ਤੁਸੀਂ ਰੂਲ ਕੱਟ ਕੀਤਾ ਹੈ, ਇਸ ਲਈ ਮੈਨੂੰ ਪੁਆਇੰਟ ਆਫ ਆਰਡਰ ਰੇਜ਼ ਕਰਨ ਦੀ ਇਜਾਜ਼ਤ ਦਿਓ... (ਵਿਘਨ)

**Mr. Speaker :** My ruling is not subject to discussion. Under what rule are you speaking ?

**Sardar Umrao Singh :** My submission is that, Sir,.........

**Mr. Speaker :** Please take your seat.

**Sardar Umrao Singh :** Sir, I am on a point of order and when you have not heard me how can you ask me to sit down ?

**ਸ੍ਰੀ ਸਪੀਕਰ** : ਜੇ ਤਾਂ ਰੂਲਜ਼ ਦੇ ਸਿਲਸਿਲੇ ਵਿਚ ਹੈ ਤਾਂ ਫਿਰ ਠੀਕ ਹੈ। (If the hon. Member wants to speak on the Rules then it is all right.)

**Sardar Umrao Singh :** Sir, I am not naming any body. I am only raising a point of order.

**ਸ੍ਰੀ ਸਪੀਕਰ** : ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ? (What is your point of order?)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ ਮੈਂ ਤੁਹਾਨੂੰ ਪੁਛਣਾ ਚਾਹੁੰਦਾ ਹਾਂ ਕਿ ਹਸਪਤਾਲ ਵਿਚ ਕੋਈ ਡੈੱਡ ਬਾਡੀ ਪ੍ਰਾਈਵੇਟ ਪਈ ਹੋਵੇ........(ਬਹੁਤ ਸ਼ੋਰ) (ਵਿਘਨ)

**Mr. Speaker :** This is no point of order.

**ਸਰਦਾਰ ਉਮਰਾਓ ਸਿੰਘ** : ਤੁਸੀਂ ਮੇਰੀ ਗੱਲ ਤਾਂ ਸੁਣ ਲਵੋ। ਜੇ ਕੋਈ ਐਸੀ ਵੈਸੀ ਗੱਲ ਹੋਈ ਤਾਂ ਤੁਸੀਂ ਉਸ ਨੂੰ ਰੂਲ ਆਉਟ ਕਰ ਦੇਣਾ। ਇਸ ਲਈ ਪਹਿਲਾਂ ਮੇਰੀ ਗੱਲ ਤਾਂ ਸੁਣ ਲਵੋ। (ਵਿਘਨ) ਸੋ ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਹਸਪਤਾਲ ਵਿੱਚ ਕਿਸੇ ਡੈੱਡ ਬਾਡੀ ਦਾ ਪੁਲਿਸ ਦਾ ਚੁੱਕ ਕੇ ਲੈ ਜਾਣਾ ਔਰ ਅੰਮ੍ਰਿਤਸਰ ਤੋਂ ਜਲੰਧਰ ਨੂੰ ਜਾਣ ਵਾਲੀਆਂ ਬੱਸਾਂ ਦਾ ਰੋਕਣਾ ਅਤੇ ਕਿਸੇ ਡੈੱਡ ਬਾਡੀ ਦਾ ਉਸ ਦੇ ਵਾਰਸਾਂ ਤੋਂ ਖੋਹ ਕੇ ਲੈ ਜਾਣਾ, ਕੀ ਇਹ ਠੀਕ ਹੈ......(ਬਹੁਤ ਸ਼ੋਰ) (ਵਿਘਨ)

**ਸ੍ਰੀ ਸਪੀਕਰ** : ਤੁਸੀਂ ਕਿਸ ਰੂਲ ਦੇ ਤਹਿਤ ਕਹਿ ਰਹੇ ਹੋ ?(Under what rule is the hon. Member speaking ? )

**ਸਰਦਾਰ ਉਮਰਾਓ ਸਿੰਘ** : ਮੈਂ ਤਾਂ ਤੁਹਾਡੀ ਰੂਲਿੰਗ ਤੇ ਪੁਆਇੰਟ ਆਫ ਆਰਡਰ ਰੇਜ਼ ਕੀਤਾ ਹੈ। (ਸ਼ੋਰ) (ਵਿਘਨ)

**Mr. Speaker :** At page 366 of May's Parliamentary Practice it is stated—

> 'Alleged illegal action of a Department cannot form the basis of the Adjournment Motion.'

**ਸਰਦਾਰ ਉਮਰਾਓ ਸਿੰਘ** : * * * * * *

**ਸ੍ਰੀ ਸਪੀਕਰ** : ਇਹ ਜਿਹੜੀਆਂ ਗੱਲਾਂ ਕਹੀਆਂ ਗਈਆਂ ਹਨ these should not form part of the proceedings. (These things which have been said should not form part of the proceedings.)

*Expunged as ordered by the Chair.

**Sardar Umrao Singh** : Under what rule are you passing these orders ? I challenge your authority. You have no right.

**Mr. Speaker** : I am competent.

**Sardar Umrao Singh** : Under the rules the Speaker has no power to pass such like orders.

**ਸ਼੍ਰੀ ਸਪੀਕਰ** : ਚੌਧਰੀ ਬਲਬੀਰ ਸਿੰਘ ਜੀ, ਤੁਹਾਡੀ ਕਾਲ ਅਟੈਨਸ਼ਨ ਮੋਸ਼ਨ ਹੈ...(ਵਿਘਨ) (There is a Call Attention Motion in the name of Chaudhri Balbir Singh.) (*Interruption*)

**ਕੈਪਟਨ ਰਤਨ ਸਿੰਘ** : ਪੁਆਇੰਟ ਆਫ ਆਰਡਰ, ਸਰ । (ਮੁੱਖ ਮੰਤਰੀ ਵਲੋਂ ਵਿਘਨ) ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜੇਕਰ ਤੁਹਾਡੀ ਇਜਾਜ਼ਤ ਦੇ ਨਾਲ ਇਸ ਹਾਊਸ ਵਿੱਚ ਕੁਝ ਕਿਹਾ ਗਿਆ ਹੋਵੇ ਤਾਂ ਜੇਕਰ ਉਹ ਅਨਪਾਰਲੀਮੈਂਟਰੀ ਹੋਵੇ ਤਾਂ ਤੇ ਉਹ ਰੀਕਾਰਡ ਵਿੱਚ ਨਹੀਂ ਆਉਣਾ ਚਾਹੀਦਾ ਪਰ ਜੇ ਕਰ ਉਹ ਪਾਰਲੀਮੈਂਟਰੀ ਹੋਵੇ ਤਾਂ ਫਿਰ ਤੁਹਾਡੇ ਕੋਲ ਕੋਈ ਪਾਵਰਜ਼ ਨਹੀਂ ਕਿ ਉਸ ਨੂੰ ਰਿਕਾਰਡ ਵਿੱਚੋਂ ਕਢਾ ਦਿਓ । (ਵਿਘਨ) ਇਕ ਆਦਮੀ ਨੂੰ, ਜਿਸ ਨੂੰ ਤੁਸੀਂ ਪਹਿਲਾਂ ਬੋਲਣ ਦੀ ਆਗਿਆ ਦੇ ਦਿੱਤੀ ਤਾਂ ਫਿਰ ਉਸਦੀ ਗੱਲ ਨੂੰ ਐਕਸਪੰਜ ਕਿਸ ਤਰ੍ਹਾਂ ਕਰ ਸਕਦੇ ਹੋ ? (ਵਿਘਨ)

**ਸ਼੍ਰੀ ਸਪੀਕਰ** : ਕੈਪਟਨ ਸਾਹਿਬ ਤੁਹਾਨੂੰ ਸ਼ਾਇਦ ਸੁਣਿਆ ਨਹੀਂ । ਜਿਹੜੇ ਲਫਜ਼ ਚੇਅਰ ਦੀ ਇਜਾਜ਼ਤ ਤੋਂ ਬਗੈਰ ਕਹੇ ਗਏ ਹਨ ਉਹ ਹੀ ਰਿਕਾਰਡ ਵਿੱਚੋਂ ਕਢਵਾਏ ਹਨ ਅਤੇ ਜਿਹੜੇ ਇਜਾਜ਼ਤ ਨਾਲ ਕਹੇ ਹਨ ਉਹ ਐਕਸਪੰਜ ਨਹੀਂ ਹੋਣਗੇ । (*Addressing Captain Rattan Singh*: The hon. Member did not perhaps hear. On those words which had been said without the permisson of the Chair have been got expunged and none else.)

**ਕੈਪਟਨ ਰਤਨ ਸਿੰਘ** : ਫਿਰ ਮੇਰਾ ਪੁਆਇੰਟ ਆਫ ਆਰਡਰ ਤਾਂ ਕਲੀਅਰ ਹੈ ਨਾ ।

**ਸ਼੍ਰੀ ਸਪੀਕਰ** : ਹਾਂ, ਕਲੀਅਰ ਹੈ । (Yes, it is clear.)

**ਇਕ ਆਵਾਜ਼** : ਇਹ ਫੇਰੂਮਾਨ ਦੇ ਕਾਤਲ ਹਨ । (ਇਸ ਸਮੇਂ ਹਾਊਸ ਵਿੱਚ ਸ਼ੋਰ ਪੈ ਗਿਆ)

(ਇਸ ਸਮੇਂ ਸਰਦਾਰ ਸੰਤ ਸਿਘ ਬੋਲਦੇ ਰਹੇ, ਪਰ ਹਾਊਸ ਵਿੱਚ ਇਤਨਾ ਸ਼ੋਰ ਸੀ ਕਿ ਸੁਣਾਈ ਕੁਝ ਨਹੀਂ ਦਿੱਤਾ ।)

**ਸਰਦਾਰ ਗੁਰਮੇਜ ਸਿੰਘ** : ਕਲ੍ਹ ਫੇਰੂਮਾਨ ਦੀ ਅਰਥੀ ਤੇ ਅਕਾਲੀ ਦਲ ਦਾ ਸਿਆਪਾ ਕੀਤਾ ਗਿਆ । (ਸ਼ੋਰ) (ਵਿਘਨ)

**Mr. Speaker**: Now Call Attention Motion No. 72 by Chaudhri Balbir Singh.

**चौधरी बलबीर सिंह** : अब जो बात चल रही है उसे खत्म न करके और आगे कार्रवाई शुरू कर देना मैं समझता हूँ कि यह ठीक नहीं है । 72 नं० मोशन से पहिले

[चौ ी बलबीर सिंह]

71 नं0 की मोशन भी है। इस लिए मैं चाहता हूं कि एडजर्नमैंट मोशन की बात जो चल रही है, पहिले उस को लें। (विघ्न) हम आपकी रूलिंग को चैलेंज नहीं करते और न ही कर सकते हैं। तो आप बताएं कि एक तरफ तो पंजाब में आग.लगी हो और उस को बुझाने के लिए सरकार कोई यत्न न करे.... (विघ्न) (शोर) तो हम इस हाऊस की तवज्जो इस तरफ दिला सकते हैं। (विघ्न)

**ਕੈਪਟਨ ਰਤਨ ਸਿਘ** : ਪੁਆਇੰਟ ਆਫ ਆਰਡਰ, ਸਰ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਦੋਂ ਕੋਈ ਆਨਰੇਬਲ ਮੈਂਬਰ ਪੁਆਇੰਟ ਆਫ ਆਰਡਰ ਰੇਜ਼ ਕਰਦਾ ਹੈ ਤਾਂ ਤੁਸੀਂ ਉਸ ਦੇ ਮੁਤਲਕ ਆਪਣੀ ਰੂਲਿੰਗ ਦਿੰਦੇ ਹੋ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਸਾਰੀਆਂ ਹੀ ਰੂਲਿੰਗਜ਼ ਤੁਸੀਂ ਰਿਜ਼ਰਵ ਰੱਖੀ ਜਾਂਦੇ ਹੋ ਜਾਂ ਕਿ ਉਨ੍ਹਾਂ ਦਾ ਫੈਸਲਾ ਦਿੰਦੇ ਜਾਂਦੇ ਹੋ। ਜੇ ਤਾਂ ਪੁਆਇੰਟ ਆਫ ਆਰਡਰ ਸੈਟਿਸਫੈਕਟਰੀ ਹੈ ਔਰ ਉਸ ਦੇ ਵਾਸਤੇ ਤੁਸੀਂ ਪਰਮਿਸ਼ਨ ਦਿੰਦੇ ਹੋ ਤਾਂ ਉਸ ਦੇ ਮੁਤੱਲਕ ਫੈਸਲਾ ਦੇਣਾ ਵੀ ਤਾਂ ਤੁਹਾਡਾ ਹੀ ਫਰਜ਼ ਬਣਦਾ ਹੈ। You can rule it out of order, you can say 'it is in order',' you can say 'keep the ruling pending'.

ਤੁਸੀਂ ਸਰਦਾਰ ਉਮਰਾਓ ਸਿੰਘ ਦੇ ਪੁਆਇੰਟ ਆਫ ਆਰਡਰ ਦਾ ਕੋਈ ਫੈਸਲਾ ਨਹੀਂ ਦਿੱਤਾ। (ਵਿਘਨ) ਜੇ ਦਿੱਤਾ ਹੋਵੇਗਾ ਤਾਂ ਸਾਨੂੰ ਸੁਣਿਆ ਨਹੀਂ। ਉਹ ਹੁਣ ਫਿਰ ਸਾਨੂੰ ਸੁਣਾ ਦਿਉ।

**Mr. Speaker** : That was out of order. (*Interruption*).

**ਸਰਦਾਰ ਉਮਰਾਓ ਸਿੰਘ** : ਮੈਂ ਤਾਂ ਇਹ ਪੁਆਇੰਟ ਆਫ ਆਰਡਰ ਰੇਜ਼ ਕੀਤਾ ਸੀ ਕਿ ਸਰਕਾਰੀ ਬੱਸਾਂ ਬੰਦ ਕੀਤੀਆਂ ਗਈਆਂ ਅਤੇ ਹੋਰ ਜਿਹੜੀਆਂ ਗੱਲਾਂ ਮੈਂ ਪਹਿਲਾਂ ਦਸੀਆਂ ਹਨ, ਇਸ ਸਰਕਾਰ ਨੇ ਕੀਤੀਆਂ ਹਨ, ਇਹ ਠੀਕ ਨਹੀਂ ਕੀਤੀਆਂ ਗਈਆਂ। (ਵਿਘਨ)

**Mr. Speaker** : I am not bound to give reasons, Sardar Umrao Singh.

**Sardar Umrao Singh** : Then we are not bound to obey all the wrong rulings.

**ਸ੍ਰੀ ਸਪੀਕਰ** : ਤੁਹਾਨੂੰ ਇਸ ਤਰ੍ਹਾਂ ਬੀਹੇਵ ਨਹੀਂ ਕਰਨਾ ਚਾਹੀਦਾ। (The hon. Member should not behave like this.)

**ਸਿਰਦਾਰ ਕਪੂਰ ਸਿਘ** : ਸਪੀਕਰ ਸਾਹਿਬ, ਮੈਂ ਕੁਝ ਬੇਨਤੀ ਕਰਨ ਲਈ ਖੜ੍ਹਾ ਹੋਇਆ ਹਾਂ.. (ਵਿਘਨ)

**Mr. Speaker** : Order please.

## PERSONAL EXPLATION BY SARDAR KAPUR SINGH

**ਸਿਰਦਾਰ ਕਪੂਰ ਸਿੰਘ** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਜਦੋਂ ਹੁਣੇ ਹੀ ਕੁਝ ਬੇਨਤੀ ਕਰਨ ਲਈ ਖੜ੍ਹਾ ਹੋਇਆ ਸੀ ਤਾਂ ਤੁਸੀਂ ਹੁਕਮ ਕੀਤਾ ਸੀ ਕਿ ਕੰਮ ਰੋਕੂ ਮਤੇ ਦੇ ਬਾਅਦ ਕਰ ਲੈਣਾ । (ਵਿਘਨ) ਤੁਸੀਂ ਜੋ ਰੂਲਿੰਗ ਦਿੱਤੀ ਹੈ ਉਸ ਰੂਲਿੰਗ ਦੇ ਬਾਰੇ ਵਿੱਚ ਮੈਂ ਕੁਝ ਨਹੀਂ ਕਹਿਣਾ ਚਾਹੁੰਦਾ । ਕੰਮ ਰੋਕੂ ਮਤੇ ਦੇ ਬਾਰੇ ਵੀ ਕੁਝ ਨਹੀਂ ਕਹਿਣਾ ਚਾਹੁੰਦਾ । ਮੇਰੀ ਬੇਨਤੀ ਹੈ ਕਿ ਮੁੱਖ ਮੰਤਰੀ ਸਾਹਿਬ, ਮੇਰੇ ਪੁਰਾਣੇ ਮਿਤਰ, ਜੋ ਹੁਣੇ ਹੀ ਉਠ ਕੇ ਬਾਹਰ ਚਲੇ ਗਏ ਹਨ, ਉਨ੍ਹਾਂ ਦੇ ਧਿਆਨ ਵਿੱਚ ਇਹ ਗੱਲ ਲਿਆਉਣੀ ਚਾਹੁੰਦਾ ਸੀ, ਉਸ ਵਾਸਤੇ ਮੈਨੂੰ ਆਗਿਆ ਦਿਓ । ਕਲ੍ਹ ਸ਼ਾਮ ਨੂੰ ਰੇਡੀਓ ਤੇ ਸਰਦਾਰ ਗੁਰਨਾਮ ਸਿੰਘ ਜੀ ਵਲੋਂ ਇਹ ਗੱਲ ਪ੍ਰਸਾਰਤ ਹੋਈ ਹੈ...(ਵਿਘਨ)

**ਸ੍ਰੀ ਸਪੀਕਰ** : ਤੁਸੀਂ ਕਿਹੜੇ ਰੂਲ ਥਲੇ ਇਹ ਸਟੇਟਮੈਂਟ ਦੇਣੀ ਚਾਹੁੰਦੇ ਹੋ । (ਵਿਘਨ) (Under what rule does the hon. Member want to make a statement ?)

**ਸਿਰਦਾਰ ਕਪੂਰ ਸਿੰਘ** : ਜਨਾਬ, ਸਭ ਤੋਂ ਵੱਡਾ ਰੂਲ ਤਾਂ ਤੁਹਾਡਾ ਹੁਕਮ ਹੀ ਹੈ । (ਵਿਘਨ)। (ਸ਼ੋਰ) ਜੇ ਰੂਲ ਮੁਤਾਬਿਕ ਕੰਮ ਚਲੇ ਤਾਂ ਝਗੜਾ ਹੀ ਕੀ ਸੀ । ਤੁਹਾਡਾ ਹੁਕਮ ਹੀ ਰੂਲ ਹੈ ਤੁਹਾਡੇ ਹੁਕਮ ਦੇ ਸਾਹਮਣੇ ਕੋਈ ਸਿਰ ਨਹੀਂ ਚੁਕ ਸਕਦਾ । (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਇਸ ਤਰ੍ਹਾਂ ਦਾ ਕੋਈ ਪ੍ਰੈਸੀਡੈਂਟ ਨਹੀਂ । (ਵਿਘਨ) (There is no such precedent.)

**ਸਿਰਦਾਰ ਕਪੂਰ ਸਿੰਘ** : ਮਹਾਰਾਜ ਪਾਤਸ਼ਾਹਾਂ ਦੇ ਸਾਹਮਣੇ ਪ੍ਰੈਸੀਡੈਂਟ ਦਾ ਕੀ ਹੈ ? ਹੁਣ ਬਣਾ ਲਉ ਪ੍ਰੈਸੀਡੈਂਟ । (ਵਿਘਨ) (ਸ਼ੋਰ)

**Mr. Speaker** : The Speaker is only servant of the House and not master of the House. I have to abide by the rules and regulations.

**ਸਿਰਦਾਰ ਕਪੂਰ ਸਿੰਘ** : ਜਨਾਬ, ਤੁਹਾਡਾ ਹੁਕਮ ਹੀ ਸਭ ਲਈ ਰੂਲ ਹੈ । (ਵਿਘਨ)

**ਸ੍ਰੀ ਸਪੀਕਰ** : ਮੇਰੀ ਤਾਂ ਹੁਕਮ ਵਾਲੀ ਕੋਈ ਗੱਲ ਨਹੀਂ । ਮੈਂ ਤਾਂ ਹਾਊਸ ਦਾ ਇਕ ਸਰਵੈਂਟ ਹਾਂ । (ਵਿਘਨ) (There is no question of my command. I am only a servant of the House.) (*Interruption*)

**ਸਿਰਦਾਰ ਕਪੂਰ ਸਿੰਘ** : ਅਧਿਅਕਸ਼ ਸਾਹਿਬ, ਮੈਂ ਕੋਈ ਐਸੀ ਗੱਲ ਨਹੀਂ ਕਹਾਂਗਾ ਜਿਸ ਨਾਲ ਤੁਹਾਡੀ ਆਤਮਾ ਨੂੰ ਦੁਖ ਹੋਵੇ ਜਾਂ ਇਧਰ ਸਰਕਾਰੀ ਬੈਂਚਾਂ ਤੇ ਬੈਠੇ ਸੱਜਣਾਂ ਦੀ ਆਤਮਾ ਨੂੰ ਕੋਈ ਕਿਸੇ ਕਿਸਮ ਦਾ ਦੁਖ ਪਹੁੰਚੇ । (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਸਿਰਦਾਰ ਕਪੂਰ ਸਿੰਘ ਜੀ, ਤੁਸੀਂ ਇਕ ਬੜੇ ਪੁਰਾਣੇ ਔਰ ਬਜ਼ੁਰਗ ਪਾਰਲੀ–ਮੈਂਟੇਰੀਅਨ ਹੋ । We are bound by the rules. (The hon. Member Sirdar Kapur Singh is a seasoned parliamentarian. We are bound by the rules.)

ਸਿਰਦਾਰ ਕਪੂਰ ਸਿੰਘ : ਅਧਿਅਕਸ਼ ਸਾਹਿਬ, ਹਾਊਸ ਦੀਆਂ ਜਿਹੜੀਆਂ ਪਰੰਪ੍ਰਾਵਾਂ ਹਨ ਉਨ੍ਹਾਂ ਦੇ ਬਾਰੇ ਜੋ ਵਾਕਫੀਅਤ ਮੈਨੂੰ ਪਾਰਲੀਮੈਂਟ ਵਿੱਚ ਹੋਈ ਹੈ ਉਸ ਦੀ ਬਿਨਾ ਤੇ ਮੈਂ ਅਰਜ਼ ਕਰਾਂਗਾ (ਵਿਘਨ)

**Mr. Speaker** : Rule 63 of the Rules of Procedure and Conduct of Business in the Punjab Legislative Assembly reads as under:—

"Any member may, with the permission of the Speaker make a personal explanation although there is no question before the Assembly........."

ਸਿਰਦਾਰ ਕਪੂਰ ਸਿੰਘ : ਜਨਾਬ, ਉਹ ਹੋਰ ਚੀਜ਼ ਹੈ । (ਵਿਘਨ)

ਸ੍ਰੀ ਸਪੀਕਰ : ਫਿਰ ਤੁਸੀਂ ਇਹ ਕਿਹੜੇ ਰੂਲ ਦੇ ਥਲੇ ਗੱਲ ਕਹਿਣੀ ਚਾਹੁੰਦੇ ਹੋ । (Then under what rule does the hon. Member want to speak ?)

ਸਿਰਦਾਰ ਕਪੂਰ ਸਿੰਘ : "ਪ੍ਰਸਨਲ ਐਕਸਪਲੇਨੇਸ਼ਨ" ਵਾਸਤੇ ਹਾਂ ਮੈਨੂੰ ਆਗਿਆ ਦੇ ਦਿਉ । (ਵਿਘਨ)

**Minister for Industries** : There must be a charge against a person, for which he is to explain his conduct.

**Voices** : The Minister cannot object to it.

**Mr. Speaker** : They have a right to object.

ਸਿਰਦਾਰ ਕਪੂਰ ਸਿੰਘ : ਮੈਂ ਬੇਨਤੀ ਕੀਤੀ ਹੈ ਕਿ ਮੈਨੂੰ "ਪਰਸਨਲ ਐਕਸਪਲੇਨੇਸ਼ਨ" ਤੇ ਹੀ ਬੋਲਣ ਦੀ ਆਗਿਆ ਦਿਉ ।

ਸ੍ਰੀ ਸਪੀਕਰ : ਉਨ੍ਹਾਂ ਐਲੀਗੇਸ਼ਨਜ਼ ਦੇ ਖਿਲਾਫ ਹੀ ਪ੍ਰਸਨਲ ਐਕਸਪਲੇਨੇਸ਼ਨ ਤੇ ਬੋਲਿਆ ਜਾ ਸਕਦਾ ਹੈ ਜਿਹੜੇ ਹਾਊਸ ਵਿਚ ਲੱਗੇ ਹੋਣ । (ਵਿਘਨ) (A personal explanation can be given only in respect of those allegations which may have been levelled in the House.) (*Interruption*).

ਸਿਰਦਾਰ ਕਪੂਰ ਸਿੰਘ : ਇਹ ਆਗਿਆ ਵੀ ਤੁਸੀਂ ਹੁਣ ਵਾਪਸ ਲੈਂਦੇ ਦਿਖਦੇ ਹੋ । (ਵਿਘਨ) (ਸ਼ੋਰ) ਮੈਂ ਕਿਥੇ ਚਲਾ ਜਾਵਾਂ ? ਜੇ ਕਹੋ ਤਾਂ ਮੈਂ ਬਾਹਰ ਨਿਕਲ ਜਾਂਦਾ ਹਾਂ । (ਸ਼ੋਰ)

**चौधरी बलबीर सिंह:** स्पीकर साहिब, सिरदार कपूर सिंह ने Zero Hour में कहा था कि पिछला बिज़नैस खत्म हो गया है और दूसरा शुरु हो गया है । (विघ्न) (शोर) स्पीकर साहिब, यह बात सभी जगह मानी जाती है कि अगर कोई मैंबर साहिब प्वायंट रेज़ करना चाहे वह कर सकता है । (शोर) आपने कहा था कि एडजर्नमेंट मोशन की बात खत्म हो जाए फिर कह लेना । (विघ्न) आप के आर्डर के मुताबिक एडजर्नमेंट मोशन के बाद जो सिरदार कपूर सिंह ने सबमिशन करनी थी उन को टाईम मिलना चाहिए । (विघ्न) (शोर)

**ਸ਼੍ਰੀ ਸਪੀਕਰ** : ਜਿਹੜੀ ਗੱਲ ਇਹ ਕਹਿਣੀ ਚਾਹੁੰਦੇ ਹਨ ਉਸ ਲਈ ਸਾਡੇ ਰੂਲ ਪਰਮਿਟ ਨਹੀਂ ਕਰਦੇ । (ਵਿਘਨ) (The rules do not permit what the hon. Member wants to say.)

**Captain Rattan Singh** : On a point of Order Sir, My point of order is that under Rule 63 of the Rules of Procedure and Conduct of Business in the Punjab Legislative Assembly, a member can give personal explanation. The rule reads as under :

> '.Any member may with the permission of the Speaker, make a personal explanation although there is no question before the Assembly :
>
> Provided that such explanation if permitted, shall be made at the earliest possible opportunity before the business for the day is entered upon"

**Mr. Speaker** : The rule says:

> Provided that such explanation, if permitted shall be made at the earliest possible opportunity before the business for the day is entered upon, and shall be limited to the circumstances which are the subject of the explanation and no speech or debate thereon shall be allowed by the Speaker.

**Captain Rattan Singh**: Kindly hear me first. Nowhere in the world decision is taken before hearing a Member. I am reading from the rules of the Assembly. I am not reading any rule from out-side. You had been pleased to permit my hon. colleague and our most esteemed member Sirdar Kapur Singh to speak after the Adjournment Motion. He pointedly said,' I want to make a submission". You permitted him as far as I can understand and as far as the whole House can understand. It would thus be in the fitness of things to permit Sirdar Kapur Singh to speak.

**Chief Minister** : What is the charge against him?

**Captain Rattan Singh** . He has got permission of the Chair.

**ਸ਼੍ਰੀ ਸਪੀਕਰ** : ਮੈਂ ਅਰਜ਼ ਕਰਾਂਗਾ ਕਿ ਸਿਰਦਾਰ ਕਪੂਰ ਸਿੰਘ ਨੇ ਮੈਨੂੰ ਪ੍ਰਸਨਲ ਐਕਸਪਲੇਨੇਸ਼ਨ ਦੇਣ ਵਾਸਤੇ ਲਿਖ ਕੇ ਦਿੱਤਾ ਸੀ । ਮੈਂ ਇਸ ਇੰਪਰੈਸ਼ਨ ਵਿੱਚ ਸੀ ਕਿ ਇਹ ਪ੍ਰਸਨਲ ਐਕਸਪਲੇਨੇਸ਼ਨ ਦੇਣਗੇ । ਜੇ ਉਹ ਪਰਸਨਲ ਐਕਸਪਲੇਨੇਸ਼ਨ ਨਹੀਂ ਦੇ ਰਹੇ ਤਾਂ ਇਹ ਕਿਹੜੇ ਰੂਲ ਹੇਠਾਂ ਬੋਲ ਰਹੇ ਹਨ ? (I may point out that the hon. Member Sirdar Kapur Singh had written to me that he wanted to make a personal explanation. I was under the impression that he would do so. If he is not making a personal explanation, then under what rule is he speaking?)

**Captain Rattan Singh** : You read the record, Mr. Speaker. That hon. Member (Sirdar Kapur Singh) said, "I would like to make a submission at the Zero Hour". He was to take advantage of the Zero Hour.

Sir, if you want to revise your order that is a separate matter. As far as I know, you have allowed the hon. Member, Sirdar Kapur Singh, to speak before the regular business of the House is entered upon.

**ਸਿਰਦਾਰ ਕਪੂਰ ਸਿੰਘ** : ਅਧਿਅਕਸ਼ ਮਹੋਦਯ, ਮੈਂ ਤਾਂ ਆਪਣੇ ਪੈਰਾਂ ਤੇ ਕਿਤਨੇ ਚਿਰ ਤੋਂ ਖੜ੍ਹਾ ਹੋਇਆ ਹਾਂ ਤੁਹਾਡੇ ਹੁਕਮ ਲਈ । (ਵਿਘਨ)

**ਸ੍ਰੀ ਸਪੀਕਰ** : ਤੁਹਾਡਾ ਪੁਆਇੰਟ ਕੀ ਹੈ ? (*Addressing Sirdar Kapur Singh* What is your point )

**ਸਿਰਦਾਰ ਕਪੂਰ ਸਿੰਘ** : ਤੁਸੀਂ ਹੁਕਮ ਕੀਤਾ ਸੀ ਕਿ ਜਿਸ ਵੇਲੇ ਕੰਮ ਰੋਕੂ ਮਤਾ ਖ਼ਤਮ ਹੋ ਜਾਏਗਾ, ਫਿਰ ਤੁਸੀਂ ਜੋ ਕੁਝ ਕਹਿਣਾ ਹੈ ਕਹਿ ਲੈਣਾ । (ਵਿਘਨ) ਫਿਰ ਤੁਸੀਂ ਕਿਹਾ ਕਿ ਰੂਲ 63 ਵਿੱਚ ਆਗਿਆ ਦਿੱਤੀ ਜਾਂਦੀ ਹੈ ਤੇ ਹੋਰ ਕੋਈ ਵਾਧੀ ਘਾਟੀ ਗਲ ਨਾ ਕਰਨਾ (ਵਿਘਨ) ਮੇਰੀ ਜਿਸ ਵੇਲੇ ਗਲ ਮੁਕੇਗੀ ਤਾਂ ਤੁਸੀਂ ਆਪ ਵੇਖੋਗੇ ਕਿ ਕਿਸੇ ਦੇ ਖ਼ਿਲਾਫ਼ ਨਹੀਂ ਹੋਵੇਗੀ । (ਵਿਘਨ)

**ਸ੍ਰੀ ਸਪੀਕਰ** : ਮੈਂ ਇਹ ਗਲ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਪਰਸਨਲ ਐਕਸਪਲਾਨੇਸ਼ਨ ਤੇ ਤੁਸੀਂ ਸਪੀਚ ਨਹੀਂ ਕਰ ਸਕਦੇ । ਜੇ ਕੋਈ ਚਾਰਜਿਜ਼ ਤੁਹਾਡੇ ਤੇ ਲਗਦੇ ਹਨ, ਤੁਸੀਂ ਉਨ੍ਹਾਂ ਤੇ ਬੋਲ ਸਕਦੇ ਹੋ । (I would like to inform the hon. Member that he cannot make any speech on a personal explanation. He may give his personal explanation in respect of the charges levelled against him.)

**ਸਿਰਦਾਰ ਕਪੂਰ ਸਿੰਘ** : ਅਧਿਅਕਸ਼ ਸਾਹਿਬ, ਮੈਨੂੰ ਇਹ ਤਾਂ ਦਸਣ ਦਿਉ ਕਿ "ਚਾਰਜਿਜ਼" ਕੀ ਹਨ, (ਵਿਘਨ) ਮੈਨੂੰ ਜ਼ਬਾਨ ਤਾਂ ਖੋਲ੍ਹਣ ਦੀ ਆਗਿਆ ਦਿਉ ।

**ਸ੍ਰੀ ਸਪੀਕਰ** : ਕੀ ਚਾਰਜਿਜ਼ ਤੁਹਾਡੇ ਤੇ ਲਗੇ ਹਨ ? (What is the nature of charges levelled against the hon. Member.)

**ਸਿਰਦਾਰ ਕਪੂਰ ਸਿੰਘ** : ਅਧਿਅਕਸ਼ ਸਾਹਿਬ, ਕਲ ਸ਼ਾਮ ਰੇਡੀਓ ਉਤੇ ਮੇਰੇ ਪਰਮ ਮਿੱਤਰ ਇਸ ਸਦਨ ਦੇ ਨੇਤਾ, ਮੁੱਖ ਮੰਤਰੀ ਸਾਹਿਬ ਵਲੋਂ ਇਹ ਗਲ ਪ੍ਰਸਾਰਿਤ ਹੋਈ ਹੈ (ਵਿਘਨ)

**ਸ੍ਰੀ ਸਪੀਕਰ** : ਜਿੱਥੋਂ ਤਕ ਰੇਡੀਓ ਦਾ ਤਅਲੁਕ ਹੈ, ਰੇਡੀਓ ਤਾਂ ਕਲ੍ਹ ਮੈਂ ਆਪ ਵੀ ਸੁਣਿਆ ਸੀ, ਉਸ ਦੇ ਵਿੱਚ ਤਾਂ ਤੁਹਾਡਾ ਕੋਈ ਨਾਂ ਨਹੀਂ ਆਇਆ ਸੀ । (ਵਿਘਨ) (I may inform the hon. Member that so far as the broad cast is concerned, I my self heard the news yesterday and there was no mention of the hon. Member in it. (Interruptions)

**Sirdar Kapur Singh** : Sir, this is very unfair to me. You do not allow me to complete my sentence. Let me complete my sentence. (*Interruption*). (*Noise*) Please do not interrupt me. This is unfair to me. I heard the Radio. The Chief Minister had said that at Pheruman village have those who unbalanced minds were responsible for hiring Goondas to create disturbances. (*Interruption*).

ਮਿਸਟਰ ਸਪੀਕਰ, ਮੈਂ ਸਨਿਮਰ ਬੇਨਤੀ ਕਰਨਾ ਚਾਹੁੰਦਾ ਹਾਂ ਤੇ ਸਰਦਾਰ ਗੁਰਨਾਮ ਸਿੰਘ ਨੂੰ ਦਸ ਦੇਣਾ ਚਾਹੁੰਦਾ ਹਾਂ (ਵਿਘਨ)

**ਸ੍ਰੀ ਸਪੀਕਰ** : ਤੁਸੀਂ ਕਿਸੇ ਤੇ ਅਟੈਕ ਨਹੀਂ ਕਰਨਾ। (ਵਿਘਨ) (I would request the hon. Member not to cast aspersion on any other hon. Member.) (Interruption)

**ਸਿਰਦਾਰ ਕਪੂਰ ਸਿੰਘ** : ਅਧਿਅਕਸ਼ ਸਾਹਿਬ, ਬਾਬਾ ਜੀ ਮਹਾਰਾਜ, ਮੈਂ ਇਹੀ ਬੇਨਤੀ ਕਰਨੀ ਚਾਹੁੰਦਾ ਹਾਂ (ਵਿਘਨ)। ਮੈਂ ਸ਼ਬਦ ਆਪਣੇ ਵਰਤ ਰਿਹਾ ਹਾਂ, ਤੁਹਾਡਾ ਹੁਕਮ ਹੋਇਆ ਹੈ ਤੇ ਮੈਂ ਆਪਣੇ ਪੈਰਾਂ ਤੇ ਖੜ੍ਹਾ ਹੋਇਆ ਹਾਂ (ਵਿਘਨ) ਮੈਂ ਇਸ ਸਦਨ ਵਿੱਚ ਤੁਹਾਡੇ ਸਾਹਮਣੇ ਉਸ ਅਕਾਲ ਪੁਰਖ ਨੂੰ ਹਾਜ਼ਰ ਨਾਜ਼ਰ ਸਮਝ ਕੇ ਕਹਿੰਦਾ ਹਾਂ ਕਿ ਮੈਂ ਕਿਸੇ ਆਦਮੀ ਨੂੰ, ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦੀ ਮੌਤ ਦੇ ਸਿਲਸਿਲੇ ਵਿੱਚ ਕਿਸੇ ਸ਼ਰਾਰਤ ਦੇ ਬਾਰੇ ਨਹੀਂ ਕਿਹਾ। (ਵਿਘਨ) ਅੱਜ ਦੇ 'ਟ੍ਰਿਬਿਊਨ' ਵਿੱਚ ਇਹ ਛਪਿਆ ਹੈ ਕਿ... I and others made highly provocative speeches.

ਮਿਸਟਰ ਸਪੀਕਰ, ਸਵੇਰੇ 8.00 ਵਜੇ ਤੋਂ ਲੈ ਕੇ ਸ਼ਾਮ ਦੇ 3.00 ਵਜੇ ਤਕ ਮੈਂ ਆਪਣੇ ਪੈਰਾਂ ਤੇ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦੀ ਪਵਿਤਰ ਦੇਹੀ ਕੋਲ ਖੜਾ ਰਿਹਾ। (ਵਿਘਨ) ਸਰਦਾਰ ਗੁਰਨਾਮ ਸਿੰਘ ਜੀ ਅੱਜ ਕਲ ਮੇਰੇ ਤੇ ਕਰੋਧਿਤ ਹੋਏ ਹੋਏ ਹਨ। ਮੈਂ ਉਨਾਂ ਦਾ ਕਰੋਧ ਵੀ ਸਹਿ ਲਵਾਂਗਾ, ਉਨ੍ਹਾਂ ਦੀ ਕਿਰਪਾ ਤੋਂ ਬਿਨਾਂ ਵੀ ਰਹਿ ਸਕਾਂਗਾ, ਜੇ ਉਹ ਕੋਈ ਵਾਰ ਕਰਨਗੇ ਤਾਂ ਮੈਂ ਉਸਦਾ ਜਵਾਬ ਭੀ ਦੇ ਦਿਆਂਗਾ। (ਵਿਘਨ) ਪ੍ਰਧਾਨ ਸਾਹਿਬ ਜੀ, ਜੇ ਤੁਸੀਂ ਮੈਨੂੰ ਘਟ ਟੋਕੋਗੇ ਤਾਂ ਮੇਰੀ ਗੱਲ ਛੇਤੀ ਹੀ ਖ਼ਤਮ ਹੋ ਜਾਏਗੀ। (ਵਿਘਨ) ਮੈਂ ਸਰਦਾਰ ਗੁਰਨਾਮ ਸਿੰਘ ਜੀ ਨੂੰ ਹੱਥ ਬੰਨ੍ਹ ਕੇ ਬੇਨਤੀ ਕਰਦਾ ਹਾਂ ਕਿ ਜੋ ਉਨਾਂ ਦੀ ਇੱਛਾ ਹੋਵੇ, ਜੋ ਉਨ੍ਹਾਂ ਦੇ ਰਾਜਨੀਤਕ ਇਰਾਦੇ ਹਨ ਉਨ੍ਹਾਂ ਦੀ ਪੂਰਤੀ ਵਾਸਤੇ ਜੋ ਉਹ ਠੀਕ ਸਮਝਣ, ਕਰਨ, ਪਰ ਕੋਈ ਨਾਜਾਇਜ਼ ਗੱਲ ਜਾਂ ਕੋਈ ਝੂਠਾ ਇਲਜ਼ਾਮ ਖਾਸ ਕਰਕੇ ਮੇਰੇ ਉੱਤੇ ਨਾ ਲਾਉਣ। ਮੈਂ ਉਨਾਂ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਜਦੋਂ 1960 ਵਿੱਚ ਪਹਿਲੋਂ ਪਹਿਲੋਂ ਉਹ ਪਾਲੇਟਿਕਸ ਵਿੱਚ ਆਏ ਸਨ। . . . (ਵਿਘਨ)

**Mr. Speaker** : There should be no speech please. (*Interruption*).

**ਸਿਰਦਾਰ ਕਪੂਰ ਸਿੰਘ** : ਜੇ ਤੁਸੀਂ ਸਦਨ ਵਿੱਚ ਇਸ ਤਰਾਂ ਰੋਕੋਗੇ ਤਾਂ ਇਹ ਅਸੈਂਬਲੀ ਨਹੀਂ ਰਹਿ ਸਕੇਗੀ, ਇਹ ਸਦਨ ਨਹੀਂ ਰਹਿ ਸਕੇਗਾ। (ਵਿਘਨ) ਇਹ ਰੋਕ ਖ਼ਤਮ ਹੋਣੀ ਚਾਹੀਦੀ ਹੈ। ਇਹ ਸਰਦਾਰ ਗੁਰਨਾਮ ਸਿੰਘ ਜੋ... (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਹੁਣ ਤੁਸੀਂ ਸਰਦਾਰ ਗੁਰਨਾਮ ਸਿੰਘ ਨੂੰ ਨਾ ਡਿਸਕਸ ਕਰੋ, ਤੁਸੀਂ ਆਪਣੀ ਐਕਸਪਲੇਨੇਸ਼ਨ ਦੇ ਦਿੱਤੀ ਹੈ ਅਤੇ ਬੈਠ ਜਾਉ। (ਵਿਘਨ) (ਸ਼ੋਰ) (The hon. Member should not discuss Sardar Gurnam Singh. Since he has given his explanation, he should resume his seat.)

**ਮੁੱਖ ਮੰਤਰੀ** : ਇਹ ਗੱਲ ਠੀਕ ਹੈ ਕਿ ਉਹ ਆਪਣੇ ਪੈਰਾਂ ਤੇ ਖੜ੍ਹੇ ਹਨ ਪਰ ਉਹ ਅੱਜ ਕਲ ਕੁਝ ਉਖੜੇ ਹੋਏ ਹਨ। (ਵਿਘਨ)

**Sirdar Kapur Singh** : Now Sir, I am entitled to speak. Sardar Gurnam Singh has made absolutely unfair charges against me which he knows as untrue. (*Interruption and Noise.*) I want that he should appologise to this House and withdraw his remarks immediately that I hired some Goondas to create disturbances or that I made a highly provocative speech at village Pheruman. (*Noise in the House.*)

**ਸ੍ਰੀ ਸਪੀਕਰ** : ਸਿਰਦਾਰ ਕਪੂਰ ਸਿੰਘ ਜੀ, ਤੁਹਾਡੀ ਪੰਜਾਬੀ ਬੜੀ ਸਪਸ਼ਟ ਸੀ । (ਵਿਘਨ) (*Addressing Sirdar Kapur Singh* : Your expression in Punjabi was very clear.)

**ਸਰਦਾਰ ਕਪੂਰ ਸਿੰਘ** : ਮੈਂ ਪੰਜਾਬੀ ਵਿੱਚ ਬੋਲਦਾ ਹਾਂ ਤਾਂ ਤੁਸੀਂ ਟੋਕ ਦਿੰਦੇ ਹੋ (ਵਿਘਨ) ਅਧਿਅਕਸ਼ ਸਾਹਿਬ, ਮੈਂ ਇਹ ਕਹਿੰਦਾ ਹਾਂ ਕਿ ਜੋ ਸਰਦਾਰ ਗੁਰਨਾਮ ਸਿੰਘ ਨੇ ਦੂਸ਼ਨ ਲਗਾਏ ਹਨ ਉਹ ਵਾਪਸ ਲੈ ਲੈਣ । ਉਨ੍ਹਾਂ ਦੇ ਕੋਲ ਕੀ ਸਬੂਤ ਹੈ ਕਿ ਮੈਂ ਕੋਈ ਤਕਰੀਰ ਕੀਤੀ ਹੈ ? ਦੁਨੀਆਂ ਜਾਣਦੀ ਹੈ ਕਿ ਮੈਂ ਕੋਈ ਸਪੀਚ ਨਹੀਂ ਕੀਤੀ । (ਵਿਘਨ) ਉਹ ਕਹਿੰਦੇ ਹਨ ਕਿ ਸਿਰਦਾਰ ਕਪੂਰ ਸਿੰਘ ਨੇ ਕਈ ਦੂਜੀਆਂ ਗੱਲਾਂ ਕੀਤੀਆਂ ਹਨ (ਵਿਘਨ) ਅਤੇ ਗੁੰਡੇ ਇਕੱਠੇ ਕਰਕੇ ਉਨ੍ਹਾਂ ਤੋਂ ਰੌਲਾ ਪਵਾਉਣ ਦੀ ਕੋਸ਼ਿਸ਼ ਕੀਤੀ ਹੈ । ਮੈਂ ਅਰਜ਼ ਕਰਾਂ ਕਿ ਪੈਸੇ ਤਾਂ ਤੁਹਾਡੇ ਕੋਲ ਹਨ ਜਾਂ ਉਨ੍ਹਾਂ ਕੋਲ ਹਨ । (ਵਿਘਨ)

**ਸ੍ਰੀ ਸਪੀਕਰ** : ਸਿਰਦਾਰ ਕਪੂਰ ਸਿੰਘ ਜੀ, ਹੁਣ ਤਸ਼ਰੀਫ ਰਖੋ । ਮੇਰੇ ਕੋਲ ਤਾਂ ਕੋਈ ਪੈਸੇ ਨਹੀਂ ਹਨ । (The hon Member, Sirdar Kapur Singh should please resume his seat now. I have no money.)

**Sirdar Kapur Singh** : Sir, as a member of this House, I seek the protection of the Chair as well as of this House. I protest against what the Chief Minister had said. This is very unfair to me. (*Noise*).

**ਸ੍ਰੀ ਸਪੀਕਰ** : ਚੌਧਰੀ ਬਲਬੀਰ ਸਿੰਘ, ਕਾਲ ਅਟੈਨਸ਼ਨ ਮੋਸ਼ਨ ਨੰ: 72 (The hon. Member Chaudhri Balbir Singh may read out his Call Attention Notice No. 72.

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਜਵਾਬ ਤਾਂ ਦੇ ਦੇਣ ਦਿਉ ।

**ਸ੍ਰੀ ਸਪੀਕਰ** : ਜੇ ਉਹ ਦੇਣਾ ਚਾਹੁਣ ਤਾਂ ਹੀ ਨਾ । (It can only be if the hon. Chief Minister is willing to make a reply.

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਜੇ ਤੁਸੀਂ ਟਾਈਮ ਦਿਉਗੇ ਤਾਂ ਹੀ ਉਹ ਜਵਾਬ ਦੇਣਗੇ ।

**ਸ੍ਰੀ ਸਪੀਕਰ** : ਇਸ ਤਰ੍ਹਾਂ ਲਗਦਾ ਹੈ ਕਿ ਤੁਸੀਂ ਅੱਜ ਕਲ੍ਹ ਉਨ੍ਹਾਂ ਦੇ ਸੈਕਟਰੀ ਲਗੇ ਹੋਏ ਹੋ । (It appears the hon. Member is working as his Secretary these days.) (Noise)

**Captain Rattan Singh** : Sir, you will accept it as truth whatever the hon. Member has just stated.

ਸ਼੍ਰੀ ਸਪੀਕਰ : ਕਪਤਾਨ ਸਾਹਿਬ, 11.00 ਵਜੇ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਹੈ ਤੁਸੀਂ ਚਲੇ ਜਾਣਾ । (ਵਿਘਨ) (The meeting of the Business Advisory Committee is going to be held at 11-00 A.M. and the hon. Member Captain Rattan Singh may go there.) (Interruption)

ਮੁੱਖ ਮੰਤਰੀ : ਕੋਈ ਗੱਲ ਕੰਮ ਦੀ ਨਹੀਂ ਕਹੀ, ਜਿਸਦਾ ਮੈਂ ਜਵਾਬ ਦੇਵਾਂ । (ਵਿਘਨ)

**Sirdar Kapur Singh** Sir, I take strong exception to what the Chief Minister has said " ਕੋਈ ਗਲ ਕੰਮ ਦੀ ਨਹੀਂ ਕਹੀ, He has now levelled serious allegations and I have the right to speak. (*Interruption and Noise in the House*) He has now spoken contemptuously. It is contempt of the House.

ਸ਼੍ਰੀ ਸਪੀਕਰ : ਚੌਧਰੀ ਸਾਹਿਬ, ਤੁਸੀਂ ਨਹੀਂ ਬੋਲਣਾ ਚਾਹੁੰਦੇ ? (*Addressing Chaudhri Balbir Singh* : Don't you want to speak ?)

ਚੌਧਰੀ ਬਲਬੀਰ ਸਿੰਘ : ਮੈਂ ਬੋਲਣਾ ਚਾਹੁੰਦਾ ਹਾਂ ਜੇ ਬੋਲਣ ਦਾ ਟਾਈਮ ਵੀ ਮਿਲੇ ਤਾਂ (ਵਿਘਨ)

**Sirdar Kapur Singh** : Sir, have you swallowed what the Leader of the House has just now said ? Whatever I said, I said under the Rules.

ਸ਼੍ਰੀ ਸਪੀਕਰ : ਜੇ ਇਹ ਅਨਪਾਰਲੀਮੈਂਟਰੀ ਹੈ ਤਾਂ ਤੁਸੀਂ ਮੈਨੂੰ ਕਹੋ । ਮੇਰੀ ਲਿਮਿਟ ਤਾਂ ਅਨਪਾਰਲੀਮੈਂਟਰੀ ਤਕ ਹੈ । (ਵਿਘਨ) (The hon. Member may point out if what the hon. Chief Minister has stated is unparliamentary. My power is limited to the unparliamentary expression.)

ਸਿਰਦਾਰ ਕਪੂਰ ਸਿੰਘ : ਅਧਿਅਕਸ਼ ਮਹੋਦਯ, ਜੇ ਤੁਹਾਡੀ ਪਾਵਰਜ਼ ਦਾ ਪਤਾ ਲਗ ਜਾਏ ਤਾਂ ਨਾ । (ਵਿਘਨ)

ਕੈਪਟਨ ਰਤਨ ਸਿੰਘ : ਸਰ, ਮੈਂ ਬੇਨਤੀ ਕਰਾਂਗਾ ਕਿ ਹੁਣੇ ਹੁਣੇ ਤੁਸੀਂ ਇਹ ਕਿਹਾ ਹੈ ਕਿ ਜੇ ਇਹ ਮੇਰੀਆਂ ਪਾਵਰਜ਼ ਵਿੱਚ ਹੋਵੇ ਤਾਂ ਮੈਂ ਕਰਾਂਗਾ । (ਵਿਘਨ) ਮੈਂ ਇਹ ਕਲੈਰੀਫੀਕੇਸ਼ਨ ਮੰਗਦਾ ਹਾਂ ਕਿ ਕਦੇ ਤਾਂ ਰੂਲਜ਼ ਤੁਹਾਨੂੰ ਗਵਰਨ ਕਰਦੇ ਹਨ ਔਰ...(ਵਿਘਨ)

ਸ਼੍ਰੀ ਸਪੀਕਰ : ਮੇਰੀਆਂ ਪਾਵਰਜ਼ 'ਮੇਜ਼ ਪਾਰਲੀਆਮੈਂਟਰੀ ਪ੍ਰੈਕਟਿਸ' ਦੇ ਥੱਲੇ ਹਨ ਜਾਂ ਕਨਵੈਨਸ਼ਨਜ਼ ਹਨ ਇਸ ਹਾਊਸ ਦੀਆਂ । ਤੁਸੀਂ ਕਿਸ ਰੂਲ ਨੂੰ ਰੈਫਰ ਕਰਦੇ ਹੋ ? (I enjoy my powers under May's Parliamentary Practice as also the conventions of this House. I would request the hon. Member to quote the rules to which he has referred ?)

**Captain Rattan Singh :** Sir, I would submit that I am referring to the powers which you enjoy. We will submit to justice and rules. We are not going to submit to injustice.

Sir, you are holding a meeting of the Business Advisory Committee. Rules 66, 67 and 68 of the Rules of Procedure and Conduct of Business in the Punjab Legislative Assembly may be removed from the Rules.

**ਸ੍ਰੀ ਸਪੀਕਰ** : ਮੈਂ ਅਰਜ਼ ਕਰਦਾ ਹਾ ਕਿ ਜਿੱਥੇ ਤਕ ਮੇਰਾ ਤਅੱਲੁਕ ਹੈ ਮੈਂ ਇਸ ਹਾਊਸ ਦਾ ਇਕ ਅਦਨਾ ਖਾਦਮ ਹਾਂ (ਵਿਘਨ) ਹਾਊਸ ਇਹ ਗੱਲ ਚਾਹੇਗਾ ਤਾਂ ਹੋ ਜਾਵੇਗੀ । ਮੈਂ ਕੁਝ ਨਹੀਂ ਕਰ ਸਕਦਾ । (I would submit that so far as I am concerned I am an humble servant of this House (Interruption) If the House so desires it will be done. I am helpless in the matter.)

**Captain Rattan Singh** As long as these Rules exist in this Book (pointing to the Rules of Procedure)...... (*Interruption*)

**Mr. Speaker :** I must abide by them.

**Captain Rattan Singh :** Sir, that is my appeal to you. But unfortunately you are not.............. (*Interruption*)

**ਸ੍ਰੀ ਸਪੀਕਰ** : ਇਹ ਗੱਲ ਜੁਦੀ ਹੈ, ਆਪ ਦਾ ਪੁਆਇੰਟ ਆਰ ਆਰਡਰ ਨਹੀਂ ਹੈ (ਵਿਘਨ) ਆਪ ਨੇ ਸਦਨ ਦੀ ਕਾਰਵਾਈ ਨਹੀਂ ਚਲਣ ਦੇਣੀ । (ਸ਼ੋਰ) (It is no point of order; the hon. Member is perhaps bent upon obstructing the proceedings of the House.)

**Captain Rattan Singh :** Sir, I am not on a point of order. I said that I am making a submission in regard to the gracious remarks made by you.

**ਸ੍ਰੀ ਸਪੀਕਰ** : ਆਪ ਬੜੇ ਪੁਰਾਣੇ ਪਾਰਲੀਮੈਂਟੇਰੀਅਨ ਹੋ, ਆਪੋਜ਼ੀਸ਼ਨ ਦੇ ਡਿਪਟੀ ਲੀਡਰ ਵੀ ਹੋ । ਆਪ ਪੁਆਇੰਟ ਆਫ ਆਰਡਰ ਤੇ ਨਹੀਂ ਬੋਲ ਰਹੇ ਤਾਂ ਫਿਰ ਆਪ ਕਿਸ ਗੱਲ ਤੇ ਬੋਲ ਰਹੇ ਹੋ ? (ਵਿਘਨ) (The hon. Member, Captain Rattan Singh is a seasoned parliamentarian and is also Deputy Leader of the Opposition If he is not on a point of order, then what is he speaking on ?)

(*Interruption*)

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਮੈਨੂੰ ਦੁਖ ਹੈ ਕਿ ਰੂਲਜ਼ ਜਿਨ੍ਹਾਂ ਨੂੰ 20 ਸਾਲ ਦੇ ਲਗਾਤਾਰ ਤਜਰਬੇ ਮਗਰੋਂ ਬਣਾਇਆ ਗਿਆ ਹੈ ਉਨ੍ਹਾਂ ਨੂੰ ਮਿੱਟੀ ਵਿੱਚ ਰੋਲਿਆ ਜਾ ਰਿਹਾ ਹੈ । (ਵਿਘਨ) With your permission (ਵਿਘਨ) . . .

**ਸ੍ਰੀ ਸਪੀਕਰ** : ਆਪ ਦੇ ਇਹ ਲਫ਼ਜ਼ ਡਿਗਨੀਫਾਈਡ ਨਹੀਂ ਹਨ ਕਿ ਰੂਲਜ਼ ਨੂੰ ਮਿੱਟੀ ਵਿੱਚ ਰੋਲਿਆ ਜਾ ਰਿਹਾ ਹੈ । (The words of the hon. Member that the 'Rules are being utterly ignored' are not dignified.)

When these rules exist, it is extremely unfair to hear these words from the hon. Deputy Leader of the Opposition.

**Captain Rattan Singh** : Your Chair is a throne. You are a monarch.

(*Upraar in the House. At this stage nothing was avdiable for sometime*).

**Mr. Speaker** : It is simply unfair.

(*Interruptions and noise*).

**Minister for Finance** : Sir, the hon. Member should withdraw these words.

**ਸ੍ਰੀ ਸਪੀਕਰ** : ਮੈਂ ਅਰਜ਼ ਕਰਾਂਗਾ ਕਿ ਇਸ ਮੁਤਬਰਕ ਚੇਅਰ ਨੂੰ 'ਥਰੋਨ' ਕਹਿਣਾ ਠੀਕ ਨਹੀਂ। It is not fair. (It is not proper to call this sacred Chair a throne. It is not fair.)

**ਕੈਪਟਨ ਰਤਨ ਸਿੰਘ** : ਕੀ ਇਸ ਚੇਅਰ ਨੂੰ 'ਹਾਈ ਪੈਡੇਸਟਲ' ਜਾਂ 'ਥਰੋਨ' ਕਹਿਣਾ ਮਾੜੀ ਗੱਲ ਹੈ ? ਇਹ ਕਿਹੜੀ ਡਿਕਸ਼ਨਰੀ ਮੁਤਾਬਕ ਹੈ ? (ਸ਼ੋਰ)

**ਸ੍ਰੀ ਸਪੀਕਰ** : ਇਹ ਕਹਿਣਾ ਕਿ ਇਥੇ 'ਰੂਲਜ਼ ਨੂੰ ਮਿੱਟੀ ਵਿੱਚ ਰੋਲਿਆ ਜਾ ਰਿਹਾ ਹੈ' ਇਹ ਚੇਅਰ ਤੇ ਰੀਫਲੈਕਸ਼ਨ ਹੈ, ਇਹ ਹਾਊਸ ਤੇ ਰੀਫਲੈਕਸ਼ਨ ਹੈ। (ਸ਼ੋਰ) (To say that 'Rules are being totally ignored here' is a reflection on the Chair as well as on the House itself)

**ਮੁੱਖ ਮੰਤਰੀ** : ਇਹ ਰੂਲਜ਼ ਦੇ ਕਸਟੋਡੀਅਨ ਹੋਣ ਕਰਕੇ ਇਨ੍ਹਾਂ ਦੀ ਮਿੱਟੀ ਪਲੀਤ ਕਰ ਰਹੇ ਹਨ। ਬੜੇ ਅਫਸੋਸ ਦੀ ਗੱਲ ਹੈ। (ਸ਼ੋਰ)

**Captain Rattan Singh** : Everybody is clear on this. I have certain duties to perform.

**Mr. Speaker** : It is definitely a reflection on the Chair.

**Minister for Revenue and Rehabilitation** : He should please withdraw.

**Minister for Finance** : He must withdraw.

**ਕੈਪਟਨ ਰਤਨ ਸਿੰਘ** : ਮੈਂ ਕੋਈ ਰੀਫਲੈਕਸ਼ਨ ਨਹੀਂ ਕਰਦਾ। (ਵਿਘਨ) ਮੈਨੂੰ ਗੱਲ ਕਰ ਲੈਣ ਦਿਉ। ਆਪ ਤੇ ਮੈਂ ਕੋਈ ਰੀਫਲੈਕਸ਼ਨ ਨਹੀਂ ਕੀਤੀ। (ਵਿਘਨ)

**ਸ੍ਰੀ ਸਪੀਕਰ** : ਇਹ ਕਹਿਣਾ ਕਿ 'ਰੂਲਜ਼ ਨੂੰ ਮਿੱਟੀ ਵਿੱਚ ਰੋਲਿਆ ਜਾ ਰਿਹਾ ਹੈ' it is definitely a reflection on the Chair as well as on the House. (It is definitely a reflection on the Chair as well as on the House to say that the 'Rules are being totally ignored')

**Captain Rattan Singh** : I have used the word 'throne'. I have used the words 'your graciousness'. All these words are parliamentary, Sir.

(ਕੈਪਟਨ ਰਤਨ ਸਿੰਘ)

ਜਿੱਥੇ ਆਬਜੈਕਸ਼ਨ ਹੋ ਸਕਦਾ ਹੈ ਕਿ ਮੈਂ ਕਿਹਾ ਹੈ ਕਿ ਰੂਲਜ਼ ਮਿੱਟੀ ਵਿੱਚ ਮਿਲਾਏ ਜਾਂਦੇ ਹਨ, ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਉਹ ਮੈਂ ਆਪ ਨੂੰ ਨਹੀਂ ਕਿਹਾ । (ਵਿਘਨ) ਅਗਰ ਆਪ ਨੂੰ ਕਿਹਾ ਹੋਵੇ ਤਾਂ ਮੈਂ ਉਹ ਵਾਪਿਸ ਲੈਂਦਾ ਹਾਂ । ਮੈਂ ਤਾਂ ਉਹ ਲਫਜ਼ ਆਪ ਨੂੰ ਕਹੇ ਹੀ ਨਹੀਂ। (ਵਿਘਨ) ਹਾਂ, ਇਹ ਮੈਂ ਜ਼ਰੂਰ ਕਹਾਂਗਾ ਅਤੇ ਅਗਰ ਨਾ ਕਹਾਂਗਾ ਤਾਂ ਮੈਂ ਆਪਣੀ ਡਿਊਟੀ ਪੂਰੀ ਨਹੀਂ ਕਰਾਂਗਾ ਕਿ ਇਹ ਸਰਕਾਰ ਸਾਰੇ ਕਾਨੂੰਨਾਂ ਦੀ, ਇਨਕਲੂਡਿੰਗ ਦੀ ਰੂਲਜ਼ ਆਫ ਦਿਸ ਹਾਊਸ, ਮਿੱਟੀ ਪਲੀਤ ਕਰ ਰਹੀ ਹੈ । ਆਪ ਐਸਾ ਨਹੀਂ ਕਰਦੇ । (ਵਿਘਨ) (ਸ਼ੇਮ ਸ਼ੇਮ ਦੀਆਂ ਆਵਾਜ਼ਾਂ)

**Minister for Finance** : Sir, it is an aspersion on the Chair. He has not given a satisfactory explanation. We have got a right to request you to have these words withdrawn.

**ਸ਼੍ਰੀ ਸਪੀਕਰ** : ਉਨ੍ਹਾਂ ਨੇ ਗੱਲ ਕਲੀਅਰ ਕਰ ਦਿੱਤੀ ਹੈ । ਉਨ੍ਹਾਂ ਨੇ ਵਿਦਡਰਾ ਕਰ ਲਿਆ ਹੈ ਇਸ ਤੇ ਹੋਰ ਬਹਿਸ ਨਹੀਂ ਹੋਣੀ ਚਾਹੀਦੀ । (He has cleared the matter; he has withdrawn the words. No more discussion on this please) . The hon. Member, Chaudhri Balbir Singh may please read his Call Attention Notice.

**ਚੌਧਰੀ ਬਲਬੀਰ ਸਿੰਘ** : ਇਕ 71 ਨੰਬਰ ਦੀ ਮੋਸ਼ਨ ਸੀ ।

**Mr. Speaker** : It is disallowed. (ਵਿਘਣ) (ਸ਼ੋਰ)

**ਸਰਦਾਰ ਸੰਤੋਖ ਸਿੰਘ ਰੰਧਾਵਾ** : ਆਨ ਏ ਪੁਆਇੰਟ ਆਫ ਆਰਡਰ, ਸਰ ।

**ਸ਼੍ਰੀ ਸਪੀਕਰ** : ਤੁਸੀਂ ਕਿਸ ਰੂਲ ਦੇ ਤਹਿਤ ਬੋਲਣਾ ਚਾਹੁੰਦੇ ਹੋ ? (Under what rule the hon. Member is raising this point ?)

**ਸਰਦਾਰ ਸੰਤੋਖ ਸਿੰਘ ਰੰਧਾਵਾ** : ਇਸ ਦੀ ਹਰ ਮੈਂਬਰ ਨੂੰ ਇਜਾਜ਼ਤ ਹੈ, ਹੱਕ ਹੈ, ਕਿ ਉਹ ਪੁਆਇੰਟ ਆਫ ਆਰਡਰ ਰੇਜ਼ ਕਰ ਸਕੇ ।

**ਸ਼੍ਰੀ ਸਪੀਕਰ** : ਠੀਕ ਹੈ, ਹੱਕ ਹੈ, ਪਰ ਰੂਲਜ਼... (ਵਿਘਨ) (ਸ਼ੋਰ) (It is right but there are Rules.. ..*(Interruption)*

**ਸਰਦਾਰ ਸੰਤੋਖ ਸਿੰਘ ਰੰਧਾਵਾ** : ਜਿਸ ਰੂਲ ਦੇ ਤਹਿਤ ਆਪ ਨੇ ਸ੍ਰੀ ਕ੍ਰਿਸ਼ਨ ਲਾਲ ਨੂੰ ਇਜਾਜ਼ਤ ਦਿੱਤੀ ਸੀ, ਮੈਨੂੰ ਵੀ ਉਸੇ ਥਲੇ ਦਿਉ । (ਵਿਘਨ) ਪਰਸੋਂ ਇਥੇ ਸ਼ਰਧਾਂਜਲੀ ਦਿੱਤੀ ਗਈ (ਵਿਘਨ) ਮਗਰਮੱਛ ਦੇ ਹੰਝੂ ਕੇਰੇ ਗਏ । (ਵਿਘਨ)

**ਸ਼੍ਰੀ ਸਪੀਕਰ** : ਇਹ ਪੁਆਇੰਟ ਆਫ ਆਰਡਰ ਨਹੀਂ ਹੈ...(ਵਿਘਨ) (ਸ਼ੋਰ) (This is no point of order.) (*Interruption and noise*)

**ਸਰਦਾਰ ਸੰਤੋਖ ਸਿੰਘ ਰੰਧਾਵਾ** : × × × × × × × (ਵਿਘਨ) (ਸ਼ੋਰ)

**ਸ਼੍ਰੀ ਸਪੀਕਰ** : ਜੋ ਕੁਝ ਚੇਅਰ ਦੀ ਮਰਜ਼ੀ ਦੇ ਬਗੈਰ ਕਹਿ ਰਹੇ ਹਨ ਉਹ ਪ੍ਰੋਸੀਡਿੰਗਜ਼ ਦਾ ਹਿੱਸਾ ਨਹੀਂ ਬਣੇਗਾ । (ਸ਼ੋਰ) ਇਹ ਸਾਰੀਆਂ ਗੱਲਾਂ ਚੇਅਰ ਦੀ ਮਰਜ਼ੀ ਤੋਂ ਬਗੈਰ ਕਹੀਆਂ ਜਾ

+Expunged as ordered by the Chair

ਰਹੀਆਂ ਹਨ । ਇਹ ਪ੍ਰੋਸੀਡਿੰਗਜ਼ ਦਾ ਹਿੱਸਾ ਨਹੀਂ ਹੋਣਗੀਆਂ । (Anything said without the permission of the Chair will not form part of the proceedings (*Noise*) All this is being said without the permission of the Chair. It will not form part of the proceedings) (*Loud Noise*)

(ਇਸ ਸਮੇਂ ਹਾਊਸ ਵਿੱਚ ਬੜਾ ਸ਼ੋਰ ਪੈ ਰਿਹਾ ਸੀ ਅਤੇ ਕੁਝ ਸੁਣਾਈ ਨਹੀਂ ਸੀ ਦੇ ਰਿਹਾ । ਦੋਵਾਂ ਪਾਸਿਆਂ ਤੋਂ ਮੈਂਬਰ ਕੁਝ ਉਚੀ ਉਚੀ ਬੋਲ ਰਹੇ ਸਨ ਪਰ ਸਮਝ ਕੁਝ ਨਹੀਂ ਸੀ ਆਉਂਦਾ ।)

ਸ੍ਰੀ ਸਪੀਕਰ : ਦੋਵਾਂ ਪਾਸਿਆਂ ਤੋਂ ਇਹ ਜੋ ਗੱਲਾਂ ਕਹੀਆਂ ਜਾ ਰਹੀਆਂ ਹਨ ਇਹ ਪ੍ਰੋਸੀਡਿੰਗਜ਼ ਦਾ ਭਾਗ ਨਹੀਂ ਬਣਨਗੀਆਂ । (ਸ਼ੋਰ) (All this shouting from both the sides of the House shall not form part of the Debate.)

---

## Call Attention Notices

**ਸ੍ਰੀ ਸਪੀਕਰ:** ਕਾਲ ਅਟੈਨਸ਼ਨ ਮੋਸ਼ਨ ਨੰ: 71 ਡਿਸਅੈਲਾਊਡ ਹੈ । (Call Attention Motion No. 71 has been disallowed.)

11-00 A.M.

**चौधरी बलबीर सिंह:** स्पीकर साहिब, इसका जवाब मुझे नहीं मिलाप,।

**ਸ੍ਰੀ ਸਪੀਕਰ** : ਇਸ ਨੂੰ ਡਿਸਅਲਾਊ ਕਰ ਦਿੱਤਾ ਗਿਆ ਹੈ । (ਵਿਘਨ) (That has been disallowed). (*Interruption*)

**चौधरी बलबीर सिंह** : अगर इस को आपने नामन्जूर किया है तो इसका जवाब तो आना चाहिए था लेकिन मुझे नहीं मिला ।

**ਸ੍ਰੀ ਸਪੀਕਰ** : ਇਸ ਸਿਲਸਿਲੇ ਵਿੱਚ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਨੇ ਇਹ ਨਵਾਂ ਪ੍ਰੋਸੀਜਰ ਅਡਾਪਟ ਕੀਤਾ ਹੈ ਅਤੇ ਉਹ ਡਿਫਰੈਂਟ ਪਾਰਟੀਜ਼ ਨੂੰ ਕਨਸਲਟ ਕਰਕੇ ਕਿ ਕਾਲ ਅਟੈਨ- ਸ਼ਨ ਨੋਟਿਸਾਂ ਦੀ ਲਿਮਿਟ ਮੁਕਰਰ ਕਰ ਦਿੱਤੀ ਜਾਵੇ ਅਤੇ ਪਾਰਟੀਵਾਈਜ਼ ਐਲੋਕੇਸ਼ਨ ਕਰ ਦਿੱਤੀ ਜਾਵੇ । (In this connection the Business Advisory Committee has after consulting different parties, decided to adopt a new procedure that the number of Call Attention Notices should be limited and the maximum number of such notices be fixed and allotted to the parties on the basis of their strength in the House.)

**चौधरी बलबीर सिंह:** उस कमेटी में हर पार्टी को बुलाया गया लेकिन मुझे कोई इतलाह नहीं दी गई और ना ही मुझे कनसल्ट किया गया है । (विघ्न)

**Captain Rattan Singh** : On a point of order, Mr. Speaker. My Point of Order is regarding the recommendations of the Business Advisory Committee.

**Mr. Speaker :** I am sorry, I have mentioned it as the recommendations of the Business Advisory Committee. I have consulted the Leaders of all the parties.

**Captain Rattan Singh:** Sir, you mentioned it as the recommendations of the Business Advisory Committee. So I raised the point of order.

ਤੁਸੀਂ, ਸਪੀਕਰ ਸਾਹਿਬ, ਅੱਜ ਪਤਾ ਨਹੀਂ ਕਿਸ ਮੂਡ ਵਿੱਚ ਆਏ ਹੋ ਕਿ ਸੁਣਦੇ ਹੀ ਨਹੀਂ । (ਵਿਘਨ)

**ਸ਼੍ਰੀ ਸਪੀਕਰ** : ਮੈਂ ਠੀਕ ਮੂਡ ਵਿੱਚ ਹਾਂ, ਤੁਹਾਨੂੰ ਸੁਣਨ ਲਈ । (I am in the right mood to hear you.)

**ਕੈਪਟਨ ਰਤਨ ਸਿੰਘ** : ਮੇਰੀ ਬੇਨਤੀ ਇਹ ਸੀ ਕਿ ਜੋ ਫ਼ੈਸਲਾ ਇਨਫਾਰਮਲ ਮੀਟਿੰਗ ਵਿੱਚ ਹੋਇਆ ਅਤੇ ਮੈਂ ਸਮਝਦਾ ਹਾਂ ਕਿ ਅਸੀਂ ਸਾਰੇ ਉਸ ਨਾਲ ਸਹਿਮਤ ਸਾਂ । ਇਸ ਲਈ ਇਹ ਬੇਹਤਰ ਹੁੰਦਾ ਕਿ ਉਹ ਫੈਸਲਾ ਹਾਊਸ ਦੇ ਸਾਹਮਣੇ ਆ ਜਾਂਦਾ ਤੇ ਫਾਰਮਲ ਫੈਸਲਾ ਵੀ ਸਾਹਮਣੇ ਆ ਜਾਂਦਾ ਤਾਂ ਠੀਕ ਰਹਿੰਦਾ । (ਵਿਘਨ)

ਸਪੀਕਰ ਸਾਹਿਬ, ਮੈਂ ਇਸ ਦੇ ਨਾਲ ਹੀ ਇਕ ਅਰਜ਼ ਹੋਰ ਕਰਨੀ ਚਾਹੁੰਦਾ ਹਾਂ ਜੇਕਰ ਤੁਸੀਂ ਸੁਣਨ ਦੀ ਕਿਰਪਾਲਤਾ ਕਰੋ ਤਾਂ ਕਿ ਤੁਸੀਂ 15 ਜਾਂ 20 ਮਿੰਟ ਲਈ ਹਾਊਸ ਨੂੰ ਐਡਜਰਨ ਕਰ ਦਿਉ ਤਾਂ ਇਸ ਝਗੜੇ ਦਾ ਫੈਸਲਾ ਹੋ ਜਾਵੇ । (ਵਿਘਨ)

**ਸ਼੍ਰੀ ਸਪੀਕਰ** : ਇਸ ਦਾ ਮਤਲਬ ਇਹ ਹੈ ਕਿ ਤੁਸੀਂ ਹਾਊਸ ਨੂੰ ਚਲਣ ਨਹੀਂ ਦੇਣਾ ਚਾਹੁੰਦੇ, ਤੁਸੀਂ ਹਾਊਸ ਤੋਂ ਬਾਹਰ ਜਾ ਕੇ ਜਾਂ ਹਾਊਸ ਨੂੰ ਐਡਜਰਨ ਕਰਕੇ ਫੈਸਲਾ ਕਰਨਾ ਚਾਹੁੰਦੇ ਹੋ । ਕਿਉਂ ਨਹੀਂ ਇਸ ਹਾਊਸ ਵਿੱਚ ਹੀ ਇਸ ਗੱਲ ਨੂੰ ਅਸ਼ੋਅਰ ਕਰ ਦਿੰਦੇ ਕਿ ਹਾਊਸ ਦੀ ਕਾਰਵਾਈ ਠੀਕ ਤਰ੍ਹਾਂ ਨਾਲ ਚਲੇਗੀ । (The hon. Member means to say that he will not let the House to proceed smoothly and wants it to be adjourned for sometime in order to decide this matter out of the House. Why does he not assure the House that the business of the House would be allowed to be conducted smoothly ?)

क्रम संख्या 75

**चौधरी सत्य देव** : स्पीकर साहिब, मैं सरकार का ध्यान लोक महत्ता के....(विघ्न)

**ਸ਼੍ਰੀ ਸਪੀਕਰ**: ਸਰਦਾਰ ਉਮਰਾਓ ਸਿੰਘ ਜੀ, ਇਸ ਤਰ੍ਹਾਂ ਕਿਉਂ ਖੜਕਾ ਕੀਤਾ ਜਾ ਰਿਹਾ ਹੈ ? (*Addressing Sardar Umrao Singh* : Why are you knocking the table and causing interruption ?)

(डाक्टर साधू राम की ओर से विघ्न) (अपोज़ीशन ने मेज़ बजाने शुरू कर दिये)
(सरदार संतोख सिंह की ओर से विघ्न)

**ਸ਼੍ਰੀ ਸਪੀਕਰ** : ਸਰਦਾਰ ਸੰਤੋਖ ਸਿੰਘ, ਤੁਸੀਂ ਹਾਊਸ ਦੀ ਕਾਰਵਾਈ ਨੂੰ ਆਬਸਟ੍ਰਕਟ ਕਰ ਰਹੇ ਹੋ ? (Sardar Santokh Singh is obstructing the proceedings of the House.)

**चौधरी सत्य देव** : .. एक ज़रूरी विषय की ओर दिलाना चाहता हूँ कि जालंधर म्यूनिस्पल कमेटी के प्रधान की ओर से म्यूनिस्पल कमेटी के मुलाज़मों के साथ भारी धक्का और ज़ुल्म किया जा रहा है। (विघ्न) (आपोज़ीशन ने मेज़ बजाने शुरु कर दिये )

(सरदार संतोख सिंह की ओर से विघ्न)

**ਸ੍ਰੀ ਸਪੀਕਰ** : ਸਰਦਾਰ ਸੰਤੋਖ ਸਿੰਘ, ਤੁਸੀਂ ਹਾਉਸ ਦੀ ਕਾਰਵਾਈ ਨੂੰ ਆਬਸਟ੍ਰਕਟ ਕਰ ਰਹੇ ਹੋ। ਆਰਡਰ ਪਲੀਜ਼ (The hon. Member Sardar Santokh Singh is obstructing the proceedings of the House. Order please.)

**चौधरी सत्य देव** : कमेटी में काम करने वाले मुलाज़मों से कमेटी के प्रधान के अपने और अपने रिश्तेदारों और अपनी पार्टी के आदमियों के घर ज़बरदस्ती भेज कर सारा सारा दिन काम करवाया जाता है। (विघ्न)

(इस समय में अपोज़ीशन की ओर से मेज़ बजाने जारी रखे गए )

**Mr. Speaker** : Order please.

**चौधरी सत्य देव** : जो मुलाजम काम करने से इन्कार करता है उसको घर बुला कर शराब पी कर बुरी तरह से मारा जाता है। जिस का जीता जागता सबूत 20 अक्तूबर, 1969 को कमेटी के प्रधान श्री एंगरस के घर दो मुलाज़मों को मारा पीटा गया और ज़बरदस्ती काम पर लगाया गया था। मौके पर लोकल बाडीज़ मैजिस्ट्रेट श्री मनोहर सिंह और म्यूनिस्पल कमेटी के ऐग्ज़ैक्टिव अफसर मिस्टर थापर ने दरवाज़ों और खिड़कियों पर रंग, रोगन करते पकड़े अब जालंधर के लोकल कांग्रेसी ऐम. ऐल. ए.ज़ की ओर से उन अफसरों पर दबाव डाला जा रहा है कि उन्होंने ऐसा क्यों किया और इस मामले को यहां पर ही खत्म कर दिया जाए (विघ्न) (मेज़ बजते रहे) (शोर) और यही कांग्रेसी ऐम. ऐल.ए.ज़ कुछ बदमाशों को शराब पिला कर उन मुलाज़मों को धमका रहे हैं कि तुमने शिकायत की है, तुम्हें पूछेंगे। इस मामले के बारे में सरकार हाऊस में बयान दे। (विघ्न)

**ਸ੍ਰੀ ਸਪੀਕਰ** : ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਇਸ ਬਾਰੇ ਬਿਆਨ ਦੇਣ ਦੀ ਖੇਚਲ ਕਰਨ। (ਵਿਘਨ) (Admitted. The hon. Minister concerned to please make a statement.)

**Sardar Surjit Singh Atwal** : Sir, I am not on a point of order but on a point of information.

**Mr. Speaker** : It is not allowed.

**Sardar Surjit Singh Atwal** : When I am standing and requesting the hon. Speaker that I want to raise a point of order, are the Ministers to reply it, or is the Chair supposed to reply it ?

**Mr. Speaker** : Mr. Atwal, please resume your seat.

**ਸਰਦਾਰ ਸੁਰਜੀਤ ਸਿਘ ਅਟਵਾਲ** : ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕੀ ਕਿਸੇ ਮੈਂਬਰ ਨੂੰ ਪੁਆਇੰਟ ਆਫ ਆਰਡਰ ਕਰਨ ਦਾ ਹੱਕ ਨਹੀਂ ਜਦ ਕਿ ਐਡੀ ਜ਼ਰੂਰੀ ਅਤੇ ਖਤਰਨਾਕ ਘਟਨਾ ਹੋਈ ਹੋਵੇ ਤੇ ਸਾਨੂੰ ਤੁਹਾਡਾ ਧਿਆਨ ਦਿਵਾਣ ਦੀ ਇਜਾਜ਼ਤ ਨਾ ਦਿੱਤੀ ਜਾਵੇ ।

**ਸ਼੍ਰੀ ਸਪੀਕਰ** : ਪੁਆਇੰਟ ਆਫ ਆਰਡਰ ਤਾਂ ਉਠਾਇਆ ਜਾ ਸਕਦਾ ਹੈ ਪਰ ਇਸ ਦੇ ਬਾਰੇ ਵਿੱਚ ਰੂਲਜ਼ ਹਨ ਉਨਾਂ ਦੇ ਮੁਤਾਬਿਕ ਪੁਆਇੰਟ ਹੋਣਾ ਚਾਹੀਦਾ ਹੈ । (ਵਿਘਨ) (Point of order can be raised but there are certain rules which are to be followed while raising the point)

**ਸਰਦਾਰ ਸੁਰਜੀਤ ਸਿੰਘ ਅਟਵਾਲ** : ਮੈਂ ਰਿਕੁਐਸਟ ਕਰਦਾ ਹਾਂ ਕਿ ਜੇਕਰ ਅਸੀਂ ਪੁਆਇੰਟ ਆਫ ਆਰਡਰ ਤੇ ਖੜ੍ਹੇ ਹੁੰਦੇ ਹਾਂ ਤਾਂ ਤੁਸੀਂ ਇਜਾਜ਼ਤ ਨਹੀਂ ਦਿੰਦੇ, ਜੇਕਰ ਪੁਆਇੰਟ ਆਫ ਇਨਫਾਰ-ਮੇਸ਼ਨ ਤੇ ਖੜ੍ਹੇ ਹੁੰਦੇ ਹਾਂ ਤਾਂ ਇਜਾਜ਼ਤ ਨਹੀਂ ਦਿੰਦੇ ਤਾਂ ਕੀ ਕੀਤਾ ਜਾਵੇ ? ਐਨੀ ਵੱਡੀ ਘਟਨਾ ਹ ਜਾਵੇ, ਉਸ ਵਲ ਤੁਹਾਡਾ ਧਿਆਨ ਕਿਸ ਤਰ੍ਹਾਂ ਦਿਲਾਇਆ ਜਾ ਸਕਦਾ ਹੈ, ਤੁਸੀਂ ਕੋਈ ਗੱਲ ਕਰਨ ਹੀ ਨਹੀਂ ਦਿੰਦੇ । (ਵਿਘਨ, ਬਹੁਤ ਸ਼ੋਰ)

(ਇਸ ਸਮੇਂ ਸਰਦਾਰ ਸੰਤ ਸਿੰਘ ਅਤੇ ਡਾਕਟਰ ਸਾਧੂ ਰਾਮ ਵਿਰੋਧੀ ਬੈਂਚਾਂ ਪਾਸ ਆਪਸ ਵਿੱਚ ਹਥੋ ਪਾਈ ਲਈ ਤਿਆਰ ਹੋ ਗਏ । (ਵਿਘਨ) (ਬਹੁਤ ਸ਼ੋਰ)

**ਸ਼੍ਰੀ ਸਪੀਕਰ** : ਸਰਦਾਰ ਸੰਤ ਸਿੰਘ ਜੀ, ਆਪਣੀ ਸੀਟ ਤੇ ਚਲੇ ਜਾਓ । (I would request the hon. Member, Sardar Sant Singh to go to his seat) (ਵਿਘਨ)

**ਆਨਰੇਬਲ ਮੈਂਬਰ** : ਵੇਖੋ ਜੀ, ਇਹ ਕੀ ਹੋ ਰਿਹਾ ਹੈ ਇਸ ਹਾਊਸ ਵਿੱਚ ?

**ਸਰਦਾਰ ਸੁਰਜੀਤ ਸਿੰਘ ਅਟਵਾਲ** : ਅਸੀਂ ਅੱਗੇ ਹੀ ਇਸ ਗੰਦ ਨੂੰ ਕਢਿਆ ਹੈ, ਇਸ ਨੂੰ ਵਾਪਸ ਲੈਣ ਨੂੰ ਤਿਆਰ ਨਹੀਂ । (ਵਿਘਨ) (ਬਹੁਤ ਸ਼ੋਰ)

**ਸਰਦਾਰ ਸੁਰਜੀਤ ਸਿੰਘ ਅਟਵਾਲ** : ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਇਸ ਹਾਊਸ ਦੇ ਵਿੱਚ ਕੋਈ ਰਿਕੁਐਸਟ ਕਰੇ ਉਹ ਸੁਣੀ ਜਾਵੇਗੀ ਜਾਂ ਨਹੀਂ ?

**ਸ਼੍ਰੀ ਸਪੀਕਰ** : ਰੂਲਜ਼ ਦੇ ਅਧੀਨ ਜੋ ਵੀ ਤੁਸੀਂ ਕਹਿਣਾ ਚਾਹੁੰਦੇ ਹੋ ਉਹ ਤੁਸੀਂ ਕਹਿ ਸਕਦੇ ਹੋ । (The hon. Members can have their say under the Rules)

(ਇਸ ਵੇਲੇ ਹਾਊਸ ਵਿੱਚ ਬੜਾ ਸ਼ੋਰ ਸੀ ਅਤੇ ਸਰਕਾਰੀ ਤੇ ਗੈਰ-ਸਰਕਾਰੀ ਬੈਂਚਾਂ ਵਲੋਂ ਆਵਾਜ਼ਾਂ ਆ ਰਹੀਆਂ ਸਨ ਪਰ ਸਰਦਾਰ ਸੁਰਜੀਤ ਸਿੰਘ ਅਟਵਾਲ ਬੋਲਦੇ ਜਾ ਰਹੇ ਸਨ)

**ਸਰਦਾਰ ਸੁਰਜੀਤ ਸਿੰਘ ਅਟਵਾਲ** : × × × × × ×

---

*Expunged as orderee by the Chair

**ਸਰਦਾਰ ਸੁਰਜੀਤ ਸਿੰਘ** (ਸਿਖਿਆ ਮੰਤਰੀ) : ਇਸ ਬਾਰੇ ਮਾਮਲਾ ਪਹਿਲਾਂ ਹੀ ਸਰਕਾਰ ਦੇ ਵਿਚਾਰ ਅਧੀਨ ਹੈ। ਇਸ ਸਬੰਧ ਵਿੱਚ ਛੇਤੀ ਤੋਂ ਛੇਤੀ ਫੈਸਲਾ ਕਰ ਦਿੱਤਾ ਜਾਵੇਗਾ।

---

(ਕ੍ਰਮ ਨੰ: 12)

**ਚੌਧਰੀ ਕੇਵਲ ਕ੍ਰਿਸ਼ਨ,** : ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦੇ ਹਨ, ਅਰਥਾਤ ਮੁਕੇਰੀਆਂ ਬਲਾਕ ਵਿੱਚ ਸਿੰਜਾਈ ਕਰਨ ਵਾਲੀ ਸ਼ਾਹ ਨਹਿਰ ਪਾਣੀ, ਉਸ ਦੇ ਨਿਕਾਸ ਦੇ ਸਥਾਨ ਤੇ ਬਾਰਸ਼ਾਂ ਦੇ ਕਾਰਨ ਪੱਥਰ ਮਿੱਟੀ ਆਦਿ ਜਮ੍ਹਾਂ ਹੋਣ ਨਾਲ ਰੁਕ ਗਿਆ ਹੈ। ਪੱਥਰ ਮਿੱਟੀ ਆਦਿ ਨੂੰ ਹਟਾਉਣ ਲਈ ਸਰਕਾਰ ਕੋਲ ਆਪਣੀ ਕੋਈ ਬੁਲਡੋਜ਼ਰ ਨਹੀਂ ਹੈ। ਪੌਂਗ ਡੈਮ ਤੋਂ ਮੰਗਿਆ ਅਤੇ ਕਿਰਾਏ ਤੇ ਲਿਆ ਬੁਲਡੋਜ਼ਰ ਪੂਰਾ ਕੰਮ ਨਹੀਂ ਕਰ ਸਕਦਾ। ਪਿਛਲੇ ਸਾਲਾਂ ਵਾਂਗ ਇਸ ਸਾਲ ਵੀ ਪਾਣੀ ਦੀ ਬਹੁਤ ਥੁੜ ਹੈ ਝੋਨੇ ਦੀ ਫਸਲ ਵਿਸ਼ੇਸ਼ ਕਰਕੇ ਬਾਸਮਤੀ ਦੀ ਫਸਲ ਬਰਬਾਦ ਹੋ ਰਹੀ ਹੈ। ਲਖਾਂ ਦੀ ਹਾਨੀ ਹੋ ਚੁੱਕੀ ਹੈ ਅਤੇ ਪ੍ਰਤੀ ਦਿਨ ਹੋ ਰਹੀ ਹੈ। ਸਰਕਾਰ ਲਗਾਨ ਪੂਰਾ ਵਸੂਲ ਕਰਦੀ ਹੈ ਪਰੰਤੂ ਪਾਣੀ ਪੂਰਾ ਮਿਲਦਾ ਨਹੀਂ ਹੈ। ਸਾਰੇ ਹਲਕੇ ਵਿਚ ਪਾਣੀ ਦੀ ਹਾਹਾਕਾਰ ਮਚੀ ਹੋਈ ਹੈ। ਸਰਕਾਰ ਨੂੰ ਇਸ ਸ਼ਾਹ ਨਹਿਰ ਦੇ ਲਈ ਇਕ ਬੁਲਡੋਜ਼ਰ ਦਾ ਪ੍ਰਬੰਧ ਘੱਟੋ ਘੱਟ ਚਾਰ ਮਹੀਨਿਆਂ ਲਈ ਵਿਸ਼ੇਸ਼ ਕਰਕੇ ਬਰਸਾਤ ਦੇ ਪਿੱਛੋਂ ਜ਼ਰੂਰ ਕਰਨਾ ਚਾਹੀਦਾ ਹੈ। ਸਰਕਾਰ ਸ਼ਾਹ ਨਹਿਰ ਵਿੱਚ ਪਾਣੀ ਦੀ ਸਪਲਾਈ ਦਾ ਤੁਰੰਤ ਪ੍ਰਬੰਧ ਕਰੇ ਅਤੇ ਇਸ ਸਬੰਧੀ ਆਪਣੀ ਨੀਤੀ ਸਦਨ ਦੇ ਸਾਹਮਣੇ ਸਪਸ਼ਟ ਕਰੇ।

STATEMENT

The Shah Nehr Canal takes off from the left bank of River Beas about 3 miles downstream of Talwara Township and 16 miles upstream of Mukerian Town. It is an inundation canal without any permanent weir across the river, without any training works and with-out any head regulator. It is fed from the river by making Kucha leading cut which often gets shoaled up during every fresher in the river. The supply in the canal is dependent on the water level in the river which in turn depends upon discharge of the river.

During this year floods were experienced in River Beas on 3rd August and 19th August. During these floods the leading cuts which feed Shah Nehr Canal were shoaled up, but immediately the floods subsided, the Bull-Dozer was employed and the leading cuts were cleared of silt to feed Shah Nehr Canal. After the rainy season the supply in the river starts falling and at present the discharge of river is only about 6,000 Cs. A Bull-Dozer was again employed on 10th October for 40 hours and the bed of the leading cut was lowered to the level of bed of the river and at present the Shah Nehr Canal is being supplied with 50 per cent of its full supply discharge which compares quite favourably with the discharge being given to Upper Bari Doab Canal which is a perennial channel.

It is true that no Bull-Dozer is kept at site permanently, but it is arranged whenever occasion demands and there was no trouble this year on account of want of Bull-Dozer. A proposal is under consideration for procurement of a Bull-Dozer and a Dragline especially for this work. The water supply in the Shah Nehar Canal however is not allowed to suffer on this account.

---

**(Serial No 28)**

**Sardar Kirpal Singh,** : to draw the attention of the Government towards an urgent matter of public importance namely, the anomalous situation created by a

[Sardar Kirpal Singh]

decision of the Supreme Court in an appeal against the Punjab Government in connection with the provincialised Schools of Amritsar Municipality. The orders of the Punjab Government to provincialize the Schools of Local Bodies have been declared illegal from many aspects. The Punjab Government used to promulgate an Ordinance every year on 30th September to take over the schools, which has not been repeated this year. Perhaps it could not be done so in view of the decision of the Supreme Court. Due to the undecided future of these schools, thousand of teachers and employees are worried. Local Bodies, especially the Amritsar Municipality which was the plantiff in this case is expected to bring forth legal action for compensation of furniture and rents and compensation for Buildings or these may take legal steps to get back the Schools. Litigation between the two departments of the Government and the wastage of Public funds is not appreciated by the people and in this connection a great anxiety prevails among them. Resentment prevailing among teachers may any time, take the shape of an agitation. The Government may make its position clear in this behalf.

**ਸਰਦਾਰ ਸੁਰਜੀਤ ਸਿੰਘ,** (ਸਿਖਿਆ ਮੰਤਰੀ) : ਇਹ ਸਾਰਾ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ । ਜੇ ਯੋਗ ਸਮਝਿਆ ਗਿਆ ਤਾਂ ਸਥਾਨਕ ਸੰਸਥਾਵਾਂ ਨਾਲ ਵੀ ਫੈਸਲਾ ਕਰਨ ਤੋਂ ਪਹਿਲਾਂ ਗਲ ਬਾਤ ਕੀਤੀ ਜਾਵੇਗੀ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਪਿਛਲੇ ਸੈਸ਼ਨ ਦੀਆਂ ਮੋਸ਼ਨਜ਼ ਦੇ ਜੁਆਬ ਹੁਣ ਆਉਂਦੇ ਪਏ ਹਨ । ਮੈਂ ਕਹਿਣਾ ਚਾਹੁੰਦਾ ਹਾਂ ਇਹ ਇਤਨੀ ਦੇਰੀ ਕਿਉਂ ਹੋ ਰਹੀ ਹੈ ਅਤੇ ਇਹ ਜਿਹੜੇ ਵਜ਼ੀਰ ਸਾਹਿਬ ਦੀ ਜ਼ੁਮੇਵਾਰੀ ਹੈ ਉਸ ਤੋਂ ਇਸ ਦੇਰੀ ਦਾ ਕਾਰਨ ਪੁਛਿਆ ਜਾਵੇ । (ਵਿਘਨ)

**ਮੁੱਖ ਮੰਤਰੀ** : (ਬੈਠੇ ਬੈਠੇ) ਇਹ ਜੁਆਇੰਟ ਰਿਸਪਾਂਸੀਬਿਲਿਟੀ ਹੈ ।

---

SUPPLEMENTARY ESTIMATES (FIRST INSTALMENT) FOR THE YEAR 1969-70 —PRESENTATION OF

**Minister for Finance** (Shri Krishan Lal) : Sir, I beg to present the Supplementary Estimates (First Instalment) for the year 1969-70.

The demands therein have been made on the recommendations of the Governor.

---

REPORT OF THE COMMITTEE ON ESTIMATES ON THE SUPPLEMENTARY ESTIMATES (FIRST INSTALMENT) FOR THE YEAR 1969-70. (PRESENTATION)

**Chairman of the Estimates Committee** (Sardar Teja Singh) : Sir I beg to present the Report of the Committee on Estimates on the Supplementary Estimates (First Instalment) for the year 1969-70.

PRESENTATION OF PRELIMINARY REPORT OF THE AD-HOC COMMITTEE APPOINTED ON THE 25TH APRIL, 1969 TO ENQUIRE INTO MATTERS RELATING TO THE ENTRY OF POLICE/OUTSIDERS IN THE HOUSE ON 18TH MARCH, 1968.

**Chairman of the Ad-Hoc Committee** (Brig. Bikaramajit Singh Bajwa): Sir, I beg to present the preliminary Report of the Ad Hoc Committee appointed on the 25th April, 1969, to enquire into the matter relating to the entry of Police/outsiders in the House on the 18th March, 1968.

I also move that the time fixed for presenting the Report of the Ad Hoc Committee be extended till the 31st March, 1970.

ਸਪੀਕਰ ਸਾਹਿਬ, ਇਸ ਹਾਊਸ ਵੱਲੋਂ ਸਾਨੂੰ ਇਹ ਹਦਾਇਤ ਮਿਲੀ ਸੀ ਕਿ 24 ਅਗਸਤ, 1969 ਤਕ ਆਪਣੀ ਰਿਪੋਰਟ ਇਸ ਹਾਊਸ ਦੇ ਸਾਹਮਣੇ ਪੇਸ਼ ਕਰ ਦਿਉ । ਪਰ ਜਿਹੜੀਆਂ ਮੁਸ਼ਕਲਾਂ ਦਾ ਸਾਹਮਣਾ ਇਸ ਕਮੇਟੀ ਨੂੰ ਕਰਨਾ ਪਿਆ ਹੈ, ਮੈਂ ਉਹ ਇਸ ਸਦਨ ਦੇ ਸਾਹਮਣੇ ਰਖਦਾ ਹਾਂ । ਉਹ ਇਹ ਹਨ ਕਿ ਪਹਿਲਾਂ ਜਿਸ ਵੇਲੇ ਇਹ ਕਮੇਟੀ ਬਣੀ ਤਾਂ ਇਸ ਦੇ ਪੰਜ ਮੈਂਬਰ ਨਿਯੁਕਤ ਕੀਤੇ ਗਏ । ਉਨ੍ਹਾਂ ਦੇ ਵਿੱਚੋਂ ਇਕ ਮੈਂਬਰ ਸਾਹਿਬ ਬੀਮਾਰੀ ਦੀ ਵਜਾਹ ਦੇ ਨਾਲ ਕੋਈ ਵੀ ਮੀਟਿੰਗ ਅਟੈਂਡ ਨਾ ਕਰ ਸ਼ਕੇ । (ਸਰਦਾਰ ਉਮਰਾਓ ਸਿੰਘ ਵੱਲੋਂ ਵਿਘਨ) ਜੋ ਦੂਸਰੇ ਮੈਂਬਰ ਸਾਹਿਬਾਨ ਸਨ, ਉਨ੍ਹਾਂ ਵਿੱਚੋਂ ਇਕ ਮੈਂਬਰ ਸਾਹਿਬ ਚੀਫ ਪਾਰਲੀਮੈਂਟਰੀ ਸੈਕਟਰੀ ਬਣ ਜਾਣ ਕਰਕੇ ਇਸ ਕਮੇਟੀ ਤੋਂ ਆਪਣਾ ਅਸਤੀਫਾ ਦੇ ਗਏ । ਇਸ ਤਰ੍ਹਾਂ ਅਸੀਂ ਜਿਹੜੇ ਬਾਕੀ ਤਿੰਨ ਮੈਂਬਰ ਸੀ ਅਸੀਂ ਤਾਂ ਆਪਣੇ ਵੱਲੋਂ ਪੂਰੀ ਕੋਸ਼ਿਸ਼ ਕੀਤੀ ਅਤੇ ਜਿਹੜੇ ਗਵਾਹ ਸਨ ਉਨ੍ਹਾਂ ਨੂੰ ਕਿਸੇ ਨਾ ਕਿਸੇ ਤਰ੍ਹਾਂ ਬੁਲਾਇਆ । ਸਾਨੂੰ ਇਸ ਦੇ ਵਿਚ ਕਾਫੀ ਦਿੱਕਤ ਪੇਸ਼ ਆਈ ਹੈ । ਪਹਿਲਾਂ ਜਦੋਂ ਅਸੀਂ ਕੁਐਸ਼ਚਨਏਅਰ ਬਣਾਇਆ ਤਾਂ ਅਸੀਂ 92 ਮੈਂਬਰਜ਼ ਨੂੰ ਭੇਜਿਆ, ਜੋ ਕਿ ਉਸ ਵੇਲੇ ਪੰਜਾਬ ਵਿਧਾਨ ਸਭਾ ਦੇ ਆਨਰੇਬਲ ਮੈਂਬਰਜ਼ ਸਨ । ਉਨ੍ਹਾਂ ਵਿੱਚੋਂ ਸਾਨੂੰ 2 ਮੈਂਬਰਜ਼ ਨੇ ਜੁਆਬ ਦਿੱਤਾ । ਇਸ ਤੋਂ ਬਾਅਦ ਫਿਰ ਅਸੀਂ ਛਾਂਟੀ ਕਰਕੇ ਬਾਕੀ ਦੇ 72 ਮੈਂਬਰਜ਼ ਨੂੰ ਇਕ ਡੀ. ਓ. ਲੈਟਰ ਚੇਅਰਮੈਨ ਦੇ ਦਸਖਤਾਂ ਥੱਲੇ ਇਕ ਕੁਐਸ਼ਚਨੇਅਰ ਨਾਲ ਭੇਜਿਆ ਅਤੇ ਬੇਨਤੀ ਕੀਤੀ ਗਈ ਕਿ ਕੁਐਸ਼ਚਨੇਅਰ ਦਾ ਜੁਆਬ ਸਾਨੂੰ ਭੇਜੋ । ਉਨ੍ਹਾਂ ਦੇ ਵਿੱਚੋਂ ਵੀ ਸਾਨੂੰ 8 ਹੋਰ ਮੈਂਬਰਜ਼ ਦਾ ਜੁਆਬ ਆਇਆ । ਇਸ ਤਰ੍ਹਾਂ ਕਰਕੇ ਸਾਨੂੰ ਬਹੁਤ ਮੁਸ਼ਕਲ ਪੇਸ਼ ਆਈ । ਫਿਰ ਇਸ ਤੋਂ ਬਾਅਦ ਅਸੀਂ 27 ਮੈਂਬਰਜ਼ ਦੀ ਇਸ ਤਰ੍ਹਾਂ ਚੋਣ ਕੀਤੀ, ਜਿਨ੍ਹਾਂ ਦਾ ਕਿ ਸਾਡੇ ਸਾਹਮਣੇ ਹਾਜ਼ਰ ਹੋਣਾ ਬਹੁਤ ਜ਼ਰੂਰੀ ਸੀ । ਮੈਂ ਮੈਂਬਰਜ਼ ਨਹੀਂ ਕਹਿੰਦਾ, ਵਿਟਨੈਸਿਜ਼ ਕਹਿੰਦਾ ਹਾਂ । ਉਨ੍ਹਾਂ ਦੀ ਅਸੀਂ ਛੇਤੀ ਤੋਂ ਛੇਤੀ ਐਵੀਡੈਂਸ ਲੈਣ ਦੀ ਕੋਸ਼ਿਸ਼ ਕੀਤੀ । ਪਰ ਉਸ ਦੇ ਵਿਚ ਵੀ ਸਾਨੂੰ ਬਹੁਤ ਮੁਸ਼ਕਲ ਪੇਸ਼ ਹੋਈ, ਖਾਸ ਕਰਕੇ ਉਸ ਵਕਤ ਦੇ ਪੰਜਾਬ ਵਿਧਾਨ ਸਭਾ ਦੇ ਸਪੀਕਰ ਅਤੇ ਡਿਪਟੀ ਸਪੀਕਰ ਜੋ ਸਨ, ਉਨ੍ਹਾਂ ਦੇ evidence ਬੜੀ ਮੁਸ਼ਕਲ ਨਾਲ ਹੋਏ ਅਤੇ ਬੜੀ ਦੇਰ ਬਾਅਦ ਹੋਏ, ਇਸ ਕਰਕੇ ਅਸੀਂ ਆਪਣੀ ਕਮੇਟੀ ਦੀ ਜਿਹੜੀ ਰਿਪੋਰਟ ਹੈ, ਉਹ ਪੂਰੀ ਮੁਕੰਮਲ ਨਹੀਂ ਕਰ ਸਕੇ । ਇਸ ਕਰਕੇ ਮੈਂ ਸਦਨ ਦੇ ਸਾਹਮਣੇ ਬੇਨਤੀ ਕਰਦਾ ਹਾਂ ਕਿ ਸਾਨੂੰ ਹੋਰ ਮੌਕਾ ਦਿੱਤਾ ਜਾਵੇ ।

**Mr. Speaker** : Motion moved—

That the time fixed for presenting the Report of the Ad-hoc Committee be extended till 31st March, 1970.

### POINTS OF ORDER REGARDING THE EXTENSION OF TIME ALLOWED TO THE AD-HOC COMMITTEE TO PRESENT ITS REPORT.

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਜੋ ਕੁਝ ਡਿਪਟੀ ਸਪੀਕਰ ਸਾਹਿਬ ਨੇ ਕਿਹਾ ਹੈ, ਜੋ ਕੁੱਝ ਉਨ੍ਹਾਂ ਨੇ ਫਰਮਾਇਆ ਹੈ, ਇਸ ਤੋਂ ਸਾਫ ਜ਼ਾਹਿਰ ਹੈ ਕਿ ਜਿਸ ਮਕਸਦ ਵਾਸਤੇ ਪਹਿਲਾਂ ਇਹ ਕਮੇਟੀ ਬਣੀ ਸੀ, ਉਨ੍ਹਾਂ ਨੂੰ ਮੁਸ਼ਕਲਾਂ ਤਾਂ ਬਹੁਤ ਪੇਸ਼ ਆਈਆਂ ਹਨ । ਮੈਂ ਸਮਝਦਾ ਹਾਂ ਕਿ ਜਿਸ ਖਿਆਲ ਨੂੰ ਅੱਗੇ ਰਖ ਕੇ ਇਹ ਕਮੇਟੀ ਬਣਾਈ ਸੀ, ਉਹ ਖਿਆਲ ਪੂਰਾ ਨਹੀਂ ਹੋ ਸਕਦਾ ਕਿਉਂਕਿ ਸਰਦਾਰ ਲਛਮਣ ਸਿੰਘ ਗਿੱਲ ਇਸ ਦੁਨੀਆਂ ਵਿੱਚ ਨਹੀਂ ਰਹੇ ।

ਦੂਸਰੀ ਚੀਜ਼, ਜੇ ਤੁਹਾਨੂੰ ਯਾਦ ਹੋਵੇ, ਅਗਰ ਨਾ ਯਾਦ ਹੋਵੇ ਤਾਂ ਤੁਹਾਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਇਸ ਕਮੇਟੀ ਦੇ ਵਿੱਚ ਤੁਸੀਂ ਕੋਈ ਮੈਂਬਰ ਰਖ ਨਹੀਂ ਸਕਦੇ ਜਦ ਤਕ ਕਿ ਉਸ ਦੀ ਮਨਜ਼ੂਰੀ ਤੁਹਾਡੇ ਕੋਲ ਨਾ ਹੋਵੇ।

[ਕੈਪਟਨ ਰਤਨ ਸਿੰਘ]

ਸਪੀਕਰ ਸਾਹਿਬ, ਇਕ ਆਨਰੇਬਲ ਮੈਂਬਰ ਦਾ ਨਾਮ ਇਸ ਵਿਚ ਰਖਿਆ ਸੀ ਜਿਸ ਦੀ ਮਨਜ਼ੂਰੀ ਨਹੀਂ ਸੀ। ਅਸੀਂ ਕਿਹਾ ਸੀ ਕਿ ਇਹ ਕਮੇਟੀ ਲੀਗਲ ਨਹੀਂ ਹੈ ਇਹ ਕਮੇਟੀ ਇੱਲੀਗਲ ਹੈ ਕਿਉਂਕਿ ਇਸ ਵਿਚ ਉਸ ਮੈਂਬਰ ਨੂੰ ਰਖਿਆ ਗਿਆ ਹੈ ਜਿਸ ਦੀ ਮਨਜ਼ੂਰੀ ਉਸ ਤੋਂ ਨਹੀਂ ਸੀ ਲਈ ਗਈ। ਇਸ ਕਰਕੇ ਇਹ ਜਿਹੜੀ ਕਮੇਟੀ ਹੈ ਇਸ ਦੀ ਫੰਕਸ਼ਨਿੰਗ ਨੱਲ ਐਂਡ ਵਾਇਡ ਹੈ। ਸਪੀਕਰ ਸਾਹਿਬ, ਮੈਂ ਜ਼ਿਆਦਾ ਕੰਟਰੋਵਰਸੀ ਕਰੀਏਟ ਨਹੀਂ ਕਰਨਾ ਚਾਹੁੰਦਾ। ਮੇਰੀ ਅਰਜ਼ ਹੈ ਕਿ ਇਸ ਕਮੇਟੀ ਨੂੰ ਹੋਰ ਟਾਈਮ ਨਾ ਦਿੱਤਾ ਜਾਵੇ। ਇਹ ਕਮੇਟੀ ਵੈਸੇ ਹੀ ਇੱਲੀਗਲ ਹੈ ਕਿਉਂਕਿ ਇਸ ਵਿੱਚ ਜਿਹੜਾ ਇਕ ਆਨਰੇਬਲ ਮੈਂਬਰ ਹੈ ਉਸ ਨੇ ਆਪਣੀ ਮਨਜ਼ੂਰੀ ਨਹੀਂ ਦਿੱਤੀ ਜਿਹੜੀ ਕਿ ਲਾਜ਼ਮੀ ਹੈ। ਇਸ ਵਾਸਤੇ ਮੇਰੀ ਅਰਜ਼ ਹੈ ਕਿ ਇਸ ਕਮੇਟੀ ਨੂੰ ਅਗੇ ਹੋਰ ਟਾਈਮ ਦੇਣਾ ਮੁਨਾਸਬ ਗਲ ਨਹੀਂ ਹੈ। ਜੇ ਕੋਈ ਰਿਟਨ ਆਨਰੇਬਲ ਮੈਂਬਰ ਦੀ ਤੁਹਾਡੇ ਪਾਸ ਹੈ ਤਾਂ, ਮੈਂ ਮੰਨ ਲੈਂਦਾ ਹਾਂ ਲੇਕਿਨ ਜਿਥੋਂ ਤਕ ਮੈਨੂੰ ਇਤਲਾਹ ਮਿਲੀ ਹੈ ਉਹ ਇਹ ਹੈ ਕਿ ਉਸ ਨੇ ਇਸ ਬਾਰੇ ਵਿਚ ਆਪਣੀ ਸ਼ਮੂਲੀਅਤ ਕਬੂਲ ਨਹੀਂ ਸੀ ਕੀਤੀ। ਇਸ ਲਈ, ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਇਸ ਕਮੇਟੀ ਨੂੰ ਹੋਰ ਟਾਈਮ ਨਾ ਦਿੱਤਾ ਜਾਵੇ, ਬਾਕੀ ਜਿਸ ਤਰ੍ਹਾਂ ਮੁਨਾਸਿਬ ਸਮਝੋ, ਕਰ ਲਉ। ਮੈਂ ਸਮਝਦਾ ਹਾਂ ਕਿ ਇਸ ਕਮੇਟੀ ਨੂੰ ਖਤਮ ਕਰ ਦੇਣਾ ਚਾਹੀਦਾ ਹੈ।

**चौधरी बलबीर सिंह** : स्पीकर साहिब, यह रूल में बड़ा कलीयर है कि टाईम की एकस्टैंशन के बारे में जो कार्रवाई अब की गई है वह सारे कागज़ात आदि जिस दिन यह हाऊस लगा था उसी दिन सदन में पेश करने चाहिए थे। यह कागजात चेयर की तरफ से पहले दिन ही आने चाहिए थे जो कि नहीं किये गए। इस लिये यह कानून के खिलाफ बात है। इस बारे में मेरी अर्ज़ है कि कोई कार्रवाई न की जाये। (विघ्न) इस में स्पीकर साहिब को कोई अधिकार नहीं है कि वह इस चीज़ में डील करें। (विघ्न) अगर स्पीकर साहिब यहां न आ सकें तो डिप्टी स्पीकर साहिब कुर्सी पर बैठते हैं वह सारे कागज़ात पेश कर सकते हैं। (विघ्न) इसलिये मैं यह कहूँगा कि यह जो मोशन पेश की गई है यह रूल्ज़ के विरुद्ध है, यह मन्ज़ूर नहीं की जानी चाहिए।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਇਹ ਜਿਹੜੀ ਐਡਹਾਕ ਕਮੇਟੀ ਬਣਾਈ ਗਈ ਸੀ ਉਸ ਵੇਲੇ ਇਹ ਕਲੀਅਰਲੀ ਲਿਖਿਆ ਸੀ ਕਿ ਇਸ ਕਮੇਟੀ ਤੇ 226 ਤੋਂ 249 ਤਕ ਜੋ ਰੂਲ ਹਨ, ਉਹ ਐਪਲਾਈ ਕਰਨਗੇ।

**Mr. Speaker** : It was mentioned in the reference made to the Ad Hoc Committee appointed for the purpose to follow rules 226 to 249 as far as possible.

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਜਿਥੋਂ ਤਕ ਰੂਲ ਦਾ ਤੁਅੱਲਕ ਹੈ ਇਸ ਵਿੱਚ ਬੜਾ ਕਲੀਅਰ ਲਿਖਿਆ ਹੋਇਆ ਹੈ ਕਿ ਇਹ ਕਮੇਟੀ ਸਪੈਸੀਫਿਕ ਪਰਪਜ਼ ਵਾਸਤੇ ਹੈ ਔਰ ਸਪੈਸੀ-ਫਿਕ ਟਾਈਮ ਲਈ ਹੈ।

Rule 249 of the Rules of Procedure and Conduct of Business in the Punjab Legislative Assembly reads as under:

"A Committee of the Assembly which is unable to complete its work may report to the Assembly that the Committee has not been able to complete its work.

Any preliminary report, memorandum or note that the Committee may have prepared or any evidence that the Committee may have taken shall be made available to the new Committee.

Provided that any matter referred to or pending before a Committee before the appointed day shall stand referred to, or as the case may be, be deemed to be pending before the corresponding Committee, after the appointed day."

ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਥੋਂ ਤਕ ਪੁਰਾਣੀ ਕਮੇਟੀ ਦਾ ਤਅੱਲਕ ਹੈ ਉਹ ਲੈਪਸ ਹੋ ਗਈ ਹੈ। ਸਪੀਕਰ ਸਾਹਿਬ, ਰੂਲ ਬੜਾ ਕਲੀਅਰ ਹੈ—

**ਸ੍ਰੀ ਸਪੀਕਰ** : ਰੂਲ 248 (2) ਵੀ ਤੁਸੀਂ ਪੜ੍ਹ ਦਿਉ। (ਵਿਘਨ) (The hon. Member may also read out rule 248 (2).

**ਸਰਦਾਰ ਉਮਰਾਓ ਸਿੰਘ** : ਉਹ ਵੀ ਮੈਂ ਪੜ੍ਹ ਦਿੰਦਾ ਹਾਂ ਜੀ।

"If any doubt arises on any point of procedure or other-wise. (*Interruption*)

**Mr. Speaker** : The word is " or otherwise"

**Sardar Umrao Singh** : Yes Sir.

"Or otherwise, the Chairman may, if he thinks fit, refer the point to the Speaker whose decision shall be final.'

ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਉਹ ਉਸ ਸਟੇਜ ਤੇ ਹੈ ਜਿਸ ਵੇਲੇ ਕਮੇਟੀ ਵਿੱਚ ਕੋਈ ਮਸਲਾ ਚਲਦਾ ਹੋਵੇ ਔਰ ਰੂਲ ਦੇ ਮੁਤਅੱਲਕ ਕੋਈ ਡਾਊਟ ਹੋਵੇ। ਉਸ ਦੇ ਉੱਤੇ ਸਲਾਹ ਲਈ ਜਾਵੇ ......(ਵਿਘਨ)

**ਸ੍ਰੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ, ਮੈਂ ਤੁਹਾਡਾ ਧਿਆਨ ਇਕ ਅਜਿਹੇ ਹੀ ਕੇਸ ਦੇ ਉੱਤੇ ਸੁਪਰੀਮ ਕੋਰਟ ਦੀ ਰੂਲਿੰਗ ਵਲ ਦਿਵਾਉਣਾ ਚਾਹੁੰਦਾ ਹਾਂ (I would like to draw the attention of the hon. Member Sardar Umrao Singh towards the judgement of the Supreme Court in a similar case.)

*Extract from the Supreme Court Judgement in M.S.M. Sharma Vs. Shri Krishna Sinha (reported in A.I.R.* 1959 *S.C. at pages* 395 *to* 422)

"The House may at any time on a motion being made direct that the time for the presentation of the report by the Committee be extended to a date specified in the motion. The words "at any time" occurring in the second proviso quite clearly indicate that this extension of time may be within the time fixed by the House or, on its failure to do so, within the time fixed by the first proviso or even thereafter, but before the report is actually made or presented to the House."

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੈਂ ਇਹ ਰੂਲਿੰਗ ਪੜ੍ਹੀ ਹੈ। ਇਹ ਹਾਊਸ ਦੀਆਂ ਜਿਹੜੀਆਂ ਦੂਸਰੀਆਂ ਸਟੈਂਡਿੰਗ ਕਮੇਟੀਆਂ ਹਨ ਉਨ੍ਹਾਂ ਦੇ ਮੁਤਲਕ ਹੈ। ਉਨ੍ਹਾਂ ਕਮੇਟੀਆਂ ਦਾ ਟਾਈਮ ਐਕਸਟੈਂਡ ਹੋ ਸਕਦਾ ਹੈ। ਇਹ ਐਡਹਾਕ ਕਮੇਟੀ ਹੈ। ਇਸ ਦਾ ਇਕ ਸਪੈਸੀਫਿਕ ਪਰਪਜ਼ ਹੈ। (ਵਿਘਨ)

**Mr. Speaker :** You may not agree with me but my opinion is that it is admissible.

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੇਰੀ ਗੱਲ ਤਾਂ ਸੁਣ ਲਉ । (ਵਿਘਨ) ਸਪੀਕਰ ਸਾਹਿਬ, ਉਸ ਦਿਨ ਵੀ ਜਦੋਂ ਮੋਸ਼ਨ ਮੂਵ ਹੋਈ ਸੀ ਤਾਂ ਤੁਸੀਂ ਕਿਹਾ ਸੀ ਕਿ ਮੈਂ ਸੈਕਟਰੀ ਲੋਕ ਸਭਾ ਨਾਲ ਡਿਸਕਸ ਕਰਕੇ ਆਇਆ ਹਾਂ । (ਵਿਘਨ) ਮੈਨੂੰ ਸਮਝ ਨਹੀਂ ਆਈ ਕਿ ਇਕ ਦਿਨ ਪਹਿਲਾਂ ਮੋਸ਼ਨ ਮੂਵ ਹੋਈ ਸੀ ਅਤੇ ਤੁਸੀਂ ਕਹਿ ਦਿੱਤਾ ਕਿ ਮੈਂ ਸੈਕਟਰੀ ਲੋਕ ਸਭਾ ਨਾਲ ਡਿਸਕਸ ਕਰਕੇ ਆਇਆ ਹਾਂ । (ਵਿਘਨ)

**ਸ੍ਰੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ, ਤੁਸੀਂ ਗਲਤ ਫਹਿਮੀ ਵਿੱਚ ਗਲ ਕਰ ਰਹੇ ਹੋ ਅੱਜ ਮੋਸ਼ਨ ਮੂਵ ਨਹੀਂ ਹੋਈ । ਇਹ ਜਦੋਂ ਟਾਈਮ ਦੀ ਐਕਸ਼ਟੈਨਸ਼ਨ ਵਾਸਤੇ ਮੰਗ ਕੀਤੀ ਗਈ ਸੀ ਤਾਂ ਮੈਂ ਦੇਖਿਆ ਸੀ ਕਿ ਮੇਰੀ ਪਾਵਰ ਵਿਚ ਕੀ ਹੈ : (ਵਿਘਨ) ਮੇਰੀ ਓਪੀਨੀਅਨ ਹੈ ਕਿ ਇਹ ਐਡਮਿਸੀਬਲ ਹੈ । (The hon. Member Sardar Umrao Singh appears to be under some misunderstanding. The motion has not been moved today. When this demand for extension of time came, I studied the rules to see what was within my powers (*Interruption*). I am of the opinion that it is admissible.)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਤੁਸੀਂ ਆਪਣੀ ਓਪੀਨੀਅਨ ਫਲੈਕਸੀਬਲ ਰਖਿਆ ਕਰੋ ਤਾਂ ਕਿ ਹੋ ਸਕਦਾ ਹੈ ਕਿ ਅਸੀਂ ਕੋਈ ਅੱਛੀ ਚੀਜ਼ ਜਾਂ ਕੋਈ ਅੱਛਾ ਸੁਝਾਉ ਤੁਹਾਡੇ ਸਾਹਮਣੇ ਰਖ ਸਕਦੇ ਹੋਈਏ ।

You have said Sir, "I am not master of the House, I am servant of the House. I have to abide by the Rules."

ਜਿਥੋਂ ਤਕ ਰੂਲਜ਼ ਦਾ ਤੱਲਕ ਹੈ, ਇਹ ਐਡਹਾਕ ਕਮੇਟੀ ਲਈ ਕਲੀਅਰ ਹੈ ਔਰ ਇਹ ਕਮੇਟੀ ਟਾਈਮ ਲੈਪਸ ਕਰ ਚੁਕੀ ਹੈ । ਔਰ ਇਸ ਦੀ ਰਿਪੋਰਟ ਕੋਈ ਨਹੀਂ ਆਈ । ਇਥੋਂ ਤਕ ਕਿ ਕੋਈ ਇੰਟੇਰਿਮ ਰਿਪੋਰਟ ਨਹੀਂ ਦਿੱਤੀ ਜਿਹੜੀ ਕਿ ਇਕ ਜ਼ਰੂਰੀ ਹੈ । ਇਸ ਲਈ, ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਇਹ ਟਾਈਮ ਦੀ ਐਕਸਟੈਨਸ਼ਨ ਦੇਣਾ ਇੱਲੀਗਲ ਹੈ । (ਵਿਘਨ)

12-00 Noon

**ਸ੍ਰੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ, ਇੰਟੈਰਿਮ ਰਿਪੋਰਟ ਦਾ ਜਿਥੋਂ ਤਕ ਤਅੱਲੁਕ ਹੈ, ਉਹ ਇਥੇ ਹਾਊਸ ਵਿੱਚ ਪ੍ਰੇਜ਼ੈਂਟ ਹੋਈ ਹੈ, ਪਰ ਤੁਸੀਂ ਕੋਈ ਔਬਜ਼ੈਕਸ਼ਨ ਨਹੀਂ ਲਿਆਂਦਾ ਹੈ । (ਵਿਘਨ) (I would like to inform the hon. Member that so far as the interim Report is concerned it was presented in the House and no objection was raised to it by him).

**Sardar Umrao Singh :** Sir, this is not a Report. This is a Motion. We have not received any Report. (*Interruptions*). Well it is a Motion and not a Report.

(*Interruption by Minister for Industries*).

If the Minister for Industries considers it a Report, we have to teach him what a Motion is and what a Report is.

**ਕਾਮਰਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮੈਂ ਦੋ ਤਿੰਨ ਗਲਾਂ ਕਹਿਣੀਆਂ ਚਾਹੁੰਦਾ ਹਾਂ। ਜਿਹੜਾ ਕਪਤਾਨ ਸਾਹਿਬ ਨੇ ਕਿਹਾ ਹੈ ਕਿ ਇਹ ਕਮੇਟੀ ਨਹੀਂ ਬਣਨੀ ਚਾਹੀਦੀ ਸੀ ਅਤੇ ਹੁਣ ਐਕਸਟੈਂਨਸ਼ਨ ਨਹੀਂ ਮਿਲਣੀ ਚਾਹੀਦੀ ਕਿਉਂਕਿ ਇਸਦਾ ਸਬੰਧ ਸਰਦਾਰ ਲਛਮਣ ਸਿੰਘ ਗਿੱਲ ਨਾਲ ਸੀ ਅਤੇ ਉਹ ਇਸ ਦੁਨੀਆਂ ਵਿੱਚ ਹੁਣ ਹੈ ਨਹੀਂ, ਮੈਂ ਕਪਤਾਨ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਦੋਂ 18 ਮਾਰਚ ਨੂੰ ਪੁਲੀਸ ਇਥੇ ਐਂਟਰ ਹੋਈ ਸੀ, ਉਦੋਂ ਇਸ ਹਾਊਸ ਦਾ ਖਾਸਾ ਤਕੜਾ ਹਿੱਸਾ ਇਹ ਕਹਿੰਦਾ ਸੀ ਕਿ ਇਹ ਮਾੜਾ ਕੰਮ ਹੈ। ਸੁਆਲ ਲਛਮਣ ਸਿੰਘ ਗਿੱਲ ਦਾ ਨਹੀਂ; ਸੁਆਲ ਤਾਂ ਇਹ ਹੈ ਕਿ ਇਹ ਚੀਜ਼ ਅਗੇ ਲਈ ਨਾ ਹੋ ਸਕੇ। ਇਸ ਲਈ ਮੈਂ ਕਹਿਣਾ ਚਾਂਹੁੰਦਾ ਹਾਂ ਕਿ ਕਾਂਗਰਸ ਪਾਰਟੀ ਨੂੰ ਇਸ ਵਿੱਚ ਕੋਆਪਰੇਟ ਕਰਨਾ ਚਾਹੀਦਾ ਹੈ। ਦੂਸਰੀ ਗਲ ਇਨ੍ਹਾਂ ਨੇ ਕਹੀ ਕਿ ਇਹ ਇੱਲੀਗਲ ਹੈ। ਕਿਉਂਕਿ ਇਕ ਮੈਂਬਰ ਦੀ ਕਨਸੈਂਟ ਤੋਂ ਖਿਲਾਫ ਉਨ੍ਹਾਂ ਨੂੰ ਇਸ ਕਮੇਟੀ ਦਾ ਮੈਂਬਰ ਰਖਿਆ ਗਿਆ ਹੈ। ਮੈਂ ਇਨ੍ਹਾਂ ਦੀ ਇਤਲਾਹ ਲਈ ਦਸਣਾ ਚਾਹੁੰਦਾ ਹਾਂ ਕਿ ਉਹ ਸਦਨ ਦੇ ਮੈਂਬਰ ਹਨ ਅਤੇ ਉਨ੍ਹਾਂ ਦੀ ਪਾਰਟੀ ਦੇ ਲੀਡਰ ਹਨ। ਉਨ੍ਹਾਂ ਨੂੰ ਉਨ੍ਹਾਂ ਦੀ ਕਨਸੈਂਟ ਤੋਂ ਬਗੈਰ ਰਖਿਆ ਗਿਆ ਹੈ ਇਹ ਉਨ੍ਹਾਂ ਨੇ ਕਿਤੇ ਲਿਖ ਕੇ ਨਹੀਂ ਦਿੱਤਾ ਹੈ। ਜਿਸ ਵੇਲੇ ਮੋਸ਼ਨ ਪੇਸ਼ ਹੋਈ ਸੀ ਉਸ ਵੇਲੇ ਉਨ੍ਹਾਂ ਹਾਊਸ ਨੂੰ ਇਨਫਾਰਮ ਕੀਤਾ ਸੀ ਕਿ ਜਿਹੜਾ ਮੈਂਬਰ ਨਾ ਆ ਸਕੇ ਉਹ ਲਿਖ ਕੇ ਦੇ ਦੇਵੇ। ਉਨ੍ਹਾਂ ਦੀ ਤਬੀਅਤ ਠੀਕ ਨਹੀਂ ਰਹਿੰਦੀ, ਇਸ ਕਰਕੇ ਉਹ ਸੈਸ਼ਨ ਵਿੱਚ ਵੀ ਨਹੀਂ ਆ ਸਕੇ।

ਚੌਧਰੀ ਸਾਹਿਬ ਨੇ ਬੜਾ ਜ਼ੋਰ ਲਗਾਇਆ ਹੈ, ਇਸ ਬਾਰੇ ਅਤੇ ਸਰਦਾਰ ਉਮਰਾਓ ਸਿੰਘ ਦੀ ਵਕਾਲਤ ਕਰਨ ਦੀ ਕੋਸ਼ਿਸ਼ ਕੀਤੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਜੇ ਕਿਸੇ ਗਲ ਵਿਚ ਵਾਏਲੇਸ਼ਨ ਹੋਈ ਹੋਵੇ ਤਾਂ ਹੀ ਇਹ ਫ਼ੈਟਲ ਹੁੰਦੀ ਹੈ ਜਾਂ ਕੋਈ ਇਰਰੈਗੁਲੈਰਿਟੀ ਹੋਈ ਹੋਵੇ। ਇਸ ਤਰ੍ਹਾਂ ਕਹਿਣ ਨਾਲ ਤਾਂ ਫੈਟਲ ਨਹੀਂ ਬਣਦਾ।

ਦੂਸਰੇ ਇਹ ਗਲ ਗਲਤ ਹੈ ਕਿ ਜੇ ਸਪੀਕਰ ਸਾਹਿਬ ਨਾ ਹੋਣ ਤਾਂ ਉਨ੍ਹਾਂ ਦੇ ਸਾਰੇ ਅਖ਼ਤਿਆਰ ਡਿਪਟੀ ਸਪੀਕਰ ਸਾਹਿਬ ਨੂੰ ਮਿਲ ਜਾਂਦੇ ਹਨ। ਇਸ ਲਈ ਇਹ ਗਲ ਗਲਤ ਹੈ ਕਿ ਇਹ ਕਮੇਟੀ ਲੈਪਸ ਹੋਣੀ ਚਾਹੀਦੀ ਹੈ। ਇਹ ਚੀਜ਼ ਗਲਤ ਹੈ ਕਿ ਇਹ ਕਮੇਟੀ ਰੂਲ ਦੇ ਥਲੇ ਨਹੀਂ ਆ ਸਕਦੀ। ਮੈਂ ਸਰਦਾਰ ਉਮਰਾਓ ਸਿੰਘ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਰੂਲ ਉਨ੍ਹਾਂ ਨੇ ਪੜ੍ਹਿਆ ਹੈ... (ਵਿਘਨ)

**Sardar Umrao Singh** : Sir, a Report means a written Report and signed by the Chairman and Members of the Committee. (*Interruption*).

**ਕਾਮਰੇਡ ਸੱਤ ਪਾਲ ਡਾਂਗ** : ਜਿਹੜਾ ਰੂਲ ਉਨ੍ਹਾਂ ਨੇ ਪੜ੍ਹਿਆ ਹੈ ਉਸਦੇ ਅੱਗੇ ਇਹ ਕਿਤੇ ਨਹੀਂ ਲਿਖਿਆ ਹੋਇਆ ਕਿ ਇਹ ਰੂਲਜ਼ ਇਨ੍ਹਾਂ ਕਮੇਟੀਆਂ ਵਾਸਤੇ ਨਹੀਂ। ਜੋ ਕਮੇਟੀ ਬਣੀ ਅਗਰ ਉਸ ਦਾ ਕੰਮ ਟਾਈਮ ਦੇ ਅੰਦਰ ਅੰਦਰ ਖਤਮ ਨਾ ਹੋ ਸਕੇ ਜੇ ਸਰਦਾਰ ਉਮਰਾਓ ਸਿੰਘ ਹੋਰੀਂ ਠੀਕ ਤਰ੍ਹਾਂ ਪੜ੍ਹਨ ਤਾਂ ਇਹ ਕਿਤੇ ਨਹੀਂ ਲਿਖਿਆ ਕਿ ਇਹ ਰੂਲਜ਼ ਐਡਹਾਕ ਕਮੇਟੀ ਤੇ ਲਾਗੂ ਨਹੀਂ ਹੋ ਸਕਦੇ। ਜੇ ਕਿਸੇ ਕਾਰਨ ਕਰਕੇ ਕਮੇਟੀ ਨੇ ਕੰਮ ਖਤਮ ਨਹੀਂ ਕੀਤਾ ਜਾਂ ਕੁਝ ਐਸੇ ਸਰਕਮਸਟਾਂਸਿਜ਼ ਵਿਚ ਉਸ ਕਮੇਟੀ ਦੇ ਉਹ ਮੈਂਬਰ ਨਾ ਰਹਿਣ ਅਤੇ the Committee is unable to complete its work ਅਗਰ ਉਹ ਕੰਮ ਕੰਪਲੀਟ ਨਾ ਹੋਇਆ ਤਾਂ ਇਸਦਾ ਮਤਲਬ ਇਹ ਹੋਇਆ ਕਿ ਉਹ ਕਮੇਟੀ ਖਤਮ ਹੋ ਗਈ ? ਮਿਸਾਲ ਦੇ ਤੌਰ ਤੇ ਅਗਰ ਇਕ ਕਮੇਟੀ ਬਣੀ ਅਤੇ ਬਾਅਦ ਵਿੱਚ ਉਸਦੇ ਇਨੇ ਮੈਂਬਰ ਨਾ ਰਹਿਣ ਕਿ ਉਸ ਦਾ ਕੋਰਮ ਵੀ ਪੂਰਾ ਹੋ ਸਕੇ ਤਾਂ ਉਥੇ ਕੰਮ ਨਹੀਂ ਹੋਵੇਗਾ ਔਰ ਇਹ ਰੂਲ ਉਥੇ ਐਪਲਾਈ ਹੋਵੇਗਾ ? That cannot be the interpretation of the rules ਇਸ ਕਮੇਟੀ

[ਕਾਮਰੇਡ ਸਤਪਾਲ ਡਾਂਗ]

ਦੇ ਬਾਰੇ ਮੈਂ ਅਰਜ਼ ਕਰਾਂ ਕਿ ਇਸਦਾ ਇਕ ਕਾਰਨ ਤਾਂ ਇਹ ਹੈ ਕਿ ਕੁਝ ਮੈਂਬਰ ਤਾਂ ਬੜੇ ਮੈਟੀਰੀਅਲ ਵਿਟਨੈਸਿਜ਼ ਸਨ, ਉਨ੍ਹਾਂ ਨੂੰ ਦੋ ਦੋ,ਚਾਰ ਚਾਰ ਵਾਰੀ ਬੁਲਾਇਆ ਗਿਆ ਪਰ ਉਹ ਨਹੀਂ ਆਏ। ਮੈਂ ਅਖ਼ੀਰ ਵਿਚ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਸੁਆਲ ਇਕ ਪਾਰਲੀਆਮੈਂਟਰੀ ਸੁਆਲ ਹੈ, ਇਹ ਇਕ ਪਾਲਿਸੀ ਦਾ ਸੁਆਲ ਹੈ। ਪੰਜਾਬ ਦੀ ਅਸੈਂਬਲੀ ਤੋਂ ਬਾਅਦ ਯੂ. ਪੀ. ਦੀ ਅਸੈਂਬਲੀ ਵਿਚ ਪੁਲਸ ਵੜੀ। ਜਿਹੜੀ 18 ਮਾਰਚ, ਨੂੰ ਪੰਜਾਬ ਦੀ ਅਸੈਂਬਲੀ ਵਿੱਚ ਪੁਲੀਸ ਵੜੀ ਸੀ ਅਤੇ, ਸਪੀਕਰ ਸਾਹਿਬ, ਪੁਲੀਸ ਦੇ ਅਫਸਰਾਂ ਨੇ ਜੋ ਤੁਹਾਡੀ ਕੁਰਸੀ ਤੇ ਕੀਤਾ ਸੀ ਉਸ ਰਿਵਾਇਤ ਨੂੰ ਖ਼ਤਮ ਕਰਨਾ ਹੈ ਅਤੇ ਇਹ ਦੇਖਣਾ ਹੈ ਕਿ ਇਸ ਦੀ ਜ਼ਿੰਮੇਵਾਰੀ ਕਿਸ ਤੇ ਹੈ। ਮੈਂ ਕਾਂਗਰਸ ਪਾਰਟੀ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਕੰਮ ਵਿੱਚ ਕੋਆਪਰੇਟ ਕਰਨ।

(*At this stage, Sardar Umrao Singh rose to speak*)

**Mr. Speaker** : The motion is already before the House.

**Captain Rattan Singh** : On a Point of Order, Sir. Rule 226(2) of the Rules of Procedure and Conduct of Business in the Punjab Legislative Assembly says :

> "No member shall be appointed to a Committee of the Assembly if he is not willing to serve on the Committee. The mover shall ascertain whether such member proposed to be named by him is willing to serve on the Committee."

The proviso here is that the mover shall ascertain whether such member proposed by him is willing to serve on the Committee.

**ਸ੍ਰੀ ਸਪੀਕਰ** : ਕਪਤਾਨ ਸਾਹਿਬ, ਇਸ ਦੇ ਫ਼ੈਕਟਸ ਤੁਹਾਡੇ ਸਾਮ੍ਹਣੇ ਨਹੀਂ ਹਨ, ਮੈਂ ਅਰਜ਼ ਕਰਦਾ ਹਾਂ (ਵਿਘਨ) (I would like to point out to the hon. Member Captain Rattan Singh that he is not aware of the facts of the case, I would like to submit......) (*Interruption*)

**Captain Rattan Singh** : Sir, if you are a mind reader, then I resume my seat.

**ਸ੍ਰੀ ਸਪੀਕਰ** : ਕਪਤਾਨ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਜੋ ਫੈਕਟਸ ਹਨ, ਉਹ ਤੁਹਾਡੇ ਸਾਮ੍ਹਣੇ ਨਹੀਂ ਆਏ। ਉਨ੍ਹਾਂ ਦਾ ਜਿਹੜਾ ਰੈਜ਼ਿਗਨੇਸ਼ਨ ਆਇਆ ਉਸਦੇ ਉੱਤੇ ਉਨ੍ਹਾਂ ਨੇ ਫ਼ਰਦਰ ਵਿਚਾਰ ਕਰਨ ਲਈ ਕਿਹਾ ਹੈ। (ਵਿਘਨ) (*Addressing Captain Rattan Singh* : I would like to inform you that you are not aware of all the facts. He has requested for further consideration of the resignation sent by him.)

**Captain Rattan Singh** : Sir, I assure this House that we will help the Chair to conduct the proceedings of the House according to Rules. The rule which I have quoted does not contain the word 'may'. The rule says that the Mover shall ascertain. What I would like to know is whether the Mover had ascertained and if so, whether the Member was agreeable. I would also like to know whether you have been writing

to him and that he (the Member) was agreeable to serve on the Committee. Rule 226 (1) says that "The Member of a Committee of the Assembly shall be appointed by the Assembly on a motion made, or nominated by the Speaker, as the case may be."

**ਸ੍ਰੀ ਸਪੀਕਰ** : ਕੈਪਟਨ ਰਤਨ ਸਿੰਘ ਜੀ, ਤੁਸੀਂ ਇਸ ਨੂੰ ਫਿਰ ਗੋਰ ਨਾਲ ਪੜ੍ਹੋ । (*Addressing Captain Rattan Singh* : I would request you to read it out carefully once again.)

> "No member shall be appointed to a Committee of the Assembly if he is not willing to serve on the Committee. The mover shall ascertain...........'.

I am not concerned with it.

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਸ ਵੇਲੇ ਕੋਈ ਨਵੀਂ ਅਪੁਆਇੰਟਮੈਂਟ ਨਹੀਂ ਹੋ ਰਹੀ । ਇਹ ਇਸ ਵਕਤ ਇਰਰੇਗੂਲਰ ਨਹੀਂ ਹੈ । (ਵਿਘਨ)

**Captain Rattan Singh** : Sir, I have not said a word beyond the Rules.

**ਸ੍ਰੀ ਸਪੀਕਰ** : ਕੈਪਟਨ ਸਾਹਿਬ, ਕਿੰਨਾ ਚਿਰ ਹੋ ਗਿਆ ਹੈ ਉਸ ਆਨਰੇਬਲ ਮੈਂਬਰ ਨੂੰ ਇਸ ਕਮੇਟੀ ਦਾ ਮੈਂਬਰ ਬਣਿਆਂ । ਉਹ ਇਸ ਕਮੇਟੀ ਦਾ ਮੈਂਬਰ ਸੀ ਜਾਂ ਨਹੀਂ ਇਹ ਚੀਜ਼ ਇਸ ਵੇਲੇ ਹਾਊਸ ਦੇ ਸਾਮਣੇ ਨਹੀਂ ਲਿਆਉਣੀ ਚਾਹੀਦੀ । (I would inform the hon. Member Captain Rattan Singh that, that hon. Member has been a Member of this Committee for a pretty long time. Now this question should not be raised in the House as to whether he was a Member of the Committee or not.)

This matter cannot be raised through a Point of Order.

**Captain Rattan Singh** : Sir, I am only interpretting the Rules. My point is very very valid.

**Mr. Speaker** : The point of Order should pertain to the motion which is before the House now.

**Captain Rattan Singh** : As I have already said no additional time should be given. No extension should be granted because in the first instance that Committee is illegally constituted and secondly it is not right under the rules to grant extra time. I would like to know from the mover of the motion whether he had obtained prior consent of the Members who were proposed to serve on that Committee.

**ਸ੍ਰੀ ਸਪੀਕਰ** : ਜਿਥੋਂ ਤਕ ਮੇਰਾ ਸਬੰਧ ਹੈ ਆਨਰੇਬਲ ਮੈਂਬਰ ਦੇ ਵਰਡਜ਼ ਬੜੇ ਕਲੀਅਰ ਹਨ । He was a Member of the Committee at his sweet will and consent. (So far as I am concerned, the words of the hon. Member are quite clear. He was a Member of the Committee at his sweet will and consent.)

**चौधरी बलबीर सिंह** : यही बात जब हाऊस में 6 महीने पहिले आई थी तो इस पर पूरी तरह से बहस हुई थी और इसको हाऊस ने एपरूव कर दिया था। अगर फर्ज़ करो वह मैंबर कनसैंट नहीं देता तो वह कमेटी ही इल्लीगल नहीं हो जाती, वह मैंबर नहीं बनता मगर कमेटी लीगल रहती है।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ ਨੇ ਕਿਹਾ ਹੈ ਕਿ ਕਨਸੈਂਟ ਨਹੀਂ ਲਈ ਗਈ ਅਤੇ ਇਹ ਰਿਕਾਰਡ ਤੇ ਹੈ।

**ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ)** : ਸਪੀਕਰ ਸਾਹਿਬ, ਮੈਂ ਇਸ ਬਾਰੇ ਪਹਿਲਾਂ ਅਰਜ਼ ਕਰਨ ਲਗਾ ਸਾਂ ਆਪ ਨੇ ਇਜਾਜ਼ਤ ਨਹੀਂ ਦਿੱਤੀ। ਇਸ ਕਮੇਟੀ ਨੇ ਗੜੇ ਮੁਰਦੇ ਹੀ ਤਾਂ ਉਖਾੜਨੇ ਹਨ। ਆਖਿਰ ਪ੍ਰੋਸੀਜ਼ਰ ਹੀ ਤਾਂ ਬਣਾਉਣਾ ਹੈ ਕੋਈ ਅਜਿਹੀ ਚੀਜ਼ ਨਹੀਂ ਹੋਣੀ ਚਾਹੀਦੀ । ਆਪ ਨਵੀਂ ਕਮੇਟੀ ਬਣਾ ਦਿਉ। ਪਤਾ ਨਹੀਂ ਸ਼ਹਾਦਤ ਦੇਣ ਵਾਲੇ ਮੈਂਬਰਾਂ ਨੇ ਆਉਣਾ ਹੈ ਜਾਂ ਨਹੀਂ। ਅਗਰ ਸਾਰਾ ਹਾਊਸ ਮੁਤਫਿਕ ਹੋਵੇ ਤਾਂ ਆਪ ਇਕ ਨਵੀਂ ਕਮੇਟੀ ਬਣਾ ਦਿਉ ਜੋ ਇਹ ਦੇਖੇ ਕਿ ਪੁਲਿਸ ਐਂਟਰ ਹੋ ਸਕਦੀ ਹੈ ਜਾਂ ਨਹੀਂ । ਇਸ ਦਾ ਫ਼ੈਸਲਾ ਨਵੀਂ ਕਮੇਟੀ ਬਣਾਉਣ ਨਾਲ ਆਸਾਨ ਹੋ ਜਾਵੇਗਾ। ਪੁਰਾਣੀ ਬਾਰੇ ਅਰਜ਼ ਹੈ ਕਿ ਇਸ ਦੀ ਐਕਸਟੈਨਸ਼ਨ ਦਾ ਸਵਾਲ ਤਾਂ ਅਗਲੇ ਸਾਲ ਵੀ ਆਉਂਦਾ ਹੀ ਰਹਿਣਾ ਹੈ।

**Mr. Speaker** : Question is—

That the time fixed for presenting the Report of the Ad-hoc Committee be extended till the 31st March, 1970.

*(The motion having been declared carried the opinion of the Chair was chall-enged and the Members were asked to record their votes in the lobbies)*

| | | |
|---|---|---|
| Ayes | .. | 52 |
| Noes | .. | 18 |

Ayes (Total No. 52)

1. Ajit Singh, Sardar
2. Atma Singh, Sardar
3. Babu Singh, Master
4. Balbir Singh Sardar (Banur)
5. Balmukand Sharma, Shri
6. Balram Dass Tandon, Shri
7. Basant Singh 'Khalsa', Sardar (Dakha)
8. Balwant Singh, Sardar
9. Beant Singh, Sardar
10. Bhagat Singh Rajuwala, Dr.
11. Bikarmajit Singh Bajwa, Brigadier
12. Dalip Singh Pandhi, Sardar (Amloh)
13. Dana Ram, Comrade
14. Darshan Singh Jhabhal, Comrade (Attari)
15. Gian Chand, Vaid (Dinanagar)
16. Gurbachan Singh, Jathedar
17. Gurdev Singh, Sardar
18. Gurdip Singh Shahid, Sardar
19. Gurmit Singh, Sardar
20. Gurnam Singh, Sardar

21. Hardit Singh Bhathal, Jathedar (Dhanaula)
22. Hari Singh, Sardar
23. Jagdev Singh, Sardar
24. Jasdev Singh Sandhu, Sardar
25. Karam Singh, Sardar
26. Kartar Singh, Vaid
27. Kulwant Singh, Comrade
28. Kundan Singh Patang, Giani
29. Lakha Singh, Sant
30. Manjinder Singh Behla, Sardar
31. Manmohan Kalia, Shri
32. Mohan Singh Tur, Jathedar
33. Mohinder Singh Babehali, Sardar (Gurdaspur)
34. Mohinder Singh Sayanwala, Sardar (Ferozepur Cantt.)
35. Naurang Singh, Sardar
36. Parkash Singh Badal, Sardar
37. Pritam Singh Bhikhowali, Sardar (Dhariwal)
38. Raja Singh, Sardar
39. Randhir Singh Cheema, Sardar
40. Ravel Singh, Sardar
41. Ravi Inder Singh, Sardar
42. Sadhu Singh, Sant
43. Sant Singh, Sardar
44. Satnam Singh Bajwa, Sardar
45. Satya Dev, Chaudhri
46. Satya Pal Dang, Comrade
47. Shashpal Singh, Sardar
48. Sohan Singh Bassi, Sardar
49. Surjit Singh, Sardar (Barnala)
50. Tara Singh Layallpuri, Sardar
51. Tej Singh, Sardar
52. Teja Singh Dhillon, Sardar

*Noes* (*Total No.* 18)

1. Amir Singh Kalkat, Dr.
2. Bachan Singh Pakho, Sardar
3. Gian Chand Kharbanda, Shri (Amritsar)
4. Gurmej Singh, Sardar
5. Jagat Ram, Chaudhri
6. Kewal Krishan, Chaudhri
7. Mehtab Singh Dhillon, Sardar
8. Nahar Singh, Captain
9. Ram Singh, Chaudhri
10. Rattan Singh, Captain
11. Sadhu Ram, Dr.
12. Santokh Singh Randhawa, Sardar
13. Sardari Lal Kapur, Shri

[Mr. Speaker]

14. Sarup Singh, Sardar
15. Sunder Singh, Chaudhri
16. Surjit Singh Atwal, Sardar (Phillaur)
17. Tulsi Ram Chauhan, Chaudhri
18. Umrao Singh, Sardar

*(The motion was declared carried)*

**चौधरी बलबीर सिंह** : अध्यक्ष महोदय मैं ने एक सवाल डिवीज़न बैल्ज के समय उठाया था कि स्पीकर साहिब के दरवाज़े से क्या कोई दूसरा आदमी दाखिल हो सकता हैं ? यह आज तक कभी नहीं हुआ और वैसे यह पुरानी कनवैनशन हैं और परैसिडैंट भी है । तो इस के बारे में आप की तरफ से जवाब नही आया ।

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਇਸ ਹਾਊਸ ਦੀ ਇਹ ਪ੍ਰਥਾ ਚਲੀ ਆ ਰਹੀ ਹੈ ਕਿ ਮੈਂਬਰਜ਼ ਆਫ ਦੀ ਸਟਾਫ ਇਸ ਰਸਤੇ ਤੋਂ ਆ ਜਾਂਦੇ ਹਨ, ਇਸ ਲਈ ਮੇਰਾ ਖਿਆਲ ਹੈ ਕਿ ਉਨ੍ਹਾਂ ਨੂੰ ਅਲਾਓ ਕਰ ਦਿੱਤਾ ਜਾਵੇ । (I would like to inform the hon. Member Chaudhri Balbir Singh that it has been the practice in the past that the members of the staff of the Vidhan Sabha Secretariat are allowed to enter from this Gate and I think that that practice may continue.)

---

PRELIMINARY REPORT OF THE COMMITTEE OF PRIVILEGES REGARDING THE THREATENING BEHAVIOUR OF SARDAR HARBHAGWAN SINGH, EX-M.L.A. IN THE PRECINCTS OF THE PUNJAB VIDHAN SABHA PRESENTATION OF

**Chairman of the Privileges Committee** (Sardar Jasdev Singh Sandhu) : Sir, I beg to present the Preliminary Report of the Committee of Privileges regarding the threatening behaviour of Sardar Harbhagwan Singh, Ex-M.L.A. towards Sardar Trilochan Singh Riyasti, M.L.A., in the precincts of the Punjab Vidhan Sabha.

I also move—

That the time fixed for presenting the Report of the Committee of Privileges be extended till the 31st December, 1969.

**Mr. Speaker** : Motion moved—

That the time fixed for presenting the Report of the Committee of Privileges be extended till the 31st December, 1969.

**Mr. Speaker** : Question is :

That the time fixed for presenting the Report of the Committee of Privileges be extended till the 31st December, 1969.

*The Motion was carried.*

---

## THE PUNJAB LAND REVENUE (AMENDMENT) BILL, 1969

**Mr. Speaker :** The Minister to introduce the Bill.

**ਮਾਲ ਅਤੇ ਮੁੜ ਵਸਾਊ ਮੰਤਰੀ** (ਸਰਦਾਰ ਆਤਮਾ ਸਿੰਘ) : ਸਪੀਕਰ ਸਾਹਿਬ, ਮੈਂ ਪੰਜਾਬ ਭੌਂ ਮਾਲੀਆ (ਸੋਧਨਾ) ਬਿਲ ਪੇਸ਼ ਕਰਦਾ ਹਾਂ। (Sir, I beg to introduce the Punjab Land Revenue (Amendment) (Bill.)

ਮੈਂ ਪ੍ਰਸਤਾਵ ਕਰਦਾ ਹਾਂ ਕਿ ਪੰਜਾਬ ਭੌਂ ਮਾਲੀਆ (ਸੋਧਨਾ) ਬਿਲ ਤੁਰੰਤ ਵਿਚਾਰ ਹੇਠ ਲਿਆਂਦਾ ਜਾਵੇ। [That the Punjab Land Revenue (Amendment) Bill be taken into consideration at once]

**Mr. Speaker :** Motion moved :

That the Punjab Land Revenue (Amendment) Bill be taken into consideration at once.

**ਮਾਲ ਅਤੇ ਮੁੜ ਵਸਾਊ ਮੰਤਰੀ** (ਸਰਦਾਰ ਆਤਮਾ ਸਿੰਘ) : ਸਪੀਕਰ ਸਾਹਿਬ, ਪੰਜਾਬ ਲੈਂਡ ਰੈਵੇਨਿਊ ਅਮੈਂਡਮੈਂਟ ਬਿਲ ਇਕ ਬੜਾ ਹੀ ਸਾਧਾਰਣ ਜਿਹਾ ਬਿਲ ਹੈ। 1968 ਵਿੱਚ ਪੰਜਾਬ ਸਰਕਾਰ ਨੇ 6 ਸਟੈਂਡਰਡ ਏਕੜ ਤੇ ਮਾਲੀਏ ਦੀ ਮੁਆਫੀ ਦਿੱਤੀ ਸੀ। ਪਰ ਹਰਿਆਣਾ, ਪੰਜਾਬ ਬਣਨ ਤੇ ਕੁਝ ਜ਼ਮੀਨ ਸਾਡੇ ਤੋਂ ਬਾਹਰ ਚਲੀ ਗਈ ਸੀ। ਜਿਹੜੀ ਬਾਕੀ ਸੀ ਉਸ ਦੇ ਸਟੈਂਡਰਡ ਏਕੜ ਦੇ ਸੱਤਰ ਵਿੱਚ ਫਰਕ ਸੀ। ਇਸ ਤਰ੍ਹਾਂ ਕੋਈ ਸੱਤਰ ਨਿਸਚਿਤ ਕਰਨਾ ਅਸੰਭਵ ਨਹੀਂ ਸੀ ਜਦੋਂ ਤਕ ਕਿ ਕੋਈ ਲੈਜਿਸਲੇਸ਼ਨ ਨਾ ਲਿਆਂਦੀ ਜਾਵੇ। ਇਸ ਲਈ ਇੱਕ ਤਰਮੀਮੀ ਬਿਲ ਦੀ ਸ਼ਕਲ ਵਿਚ ਇਹ ਲਿਆਂਦਾ ਗਿਆ ਹੈ, ਉਮੀਦ ਹੈ ਤੁਸੀਂ ਜ਼ਰੂਰ ਹੀ ਇਸ ਨੂੰ ਪ੍ਰਵਾਨ ਕਰੋਗੇ।

**ਕੈਪਟਨ ਰਤਨ ਸਿੰਘ** (ਗੜ੍ਹ ਸ਼ੰਕਰ) : ਸਪੀਕਰ ਸਾਹਿਬ, ਰੈਵੇਨਿਊ ਮਨਿਸਟਰ ਸਾਹਿਬ ਨੇ ਸਾਡੇ ਸਾਹਮਣੇ ਇਕ ਸਾਧਾਰਨ ਜਿਹਾ ਬਿਲ ਲਿਆਂਦਾ ਹੈ ਪਰ ਮੂਵ ਕਰਨ ਵੇਲੇ ਇਸ ਪੰਜਾਬ ਲੈਂਡ ਰੈਵੇਨਿਊ ਅਮੈਂਡਮੈਂਟ ਐਕਟ, 1969, ਦੀ ਜਿਹੜੀ ਸਬ–ਸੈਕਸ਼ਨ 2 (1) ਹੈ, ਇਸ ਦੇ ਵਿੱਚ ਸਾਫ ਲਿਖਿਆ ਹੈ,

The words "or outside it" wherever occurring, shall be and shall always be deemed to have been omitted.

ਮੈਂ ਸਮਝਦਾ ਹਾਂ, ਜਿਥੋਂ ਤਕ ਇਸ ਦੇ ਲਿਆਉਣ ਦਾ ਕੰਮ ਹੈ ਇਹ ਇਕ ਅੱਛੀ ਭਾਵਨਾ ਦਾ ਕੰਮ ਹੈ। ਥੋੜੀ ਥੋੜੀ ਜਿਹੜੀ ਜ਼ਮੀਨ ਸੀ ਇਹ ਕਾਸ਼ਤ ਅੰਦਰ ਆਈ ਹੈ, ਇਹ ਪਾਲਿਸੀ ਦੇ ਮੁਤਾਬਿਕ ਇਨ੍ਹਾਂ ਨੇ ਠੀਕ ਕੰਮ ਕੀਤਾ ਹੈ। ਮੈਨੂੰ ਇਸ ਤੇ ਕੋਈ ਇਤਰਾਜ਼ ਨਹੀਂ, ਮੈਨੂੰ ਜਿਹੜਾ ਇਤਰਾਜ਼ ਹੈ ਉਹ ਤਾਂ ਇਹੋ ਹੈ ਕਿ ਜੇ ਇਸ ਨੂੰ ਪੜ ਕੇ ਵੇਖੀਏ , ਏਥੇ ਲਿਖਿਆ ਹੈ —

The existing Explanation shall be re-numbered as Explanation 1 and after Explanation 1 as so re-numbered, the following explanation shall be and shall always be deemed to have been added, namely:—

"*Explanation* 2—The expression 'standard acre' in respect of the holdings in such territories of the erst-while State of Patiala and East Punjab States Union as now form part of the State of Punjab, shall have the meaning assigned to it in the Pepsu Tenancy and Agricultural Lands Act, 1955...."

[ਕੈਪਟਨ ਰਤਨ ਸਿੰਘ]

ਮੈਂ ਏਥੇ ਇਹ ਨਹੀਂ ਸਮਝ ਸਕਿਆ, ਕਿ ਇਸ ਵਿੱਚ ਸਟੈਂਡਰਡ ਏਕੜ ਦੀ ਜਿਹੜੀ ਡੈਫੀਨੀਸ਼ਨ ਰਖੀ ਹੈ, ਇਸ ਤਰ੍ਹਾਂ ਛੋਟੇ ਜਿਹੇ ਪੰਜਾਬ ਦੇ ਵਿੱਚ ਇਹ ਦੋ ਡੈਫੀਨੀਸ਼ਨਾਂ ਬਣ ਗਈਆਂ ਹਨ । ਇਕ ਡੈਫੀਨੀਸ਼ਨ ਤਾਂ ਪੈਪਸੂ ਟੈਨੈਨਸੀ ਐਂਡ ਐਗਰੀਕਲਚਰਲ ਲੈਂਡਜ਼ ਐਕਟ, 1955, ਵਿੱਚ ਹੈ, ਉਹ ਹੋ ਜਾਂਦੀ ਹੈ, ਦੂਸਰੀ ਉਹ ਜਿਹੜੀ ਕਿ ਪੰਜਾਬ ਸੀਕਿਉਰਿਟੀ ਆਫ਼ ਲੈਂਡ ਟੈਨਿਉਰ ਐਕਟ, 1963, ਵਿੱਚ ਹੈ ਉਹ ਬਣ ਜਾਂਦੀ ਹੈ। ਬਿਹਤਰ ਤਾਂ ਇਹੋ ਸੀ ਕਿ ਜਦੋਂ ਉਨ੍ਹਾਂ ਨੇ (ਮਨਿਸਟਰ ਸਾਹਿਬ ਨੇ) ਆਪਣੀ ਤਕਰੀਰ ਕੀਤੀ ਸੀ ਉਸ ਵਿੱਚ ਹੀ ਸਮਝਾ ਦਿੰਦੇ, ਕੁਝ ਰੀਜ਼ਨਜ਼ ਦਿੰਦੇ ਕਿ ਇਹ ਕਿਸ ਤਰ੍ਹਾਂ ਹੋ ਰਿਹਾ ਹੈ । ਪਰ ਉਨ੍ਹਾਂ ਨੇ ਰੀਜ਼ਨ ਕੋਈ ਨਹੀਂ ਦਿੱਤਾ, ਜਾਂ ਤਾਂ ਉਹ ਇਹ ਬਿਲ ਸਮਝੇ ਨਹੀਂ ਸੀ ਜਾਂ ਫੇਰ ਜਾਣ-ਬੁਝ ਕੇ ਹੀ ਉਹ ਇਹ ਗੱਲ ਛੱਡ ਗਏ ਹਨ । ਦੋਹਾਂ ਵਿੱਚੋਂ ਇਕ ਗੱਲ ਜ਼ਰੂਰ ਹੈ ।

(ਇਸ ਵੇਲੇ ਸਰਦਾਰ ਸ਼ਸ਼ਪਾਲ ਸਿੰਘ, ਪੈਨਲ ਆਫ ਚੇਅਰਮੈਨ ਦੇ ਮੈਂਬਰ, ਨੇ ਕੁਰਸੀ ਸੰਭਾਲੀ।)

ਇਸ ਬਿਲ ਦੇ ਆਬਜੈਕਟਸ ਐਂਡ ਰੀਜ਼ਨਜ਼ ਮੈਂ ਪੜ੍ਹੇ ਹਨ ।

(ਇਕ ਮਾਨ ਯੋਗ ਮੈਂਬਰ : ਤੁਹਾਨੂੰ ਪੜ੍ਹਨਾ ਵੀ ਆਉਂਦਾ ਹੈ ?)

ਤੁਹਾਨੂੰ ਸ਼ਾਇਦ ਨਾ ਆਉਂਦਾ ਹੋਵੇ। ਇਹਦੇ ਵਿੱਚ ਇਹ ਸਾਫ ਲਿਖਿਆ ਹੈ —

Conversion of ordinary acres into standard acres : The equivalent in standard acres of one ordinary acres of any class of land in any assessment circle, shall be determined by dividing by 16 the valuation shown in Annexure 'A' to those rules for such class of land in the said assessment circle.

ਇਹ ਧਿਆਨ ਵਿੱਚ ਰਖਦੇ ਹੋਏ ਕਿ ਇਕ ਰੂਲ ਜਿਹੜਾ ਦਸਦੇ ਹਨ ਉਸ ਦੀ ਕੀ ਡੈਫੀਨੀਸ਼ਨ ਹੈ, ਉਸ ਦੇ ਨਾਲ ਹੀ ਜੇ ਪੈਪਸੂ ਟੈਨੈਂਸੀ ਐਕਟ, 1955, ਪੜ੍ਹੀਏ ਤਾਂ ਇਹਦੇ ਵਿੱਚ ਕਿਹਾ ਹੈ —

Conversion of ordinary acres into standard acres. An equivalent, in standrd acres, of any ordinary acre of any class of land in any tehsil shall be determined by dividing by 100 the valuation shown in Schedule A for such class of land in the said tehsil.

ਮੈਂ ਕਹਿੰਦਾ ਹਾਂ ਕਿ ਤੁਸੀਂ ਤਾਂ ਆਪ ਖੇਤੀ ਕਰਨ ਵਾਲੇ ਹੋ ਅਤੇ ਜ਼ਿਮੀਂਦਾਰਾਂ ਨਾਲ ਤਆਲੁਕ ਰਖਦੇ ਹੋ । ਚੇਅਰਮੈਨ ਸਾਹਿਬ, ਕੀ ਤੁਸੀਂ ਮੈਨੂੰ ਦਸ ਸਕਦੇ ਹੋ ਕਿ ਇਹ ਡੈਫੀਨੀਸ਼ਨ ਕੇਹੜੀ ਹੈ ਜਿਹੜੀ ਸਾਨੂੰ ਸੂਟ ਕਰਦੀ ਹੈ। ਮੈਂ ਕਹਿੰਦਾ ਹਾਂ ਕਿ ਜਿਹੜੀ ਵੀ ਅਮੈਂਡਮੈਂਟ ਲਿਆਣੀ ਹੋਵੇ ਉਹ ਬਾਕਾਇਦਾ ਕਨਸਿਡਰ ਕਰਕੇ ਲਿਆਣੀ ਚਾਹੀਦੀ ਹੈ। ਤੁਸੀਂ ਵੇਖੋ ਕਿ ਹੁਣ ਤਕ ਪੈਪਸੂ ਔਰ ਪੰਜਾਬ ਟੈਨੈਂਸੀ ਐਕਟ, ਹਾਲੇ ਤਕ ਵੀ ਅਲਹਿਦਾ ਅਲਹਿਦਾ ਰਖਿਆ ਹੈ । ਵੇਖੋ ਜ਼ਮੀਨ ਦੀ ਕੀਮਤ ਕੀ ਹੈ । ਕੋਈ ਕੈਸੀ ਹੈ ਕੋਈ ਕੈਸੀ ਜ਼ਮੀਨ ਹੈ। ਜ਼ਿਮੀਦਾਰਾਂ ਨੂੰ ਇਹ ਸਮਝ ਵਿੱਚ ਨਹੀਂ ਆ ਸਕਦੀ। ਇਹ ਸਰਕਾਰ ਜ਼ਿਮੀਦਾਰਾਂ ਦਾ ਭਲਾ ਕਰਨ ਵਾਲੀ ਸਰਕਾਰ ਕਹਾਉਂਦੀ ਹੈ। ਇਹ ਬਿਲ ਜਦੋਂ ਉਨਾਂ ਦੇ ਹਥਾਂ ਵਿੱਚ ਜਾਏਗਾ ਤਾਂ ਉਹ ਕੀ ਕਹਿਣਗੇ ਕਿ ਇਸ ਦੀ ਕੀਮਤ ਕੀ ਚਾਰਜ ਕੀਤੀ ਜਾਵੇ । ਇਹ ਦੋਨਾਂ ਦੇ ਫੇਵਰ ਵਿੱਚ ਜਾਂਦੀ ਹੈ । ਮੈਂ ਉਨ੍ਹਾਂ ਨੂੰ ਕਹਾਂਗਾਂ ਕਿ ਇਸ ਤਰ੍ਹਾਂ ਤੁਸੀਂ ਜਿਸ ਤਬਕੇ ਦੀ ਇਮਦਾਦ ਕਰਨਾ ਚਾਹੁੰਦੇ ਹੋ ਉਹ ਨਹੀਂ ਕਰ ਸਕੋਗੇ। ਜਿਹੜੀ ਮਾਲੀਏ ਦੀ ਛੋਟ ਦਿੱਤੀ ਗਈ ਹੈ ਇਹਦੀ ਭਾਵਨਾ ਤਾਂ ਇਹੋ ਸੀ ਕਿ ਕਿਸਾਨ ਨੂੰ ਮੈਕਸੀਮਮ ਫਾਇਦਾ ਪਹੁੰਚਾਇਆ ਜਾਵੇ । ਅਗੇ ਵੀ ਇਕ ਅਮੈਂਡਮੈਂਟ ਇਸ ਹਾਊਸ ਵਿਚ ਪੇਸ਼ ਕੀਤੀ ਗਈ ਸੀ ਉਸ ਵਿੱਚ ਵੀ 5 ਸਟੈਂਡਰਡ ਏਕੜ ਜ਼ਮੀਨ ਨੂੰ 7 ਆਰਡੀਨਰੀ ਏਕੜਾਂ ਵਿੱਚ ਤਬਦੀਲ ਕੀਤਾ ਸੀ ਇਸੇ ਕਰਕੇ ਇਹ ਹੁਣ ਫੇਰ ਅਮੈਂਡਿੰਗ ਬਿਲ ਆਇਆ ਹੈ ਇਹ ਵੀ ਠੀਕ ਨਹੀਂ ਹੈ। ਜਿਥੇ ਬਹੁਤੀ ਜ਼ਮੀਨ

ਪਰ ਹੈਡ ਹੋਵੇ ਉਥੇ ਤਾਂ ਬਿਲਕੁਲ ਠੀਕ ਹੈ । ਜ਼ਰੂਰ ਕੋਈ ਫਾਇਦਾ ਹੋ ਸਕਦਾ ਹੈ । ਪਰ ਪੰਜਾਬ ਵਿੱਚ ਤਾਂ 40 ਪਰਸੈਂਟ ਜ਼ਮੀਨ ਹੈ ਜਿਹੜੀ ਕਿ ਛੋਟੇ ਜ਼ਿਮੀਂਦਾਰਾਂ ਦੀ ਮਲਕੀਅਤ ਹੈ। ਇਸ ਤਰ੍ਹਾਂ ਤਾਂ ਫ਼ਾਇਦਾ ਹੋਣ ਦੀ ਬਜਾਏ ਛੋਟੇ ਜ਼ਿਮੀਦਾਰਾਂ ਦਾ ਹੀ ਨੁਕਸਾਨ ਹੋਵੇਗਾ । ਇਹ ਬਿਲ ਲਿਆ ਕੇ ਸਾਨੂੰ ਇਸ ਸਰਕਾਰ ਨੇ ਭੰਬਲ ਭੂਸੇ ਵਿਚ ਪਾ ਦਿੱਤਾ ਹੈ, ਪਤਾ ਨਹੀਂ ਇਹ ਸ਼ਬਦ ਪਾਰਲੀਮੈਂਟਰੀ ਹੈ ਜਾਂ ਅਨਪਾਰਲੀ-ਮੈਂਟਰੀ ਪਰ ਇਹ ਸ਼ਬਦ ਇਸ ਝਗੜੇ ਬਾਰੇ ਮੈ ਜ਼ਰੂਰ ਵਰਤ ਦਿੱਤਾ ਹੈ ।

(ਇਕ ਮਾਨਯੋਗ ਮੈਂਬਰ : ਏਥੇ ਤਾਂ ਸਾਰੇ ਬੰਦੇ ਹੀ ਭੰਬਲ ਭੂਸੇ ਵਿੱਚ ਪਏ ਹੋਏ ਹਨ ।)

ਤੁਹਾਡੀ ਗੱਲ ਠੀਕ ਹੀ ਹੈ । ਮੈਂ ਸਰਕਾਰ ਨੂੰ ਅਜੇ ਵੀ ਕਹਾਂਗਾ ਕਿ ਤੁਸੀ ਜੇਕਰ ਇਸ ਦੀ ਡੈਫੀਨੀਸ਼ਨ ਸਪਸ਼ਟ ਕਰ ਦੇਵੋਂ ਤਾਂ ਇਹ ਹੋਰ ਵੀ ਚੰਗੀ ਗੱਲ ਹੋਵੇਗੀ ਕਿਉਂ ਜੋ ਇਸ ਦੀ ਭਾਵਨਾ ਚੰਗੀ ਹੀ ਹੈ । ਸਰਕਾਰ ਇਸ ਨੂੰ ਆਪਣੇ ਪ੍ਰੈਸਟੀਜ ਦਾ ਸਵਾਲ ਨਾ ਬਣਾਏ ਕਿਉਂਕਿ ਆਮ ਤੌਰ ਤੇ ਅਪੋਜ਼ੀਸ਼ਨ ਵੱਲੋਂ ਆਈ ਗੱਲ ਇਸੇ ਤਰ੍ਹਾਂ ਹੀ ਮਹਿਸੂਸ ਹੁੰਦੀ ਹੈ । ਪਰ ਜੇ ਭਲਾਈ ਕਰਨੀ ਹੈ ਤਾਂ ਇਹ ਬਿਹਤਰ ਹੋਵੇਗਾ ਕਿ ਸਾਰੇ ਆਫਿਸ ਮੈਂਬਰਜ਼ ਦੀ ਰਾਏ ਲਵੋ , ਐਲ. ਆਰ. ਨਾਲ ਫੈਸਲਾ ਕਰ ਲਵੋ, ਇਹ ਦੇ ਵਿੱਚ ਕੋਈ ਹਰਜ ਵਾਲੀ ਗੱਲ ਨਹੀਂ । ਅਜੇ ਤਕ ਪੈਪਸੂ, ਪੰਜਾਬ ਐਗਰੇਰੀਅਨ ਰਿਫਾਰਮਜ਼ ਦਾ ਫੈਸਲਾ ਕੋਈ ਨਹੀਂ ਹੋਇਆ । ਇਹ ਵੀ ਭੁਲੇਖੇ ਵਿੱਚ ਗੱਲ ਪੈ ਜਾਵੇਗੀ । ਇਸ ਕਾਨੂੰਨ ਵਿਚ ਕੋਈ ਨਾ ਕੋਈ ਕਲੈਰਿਟੀ ਲਿਆਉਣੀ ਜ਼ਰੂਰੀ ਹੈ ਤਾਂ ਜੋ ਆਮ ਆਦਮੀ ਇਸ ਦੀ ਸਹੀ ਇੰਟਰਪ੍ਰੀਟੇਸ਼ਨ ਵੀ ਸਮਝ ਸਕੇ । ਜਿਹੜਾ ਇਨ੍ਹਾਂ ਨੇ ਐਨੇਕਸਚਰ ਦਿੱਤਾ ਹੈ, ਮੈਂ ਉਹ ਚੰਗੀ ਤਰ੍ਹਾਂ ਪੜ੍ਹ ਰਿਹਾ ਹਾਂ ਚੇਅਰਮੈਨ ਸਾਹਿਬ, ਮੈਨੂੰ ਖੁਦ ਬੜੀ ਤਕਲੀਫ ਹੋਈ ਹੈ ਉਸ ਨੂੰ ਸਮਝਣ ਵਿੱਚ । ਮੈਂ ਸਮਝਦਾ ਹਾਂ ਕਿ ਮੇਰੇ ਮਾਨਯੋਗ ਰਵੇਨਿਊ ਮਨਿਸਟਰ ਬੜੇ ਸਿਆਣੇ ਹਨ, ਸ਼ਾਇਦ ਉਹ ਇਸ ਨੂੰ ਸਮਝਦੇ ਹੋਣ । ਪਰ ਮੈਂ ਉਨ੍ਹਾਂ ਨੂੰ ਅਰਜ਼ ਕਰਦਾ ਹਾਂ ਕਿ ਬਗ਼ੈਰ ਚਿਟ ਮੰਗਵਾਇਆਂ ਉਹ ਇਸ ਗੱਲ ਨੂੰ ਐਕਸਪਲੇਨ ਕਰ ਦੇਣ ਕਿ 16 ਕੀ ਹੈ ਅਤੇ 100 ਦਾ ਕੀ ਮਤਲਬ ਹੈ ? ਜੇ ਉਹ ਸਾਨੂੰ ਇਥੇ ਸਮਝਾ ਦੇਣ ਤਾਂ ਮੈਂ ਸਮਝਦਾ ਹਾਂ ਕਿ ਮੇਰੀ ਜਿਹੜੀ ਤਜਵੀਜ਼ ਹੈ ਇਹ ਨਹੀਂ ਸੀ ਆਉਣੀ ਚਾਹੀਦੀ । ਮੈਂ ਅਰਜ਼ ਕਰਦਾ ਹਾਂ ਕਿ ਇਸ ਬਿਲ ਨੂੰ ਇਹ ਪੈਂਡਿੰਗ ਰੱਖ ਲੈਣ ਅਤੇ ਇਸ ਦੀ ਡੈਫੀਨੀਸ਼ਨ ਨੂੰ ਸਪਸ਼ਟ ਕਰ ਦੇਣ । ਡੈਫੀਨੀਸ਼ਨ ਸਾਰੇ ਪੰਜਾਬ ਲਈ ਇਕ ਕੀਤੀ ਜਾਵੇ । ਜੇ ਇਹ ਇਹ ਕਰ ਦੇਣ ਤਾਂ ਅਸੀਂ ਹਾਊਸ ਦਾ ਹੋਰ ਸਮਾਂ ਨਾ ਲੈਂਦੇ ਹੋਏ ਹੁਣੇ ਇਸ ਨੂੰ ਪਾਸ ਕਰ ਦਿਆਂਗੇ । ਦੋ ਡੈਫੀਨੀਸ਼ਨਾਂ ਹੋਣ ਦੇ ਨਾਲ ਝਗੜਾ ਪੈਂਦਾ ਹੈ । ਹੁਸ਼ਿਆਰਪੁਰ ਜ਼ਿਲ੍ਹੇ ਵਿੱਚ 4,4 ਏਕੜਾਂ ਦਾ ਇਕ ਸਟੈਂਡਰਡ ਏਕੜ ਹੋਵੇਗਾ ਅਤੇ ਜਲੰਧਰ ਜਾਂ ਲੁਧਿਆਣੇ ਵਿੱਚ 8,8 ਏਕੜ ਦਾ ਇਕ ਸਟੈਂਡਰਡ ਏਕੜ । ਇਸ ਲਈ ਸਾਨੂੰ ਡਰ ਹੈ ਕਿ ਇਸ ਨਾਲ ਹੁਸ਼ਿਆਰਪੁਰ ਦਾ ਜ਼ਿਲ੍ਹਾ ਨੁਕਸਾਨ ਵਿੱਚ ਨਾ ਰਹੇ । (ਚੌਧਰੀ ਸਤਦੇਵ ਵਲੋਂ ਵਿਘਨ) ਸ਼ਾਇਦ ਆਨਰੇਬਲ ਮੈਂਬਰ ਨੇ ਪੜ੍ਹਿਆ ਨਹੀਂ ਹੈ । ਐਕਟ ਮੇਰੇ ਕੋਲ ਹੈ ਅਤੇ ਮੈਂ ਸਫ਼ੇ ਵੀ ਮਾਰਕ ਕਰਕੇ ਰਖੇ ਹੋਏ ਹਨ । (ਇਸ ਸਮੇਂ ਚੌਧਰੀ ਸਤਦੇਵ ਖੜ੍ਹੇ ਹੋਕੇ ਕੁਝ ਬੋਲੇ ਜੋ ਸੁਣਾਈ ਨਹੀਂ ਦਿੱਤਾ ।)

**ਸ਼੍ਰੀ ਚੇਅਰਮੈਨ** : ਚੌਧਰੀ ਸਾਹਿਬ ਤੁਸੀਂ ਬੈਠ ਜਾਉ । (The hon. Member Chaudhri Sat Dev may please resume his seat.)

**ਕੈਪਟਨ ਰਤਨ ਸਿੰਘ** : ਮੈਨੂੰ ਖਦਸ਼ਾ ਹੈ ਕਿ ਸਰਦਾਰ ਆਤਮਾ ਸਿੰਘ ਜਦੋਂ ਤੋਂ ਮਨਿਸਟਰ ਬਣੇ ਹਨ, ਸਿਰਫ ਇਨ੍ਹਾਂ ਦੀ ਗੱਲ ਨਹੀਂ ਜੋ ਕੋਈ ਵੀ ਮਨਿਸਟਰ ਬਣਦਾ ਹੈ ਉਹ ਥੋੜਾ ਜਿਹਾ......

**ਮਾਲ ਅਤੇ ਮੁੜ ਵਸਾਊ ਮੰਤਰੀ** : ਤੁਸੀਂ ਵੀ ਤਾਂ ਇਥੋਂ ਹੀ ਗਏ ਹੋ ? (ਹਾਸਾ)

**ਕੈਪਟਨ ਰਤਨ ਸਿੰਘ** : ਮੈਂ ਤੁਹਾਨੂੰ ਤਾਂ ਨਹੀਂ ਕਿਹਾ, ਤੁਹਾਨੂੰ ਸ਼ਕ ਕਿਉ ਪੈ ਗਿਆ ਹੈ ? (ਹਾਸਾ)

**ਚੌਧਰੀ ਬਲਬੀਰ ਸਿੰਘ** : ਜੋ ਕੋਈ ਵੀ ਮਨਿਸਟਰ ਬਣਦਾ ਹੈ ਉਸ ਤੇ ਤੁਹਾਡਾ ਅਸਰ ਪੈ ਜਾਂਦਾ ਹੈ । (ਹਾਸਾ)

**Mr. Chairman** : It applies to everybody.

**Captain Rattan Singh** : I said, "It applies to everybody".

ਮੈਂ ਕਹਿ ਰਿਹਾ ਸੀ...(ਵਿਘਨ) ਮੈਂ ਤਾਂ ਮੰਨਦਾ ਹਾਂ । ਜੇ ਸਾਡਾ ਦਿਮਾਗ ਨਾ ਖਰਾਬ ਹੋਇਆ ਹੁੰਦਾ ਤਾਂ ਅਸੀਂ ਇਸ ਹਾਲ ਨੂੰ ਕਿਉਂ ਪਹੁੰਚਦੇ । (ਹਾਸਾ) ਤਾਂ ਹੀ ਮੈਂ ਇਨ੍ਹਾਂ ਨੂੰ ਵਾਰਨਿੰਗ ਦੇ ਰਿਹਾ ਹਾਂ ਕਿ ਤੁਸੀਂ ਵੀ ਖਿਆਲ ਰਖੋ । (ਹਾਸਾ)

**ਸ੍ਰੀ ਚੇਅਰਮੈਨ** : ਕੈਪਟਨ ਸਾਹਿਬ, ਇਹ ਤਾਂ ਤੁਹਾਡੇ ਫਾਇਦੇ ਦੀ ਗੱਲ ਕਰਦੇ ਹਨ, ਫਿਰ ਤੁਸੀਂ ਇਨਾਂ ਨੂੰ ਕਿਉਂ ਵਾਰਨਿੰਗ ਦੇਂਦੇ ਹੋ ? (ਹਾਸਾ) (The Government is doing it in the interest of the Opposition. How is it that the hon. Member Captain Rattan Singh is giving a warning to them.?) (*Laughter*)

**ਕੈਪਟਨ ਰਤਨ ਸਿੰਘ** : ਮੈਂ ਤਾਂ ਇਹ ਖਦਸ਼ਾ ਜ਼ਾਹਿਰ ਕੀਤਾ ਹੈ ਕਿ ਕਿਤੇ ਇਹ ਵੀ ਸਾਡੇ ਵਾਂਗ ਨਾ ਹੋ ਜਾਣ । ਅਸੀਂ ਤਾਂ ਇਥੇ ਬੜੇ ਖੁਸ਼ ਹਾਂ । (ਵਿਘਨ) ਤੋਂ ਚੇਅਰਮੈਨ ਸਾਹਿਬ, ਮੈਂ ਇਸ ਗੱਲ ਨੂੰ ਸੀਰੀਅਸਲੀ ਲੈਣਾ ਚਾਹੁੰਦਾ ਹਾਂ । ਮੈਂ ਮੰਨਦਾ ਹਾਂ ਕਿ ਇਹ ਜੋ ਆਬਜੈਕਟਸ ਐਂਡ ਰੀਜ਼ਨਜ਼ ਦਿੱਤੇ ਹੋਏ ਹਨ ਇਹ ਸੁਚੱਜੇ ਹਨ । ਜੇ ਮੈਨੂੰ ਇਨ੍ਹਾਂ ਤੇ ਕੋਈ ਇਤਰਾਜ਼ ਹੁੰਦਾਂ ਤਾਂ ਮੈਂ ਇਹ ਵੀ ਪੜ੍ਹ ਦਿੰਦਾ । ਪਰ ਇਹ ਠੀਕ ਹਨ । ਮੈਨੂੰ ਜਿਸ ਚੀਜ਼ ਤੇ ਇਤਰਾਜ਼ ਹੈ ਉਹ ਡੈਫੀਨੀਸ਼ਨ ਹੈ । ਇਸ ਲਈ ਮੇਰੀ ਬੇਨਤੀ ਇਹੋ ਹੈ ਕਿ ਡੈਫੀਨੀਸ਼ਨ ਕਲੀਅਰ ਕਰ ਦਿਉ । ਇਸ ਨਾਲ ਸਟੇਟਮੈਂਟ ਆਫ ਆਬਜੈਕਟਸ ਐਂਡ ਰੀਜ਼ਨਜ਼ ਪੂਰੀ ਹੋ ਸਕਦੀ ਹੈ । ਜੇ ਤੁਹਾਨੂੰ ਯਾਦ ਨਹੀਂ ਤਾਂ ਮੈਂ ਤੁਹਾਨੂੰ ਯਾਦ ਕਰਵਾ ਦਿੰਦਾ ਹਾਂ । ਕਿਉਂਕਿ, ਚੇਅਰਮੈਨ ਸਾਹਿਬ, ਪਾਵਰ ਇਕ ਐਸੀ ਚੀਜ਼ ਹੈ ਕਿ ਉਹ ਕੁਝ ਯਾਦ ਨਹੀਂ ਰਹਿਣ ਦਿੰਦੀ । (ਵਿਘਨ) ਮੈਂ ਧਰਮ ਨਾਲ ਕਹਿੰਦਾ ਹਾਂ ਕਿ ਅਸੀਂ ਤਾਂ ਇਧਰ ਬੜੇ ਖੁਸ਼ ਹਾਂ ਜਿਵੇਂ ਨਵੀਂ ਵਿਆਹੀ ਵਹੁਟੀ ਹੋਵੇ । (ਹਾਸਾ) ਉਧਰ ਉਹ ਹਾਲ ਹੈ ਜਿਵੇਂ ਕਿ ਮੁਸ਼ਟੰਡੇ ਦੇਵਰ ਹੋਣ । (ਹਾਸਾ) ਮੈਂ ਇਨ੍ਹਾਂ ਨੂੰ ਪੜ੍ਹਕੇ ਸੁਣਾ ਦਿੰਦਾ ਹਾਂ :

> "The Punjab Land Revenue Act, 1887, was amended by the Punjab Land Revenue (Amendment) Act, 1968, with the object of granting exemption from payment of land revenue and surcharge to landowners owning land up to five standard acres. The said provision could not be implemented as the Punjab Land Revenue Act, 1887, did not even define the word 'standard acre'. It was, therefore, essential that the expression 'standard acre' should be defined to give effect to the exemption."

Sir, I agree that it should be defined. My only point is that it should be defined in a common sense manner.

ਚੇਅਰਮੈਨ ਸਾਹਿਬ, ਦੁਨੀਆਂ ਜਿਸ ਨੂੰ ਕਾਮਨ ਸੈਂਸ ਕਹਿੰਦੀ ਹੈ ਉਹ ਕਾਮਨ ਸੈਂਸ is missing. I would again request my honourable friend Sardar Atma Singh, Revenue Minister (*Interruption*).

ਚੇਅਰਮੈਨ ਸਾਹਿਬ, ਇਹ ਹਸ ਰਹੇ ਹਨ। ਤੁਹਾਨੂੰ ਹੁਣ ਕੜਾਹ ਪ੍ਰਸ਼ਾਦ ਖਾਣ ਦੀ ਲੋੜ ਨਹੀਂ, ਮੁਰਗੇ ਮਿਲ ਜਾਂਦੇ ਹਨ। ਹੱਸ ਲਉ, ਇਹ ਤੁਹਾਡੀ ਬੁਧੀ ਨੂੰ ਮਾਰ ਦੇਣਗੇ। ਚੇਅਰਮੈਨ ਸਾਹਿਬ, ਮੈਂ ਸੀਰੀਅਸਲੀ ਕਹਿਣਾ ਚਾਹੁੰਦਾ ਹਾਂ ਕਿ ਇਸ ਦੀ ਡੈਫੀਨੀਸ਼ਨ ਕਲੀਅਰ ਕਰ ਦਿਉ। ਅਗੇ ਹੀ ਸਾਡਾ ਸੂਬਾ ਬਹੁਤ ਛੋਟਾ ਹੈ। ਇਕ ਪਾਸੇ ਤੁਸੀਂ ਵਡਾ ਸੂਬਾ ਮੰਗਦੇ ਹੋ ਤੇ ਦੂਸਰੇ ਪਾਸੇ ਪੰਜਾਬ ਅਤੇ ਪੈਪਸੂ ਵਿਚ ਵੰਡਦੇ ਹੋ। ਮੈਂ ਰੈਵਨਿਊ ਮਨਿਸਟਰ ਸਾਹਿਬ ਦੀ ਭਾਵਨਾ ਤੇ ਸ਼ਕ ਨਹੀਂ ਕਰਦਾ। ਕੇਵਲ ਇਹ ਕਹਿਣਾ ਚਾਹੁੰਦਾ ਹਾਂ ਕਿ ਉਹ ਫੌਰਨ ਇਸ ਪਾਸੇ ਧਿਆਨ ਦੇਕੇ ਡੈਫੀਨੀਸ਼ਨ ਇਕ ਕਰ ਦੇਣ ਅਤੇ ਕਲੀਅਰ ਕਰ ਦੇਣ। ਸ਼ੁਕਰੀਆ।

**ਕਾਮਰੇਡ ਬਾਬੂ ਸਿੰਘ ਮਾਸਟਰ** (ਫੂਲ) : ਚੇਅਰਮੈਨ ਸਾਹਿਬ, ਮਾਲ ਮੰਤਰੀ ਸਾਹਿਬ ਨੇ ਜਿਹੜੀ ਤਰਮੀਮ ਲਿਆਂਦੀ ਹੈ, ਇਹ ਬੜੀ ਠੀਕ ਹੈ। ਪਹਿਲਾਂ ਜਦੋਂ 1967 ਵਿੱਚ ਸਾਂਝੇ ਫਰੰਟ ਦੀ ਸਰਕਾਰ ਬਣੀ ਸੀ, ਉਸ ਵੇਲੇ ਵੀ ਇਹ ਫੈਸਲਾ ਕੀਤਾ ਗਿਆ ਸੀ ਕਿ 5 ਸਟੈਂਡਰਡ ਏਕੜ ਵਾਲਿਆਂ ਦਾ ਮਾਲੀਆਂ ਮਾਫ਼ ਕਰ ਦਿਉ ਪਰ ਉਹ ਫੈਸਲਾ ਪੈਂਡਿੰਗ ਹੀ ਰਿਹਾ। ਜਦੋਂ ਪਾਕਿਸਤਾਨ ਨਾਲ ਜੰਗ ਹੋਈ ਤਾਂ ਬਾਰਡਰ ਵਾਲਿਆਂ ਨੂੰ ਕੁਝ ਕਨਸੈਸ਼ਨਜ਼ ਦੇਣ ਦਾ ਫੈਸਲਾ ਕੀਤਾ ਗਿਆ ਸੀ ਪਰ ਉਹ ਵੀ ਪੈਂਡਿੰਗ ਹੀ ਰਿਹਾ। ਇਸ ਦਾ ਕਾਰਣ, ਚੇਅਰਮੈਨ ਸਾਹਿਬ, ਇਹ ਸੀ ਕਿ ਇਹ ਫੈਸਲੇ ਅਫ਼ਸਰਸ਼ਾਹੀ ਨੇ ਲਾਗੂ ਕਰਨੇ ਸਨ। ਬਿਲ ਤਾਂ ਅਸੈਂਬਲੀ ਵਿੱਚ ਸਰਕਾਰ ਪਾਸ ਕਰਵਾ ਲੈਂਦੀ ਹੈ ਪਰ ਅਫ਼ਸਰ ਸ਼ਾਹੀ ਉਸ ਨੂੰ ਲਾਗੂ ਨਹੀਂ ਹੋਣ ਦਿੰਦੀ। ਮੁਖਤਲਿਫ ਡੀਫੈਕਟ ਕਢ ਕੇ ਉਸ ਫ਼ੈਸਲੇ ਨੂੰ ਇੰਪਲੀਮੈਂਟ ਨਹੀਂ ਹੋਣ ਦਿੰਦੇ ਜਿਸ ਨਾਲ ਲੋਕਾਂ ਨੂੰ ਫਾਇਦਾ ਹੁੰਦਾ ਹੈ।

ਚੇਅਰਮੈਨ ਸਾਹਿਬ, ਚੰਗਾ ਹੁੰਦਾ ਜੋ ਬਿਲ ਹਾਊਸ ਵਿਚ ਪੇਸ਼ ਕੀਤਾ ਜਾਂਦਾ ਉਹ ਸੈਲਫ਼ ਐਕਸਪਲੇਨੇਟਰੀ ਅਤੇ ਕਲੀਅਰ ਹੁੰਦਾ। ਚੰਗਾ ਹੁੰਦਾ ਜੋ ਪੈਪਸੂ ਟੈਨੇਨਸੀ ਐਂਡ ਐਗਰੀਕਲਚਰਲ ਲੈਂਡ ਐਕਟ ਤੇ ਪੰਜਾਬ ਦਾ ਜਿਹੜਾ ਲੈਂਡ ਐਕਟ ਹੈ, ਉਨ੍ਹਾਂ ਨੂੰ ਇਕਠੇ ਲਿਆ ਕੇ ਇਕ ਕਰ ਦਿੱਤਾ ਜਾਂਦਾ। 1956 ਵਿਚ ਪੈਪਸੂ ਪੰਜਾਬ ਵਿਚ ਮਿਲਿਆ ਸੀ। ਹੁਣ ਤਾਂ ਉਸ ਦਾ ਕੁਝ ਹਿੱਸਾ ਹਰਿਆਣੇ ਵਿੱਚ ਵੀ ਚਲਾ ਗਿਆ ਹੈ। ਪਰ ਹਾਲੇ ਤਕ ਵੀ ਇਨ੍ਹਾਂ ਐਕਟਾਂ ਵਿੱਚ ਯੂਨੀਫਾਰਮਿਟੀ ਨਹੀਂ ਆਈ। ਅੱਜ 13 ਸਾਲ ਹੋ ਗਏ ਹਨ ਦੋਨਾਂ ਸਟੇਟਾਂ ਨੂੰ ਮਿਲਿਆਂ ਪਰ ਅਜੇ ਤਕ ਅਸੀਂ ਇਸ ਸਬੰਧ ਵਿੱਚ ਯੂਨੀਫਾਰਮਿਟੀ ਨਹੀਂ ਲਿਆ ਸਕੇ। ਹੁਣ ਇਸ ਲਈ ਦੂਸਰਾ ਅਮੈਂਡਿੰਗ ਬਿਲ ਅਗਲੇ ਬਜਟ ਸੈਸ਼ਨ ਵਿੱਚ ਲਿਆਣਾ ਪਏਗਾ।

ਚੇਅਰਮੈਨ ਸਾਹਿਬ, ਜਿਹੜੇ ਏਮ ਐਂਡ ਆਬਜੈਕਟਸ ਇਸ ਵਿਚ ਦਿਤੇ ਹੋਏ ਹਨ ਉਹ ਬਿਲਕੁਲ ਠੀਕ ਹਨ। ਕਿਉਂਕਿ ਸਾਨੂੰ ਪਤਾ ਨਹੀਂ ਲਗ ਸਕਦਾ ਕਿ ਸਟੇਟ ਤੋਂ ਬਾਹਰ ਕਿਸੇ ਕੋਲ ਕਿੰਨੀ ਜ਼ਮੀਨ ਹੈ, ਨਾ ਹੀ ਉਹ ਆਪ ਦਸੇਗਾ। ਸਗੋਂ ਕਨਸੀਲ ਕਰੇਗਾ।

ਮੈਂ ਸਮਝਦਾ ਹਾਂ ਕਿ ਹਾਲੇ ਵੀ ਆਉਣ ਵਾਲੇ ਬਜਟ ਸੈਸ਼ਨ ਵਿਚ ਇਕ ਫਸਟ ਕਲਾਸ ਬਿਲ ਲਿਆਉਣਾ ਚਾਹੀਦਾ ਹੈ ਜਿਸ ਰਾਹੀਂ ਕਿ ਪੈਪਸੂ ਟੈਨੇਨਸੀ ਐਕਟ ਅਤੇ ਪੰਜਾਬ ਐਕਟ ਇਨ੍ਹਾਂ ਦੋਵਾਂ ਐਕਟਾਂ ਨੂੰ ਇਕ ਕਰ ਦੇਣਾ ਚਾਹੀਦਾ ਹੈ। ਇਸ ਨਾਲ ਯੂਨੀਫਾਰਮਿਟੀ ਹੋਵੇਗੀ ਅਤੇ ਪੈਪਸੂ ਪੰਜਾਬ ਦਾ ਵਿਤਕਰਾ ਖਤਮ ਹੋਵੇਗਾ। ਅਜ ਇਸ ਬਿਲ ਦੀ ਤਰਮੀਮ ਪਾਸ ਹੋ ਰਹੀ ਹੈ। ਮੈਂ ਆਸ ਕਰਦਾ ਹਾਂ ਕਿ ਇਸ ਉੱਤੇ ਅਮਲ ਵੀ ਹੋ ਜਾਏਗਾ। ਕਿਤੇ ਇਸ ਤਰ੍ਹਾਂ ਹੀ ਨਾਂ ਹੋਵੇ ਕਿ ਬਾਅਦ ਵਿੱਚ ਫੇਰ ਇਸ ਵਿਚ ਕੋਈ ਸ਼ਬਦਾਂ ਦੀ ਹੇਰਾ ਫੇਰੀ ਕਰਕੇ ਸਾਡੇ ਛੋਟੇ ਕਿਸਾਨਾਂ ਨੂੰ ਇਸ ਦੀ ਉਡੀਕ ਹੀ ਕਰਨੀ ਪਵੇ। ਮੈਂ ਸਮਝਦਾ ਹਾਂ ਕਿ ਇਸ ਤਰਮੀਮ ਦੇ ਪਾਸ ਹੋ ਜਾਣ ਬਾਅਦ ਇਹ ਹਦਾਇਤਾਂ ਹੋਣੀਆਂ ਚਾਹੀਦੀਆਂ ਹਨ ਕਿ ਜਿਨਾਂ ਨੂੰ ਇਸ ਤਰਮੀਮ ਰਾਹੀਂ ਛੋਟ ਦਿੱਤੀ ਗਈ ਹੈ ਉਨ੍ਹਾਂ ਨੂੰ ਇਹ ਕਨਸੈਸ਼ਨ ਜਲਦੀ ਮਿਲਣ। ਮੈਂ ਬੜੇ ਅਦਬ ਨਾਲ

[ਕਾਮਰੇਡ ਬਾਬੂ ਸਿੰਘ ਮਾਸਟਰ]

ਅਰਜ਼ ਕਰਦਾ ਹਾਂ ਕਿ ਸਰਦਾਰ ਆਤਮਾ ਸਿੰਘ ਜੀ ਤਾਂ ਪੈਪਸੂ ਦੀ ਅਸੈਂਬਲੀ ਦੀ ਨੁਮਾਇੰਦਗੀ ਕਰਦੇ ਰਹੇ ਹਨ, ਇਨ੍ਹਾਂ ਨੂੰ ਤਾਂ ਇਸ ਬਾਰੇ ਸਭ ਕੁਝ ਪਤਾ ਹੈ। ਮੈਂ ਇਹ ਅਰਜ਼ ਕਰਾਂਗਾ ਕਿ ਪੈਪਸੂ ਅਤੇ ਪੰਜਾਬ ਦੇ ਐਕਟਾਂ ਵਿੱਚ ਜੋ ਡਿਸਪੈਰਿਟੀ ਹੈ ਉਸ ਨੂੰ ਜਲਦੀ ਹੀ ਦੂਰ ਕੀਤਾ ਜਾਣਾ ਚਾਹੀਦਾ ਹੈ। ਇਸ ਨਾਲ ਪੈਪਸੂ ਅਤੇ ਪੰਜਾਬ ਦਾ ਵਿਤਕਰਾ ਖਤਮ ਹੋ ਜਾਏਗਾ। ਮੈਂ ਆਸ ਕਰਦਾ ਹਾਂ ਕਿ ਆਉਣ ਵਾਲੇ ਬਜਟ ਸੈਸ਼ਨ ਵਿਚ ਇਸ ਬਾਰੇ ਯੂਨੀਫਾਰਮਿਟੀ ਲਿਆਂਦੀ ਜਾਵੇਗੀ।

**चौधरी बलबीर सिंह** (होशियारपुर) : सभापति महोदय, यह जो इन्होंने अब नई अमैंडमैंट पेश की है, यह बिल वैधानिक तौर पर बिल्कुल ग़लत है। पैप्सू में कोई और कानून है और पंजाब में कोई और कानून है। यह ठीक नहीं। इन दोनों कानूनों को एक करने के बारे में सोचना चाहिए तो यह ठीक बात होगी। यह जो नया कानून बना रहे हैं इसकी एक ही सूबे में दो जगह के लिये अलहदा अलहदा डैफीनीशनज़ हैं। हमें अधिकार नहीं है कि इस असैंबली में बैठ कर एक ही सूबे के लोगों के लिये दो किस्म के कानून बना दें। बल्कि जो आगे दो कानून बने हुए हैं उनको एक करने की कोशिश करनी चाहिए। एक ही सूबे में रहने वाले दो जगह के लोगों के लिये अलहदा अलहदा definition करें,तो यह नया कानून जो बनने वाला है वैधानिक नहीं रहेगा। यह against the Constitution होगा। एक जगह एक रियायत मिले और दूसरी जगह दूसरी रियायत मिले तो यह ठीक नहीं होगा। पांच स्टैंडर्ड एकड़ का जो मालिया होना है अगर यह हुशियारपुर के लोगों को और रियायत हो और इसके साथ के इलाके के लोगों को और रियायत मिले तो ठीक बात नहीं है। इस तरह लुधियाना और मालेरकोटले के लोगों को अलहदा अलहदा रियायतें मिलें तो ठीक नहीं है। अगर कोई अनामली है, कोई फर्क है तो उसको दूर करना चाहिए। यह तेरह साल के अर्से से पंजाब और पैप्सू के जो अलहदा अलहदा ढंग से कानून बने हुए हैं उनको एक करना चाहिए था। जब तक ऐसा नहीं होता तो कोई ठीक बात नहीं है। यह जो नया कानून बन रहा है इससे एक ही सूबे के लोगों को अलहदा अलहदा रियायतें मिलेंगी। और अगर कोई आदमी हाईकोर्ट में चला जाए कि वह भी टैक्स नहीं देगा क्योंकि और किसी इलाके के आदमियों को यह रियायत मिली हुई है, तो वह हाई कोर्ट में जीत जायेगा। इसलिये नए कानूनों को ठीक ढंग से बनाना चाहिए ताकि कोई रुकावट न हो। बाज़ दफा शर्म आती है जब कि असैंबली से पास किये हुए किसी कानून पर किसी कोर्ट से स्ट्रिक्चर्ज पास हो जाते हैं।

तो मैं यह कहूँगा कि जो नया कानून बनाया जा रहा है यह ऐसा होना चाहिए जो कि सारे पंजाब के लोगों के लिये एक जैसा हो और कोई फर्क न रहे। अगर कोई फर्क वाली बात होगी तो यह विधान के खिलाफ होगा। दूसरे स्टैंडर्ड एकड़ का रकबा भी एक होना चाहिए।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ ਦੱਖਣ) ; ਚੇਅਰਮੈਨ ਸਾਹਿਬ, ਜਿੰਨੀਆਂ ਗੱਲਾਂ ਇਸ ਬਾਰੇ ਹੋ ਚੁੱਕੀਆਂ ਹਨ ਉਨ੍ਹਾਂ ਤੋਂ ਇਲਾਵਾ ਮੈਂ ਇਕ ਗੱਲ ਸਿਰਫ ਹੋਰ ਕਹਿਣੀ ਚਾਹੁੰਦਾ ਹਾਂ। ਉਹ ਇਹ ਹੈ ਕਿ ਇਸ ਤਰਮੀਮ ਦੇ ਪਾਸ ਹੋਣ ਨਾਲ ਜਿਹੜੀ ਰਿਆਇਤ ਮਿਲਣੀ ਹੈ ਪੰਜਾਬ ਦੇ ਲੋਕਾਂ ਨੂੰ ਉਹ ਸਾਰੇ ਪੰਜਾਬ ਦੇ ਲੋਕਾਂ ਨੂੰ ਇਕੋ ਜਿਹੀ ਮਿਲਣੀ ਚਾਹੀਦੀ ਹੈ। ਸਟੈਂਡਰਡ ਏਕੜ ਦੀ ਤਸ਼ਰੀਹ ਸਾਰੇ ਪੰਜਾਬ ਲਈ ਇਕੋ ਜਿਹੀ ਹੋਣੀ ਚਾਹੀਦੀ ਹੈ। ਇਹ ਜਿਹੜਾ ਦੱਸਿਆ ਗਿਆ ਹੈ ਕਿ ਕੋਈ ਜ਼ਮੀਨ ਸੁਪੀਰੀਅਰ ਅਤੇ ਕੋਈ ਜ਼ਮੀਨ ਇਨਫੀਰੀਅਰ ਹੈ ਅਤੇ ਇਸ ਲਿਹਾਜ਼ ਨਾਲ ਜ਼ਮੀਨ ਦੀ ਕੀਮਤ

ਰਖੀ ਜਾਏ, ਇਸ ਬਾਰੇ ਮੈਂ ਅਰਜ਼ ਕਰਾਂਗਾ ਕਿ ਇਹ ਜਿਹੜਾ ਤਹਿਸੀਲ ਤਹਿਸੀਲ ਦਾ ਫਰਕ ਦੱਸਿਆ ਗਿਆ ਹੈ, ਇਹ ਠੀਕ ਨਹੀਂ । ਜੇ ਇਹ ਸਟੈਂਡਰਡ ਏਕੜ ਰਕਬੇ ਦੇ ਲਿਹਾਜ਼ ਨਾਲ ਇਕ ਹੋਵੇ ਤਾਂ ਇਹ ਜ਼ਿਆਦਾ ਠੀਕ ਗੱਲ ਹੋਵੇਗੀ । ਜੇ ਇਸ ਤਰ੍ਹਾਂ ਨਹੀਂ ਹੋਵੇਗਾਂ ਤਾਂ ਦੂਸਰੀ ਗੱਲ ਹਾਈ ਕੋਰਟ ਵਿੱਚ ਚਲੀ ਜਾਏਗੀ । ਅਤੇ ਉਥੇ ਅਨਫ਼ੂ ਹੋ ਜਾਵੇਗੀ ।

ਬਾਕੀ ਜਿੱਥੋਂ ਤਕ ਸਟੇਟ ਤੋਂ ਬਾਹਰਲੀ ਜ਼ਮੀਨ ਦੀ ਐਗਜ਼ੈਪਸ਼ਨ ਦੇਣ ਦਾ ਸਵਾਲ ਹੈ, ਮੈਂ ਅਰਜ਼ ਕਰਦਾ ਹਾਂ ਕਿ ਇਹ ਰਿਆਇਤ ਸਿਰਫ ਉਸ ਆਦਮੀ ਨੂੰ ਮਿਲ ਸਕਦੀ ਹੈ ਜਿਸ ਦੀ ਜ਼ਮੀਨ ਪੰਜ ਸਟੈਂਡਰਡ ਏਕੜ ਜਾਂ ਇਸ ਤੋਂ ਘੱਟ ਹੋਵੇ । ਸਟੇਟ ਤੋਂ ਬਾਹਰਲੀ ਜ਼ਮੀਨ ਦੀ ਅਗਰ ਸੂਚਨਾ ਨਹੀਂ ਹੈ ਤਾਂ ਉਹ ਆਦਮੀ ਐਫੀਡੈਵਿਟ ਮੈਜਿਸਟਰੇਟ ਫਸਟ ਕਲਾਸ ਤੋਂ ਕਰਾ ਕੇ ਦੇ ਸਕਦਾ ਹੈ । ਔਰ ਅਗਰ ਉਹ ਐਫੀਡੈਵਿਟ ਗ਼ਲਤ ਸਾਬਤ ਹੋ ਜਾਵੇ ਤਾਂ ਉਸ ਦੇ ਖਲਾਫ ਕਾਨੂੰਨੀ ਕਾਰਵਾਈ ਹੋ ਸਕਦੀ ਹੈ ਉਸ ਨੂੰ ਸਜ਼ਾ ਹੋ ਸਕਦੀ ਹੈ। ਅਗਰ ਉਹ ਲੋਕ ਜਿਨ੍ਹਾਂ ਦੀ ਪੰਜਾਬ ਵਿਚ ਜ਼ਮੀਨ ਥੋੜੀ ਹੈ ਔਰ ਬਾਹਰ ਕਾਫੀ ਹੈ ਉਨਾਂ ਨੂੰ ਇਹ ਰਿਆਇਤ ਮਿਲ ਜਾਵੇ ਤਾਂ ਇਹ ਚੀਜ਼ ਕਿਸੇ ਹੋਰ ਦਾ ਹਕ ਖੋਹਣ ਦੇ ਬਰਾਬਰ ਹੋਵੇਗੀ ਇਸ ਲਈ ਜੇ ਇਹ ਚੀਜ਼ ਪਰਵਾਨ ਕਰ ਲਈ ਜਾਵੇ ਕਿ ਬਾਹਰਲੀ ਜ਼ਮੀਨ ਲਈ ਐਫੀਡੈਵਿਟ ਦਿੱਤਾ ਜਾਵੇ ਤਾਂ ਠੀਕ ਹੈ। ਦੂਜੇ ਇਸ ਸਬੰਧੀ ਸਟੈਂਡਰਡ ਏਕੜ ਦਾ ਰਕਬਾ ਵੀ ਇਕ ਹੋਣਾ ਚਾਹੀਦਾ ਹੈ।

**ਸਰਦਾਰ ਬਸੰਤ ਸਿੰਘ** (ਡਕਾਲਾ) : ਮੈਂ ਪਹਿਲੋਂ ਤੋਂ ਹੀ ਮਹਿਸੂਸ ਕਰਦਾ ਹਾਂ ਕਿ ਇਸ ਤਰ੍ਹਾਂ ਦੀ ਜਿਹੜੀ ਵਿਧਾਨ ਦੇ ਖਿਲਾਫ ਚੀਜ਼ ਹੋਵੇ ਜਾਂ ਇਲਲੀਗਲ ਚੀਜ਼ ਹੋਵੇ, ਉਹਦੇ ਵਾਸਤੇ usually ਆਰਡੀਨੈਂਸ ਨਹੀਂ ਚਾਹੀਦਾ। ਇਹ ਮਾਮਲਾ ਪਿਛਲੇ ਤਿੰਨ ਸਾਲਾਂ ਤੋਂ ਲਮਕਦਾ ਆ ਰਿਹਾ ਏ । ਕਈ ਵਾਰੀ ਇਸ ਬਾਰੇ ਇਲਾਨ ਵੀ ਕੀਤਾ ਗਿਆ ਹੈ। ਇਹ ਚੰਗਾਂ ਹੁੰਦਾ ਜੇ ਕਿਤੇ ਇਸ ਬਾਰੇ ਆਰਡੀਨੈਂਸ ਨਾ ਲਿਆਂਦਾ ਜਾਂਦਾ ਅਤੇ ਅਸੈਂਬਲੀ ਵਿੱਚ ਐਕਟ ਦੇ ਤੌਰ ਤੇ ਹੀ ਲਿਆਂਦਾ ਜਾਂਦਾ। ਕਿਉਂਕਿ ਹੁਣ ਇਹ ਮਾਮਲਾ ਅਮੈਂਡਮੈਂਟ ਦੀ ਸ਼ਕਲ ਵਿੱਚ ਹਾਊਸ ਦੇ ਸਾਹਮਣੇ ਆਇਆ ਹੈ, ਇਸ ਲਈ ਇਸ ਤੇ ਕਨਸਿਡਰ ਕੀਤਾ ਜਾ ਸਕਦਾ ਹੈ।

ਸਭ ਤੋਂ ਪਹਿਲਾਂ ਮੈਂ ਇਹ ਕਹਾਂਗਾ ਕਿ ਸਰਦਾਰ ਆਤਮਾ ਸਿੰਘ ਹੋਰਾਂ ਤੋਂ ਪਹਿਲਾਂ ਗੌਰਮੈਂਟ ਨੇ ਕਈ ਵਾਰ ਇਲਾਨ ਕੀਤਾ ਹੈ ਕਿ ਲੈਂਡ ਰੈਵੇਨਿਊ 10 ਏਕੜ ਤਕ ਮਾਫ ਹੋਣਾ ਚਾਹੀਦਾ ਹੈ। ਹੁਣ ਵੀ ਇਸ ਨੂੰ 10 ਏਕੜ ਤਕ ਲੈ ਜਾਣਾ ਚਾਹੀਦਾ ਹੈ। ਲੈਂਡ ਰੈਵੇਨਿਊ ਹੁਣ ਕੋਈ ਇਨਕਮ ਦਾ ਵੱਡਾ ਸੋਰਸ ਨਹੀਂ ਰਿਹਾ ਹੈ । ਖਾਦ ਦੀ ਕੀਮਤ, ਬਿਜਲੀ ਦਾ ਬਿਲ ਅਤੇ ਐਗਰੀਕਲਚਰ ਮਸ਼ੀਨਰੀ ਜ਼ਿਆਦਾ ਇੰਪਾਰਟੈਂਟ ਹੈ । ਤਾ ਹਮ ਗੌਰਮੈਂਟ ਵੱਲੋਂ ਕਿਸਾਨਾਂ ਨੂੰ ਇਹ ਇਕ ਬੜਾ ਚੰਗਾ ਇਸ਼ਾਰਾ ਹੈ । ਇਸ ਲਈ ਜੇ ਪੰਜਾਬ ਸਰਕਾਰ ਫੈਸਲਾ ਕਰ ਲਵੇ ਕਿ ਲੈਂਡ ਰੈਵਿਨਿਊ ਕੰਪਲੀਟਲੀ ਖਤਮ ਕਰ ਦੇਣਾ ਹੈ ਤਾਂ ਇਹ ਠੀਕ ਹੋਵੇਗਾ। ਪਰ ਮੈਂ ਇਹ ਨਹੀਂ ਕਹਿੰਦਾ ਕਿ ਸਾਰੇ ਟੈਕਸ ਹੀ ਮੁਆਫ ਕਰ ਦਿਉ ਜਿਸ ਤਰ੍ਹਾਂ ਕਿ ਵਾਟਰ ਟੈਕਸ ਹੈ। ਇਹ ਨਹਿਰ ਨਾਲ ਤਅੱਲੁਕ ਰਖਦਾ ਹੈ। ਇਹ ਤਾਂ ਅਕਬਰ ਦੇ ਵੇਲੇ ਤੋਂ ਚਲਿਆ ਆ ਰਿਹਾ ਹੈ, ਜਿਸ ਵੇਲੇ ਕਿ ਇਨਕਮ ਦਾ ਹੋਰ ਕੋਈ ਸੋਰਸ ਨਹੀਂ ਸੀ।

1-00 p.m.

ਮੈਂ ਇਥੇ ਉੜੀਸਾ ਦੀ ਮਿਸਾਲ ਦੇਣਾ ਚਾਹੁੰਦਾ ਹਾਂ। ਉਥੇ ਲੈਂਡ ਰੈਵਿਨਿਊ ਕੰਪਲੀਟ ਮੁਆਫ ਹੈ ਭਾਵੇਂ ਇਕ ਏਕੜ ਹੋਵੇ, ਭਾਵੇਂ 50 ਏਕੜ ਹੋਵੇ ਅਤੇ ਭਾਵੇਂ ਕਿਸੇ ਦੀ ਸੌ ਏਕੜ ਜ਼ਮੀਨ ਹੋਵੇ। ਸੋ ਮੈਂ ਕਹਾਂਗਾ ਕਿ ਅਗਰ ਸਰਕਾਰ ਇਸ ਨੂੰ ਰੀਵਾਈਜ਼ ਕਰ ਲਵੇ ਤਾਂ ਠੀਕ ਹੋਵੇਗਾ । ਕਿਉਂ ਕਿ ਇਸ ਤਰ੍ਹਾਂ ਇਹ ਕਿਸੇ ਦੇ ਵੀ ਇੰਟਰੈਸਟ ਵਿੱਚ ਨਹੀਂ ਹੈ। ਅਤੇ ਇਸ ਤਰ੍ਹਾਂ ਇਹ ਜਿਹੜਾ ਹਾਊਸ ਦਾ ਟਾਈਮ ਹੁੰਦਾ ਹੈ ਇਹ ਵੀ ਜ਼ਾਇਆ ਹੁੰਦਾ ਹੈ, ਇਹ ਠੀਕ ਨਹੀਂ ਹੈ। ਇਹ ਜਿਹੜੀ ਐਨਾਊਸਮੈਂਟ ਇਨ੍ਹਾਂ ਨੇ ਕੀਤੀ ਹੈ ਇਹ ਤਿੰਨ ਸਾਲ ਤੋਂ ਕੀਤੀ

[ਸਰਦਾਰ ਬਸੰਤ ਸਿੰਘ]

ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਫਰਜ਼ ਕਰੋ ਅਗਰ ਗੌਰਮਿੰਟ ਸਟੈਂਡਰਡ ਏਕੜ ਦੀ ਡੈਫੀਨੀਸ਼ਨ ਇਪਲੀਮੈਂਟ ਨਹੀਂ ਕਰ ਸਕੀ ਤਾਂ ਇਸ ਦੇ ਵਿਚ ਕਿਸਾਨਾਂ ਦਾ ਕੀ ਕਸੂਰ ਹੈ ? ਇਸ ਲਈ ਸਰਕਾਰ ਨੂੰ ਇਸ ਦੇ ਬਾਰੇ ਅੱਛੀ ਤਰ੍ਹਾਂ ਸੋਚਣਾ ਚਾਹੀਦਾ ਹੈ ।

ਇਨ੍ਹਾਂ ਨੇ ਇਸ ਦੇ ਬਾਰੇ ਇਕ ਕਮੇਟੀ ਵੀ ਬਣਾਈ ਸੀ, ਪਰ ਮੈਂ ਉਸ ਦੇ ਵਿਚ ਜਾਣਾ ਨਹੀਂ ਚਾਹੁੰਦਾ ਪਤਾ ਨਹੀਂ ਪੈਪਸੂ ਵਿੱਚ ਕੀ ਸਕੀਮ ਹੋਵੇਗੀ । ਖੈਰ, ਬਹੁਤ ਸਾਰੀਆਂ ਚੀਜ਼ਾਂ ਤਾਂ ਜ਼ਿਲਿਆਂ ਜ਼ਿਲਿਆਂ ਵਿਚ ਹੀ ਡਿਫਰ ਕਰ ਜਾਂਦੀਆਂ ਹਨ ।

ਅੰਤ ਵਿੱਚ ਮੈਂ ਇਹੀ ਕਹਾਂਗਾ ਕਿ ਇਹ ਲੈਂਡ ਰੈਵਿਨਿਊ 10 ਏਕੜ ਤੱਕ ਮੁਆਫ ਹੋਣਾ ਚਾਹੀਦਾ ਹੈ ।

(ਇਸ ਸਮੇਂ ਸ੍ਰੀ ਚੇਅਰਮੈਨ ਨੇ ਸਰਦਾਰ ਆਤਮਾ ਸਿੰਘ, ਮਾਲ ਅਤੇ ਪੁਨਰਵਾਸ ਮੰਤਰੀ ਨੂੰ ਬੋਲਣ ਵਾਸਤੇ ਕਿਹਾ ।)

**ਸਰਦਾਰ ਗੁਰਬੰਤਾ ਸਿੰਘ** : ਚੇਅਰਮੈਨ ਸਾਹਿਬ, ਮੈਂ ਬੋਲਣਾ ਹੈ ਜੀ ।

**ਸ੍ਰੀ ਚੇਅਰਮੈਨ** : ਮਾਸਟਰ ਜੀ, ਹਾਊਸ ਦਾ ਟਾਈਮ ਅੱਗੇ ਹੀ ਬਹੁਤ ਖਰਾਬ ਹੋਇਆ ਹੈ । (ਵਿਘਨ) (*Addressing Sardar Gurbanta Singh* : A lot of time of the House has already been wasted.) (*Interruption*)

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਇਸ ਬਾਰੇ ਕੋਈ ਕੁਐਸ਼ਚਨ ਪੁੱਟ ਨਹੀਂ ਹੋਇਆ । ਇਸ ਲਈ ਜਿਹੜਾ ਮੈਂਬਰ ਬੋਲਣਾ ਚਾਹੇ, ਉਸ ਨੂੰ ਟਾਈਮ ਮਿਲਣਾ ਚਾਹੀਦਾ ਹੈ ।

**ਸ੍ਰੀ ਚੇਅਰਮੈਨ** : ਤੁਸੀਂ ਮਨਿਸਟਰ ਸਾਹਿਬ ਦਾ ਰਿਪਲਾਈ ਤਾਂ ਸੁਣ ਲਵੋ । (ਵਿਘਨ) (I would request the hon. Member to listen to the reply of the hon. Minister) (*Interruption*)

**ਸਰਦਾਰ ਉਮਰਾਓ ਸਿੰਘ** : ਜਿੰਨਾਂ ਚਿਰ ਕੁਐਸ਼ਚਨ ਪੁਟ ਨਾ ਹੋਵੇ, ਉਤਨਾ ਚਿਰ ਇਹ ਨਹੀਂ ਹੋ ਸਕਦਾ ਕਿ ਤੁਸੀਂ ਕਿਸੇ ਨੂੰ ਬੋਲਣ ਤੋਂ ਰੋਕੋ ?

**ਸ੍ਰੀ ਚੇਅਰਮੈਨ** : ਸਰਦਾਰ ਉਮਰਾਓ ਸਿੰਘ ਜੀ, ਤੁਸੀਂ ਬਾਹਿਰ ਗਏ ਹੋਏ ਸੀ, ਇਥੇ ਹਾਊਸ ਵਿੱਚ ਕਾਫੀ ਡਿਸਕਸ਼ਨ ਹੋ ਚੁੱਕੀ ਹੈ । (ਵਿਘਨ) (The hon. Member Sardar Umrao Singh was not present in the House. There has already been quite a good deal of discussion on the Bill.) (*Interruption*)

**ਸਰਦਾਰ ਉਮਰਾਓ ਸਿੰਘ** : ਜੇ ਕੋਈ ਮੈਂਬਰ ਬੋਲਣਾ ਚਾਹੇ ਤਾਂ ਉਸ ਨੂੰ ਰੋਕਿਆ ਨਹੀਂ ਜਾ ਸਕਦਾ । (ਸ਼ੋਰ) (ਵਿਘਨ)

(ਇਸ ਸਮੇਂ ਸ੍ਰੀ ਚੇਅਰਮੈਨ ਨੇ ਸਰਦਾਰ ਗੁਰਬੰਤਾ ਸਿੰਘ ਨੂੰ ਬੋਲਣ ਵਾਸਤੇ ਕਿਹਾ ।)

**Minister for Food and Supplies** (Sardar Balwant Singh) : Sir I beg to move—

**That the question be now put.**

**ਸਰਦਾਰ ਗੁਰਬੰਤਾ ਸਿੰਘ** : ਚੇਅਰਮੈਨ ਸਾਹਿਬ, ਉਹ ਕਹਿੰਦੇ ਸੀ ਕਿ ਬੜਾ ਸ਼ੋਰ ਸੁਣਿਆ ਪਰ ਖ਼ੂਨ ਦਾ ਕਤਰਾ ਇਕ ਨਿਕਲਿਆ...

**ਮਾਲ ਅਤੇ ਮੁੜ ਵਸਾਊ ਮੰਤਰੀ** : × × × × (ਵਿਘਨ)

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਮਾਲ ਮੰਤਰੀ ਨੇ ਇਹ ਜਿਹੜੇ ਲਫਜ਼ ਕਹੇ ਹਨ ਇਹ ਅਨਪਾਰਲੀਮੈਂਟਰੀ ਹਨ । ਇਸ ਲਈ ਇਹ ਰਿਕਾਰਡ ਤੇ ਨਹੀਂ ਆਉਣੇ ਚਾਹੀਦੇ ।

**ਸ੍ਰੀ ਚੇਅਰਮੈਨ** : ਇਹ ਰਿਕਾਰਡ ਤੇ ਨਹੀਂ ਆਵੇਗਾ । **(These words will not form part of the proceedings.)**

**ਮਾਲ ਅਤੇ ਮੁੜ ਵਸਾਊ ਮੰਤਰੀ** : (ਬੈਠੇ ਬੈਠੇ) ਮੈਂ ਵਾਪਸ ਲੈਂਦਾ ਹਾਂ ।

**ਸਰਦਾਰ ਗੁਰਬੰਤਾ ਸਿੰਘ** (ਕਰਤਾਰਪੁਰ ਐਸ. ਸੀ) : ਚੇਅਰਮੈਨ ਸਾਹਿਬ, ਹੈਰਾਨੀ ਮੈਨੂੰ ਇਸ ਗੱਲ ਦੀ ਹੈ ਕਿ ਸਰਦਾਰ ਆਤਮਾ ਸਿੰਘ ਮੇਰੇ ਨਾਲ 5 ਸਾਲ ਮੈਂਬਰ ਰਹੇ ਹਨ । ਇਹ ਲੈਂਡ ਰੈਵਿਨਿਊ ਦੇ ਘਟਾਉਣ ਬਾਰੇ ਬਹੁਤ ਸਵਾਲ ਪੁਛਿਆ ਕਰਦੇ ਸਨ ਅਤੇ ਕਹਿੰਦੇ ਸਨ ਕਿ ਇਨਕਮ ਦੇ ਲਿਹਾਜ਼ ਨਾਲ ਜ਼ਮੀਨ ਦਾ ਲੈਂਡ ਰੈਵਿਨਿਊ ਕਰੋ । ਅਤੇ ਜਦ ਮੈਂ ਹੁਣ ਇਨ੍ਹਾਂ ਨੂੰ ਵੇਖਦਾ ਹਾਂ ਕਿ ਇਨ੍ਹਾਂ ਵੱਲੋਂ ਹੀ ਇਹ ਬਿੱਲ ਲਿਆਂਦਾ ਗਿਆ ਹੈ ਅਤੇ ਸਟੈਂਡਰਡ ਏਕੜ ਦਾ ਏਕੜ ਕਰ ਦਿੱਤਾ ਹੈ, ਬਲਕਿ ਏਕੜ ਦਾ ਵੀ ਘੁਮਾਂ ਹੀ ਕਰ ਦਿੱਤਾ ਹੈ ਤਾਂ ਮੈਨੂੰ ਬੜੀ ਹੈਰਾਨੀ ਹੋਈ ਹੈ । ਚੇਅਰਮੈਨ ਸਾਹਿਬ, ਇਹ ਬੜਾ ਜ਼ਰੂਰੀ ਹੈ ਕਿ ਛੋਟੇ ਛੋਟੇ ਜ਼ਿਮੀਦਾਰ, ਜਿਨ੍ਹਾਂ ਦੀ ਪੰਜ ਪੰਜ ਜਾਂ ਦਸ ਦਸ ਘੁਮਾਂ ਜ਼ਮੀਨ ਹੈ ਅਤੇ ਜਿਨਾਂ ਦੀ ਚਰ੍ਹੀ ਤਕ ਦੀ ਵੀ ਫਸਲ ਨਹੀਂ ਹੁੰਦੀ, ਮੂੰਗਫਲੀ ਨਹੀਂ ਹੁੰਦੀ ਅਤੇ ਮੂੰਗਫਲੀ ਦੇ ਬਾਅਦ ਕਣਕ ਨਹੀਂ ਬੀਜੀ ਜਾਂਦੀ , ਜੇ ਇਨਾਂ ਨੂੰ ਨਾ ਛੱਡਿਆ ਜਾਵੇ ਅਤੇ ਇਹ ਜਿਹੜੀ ਡੈਫੀਨੇਸ਼ਨ ਕੀਤੀ ਹੈ ਇਹ ਲਾਗੂ ਹੋਵੇ ਤਾਂ ਮੈਨੂੰ ਬੜਾ ਅਫਸੋਸ ਹੈ ।

1967 ਦੇ ਇਲੈਕਸ਼ਨ ਹੋਏ, ਉਸ ਤੋਂ ਪਹਿਲਾਂ ਇਹ ਚੀਜ਼ ਕਲੀਅਰ ਸੀ । (ਵਿਘਨ) 1967 ਤੋਂ ਪਹਿਲਾਂ ਦੀ ਸਰਕਾਰ ਨੇ ਸਾਰੀ ਅਸੈਸਮੈਂਟ ਕੀਤੀ, ਪੁੱਛ ਗਿੱਛ ਕੀਤੀ ਸੀ ਅਤੇ ਇਥੋਂ ਤਕ ਪਹੁੰਚੇ ਸੀ ਕਿ 5 ਸਟੈਂਡਰਡ ਏਕੜ ਦਾ ਮਾਲੀਆ ਮੁਆਫ ਕੀਤਾ ਜਾਵੇ । (ਵਿਘਨ) ਸੋ ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹ ਜਿਹੜੀ ਸਕੀਮ ਸੀ ਇਹ ਸਾਰੇ ਪੰਜਾਬ ਦੇ ਵਿੱਚ ਰੈਵਿਨਿਊ ਅਫਸਰਾਂ ਅਤੇ ਪਟਵਾਰੀਆਂ ਨੇ ਮਿਲ ਕੇ ਤਿਆਰ ਕੀਤੀ ਸੀ ਅਤੇ ਫੈਸਲਾ ਕੀਤਾ ਕਿ ਇਹ ਜਿਹੜਾ 5 ਸਟੈਂਡਰਡ ਏਕੜ ਦਾ ਲੈਂਡ ਰੈਵਿਨਿਊ ਹੈ, ਇਸ ਨੂੰ ਮੁਆਫ ਕੀਤਾ ਜਾਵੇ ।

ਚੇਅਰਮੈਨ ਸਾਹਿਬ, ਸਾਡਾ ਪਹਿਲਾਂ ਖਿਆਲ ਸੀ ਕਿ ਇਹ ਜਿਹੜਾ ਲੈਂਡ ਰੈਵਿਨਿਊ ਮੁਆਫ ਕਰਦੇ ਹਾਂ, ਇਹ ਮੁਆਫ ਨਾ ਕਰੀਏ ਅਤੇ ਇਹ ਪੰਚਾਇਤਾਂ ਨੂੰ ਦੇ ਦੇਈਏ ਤਾਕਿ ਪੰਚਾਇਤਾਂ ਆਪਣੀ ਡੀਵੈਲਪਮੈਂਟ ਅੱਛੀ ਤਰ੍ਹਾਂ ਕਰ ਸਕਣ । ਸੜਕਾਂ ਆਦਿ ਬਣਾ ਸਕਣ । ਤੇ ਫਿਰ ਫੈਸਲਾ ਹੋਇਆ ਕਿ 5 ਸਟੈਂਡਰਡ ਏਕੜ ਦਾ ਮਾਲੀਆ ਜਿਹੜਾ ਹੈ, ਉਹ ਮੁਆਫ ਕੀਤਾ ਜਾਵੇ । ਲੇਕਿਨ ਉਸ ਦੇ ਵਿੱਚ ਵੀ ਕਈ ਰੁਕਾਵਟਾਂ ਹੋਈਆਂ, ਕਈ ਫਾਰਮੈਲਿਟੀਜ਼ ਹੋਈਆਂ ਅਤੇ ਅਸੀਂ ਇਹ ਮੁਆਫ ਨਹੀਂ ਕਰ ਸਕੇ । ਜਿਸ ਵੇਲੇ ਮੁਸਾਫਰ ਦੀ ਸਰਕਾਰ ਆਈ ਅਸੀਂ ਉਨਾਂ ਨੂੰ ਉਸ ਵੇਲੇ ਕਿਹਾ ਕਿ ਤੁਸੀਂ ਹੀ ਮੁਆਫ ਕਰ ਦਿਉ, ਪਰ ਉਹ ਵੀ ਨਹੀਂ ਕਰ ਸਕੇ । ਫਿਰ ਇਨ੍ਹਾਂ ਦੀ ਸਰਕਾਰ ਆਈ । (ਸਰਦਾਰ ਬਲਵੰਤ ਸਿੰਘ ਵੱਲੋਂ ਵਿਘਨ) ਚੇਅਰਮੈਨ ਸਾਹਿਬ, ਇਹ ਉਸ ਵੇਲੇ ਸਾਡੇ ਨਾਲ ਹੀ ਸਨ ਪਰ ਮਗਰੋਂ ਇਹ ਲਾਲਚ ਨਾਲ ਉਧਰ ਚਲੇ ਗਏ । ਇਨਾਂ ਨੇ ਹੀ ਇਹ ਸਕੀਮ ਤਿਆਰ ਕਰਵਾਈ ਸੀ ।

*Expunged as ordered by the Chair.

**Minister for Food and Supplies :** Sir, I am not under discussion.

**Mr. Chairman :** No interruption please.

**ਸਰਦਾਰ ਗੁਰਬੰਤਾ ਸਿੰਘ :** ਚੇਅਰਮੈਨ ਸਾਹਿਬ, ਇਨ੍ਹਾਂ ਦਾ ਦਿਲ ਇਧਰ ਆਉਣ ਨੂੰ ਨਹੀਂ ਕਰਦਾ ਜੇ ਅਸੀਂ ਉਧਰ ਵੀ ਚਲੇ ਗਏ ਤਾਂ ਵੀ ਇਨ੍ਹਾਂ ਨੇ ਉਧਰ ਹੀ ਰਹਿਣਾ ਹੈ । (ਹਾਸਾ) ਕਿਉਂਕਿ ਕਈ ਆਦਮੀ ਉਧਰ ਹੀ ਰਹਿਣ ਗਿੱਜੇ ਹੋਏ ਹਨ ਅਤੇ ਇਸੇ ਲਈ ਹੀ ਉਧਰ ਦੀਆਂ ਗੱਲਾਂ ਕਰਦੇ ਹਨ। ਜਿਸ ਵੇਲੇ ਪਹਿਲਾਂ 1967 ਵਿੱਚ ਇਨ੍ਹਾਂ ਦੀ 7–8 ਪਾਰਟੀਆਂ ਦੀ ਰਲ ਕੇ ਸਰਕਾਰ ਬਣੀ ਸੀ...... (ਵਿਘਨ)

**ਖੁਰਾਕ ਅਤੇ ਸਪਲਾਈਜ਼ ਮੰਤਰੀ:** ਆਨ ਏ ਪੁਆਇੰਟ ਆਫ ਆਰਡਰ, ਸਰ । ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਪੋਜ਼ੀਸ਼ਨ ਦਾ ਇਕੋ ਹੀ ਮਕਸਦ ਹੈ ਕਿ ਵੱਧ ਤੋਂ ਵੱਧ ਟਾਈਮ ਲਿਆ ਜਾਵੇ ਅਰ ਜਿਹੜੀ ਡੀਬੇਟ ਹੈ ਉਸ ਨੂੰ unnecessarily ਲੰਬਾ ਕੀਤਾ ਜਾਵੇ । (ਵਿਘਨ)

**Sardar Umrao Singh :** Sir, I would request the Food and Supplies Minister to point out when the honourable Member is irrelevant.

ਚੇਅਰਮੈਨ ਸਾਹਿਬ, ਜਿਤਨਾ ਚਿਰ ਕੋਈ ਮੈਂਬਰ ਬਿਲ ਦੇ ਉੱਤੇ ਰੈਲੇਵੈਂਟ ਬੋਲ ਰਿਹਾ ਹੋਵੇ ਉਸ ਨੂੰ ਰੋਕਿਆ ਨਹੀਂ ਜਾ ਸਕਦਾ । (ਵਿਘਨ)

**ਸ਼੍ਰੀ ਚੇਅਰਮੈਨ :** ਅੱਛਾ ਜੀ, ਤੁਸੀਂ ਬੈਠ ਜਾਉ । ਮੈਨੂੰ ਫੂਡ ਮਨਿਸਟਰ ਸਾਹਿਬ ਦਾ ਪੁਆਇੰਟ ਆਫ ਆਰਡਰ ਸੁਣ ਲੈਣ ਦਿਉ । (All right; the hon. Member may please resume his seat. Let me hear the point of order raised by the hon. Minister for Food and Supplies.)

**ਖੁਰਾਕ ਅਤੇ ਸਪਲਾਈਜ਼ ਮੰਤਰੀ:** ਚੇਅਰਮੈਨ ਸਾਹਿਬ, ਮੈਂ ਆਪ ਦਾ ਧਿਆਨ ਰੂਲ 90 ਵੱਲ ਦੁਆਉਣਾ ਚਾਹੁੰਦਾ ਹਾਂ । ਉਸ ਰੂਲ ਮੁਤਾਬਕ ਇਹ ਜਿਹੜੀ ਡੀਬੇਟ ਹੋ ਰਹੀ ਹੈ ਉਹ ਅਨਨਸੈਸਰੀ ਹੋ ਰਹੀ ਹੈ । ਇਕ ਇਨੋਸੈਂਟ ਜਿਹਾ ਬਿਲ ਹੈ ਅੌਰ ਇਸ ਤਰ੍ਹਾਂ ਐਵੇਂ ਹੀ ਟਾਈਮ ਜ਼ਾਇਆ ਕੀਤਾ ਜਾ ਰਿਹਾ ਹੈ । ਇਸ ਲਈ ਮੇਰੀ ਅਰਜ਼ ਹੈ ਕਿ ਕੋਈ ਟਾਈਮ ਲਿਮਿਟ ਕਰ ਦਿੱਤੀ ਜਾਵੇ । (ਵਿਘਨ) ਹੋਰ ਵੀ ਦੋ ਚੀਜ਼ਾਂ, ਅਰਥਾਤ ਇਕ ਕੋਆਪਰੇਟਿਵ ਸੋਸਾਈਟੀਜ਼ (ਅਮੈਂਡਮੈਂਟ) ਬਿਲ ਇਨਟਰੋਡਿਊਸ ਹੋਣਾ ਹੈ ਅੌਰ ਦੂਸਰਾ ਸਰਦਾਰ ਉਮਰਾਓ ਸਿੰਘ ਨੇ ਜਿਹੜਾ ਆਰਡੀਨੈਂਸ ਨੂੰ ਡਿਸਅਪਰੂਵ ਕਰਨ ਵਾਸਤੇ ਮੋਸ਼ਨ ਲਿਆਂਦੀ ਹੈ, ਉਹ ਵੀ ਟੇਕ ਅੱਪ ਹੋਣੀ ਹੈ । (ਵਿਘਨ)

**ਸਰਦਾਰ ਗੁਰਬੰਤਾ ਸਿੰਘ :** ਚੇਅਰਮੈਨ ਸਾਹਿਬ, ਮੇਰੇ ਬੋਲਦਿਆਂ ਹੋਇਆਂ ਤੁਸੀਂ ਕੋਈ ਟਾਈਮ ਲਿਮਿਟ ਨਹੀਂ ਕਰ ਸਕਦੇ । ਮੇਰੇ ਬੋਲਣ ਤੋਂ ਬਾਅਦ ਜੋ ਮਰਜ਼ੀ ਕਰ ਦੇਣਾ । (ਵਿਘਨ)

**ਸ਼੍ਰੀ ਚੇਅਰਮੈਨ :** ਮੈਂ ਅਰਜ਼ ਕਰਾਂਗਾ ਕਿ ਟਾਈਮ ਬਹੁਤ ਥੋੜਾ ਹੈ, ਤੁਸੀਂ ਆਪਣੀ ਸਪੀਚ ਜਲਦੀ ਹੀ ਮੁਕਾ ਲਉ । (ਵਿਘਨ) (I would like to point out that the time at our disposal is very limited. The hon. Member should wind up his speech now.)

**ਸਰਦਾਰ ਗੁਰਬੰਤਾ ਸਿੰਘ** : ਚੇਅਰਮੈਨ ਸਾਹਿਬ, ਇਹ 80 ਫੀ ਸਦੀ ਛੋਟੇ ਜ਼ਿਮੀਦਾਰਾਂ ਤੇ ਇਹ ਬਿਲ ਅਸਰ ਰੱਖਦਾ ਹੈ। ਇਸ ਲਈ ਮੇਰੀ ਅਰਜ਼ ਹੈ ਕਿ ਮੈਨੂੰ ਇਸ ਤੇ ਬੋਲ ਲੈਣ ਦਿਉ। (ਵਿਘਨ) ਸੋ, ਚੇਅਰਮੈਨ ਸਾਹਿਬ, ਜਦੋਂ 1967 ਵਿੱਚ ਇਨ੍ਹਾਂ 7–8 ਪਾਰਟੀਆਂ ਦੀ ਸਰਕਾਰ ਬਣੀ, ਇਨ੍ਹਾਂ ਨੇ ਸਭ ਤੋਂ ਪਹਿਲੀ ਗੱਲ ਇਹ ਕੀਤੀ ਕਿ ਲਉ ਜੀ ਅਸੀਂ ਮਾਲੀਆ ਮਾਫ ਕਰ ਦਿੱਤਾ ਹੈ। ਇਸ ਚੀਜ਼ ਦਾ ਬੜਾ ਪਰਚਾਰ ਕੀਤਾ, ਬੜੇ ਪੰਫਲਿਟ ਕਢੇ। ਬੜੇ ਜਲਸੇ ਵਗੈਰਾ ਕੀਤੇ ਕਿ 5 ਸਟੈਂਡਰਡ ਏਕੜ ਤੇ ਮਾਲੀਆ ਮਾਫ ਕਰ ਦਿੱਤਾ ਹੈ। ਲੇਕਿਨ ਨਿਕਲਿਆ ਕੀ ? ਉਹ ਤੁਹਾਡੇ ਸਾਹਮਣੇ ਹੈ। ਚੇਅਰਮੈਨ ਸਾਹਿਬ, ਸਾਡੀ ਤਾਂ ਇਹ ਬੜੀ ਦੇਰ ਦੀ ਪਾਲਿਸੀ ਸੀ ਕਿ ਲੈਂਡ ਰੇਵੇਨਿਊ ਇਨਕਮ ਟੈਕਸ ਦੇ ਹਿਸਾਬ ਨਾਲ ਲਗੇ। ਇਸ ਚੀਜ਼ ਦਾ ਬੜੀ ਦੇਰ ਤੋਂ ਪਰਚਾਰ ਰਿਹਾ ਸੀ ਕਿ ਜਿਸ ਤਰ੍ਹਾਂ ਇਨਕਮ ਟੈਕਸ ਲਗਦਾ ਹੈ ਉਸ ਤਰਾਂ ਹੀ ਲੈਂਡ ਰੇਵੇਨਿਊ ਲਗੇ। ਚੇਅਰਮੈਨ ਸਾਹਿਬ, ਜਿਨ੍ਹਾਂ ਨੇ ਬੜਾ ਪਰਚਾਰ ਕੀਤਾ ਸੀ ਔਰ ਲੋਕਾਂ ਵਿਚ ਬੜਾ ਇਹ ਮਾਹੌਲ ਪੈਦਾ ਕੀਤਾ ਸੀ ਕਿ ਅਸੀਂ ਪੰਜ ਸਟੈਂਡਰਡ ਏਕੜ ਦਾ, ਜਿਸ ਦੇ ਨਾਲ ਕਈ ਥਾਈਂ 10 ਏਕੜ ਬਣ ਜਾਂਦਾ ਹੈ, ਕਈ ਥਾਈਂ 8 ਏਕੜ ਬਣ ਜਾਂਦਾ ਹੈ ਔਰ ਕਈ ਥਾਈਂ 12 ਏਕੜ ਬਣ ਜਾਂਦਾ ਹੈ, ਮਾਲੀਆ ਮਾਫ ਕਰ ਦਿੱਤਾ ਹੈ। ਲੇਕਿਨ ਇਸ ਦਾ ਨਤੀਜਾ ਕੀ ਨਿਕਲਿਆ, ਇਹ ਆਪ ਦੇ ਸਾਹਮਣੇ ਹੈ। ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਗਰੀਬ ਜ਼ਿਮੀਦਾਰਾਂ ਨੂੰ ਮਾਲੀਏ ਦੀ ਰਿਆਇਤ ਜ਼ਰੂਰੀ ਦੇਣੀ ਚਾਹੀਦੀ ਹੈ।

ਚੇਅਰਮੈਨ ਸਾਹਿਬ, ਘੰਟੀ ਤੇ ਹੱਥ ਨਾ ਰੱਖੋ। ਮੈਨੂੰ ਬੋਲ ਲੈਣ ਦਿਉ। ਇਕ ਹੀ ਤਾਂ ਬਿਲ ਜ਼ਿਮੀਦਾਰਾਂ ਦੇ ਬਾਰੇ ਵਿੱਚ ਆਇਆ ਹੈ, ਉਸ ਬਾਰੇ ਵੀ ਤੁਸੀਂ ਟਾਇਮ ਨਹੀਂ ਦਿੰਦੇ। (ਵਿਘਨ)

ਸੋ, ਮੈਂ ਇਹ ਅਰਜ਼ ਕਰਦਾ ਹਾਂ ਕਿ ਛੋਟੇ ਕਿਸਾਨੋ ਦੇ ਨਾਲ ਇਹ ਬੇਇਨਸਾਫੀ ਕਰਦੇ ਹਨ। ਇਹ ਵੱਡੇ ਵੱਡੇ ਜ਼ਿਮੀਦਾਰਾਂ ਦੀ ਸਰਕਾਰ ਹੈ। ਸਰਦਾਰ ਬਲਵੰਤ ਸਿੰਘ ਅੱਜ ਸਾਡੀ ਗੱਲ ਵਿੱਚ ਮੁਦਾਖਲਤ ਕਰਦੇ ਹਨ। ਮੈਨੂੰ ਪਤਾ ਹੈ ਕਿ ਪਹਿਲਾਂ ਇਨ੍ਹਾਂ ਕੋਲ ਜ਼ਮੀਨ ਥੋੜੀ ਜਿਹੀ ਸੀ, ਹੁਣ ਇਨ੍ਹਾਂ ਨੇ ਵੀ ਦੋ ਸੋ ਏਕੜ ਦਾ ਫਾਰਮ ਬਣਾ ਲਿਆਂ ਹੈ। (ਵਿਘਨ)

**Minister for Food and Supplies** : Sir, I challenge it. This is absolutely incorrect.

**चौधरी बलबीर सिंह** : आन ए प्वायंट आफ आर्डर सर। चेयरमैन साहिब, सरदार बलवंत सिंह जी बड़े पुराने मैंबर हैं और वज़ीर रह चुके हैं और अब भी हैं। इन को मालूम होना चाहिए कि अगर कोई पर्सनल एक्सप्लेनेशन देनी हो तो जब मैंबर साहिब जो बोल रहे हैं वह अपनी स्पीच खत्म कर दें उसके बाद यह बोल सकते हैं। यह बहुत ग़लत तरीका है कि एक आनरेबल मैंबर बोल रहा है और यह बार बार उन को इंट्रप्ट कर रहे हैं (विघ्न।)

**ਸ਼੍ਰੀ ਚੇਅਰਮੈਨ** : ਅੱਛਾ ਜੀ, ਠੀਕ ਹੈ ਤੁਸੀਂ ਬੈਠ ਜਾਉ। (All right. The hon. Member may please resume his seat.)

**ਸਰਦਾਰ ਗੁਰਬੰਤਾ ਸਿੰਘ** : ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਮੈਂ ਸਾਰਿਆਂ ਦੇ ਪੋਤੜਿਆਂ ਦਾ ਵਾਕਫ ਹਾਂ। ਇਹ ਸਾਰੇ ਮੇਰੇ ਹੱਥਾਂ ਵਿੱਚ ਜੰਮੇ ਹਨ। ਮੈਂ ਸਰਦਾਰ ਬਲਵੰਤ ਸਿੰਘ ਨੂੰ ਵੀ ਜਾਣਦਾ ਹਾਂ, ਔਰ ਸਰਦਾਰ ਆਤਮਾ ਸਿੰਘ ਨੂੰ ਵੀ ਜਾਣਦਾ ਹਾਂ। ਸਰਦਾਰ ਆਤਮਾ ਸਿੰਘ ਜੀ ਵੀ ਮੇਰੇ ਦੋਸਤ ਹਨ ਔਰ ਸਰਦਾਰ ਬਲਵੰਤ ਸਿੰਘ ਵੀ ਮੇਰੇ ਦੋਸਤ ਹਨ। ਮੈਂ ਇਨ੍ਹਾਂ ਨੂੰ ਅਰਜ਼ ਕਰਾਂਗਾ ਕਿ ਮੇਰੀ

[ਸਰਦਾਰ ਗੁਰਬੰਤਾ ਸਿੰਘ]

ਸਪੀਚ ਵਿੱਚ ਇਹ ਮੈਨੂੰ ਇੰਟਰਪਟ ਨਾ ਕਰਨ । (ਘੰਟੀ)• ਚੇਅਰਮੈਨ ਸਾਹਿਬ, ਮੈਂ ਤਾਂ ਹਾਲੀਂ ਸ਼ੁਰੂ ਹੀ ਕੀਤਾ ।

**ਸ਼੍ਰੀ ਚਅਰਮੈਨ** : ਮਾਸਟਰ ਜੀ, ਹੁਣ ਵਾਈਂਡ ਅੱਪ ਕਰ ਦਿਉ । (The hon. Member Master Gurbanta Singh may please wind up his speech now.)

**ਸਰਦਾਰ ਗੁਰਬੰਤਾ ਸਿੰਘ** : ਚੇਅਰਮੈਨ ਸਾਹਿਬ, ਐਸਾ ਕੋਈ ਰੂਲ ਨਹੀਂ ਜਿਸ ਦੇ ਅਨੁਸਾਰ ਮੈਨੂੰ ਬੋਲਣ ਤੋਂ ਰੋਕਿਆ ਜਾ ਰਿਹਾ ਹੈ । (ਵਿਘਨ) ਚੇਅਰਮੈਨ ਸਾਹਿਬ, ਮੈਨੂੰ ਬੋਲ ਲੈਣ ਦਿਉ । ਸੋ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਕਿਸਾਨਾਂ ਨੂੰ ਜ਼ਿਆਦਾ ਗਰੀਬ ਕਰਨਾ ਚਾਹੁੰਦੇ ਹਨ । ਮੇਰੀ ਅਰਜ਼ ਹੈ ਕਿ ਹਰੀਜਨਾਂ ਪਾਸ ਪੰਜ ਪੰਜ, ਚਾਰ ਚਾਰ ਏਕੜ ਹੀ ਜ਼ਮੀਨਾਂ ਹੁੰਦੀਆਂ ਹਨ । ਉਨ੍ਹਾਂ ਵਿਚਾਰਿਆਂ ਨੂੰ ਮਾਲੀਆ ਤਾਂ ਬਿਲਕੁਲ ਹੀ ਮਾਫ ਕਰਨਾ ਚਾਹੀਦਾ ਹੈ । ਜਿਥੇ ਤੁਸੀਂ ਹਰੀਜਨਾਂ ਨੂੰ ਹੋਰ ਰਿਆਇਤਾਂ ਦਿੰਦੇ ਹੋ, ਪੜ੍ਹਾਈ ਦੀਆਂ ਫੈਸਿਲਟੀਜ਼ ਦਿੰਦੇ ਹੋ, ਉਥੇ ਮੇਰੀ ਅਰਜ਼ ਹੈ ਕਿ ਹਰੀਜਨਾਂ ਨੂੰ ਜ਼ਮੀਨ ਦਾ ਸਾਰਾ ਮਾਲੀਆ ਮਾਫ ਹੋਣਾ ਚਾਹੀਦਾ ਹੈ । ਚੇਅਰਮੈਨ ਸਾਹਿਬ, ਕਈਆਂ ਦੀ ਤਾਂ ਜ਼ਮੀਨ ਇਤਨੀ ਨਿਕੰਮੀ ਹੁੰਦੀ ਹੈ ਕਿ ਉਹ ਮਾਲੀਆ ਤਾਂ ਕੀ ਆਪਣੇ ਬੱਚਿਆਂ ਨੂੰ ਚੰਗੀ ਰੋਟੀ ਦੇਣ ਵਾਸਤੇ ਵੀ ਇੰਤਜ਼ਾਮ ਨਹੀਂ ਕਰ ਸਕਦੇ । ਬੱਚਿਆਂ ਦੀ ਕਾਲਜ ਦੀ ਪੜ੍ਹਾਈ ਤਾਂ ਇਕ ਪਾਸੇ ਰਹੀ, ਸਕੂਲਾਂ ਦੀ ਐਜੂ-ਕੇਸ਼ਨ ਵੀ ਨਹੀਂ ਦੇ ਸਕਦੇ । ਇਸ ਲਈ ਮੇਰੀ ਅਰਜ਼ ਹੈ ਕਿ ਉਨ੍ਹਾਂ ਨੂੰ ਸਾਰਾ ਮਾਲੀਆ ਮਾਫ ਕਰਨਾ ਚਾਹੀਦਾ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਚੇਅਰਮੈਨ ਸਾਹਿਬ, ਮੈਂ ਇੰਟਰਪਟ ਤਾਂ ਨਹੀਂ ਸੀ ਕਰਨਾ ਚਾਹੁੰਦਾ ਪਰ ਮਾਸਟਰ ਜੀ ਨੇ ਮਜ਼ਬੂਰ ਕਰ ਦਿੱਤਾ ਹੈ । ਮਾਸਟਰ ਜੀ ਰੈਵਨਿਯੂ ਮਨਿਸਟਰ ਰਹੇ ਹਨ, ਜ਼ਿਲ੍ਹਾ ਪਟਿਆਲਾ ਦੇ ਪਿੰਡ ਰੋਲਗੜ੍ਹ ਵਿੱਚ 58 ਹਰੀਜਨਾਂ ਦੇ ਘਰ ਇਨ੍ਹਾਂ ਨੇ ਉਜਾੜੇ ਹਨ । ਅੱਜ ਇਹ ਹਰੀਜਨਾਂ ਦੀਆਂ ਗੱਲਾਂ ਕਰਦੇ ਹਨ । ਇਨ੍ਹਾਂ ਨੂੰ ਇਹ ਗੱਲ ਸੋਚ ਕੇ ਕਰਨੀ ਚਾਹੀਦੀ ਹੈ । (ਵਿਘਨ)

**Mr. Chairman** : This is no point of order.

**ਸਰਦਾਰ ਗੁਰਬੰਤਾ ਸਿੰਘ** ਚੇਅਰਮੈਨ ਸਾਹਿਬ, ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਮੈਂ 58 ਘਰ ਉਥੇ ਵਸਾਏ ਹਨ । ਉਥੇ ਇਕ ਵੱਡੇ ਮੈਂਬਰ ਨੇ ਮਲੋ ਮਲੀ ਜ਼ਮੀਨ ਤੇ ਕਬਜ਼ਾ ਕੀਤਾ ਹੋਇਆ ਸੀ । ਇਹ ਹੁਣ ਆਪ ਉਨ੍ਹਾਂ ਘਰਾਂ ਨੂੰ ਉਜਾੜਣ ਲਗੇ ਹਨ । (ਵਿਘਨ) ਜਦੋਂ ਉਹ ਵਿਚਾਰੇ ਵਜ਼ੀਰ ਸਾਹਿਬ ਕੋਲ ਗਏ ਤਾਂ ਉਸ ਨੇ ਪੁਛਿਆ ਕਿ ਇਹ ਕਿਸ ਨੇ ਵਸਾਏ ਸੀ । ਤਾਂ ਉਨ੍ਹਾਂ ਕਿਹਾ ਕਿ ਮਾਸਟਰ ਜੀ ਜਦੋਂ ਵਜ਼ੀਰ ਹੁੰਦੇ ਸੀ ਤਾਂ ਉਨ੍ਹਾਂ ਨੇ ਇਹ ਵਸਾਏ ਸੀ । ਵਜ਼ੀਰ ਨੇ ਕਿਹਾ ਫਿਰ ਤਾਂ ਅਸੀਂ ਜ਼ਰੂਰ ਉਜਾੜਨੇ ਹਨ । ਸੋ ਮੈਂ ਅਰਜ਼ ਕਰਨੀ ਚਾਹੁੰਦਾਂ ਹਾਂ ਕਿ ਪਾਂਧੀ ਸਾਹਿਬ ਨੂੰ ਪਤਾ ਨਹੀਂ ਇਸ ਗੱਲ ਦਾ । ਹੁਣ ਇਨ੍ਹਾਂ ਦੀ ਸਰਕਾਰ ਹੈ ਤੇ ਹੁਣ ਉਨ੍ਹਾਂ ਨੂੰ ਇਹ ਉਜਾੜਦੇ ਹਨ, ਗੁਰਬੰਤਾ ਸਿੰਘ ਨੇ ਉਨ੍ਹਾਂ ਨੂੰ ਉਜਾੜਿਆ ਨਹੀਂ ਸੀ ਸਗੋਂ ਵਸਾਇਆ ਸੀ ।

ਚੇਅਰਮੈਨ ਸਾਹਿਬ, ਜੋ ਗੱਲ ਮੈਂ ਪੁਛਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਨਵਾਬ ਮਾਲੇਰਕੋਟਲਾ ਦੀ ਜ਼ਮੀਨ ਤੇ ਕਬਜ਼ਾ ਅਸੀਂ ਕੀਤਾ ਸੀ । ਹੁਣ ਉਹ ਇਨ੍ਹਾਂ ਦੀ ਮਦਦ ਨਾਲ ਆਪਣੀ ਜ਼ਮੀਨ ਨੂੰ ਖ਼ਾਲੀ ਕਰਾਉਂਦਾ ਰਿਹਾ ਹੈ । ਇਹੀ ਨਹੀਂ, ਚੇਅਰਮੈਨ ਸਾਹਿਬ, (ਵਿਘਨ) ਤੁਸੀਂ ਅਖਬਾਰ ਕਢਾ ਕੇ ਵੇਖ ਲਉ ਕਿ ਸਰਦਾਰ ਆਤਮਾ ਸਿੰਘ ਨੇ ਬੜੇ ਬੜੇ ਲੈਕਚਰ ਕੀਤੇ ਅਤੇ ਉਸ ਵਿਚ ਦੱਸਿਆ ਕਿ ਜੋ ਕੰਮ ਕਾਂਗਰਸ ਨਹੀਂ ਕਰ ਸਕੀ ਉਹ ਅਸੀਂ ਕਰਾਂਗੇ । ਅਸੀਂ ਦਸ ਏਕੜ ਜ਼ਮੀਨ ਦਾ ਮਾਲੀਆ ਮਾਫ਼ ਕਰਾਂਗੇ, ਅਸੀਂ 12 ਏਕੜ ਤਕ ਜ਼ਮੀਨ ਦਾ ਮਾਲੀਆ ਮਾਫ ਕਰਾਂਗੇ । ਹੁਣ ਇਨ੍ਹਾਂ ਦੇ ਥੈਲੇ ਵਿੱਚੋਂ ਨਿਕਲਿਆ ਤਾਂ ਇਕ ਚੂਹਾ ਇਹ 5 ਘੁਮਾਂ ਦਾ ਮਾਲੀਆ ਮੁਆਫ਼ ਕਰਨ ਲਗੇ ਹਨ ।

ਚੇਅਰਮੈਨ ਸਾਹਿਬ, ਮੈਂ ਅਰਜ਼ ਕਰਾਂ ਕਿ ਇਹ ਜਿਹੜੀ ਸਰਕਾਰ ਹੈ ਇਹ ਹਰੀਜਨਾਂ ਦਾ ਕੋਈ ਫਾਇਦਾ ਨਹੀਂ ਸੋਚਦੀ। ਮੈਂ ਕਹਿੰਦਾਂ ਹਾਂ ਕਿ ਜਿਹੜੇ ਦਸ ਏਕੜ ਦੇ ਮਾਲਕ ਹਨ ਜਾਂ ਜਿਹੜੇ ਪੰਜ ਏਕੜ ਦੇ ਮਾਲਕ ਹਨ, ਉਨ੍ਹਾਂ ਦਾ ਨੁਕਸਾਨ ਕਰਨਾ ਚਾਹੁੰਦੀ ਹੈ। ਇਹ ਵੱਡੇ ਵੱਡੇ ਜ਼ਮੀਨਦਾਰਾਂ ਨੂੰ ਪੂਜਣਾ ਚਾਹੁੰਦੀ ਹੈ। ਚੇਅਰਮੈਨ ਸਾਹਿਬ, ਮੈਂ ਦਸਾਂਗਾ ਜੇ ਮੌਕਾ ਮਿਲਿਆ ਕਿ ਉਹ ਕਿਹੜੇ ਕਿਹੜੇ ਆਦਮੀ ਹਨ। ਚੇਅਰਮੈਨ ਸਾਹਿਬ, ਇਹ ਕਹਿੰਦੇ ਹਨ ਕਿ ਇਹ ਜਿਹੜੀਆਂ 10 ਏਕੜ ਦੀਆਂ ਕੋਆਪਰੇਟਿਵ ਸੋਸਾਈਟੀਆਂ ਬਣੀਆਂ ਹੋਈਆਂ ਹਨ ਪੰਜਾਬ ਵਿਚ ਨਜ਼ੂਲ ਜ਼ਮੀਨ ਤੇ......(ਵਿਘਨ) ਇਹ ਚਾਹੁੰਦੇ ਹਨ ਕਿ ਉਨ੍ਹਾਂ ਦੇ ਮੈਂਬਰਾਂ ਨੂੰ ਬੇਦਖਲ ਕਰਕੇ ਉਨਾਂ ਤੇ ਆਪਣਾ ਕਬਜ਼ਾ ਕਰ ਲਈਏ।

**ਸ੍ਰੀ ਚੇਅਰਮੈਨ** : ਸਰਦਾਰ ਗੁਰਬੰਤਾ ਸਿੰਘ ਜੀ, ਹੁਣ ਵਾਈਂਡ ਅਪ ਕਰ ਦਿਉ। (The hon. Member, Sardar Gurbanta Singh should please wind up now.)

**ਸਰਦਾਰ ਗੁਰਬੰਤਾ ਸਿੰਘ** : ਚੇਅਰਮੈਨ ਸਾਹਿਬ, ਮੈਂ ਵਾਈਂਡ ਅਪ ਕਿਸ ਤਰ੍ਹਾਂ ਕਰ ਦਿਆਂ ਮੈਨੂੰ ਆਪਣੇ ਆਪ ਨੂੰ ਤਸੱਲੀ ਤਾਂ ਕਰ ਲੈਣ ਦਿਉ। ਚੇਅਰਮੈਨ ਸਾਹਿਬ, ਇਹ ਜਿਹੜਾ ਬਿਲ ਹੈ, ਮੈਂ 250 ਮੀਲ ਤੇ ਬੈਠਾ ਹੋਇਆ ਇਸ ਲਈ ਇਥੇ ਆਇਆ ਹਾਂ ਔਰ ਤੁਸੀਂ ਮੈਨੂੰ ਹੁਣੇ ਹੀ ਬੰਦ ਕਰਦੇ ਹੋ। (ਵਿਘਨ)

ਚੇਅਰਮੈਨ ਸਾਹਿਬ, ਮੈਂ ਅਰਜ਼ ਕਰਾਂ ਕਿ ਇਹ ਜਿਹੜਾ ਫ਼ੈਸਲਾ ਕੀਤਾ ਹੈ ਇਹ ਠੀਕ ਨਹੀਂ ਹੈ। (ਵਿਘਨ) (ਸ਼ੋਰ) ਚੇਅਰਮੈਨ ਸਾਹਿਬ ਇਹ ਪੈਪਸੂ ਲੈਂਡ ਟੈਨੇਨਸੀ ਐਕਟ ਅਤੇ ਪੰਜਾਬ ਐਕਟ ਨੂੰ ਇਕੱਠਾ ਤਕ ਨਹੀਂ ਕਰ ਸਕੇ। (ਸ਼ੋਰ) (ਵਿਘਨ)

**ਖੁਰਾਕ ਅਤੇ ਸਪਲਾਈਜ਼ ਮੰਤਰੀ** : ਚੇਅਰਮੈਨ ਸਾਹਿਬ ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮੈਂ ਤੁਹਾਡੇ ਥਰੂ ਨਿਹਾਇਤ ਅਦਬ ਨਾਲ ਅਰਜ਼ ਕਰਾਂਗਾ ਕਿ ਲੈਂਡ ਰੈਵੇਨਿਊ ਕਮਿਸ਼ਨ ਤੇ ਮਾਸਟਰ ਜੀ ਆਪਣੀ ਸਪੀਚ ਕਰਦੇ ਹੋਏ ਲੈਂਡ ਰਿਫ਼ਾਰਮਜ਼ ਵਲ ਚਲੇ ਗਏ(ਵਿਘਨ) ਮੈਂ ਇਹ ਕਹਾਗਾਂ ਕਿ ਉਨ੍ਹਾਂ ਨੂੰ ਰਿਕੁਐਸਟ ਕੀਤੀ ਜਾਏ ਕਿ ਲੈਂਡ ਰੇਵਿਨਊ ਤੇ ਹੀ ਬੋਲਨ (ਵਿਘਨ)

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਹ ਪੁਆਇੰਟਸ ਆਫ਼ ਆਰਡਰ ਨਾਲ ਕਿਤਨਾ ਟਾਈਮ ਵੇਸਟ ਕਰਦੇ ਹਨ। ਜਿਹੜਾ ਅਬਜੈਕਸ਼ਨ ਰੇਜ਼ ਕੀਤਾ ਹੈ ਅਤੇ ਜਿਹੜੀ ਐਕਸਪਲੇਨੇਸ਼ਨ ਇਸ ਬਿਲ ਵਿਚ ਲਿਖੀ ਹੈ ਉਹ ਇਹ ਹੈ ਕਿ:

The Explanation 2 in Clause 2 reads—

"The expression 'standard acre', in respect of the holding in such territories of the erst-while State of Patiala and East Punjab States Union as now form part of the State of Punjab, shall have the meaning assigned to it in the Pepsu Tenancy and Agricultural Lands Act, 1955, and in respect of the holdings other than those referred to above, the said expression shall have the meaning assigned to it in the Punjab Security of Land Tenures Act 1953.'

**ਸ੍ਰੀ ਚੇਅਰਮੈਨ** : ਸਰਦਾਰ ਉਮਰਾਓ ਸਿੰਘ ਜੀ, ਠੀਕ ਹੋਏਗੀ ਗਲ, ਹੁਣ ਤੁਸੀਂ ਬੈਠ ਜਾਉ। (The hon. Member Sardar Umrao Singh may be correct. He should please resume his seat now.)

**ਮਾਲ ਅਤੇ ਮੁੜ ਵਸਾਊ ਮੰਤਰੀ** : ਚੇਅਰਮੈਨ ਸਾਹਿਬ, ਜਦੋਂ ਤਕ ਬਿਲ ਪਾਸ ਨਾ ਹੋ ਜਾਏ ਹਾਊਸ ਦਾ ਟਾਈਮ ਐਕਸਟੈਂਡ ਕਰ ਦਿਤਾ ਜਾਏ। (ਵਿਘਨ)

**ਸਰਦਾਰ ਗੁਰਬੰਤਾ ਸਿੰਘ**: ਮੈਨੂੰ ਹੈਰਾਨੀ ਹੈ ਕਿ ਸਰਦਾਰ ਬਲਵੰਤ ਸਿੰਘ ਹੋਰੀ ਉਧਰ ਜਾ ਕੇ ਪਤਾ ਨਹੀਂ ਕਿਸ ਤਰ੍ਹਾਂ ਦੇ ਹੋ ਗਏ। ਪਹਿਲੇ ਤਾਂ ਬਹੁਤ ਚੰਗੇ ਹੁੰਦੇ ਸਨ। (ਵਿਘਨ)ਚੇਅਰਮੈਨ ਸਾਹਿਬ ਮੈਂ

[ਸਰਦਾਰ ਗੁਰਬੰਤਾ ਸਿੰਘ]

ਅਰਜ਼ ਕਰ ਰਿਹਾ ਸੀ ਕਿ ਭਾਵੇਂ ਉਨ੍ਹਾਂ ਦੀ ਅਮੈਂਡਮੈਂਟ ਹੋਵੇ ਜਾਂ ਨਾ ਹੋਵੇ,ਪਰ ਹਰ ਇਕ ਬਿਲ ਨੂੰ ਠੀਕ ਤਰੀਕੇ ਨਾਲ ਪੜ ਕੇ ਹਾਊਸ ਵਿਚ ਲਿਆਉਣਾ ਚਾਹੀਦਾ ਹੈ(ਵਿਘਨ)ਚੇਅਰਮੈਨ ਸਾਹਿਬ ਮੈਨੂੰ ਹੈਰਾਨੀ ਹੈ ਕਿ ਸਰਦਾਰ ਬਲਵੰਤ ਸਿੰਘ ਸੋਨੇ ਵਰਗਾ ਮੁੰਡਾ ਵਜ਼ੀਰ ਬਣਕੇ ਜੱਟਾਂ ਵਰਗਾ ਬਣ ਗਿਆ ਹੈ?(ਵਿਘਨ)

ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਪੈਪਸੂ ਅਤੇ ਪੰਜਾਬ ਲੈਂਡ ਟੈਨੈਨਸੀ ਐਕਟਸ ਨੂੰ ਇਕੱਠਾ ਨਹੀਂ ਕੀਤਾ ।

**ਸ੍ਰੀ ਚੇਅਰਮੈਨ** : ਸਰਦਾਰ ਗੁਰਬੰਤਾ ਸਿੰਘ ਜੀ ਵਾਈਂਡ ਅਪ ਕਰ ਦਿਉ । (The hon. member Sardar Gurbanta Singh may please wind up now.)

**ਸਰਦਾਰ ਗੁਰਬੰਤਾ ਸਿੰਘ** : ਚੇਅਰਮੈਨ ਸਾਹਿਬ ਮੈਂ ਵਾਈਂਡ ਅਪ ਕਰ ਰਿਹਾ ਹਾਂ। ਚੇਅਰਮੈਂਨ ਸਾਹਿਬ ਮੈਨੂੰ ਸਮਝ ਨਹੀਂ ਆਉਂਦੀ ਕਿ ਇਨ੍ਹਾਂ ਦੀ ਅਕਲ ਨੂੰ ਕੀ ਹੋ ਗਿਆ ਹੈ ? (ਵਿਘਨ) ਮੈਂ ਅਰਜ਼ ਕਰਾਂ ਕਿ ਇਹ ਵਡੇ ਜ਼ਿਮੀਦਾਰਾਂ ਦੀ ਮਦਦ ਵਾਸਤੇ ਹੀ ਸਭ ਕੁਝ ਕਰਦੇ ਹਨ, ਛੋਟੇ ਕਿਸਾਨ ਭਾਵੇਂ ਉਹ ਕਿਸੇ ਤਬਕੇ ਨਾਲ ਸਬੰਧ ਰਖਦੇ ਹਨ, ਯਾਨੀ ਜਿਹੜੇ ਛੋਟੇ ਛੋਟੇ ਮੁਜ਼ਾਰੇ ਹਨ ਉਨ੍ਹਾਂ ਨੂੰ ਮਾਫੀ ਦੇਨ ਦੀ ਖ਼ਾਤਰ ਇਹ ਬਿਲ ਨਹੀਂ ਲਿਆਂਦਾ ਗਿਆ ਹੈ।

ਫਿਰ ਚੇਅਰਮੈਨ ਸਾਹਿਬ, ਮੈਂ ਤੁਹਾਡੀ ਮਾਰਫਤ ਅਰਜ਼ ਕਰਾਂਗਾ ਕਿ ਇਹ ਜਿਹੜਾ ਬਿਲ ਇੰਟਰੋ ਡਿਊਸ ਕੀਤਾ ਹੈ, ਇਹ ਜਿਸ ਤਰ੍ਹਾਂ ਚੀਫ ਮਨਿਸਟਰ ਨੇ ਵਾਇਦਾ ਕੀਤਾ ਸੀ ਉਸ ਤਰੀਕੇ ਨਾਲ ਬਿਲ ਨੂੰ ਅਮੈਂਡ ਕਰਨ ਇਹ ਲੋਕਾਂ ਦੀਆਂ ਅੱਖਾਂ ਵਿਚ ਧੂੜ ਨਾ ਪਾਉਣ ਅਤੇ ਗਰੀਬਾਂ ਦੀਆਂ ਅੱਖਾਂ ਵਿਚ ਧੂੜ ਨਾ ਪਾਉਣ। (ਵਿਘਨ)

(ਇਸ ਵਕਤ ਸਰਦਾਰ ਆਤਮਾ ਸਿੰਘ ਜੀ ਕੁਝ ਬੋਲਣ ਲਈ ਖੜ੍ਹੇ ਹੋਏ ਤਾਂ ਕਈ ਹੋਰ ਮੈਂਬਰ ਵੀ ਖੜੇ ਹੋ ਗਏ ਅਤੇ ਬੜਾ ਰੌਲਾ ਪੈ ਗਿਆ ਕੁਝ ਸੁਣਾਈ ਨਹੀਂ ਦਿਤਾ।)

**ਸ੍ਰੀ ਚੇਅਰਮੈਨ** : ਸਰਦਾਰ ਉਮਰਾਓ ਸਿੰਘ ਜੀ ,ਪਲੀਜ਼ ਸਿਟ ਡਾਊਨ । (The hon. member Sardar Umrao Singh may please sit down.)

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ ਮੇਰਾ ਪੁਆਇੰਟ ਆਫ ਆਰਡਰ ਇਹ ਕਿ unless there is a closure motion you cannot prevent any member from speaking. ਚੇਅਰਮੈਨ ਸਾਹਿਬ, ਚਾਰ ਮੈਂਬਰ ਖੜੇ ਹਨ ਬੋਲਣ ਲਈ। ਦੋ ਇਧਰ ਖੜੇ ਹਨ ਅਤੇ ਦੋ ਉਧਰ ਖੜੇ ਹਨ ਔਰ ਹਾਲੇ ਤਕ ਕੋਈ ਮੋਸ਼ਨ ਮੂਵ ਨਹੀਂ ਹੋਈ ।

**Minister for Revenue and Rehabilitation :** Sir, under rule 89, I beg to move :

That the question be now put.

**ਸਰਦਾਰ ਉਮਰਾਓ ਸਿੰਘ** : ਹੁਣ ਕਿਸ ਤਰ੍ਹਾਂ ਕਰ ਸਕਦੇ ਹੋ । (ਵਿਘਨ)

**Mr. Chairman :** Motion moved—

That the question be now put.

**ਸਰਦਾਰ ਉਮਰਾਓ ਸਿੰਘ** : ਮੋਸ਼ਨ ਕਿਸ ਨੇ ਮੂਵ ਕੀਤੀ ਹੈ ।

(*Noise and interruptions from the Congress Benches*)

**ਮਾਲ ਅਤੇ ਮੁੜ ਵਸੇਊ ਮੰਤਰੀ :** ਮੈਂ ਮੂਵ ਕੀਤੀ ਹੈ । (ਵਿਘਨ)

**Mr. Chairman** : Question is—

That the question be now put.

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕੋਈ ਕਲੋਯਰ ਮੋਸ਼ਨ ਮੂਵ ਨਹੀਂ ਹੋਈ ਕਿਸੇ ਮਨਿਸਟਰ ਵਲੋਂ।(ਵਿਘਨ)ਤੁਸੀਂ ਕਿਸ ਤਰ੍ਹਾਂ ਮੂਵ ਕਰ ਸਕਦੇ ਹੋ ।

(ਇਸ ਸਮੇਂ ਕਈ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜੇ ਹੋ ਗਏ ਅਤੇ ਬਹੁਤ ਸ਼ੋਰ ਮਚ ਗਿਆ )

*The Motion was carried.*

**Mr. Chairman** : Question is—

That the Punjab Land Revenue (Amendment) Bill be taken into consideration at once.

*The Motion was carried*

**Mr. Chairman** : The House will now consider the Bill clause by clause.

CLAUSE 2

**Mr. Chairman** : Question is—

That Clause 2 stand part of the Bill.

*The Motion was carried.*

CLAUSE 3

**Mr. Chairman** : Question is—

That Clause 3 stand part of the Bill.

*The Motion was carried.*

CLAUSE 1

**Mr. Chairman** : Question is—

That Clause 1 stand part of the Bill.

*The Motion was carried*

(*Noise in the House*)

TITLE

**Mr. Chairman** : Question is—

That Title be the title of the Bill.

*The Motion was carried.*

**Minister for Revenue and Rehabilitation** (Sardar Atma Singh) : Sir; I beg to move—

That the Punjab Land Revenue (Amendment) Bill be passed.

**Mr. Chairman** : Motion moved—

That the Punjab Land Revenue (Amendment) Bill be passed.

**Mr. Chairman** : Question is—

That the Punjab Land Revenue (Amendment) Bill be passed.

*The Motion was carried.*

**Mr. Chairman** : The House stands adjourned till 2-00 P.M. on Thursday, the 30th October, 1969.

1-30 P.M. (*The Sabha then adjourned till* 2-00 *P.M. on Thursday, the 30th October,* 1969).

---

# APPENDEX

TO

PUNJAB VIDHAN SABHA DEBATE

DATED 29TH OCTOBER, 1970

## ACTION TAKEN AGAINST CERTAIN COOPERATIVE SOCIETIES

*856. **Sardar Umrao Singh** : Will the Chief Minister be pleased to state whether the Government has taken any action against any of the Coopertive Societies in the State, after the promulgation of the Cooperative Societies (Amendments) Ordinance, for violation of the provisions of the said Ordinance, if so, the names of such societies and the particulars of the action taken against them ?

**Answer**

Sardar Gurnam Singh : No Sir (ਨਹੀਂ ਜੀ !)

## SUB TREASURY OFFICERS IN THE STATE

***889 Sadar Dalip Singh Pandhi** : Will the Minister for Finance be pleased to state :—

(a) the daily working hours of the Sub-Treasury officers in the state fixed up in the grade of Rs. 300-600.

(b) the number of other employee attached to the said officers and the amount of monthly expenditure incurred thereon; whether the Sub-Treasury officers and their staff have adequate work to do ?

**Shri Krishan Lal :** The requisite information is as under :—

| | | |
|---|---|---|
| (a) | (i) Office hours like other Government Offices. | From 9 A.M. to 5 P.M. |
| | (ii) public transactions hours (Banking Sub-Treasuries). | From 9 A.M. to 1 P.M. on ordinary working days and from 9 A.M. to 11 A.M. on the 10th and last working day of the month. |
| | (iii) Public transaction hours (Non-Banking Sub-Treasuries) | From 9 A.M. to 2 P.M. on ordinary working days and from 9 A.M. to 12 noon on the 10th and the last working day of the month. |

(b) the number of other employees working in 33 Sub-treasuries is 120 and the total monthly expenditure in respect of their pay and allowances is about Rs. 30,000.

(c) Yes.

1579—7-4-70—308 Copies Govt. Press, Patiala.

# PUNJAB VIDHAN SABHA

## DEBATES

30th October, 1969

Vol. II—No. 7

36
88

## OFFICIAL REPORT






CONTENTS

Thursday, the 30th October, 1969 — Page



---

Punjab Vidhan Sabha Secretariat, Chandigarh.

Price : Rs 5.95

# ERRATA

TO

PUNJAB VIDHAN SABHA DEBATES

VOL. II, NO. 7

DATED THE 30TH OCTOBER, 1969

| Read | For | Page | Line |
|---|---|---|---|
| appear | apear | (7)33 | 9 |
| transferred | tranferred | (7)48 | 10th from below |
| standard | standred | (7)50 | 15 |
| complaint | complint | (7)54 | 17th from below |
| ਬਠਿੰਡਾ | ਜਲੰਧਰ | (7)63 | last but one |
| the Crops | the are Crops | (7)64 | 17 |
| ਕੰਨਸੈਂਟ | ਕੰਨਮੈਂਟ | (7)75 | 17 |
| Attention | Atetntion | (7)80 | 14 |
| ਏਨੇ | ਝੇਲੇ | (7)80 | 4th from below |
| House | Honse | (7)91 | 15 |
| heavy | havy | (7)94 | 10th from below |
| ਬਜਾਏ | ਬਜਾਦੇ | (7)101 | last line |
| October | Octocer | (7)106 | Heading |
| Congress | Kongress | (7)106 | 18 |
| are for | to accordance | (7)106 | 20 |
| ਹੀ | ਦੀ | (7)106 | 3rd from below |
| ਨਾਲ | ਣਾਲ | (7)111 | 13 |
| श्रद्धा | शरधा | (7)114 | 13 |
| ਇਸ ਸਮੇਂ ਮੈਂ | ਇਸ ਮੈਂ ਸਮੇਂ | (7)115 | 5th from below |
| 10 ਅਗਸਤ | 10 ਅਗਤ | (7)118 | 17 |
| OCTOBER | OCTOCER | (7)128 | Heading |
| ਚੇਅਰਮੈਨ ਸਾਹਿਬ | ਚੇਅਰਮੈਨ ਸਾਰਿਬ | (7)130 | 12th from below |

# PUNJAB VIDHAN SABHA

**Thursday, the 30th October, 1969**

*The Vidhan Sabha met in the Hall of the Vidhan Bhavan, Sector 1, Chandigarh, at 2.00 p.m. of the Clock. Mr. Deputy Speaker (Brigadier Bikarmajit Singh Bajwa) in the Chair.*

---

## ABSENCE OF THE SPEAKER

**ਸਕੱਤਰ :** ਮੈਂ ਸਦਨ ਨੂੰ ਸੂਚਿਤ ਕਰਦਾ ਹਾਂ ਕਿ ਸਪੀਕਰ ਸਾਹਿਬ ਇਕ ਅਤਿਅੰਤ ਜ਼ਰੂਰੀ ਕੰਮ ਦੇ ਕਾਰਨ ਹਾਜ਼ਰ ਨਹੀਂ ਅਤੇ ਡਿਪਟੀ ਸਪੀਕਰ ਸਾਹਿਬ ਪਰਧਾਨਗੀ ਦੀ ਕੁਰਸੀ ਸੰਭਾਲਣਗੇ । (ਵਿਘਨ)

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਕੁਰਸੀ ਸੰਭਾਲੀ)

---

## STARRED QUESTIONS AND ANSWERS

### ESTABLISHMENT OF GURU NANAK UNIVERSITY AT AMRITSAR

*702. **Comrade Satya Pal Dang** : Will the Minister for Education be pleased to state whether the Government propose to impose any taxes for raising funds for the proposed Guru Nanak University to be established at Amritsar; if so, the details thereof and the date from which these are proposed to be levied ?

**ਸਰਦਾਰ ਸੁਰਜੀਤ ਸਿੰਘ :** ਹਾਂ ਜੀ, ਪਰ ਅਜੇ ਇਸ ਦੇ ਵੇਰਵੇ ਬਾਰੇ ਕੋਈ ਫ਼ੈਸਲਾ ਨਹੀਂ ਕੀਤਾ ਗਿਆ ।

**ਕਾਮਰੇਡ ਸੱਤਪਾਲ ਡਾਂਗ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਇਹ ਜਿਹੜੀ ਗੁਰੂ ਨਾਨਕ ਯੂਨੀਵਰਸਟੀ ਬਣਾਈ ਜਾ ਰਹੀ ਹੈ ਇਸ ਲਈ ਜਿਹੜਾ ਟੈਕਸ ਸਰਕਾਰ ਲਗਾਏਗੀ ਉਹ ਗਰੀਬਾਂ ਤੇ ਹੀ ਲਗੇਗਾ ਜਾਂ ਅਮੀਰਾਂ ਤੇ ਵੀ ਲਗੇਗਾ ?

**ਵਿਦਿਆ ਮੰਤਰੀ :** ਇਹ ਟੈਕਸ ਸੋਚ ਸਮਝ ਕੇ ਲਗਾਇਆ ਜਾਵੇਗਾ ।

**ਕਾਮਰੇਡ ਸੱਤਪਾਲ ਡਾਂਗ :** ਕੀ ਮਨਿਸਟਰ ਸਾਹਿਬ ਇਸ ਗਲ ਦੀ ਐਸ਼ੋਰੈਂਸ ਦੇਣ ਨੂੰ ਤਿਆਰ ਹਨ ਕਿ ਅਗਲਾ ਸੈਸ਼ਨ ਜਿਹੜਾ ਦੋ ਤਿੰਨ ਮਹੀਨਿਆਂ ਨੂੰ ਹੋਵੇਗਾ ਉਸ ਤੋਂ ਪਹਿਲਾਂ ਕੋਈ ਟੈਕਸ ਨਹੀਂ ਲਗਾਇਆ ਜਾਵੇਗਾ ਅਤੇ ਕੋਈ ਵੀ ਟੈਕਸ ਦੀ ਤਜਵੀਜ਼ ਅਸੈਂਬਲੀ ਵਿਚ ਲਿਆਉਣ ਤੋਂ ਬਗੈਰ ਨਹੀਂ ਕੀਤੀ ਜਾਵੇਗੀ ?

ਮੁੱਖ ਮੰਤਰੀ : ਇਹ ਐਸ ਵੇਲੇ ਕਿਸ ਤਰ੍ਹਾਂ ਕਿਹਾ ਜਾ ਸਕਦਾ ਹੈ। ਯੂਨੀਵਰਸਟੀ ਤਾਂ ਅਸੀਂ ਹੁਣ ਬਣਾ ਰਹੇ ਹਾਂ।

ਕੈਪਟਨ ਰਤਨ ਸਿੰਘ : ਕੀ ਮੁਖ ਮੰਤਰੀ ਸਾਹਿਬ ਦਸਣਗੇ ਕਿ ਕੀ ਸਰਕਾਰ ਨੇ ਇਸ ਗਲ ਦਾ ਫੈਸਲਾ ਕਰ ਲਿਆ ਹੋਇਆ ਹੈ ਕਿ ਹਰ ਕੰਮ ਆਰਡੀਨੈਂਸ ਦੇ ਨਾਲ ਹੀ ਕਰਨਾ ਹੈ ?

ਮੁੱਖ ਮੰਤਰੀ : ਇਹ ਗਲ ਨਹੀਂ। ਗੁਰੂ ਨਾਨਕ ਯੂਨੀਵਰਸਟੀ ਦਾ ਬਿਲ ਹਾਊਸ ਵਿਚ ਆ ਰਿਹਾ ਹੈ।

---

PROMOTION OF HEADMASTERS/HEADMISTRESSES.

*874. **Sardar Dalip Singh Pandhi** : Will the Minister for Education be pleased to state-

(a) whether some Headmasters/Headmistresses were promoted during the last year as well as this year in the State; if so, their names together with the dates of their entry into service, schoolwise ;

(b) if the answer to part (a) above be in the affirmative, whether any of the said Headmasters/Headmistresses belong to Scheduled Castes/Backward Classes; if so, their names, Schoolwise, together with the dates of their entry into service and their percentage ;

(c) whether it is a fact that some cases regarding the promotions of Headmasters/Mistresses belonging to Scheduled Castes/Backward Classes are pending ; if so, their number and names of the persons concerned ;

(d) the time by which a decision is likely to be taken in the matter ?

ਸਰਦਾਰ ਸੁਰਜੀਤ ਸਿੰਘ :

(ਏ) ਹਾਂ ਜੀ। ਵਿਵਰਣ ਨੰ: 1, ਜਿਸ ਵਿਚ ਲੋੜੀਂਦੀ ਸੂਚਨਾ ਦਿਤੀ ਗਈ ਹੈ, ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ।

(ਬੀ) ਹਾਂ ਜੀ। ਵਿਵਰਣ ਨੰ: 2, ਜਿਸ ਵਿਚ ਲੋੜੀਂਦੀ ਸੂਚਨਾ ਦਿਤੀ ਗਈ ਹੈ, ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

| | |
|---|---|
| ਮੁਖ ਅਧਿਆਪਕ | 12-1/2%. |
| ਮੁਖ ਅਧਿਆਪਕਾ | 2%. |

(ਸੀ) ਹਾਂ ਜੀ। ਇਕ ਮਾਸਟਰ ਸ਼੍ਰੀ ਹਜ਼ਾਰੀ ਲਾਲ ਜੋ ਅਨੁਸੂਚਿਤ ਜਾਤੀਆਂ ਨਾਲ ਸਬੰਧ ਰਖਦਾ ਹੈ, ਤੇ ਇਕ ਮਿਸਟਰੈਸ ਸ਼੍ਰੀਮਤੀ ਜਸਵੰਤ ਕੌਰ ਜੋ ਪਛੜੀਆਂ ਸ਼੍ਰੇਣੀਆਂ ਨਾਲ ਸਬੰਧ ਰਖਦੀ ਹੈ, ਦੇ ਕੇਸ ਵਿਚਾਰ ਅਧੀਨ ਹਨ।

(ਡੀ) ਛੇਤੀ ਹੀ ਫ਼ੈਸਲਾ ਕੀਤਾ ਜਾਵੇਗਾ ।

ਵਿਵਰਣ ਨੰ: 1.

| ਲੜੀ ਨੰ. | ਮਾਸਟਰ ਲੈਕਚਰਾਰ ਦਾ ਨਾਂ, ਜਿਸ ਨੂੰ ਬਤੌਰ ਹੈਡਮਾਸਟਰ ਤਰੱਕੀ ਦਿੱਤੀ ਗਈ | ਬਤੌਰ ਮਾਸਟਰ ਸਰਵਿਸ ਵਿਚ ਆਉਣ ਦੀ ਮਿਤੀ |
|---|---|---|
| 1 | 2 | 3 |
| 1. | ਹਰਭਜਨ ਸਿੰਘ, ਸਹਾਇਕ ਸਰੀਰਕ ਸਿਖਿਆ ਅਫ਼ਸਰ, ਸੰਗਰੂਰ | ਇਹ ਸੂਚਨਾ ਇਸ ਦਫ਼ਤਰ ਵਿਚ ਇਸ ਵੇਲੇ ਅਵੇਲੇਬਲ ਨਹੀਂ ਹੈ । |
| 2. | ਪ੍ਰੀਤਮ ਸਿੰਘ, ਗੌ. ਹ. ਸ. ਭਿਵਾਨੀਗੜ੍ਹ (ਸੰਗਰੂਰ) | 10–12–1952 |
| 3. | ਕਰਤਾਰ ਸਿੰਘ, ਗੌ. ਹ. ਸ. ਧਿਵੀਆਂ | 10–12–1952 |
| 4. | ਗੁਰਬਖਸ਼ ਸਿੰਘ ਗੌ. ਹ. ਸ. ਦੋਰਾਹਾ | 11–11–1952 |
| 5. | ਬੇਅੰਤ ਸਿੰਘ, ਗੌ. ਹ. ਸ. ਸ. ਅਬੋਹਰ | 15–12–1952 |
| 6. | ਗੁਰਬਚਨ ਸਿੰਘ, ਗੌ. ਹ. ਸ. ਸ. ਕੋਟਕਪੂਰਾ | 15–12–1952 |
| 7. | ਅਜਮੇਰ ਸਿੰਘ, ਗੌ. ਹ. ਸ. ਬਦੌਰੀ (ਪਟਿਆਲਾ) | 27–6–1958 |
| 8. | ਭਗਤ ਸਿੰਘ ਬਾਲੀ ਗੌ. ਹ. ਸ. ਸੁਨਾਮ | 1–1–1953 |
| 9. | ਰਜਿੰਦਰ ਸਿੰਘ ਰਤਨ ਗੌ. ਹ. ਸ. ਕਪੂਰਥਲਾ | 1–1–1953 |
| 10. | ਦਲੀਪ ਸਿੰਘ ਗੌ. ਹ. ਸ. ਸੁਨਾਮ | 2–1–1953 |
| 11. | ਕਰਤਾਰ ਸਿੰਘ ਬੀ. ਈ. ਓ. ਦੁਰਾਹਾ | 3–1–1953 |
| 12. | ਵਰਿੰਦਰ ਕੁਮਾਰ ਗੌ. ਹ. ਸ. ਡਰੋਲੀ ਕਲਾਂ (ਫਿਰੋਜ਼ਪੁਰ) | 25–12–1958 |
| 13. | ਹਰਬੰਸ ਸਿੰਘ ਗੌ. ਹ. ਸ. ਤਲਵੰਡੀ ਭਾਈ | 21–1–1953 |
| 14. | ਬਲਦੇਵ ਸਿੰਘ ਬੇਦੀ ਗੌ. ਹ. ਸ. ਸਿੰਘ ਭਗਵੰਤ ਪੁਰ | 19–2–1953 |
| 15. | ਗੁਰਦੇਵ ਸਿੰਘ ਬੀ. ਈ. ਓ. ਰੋਪੜ | 23–2–1953 |
| 16. | ਸੰਤ ਸਿੰਘ ਗੌ. ਹ. ਸ. ਸ. ਪੱਤੋ ਹੀਰਾ ਸਿੰਘ | 31–3–1953 |
| 17. | ਨਛੱਤਰ ਸਿੰਘ ਗੌ. ਹ. ਸ. ਸਵੱਦੀ | 14–1–1960 |
| 18. | ਚਮਨ ਲਾਲ ਸ਼ਰਮਾ ਗੌ. ਹ. ਸ. ਸ. ਟਾਊਨ ਹਾਲ, ਅੰਮ੍ਰਿਤਸਰ | 6–5–1953 |

[ਵਿਦਿਆ ਮੰਤਰੀ]

| | | |
|---|---|---|
| 19. | ਪਿਆਰਾ ਸਿੰਘ ਗੌ. ਹ. ਸ. ਸਰੋਆ | 19-5-1953 |
| 20. | ਅਜੀਤ ਸਿੰਘ ਦਿਓ ਸੀਨੀਅਰ ਮਾਡਲ ਸਕੂਲ ਸੈਕਟਰ-16 | 21-5-1953 |
| 21. | ਹਰਿੰਦਰ ਸਿੰਘ ਗੌ. ਹ. ਸ. ਪੱਟੀ | 20-5-1953 |
| 22. | ਸ਼ਾਮ ਲਾਲ ਕੌਸ਼ਲ ਬੀ. ਈ. ਓ. ਸੁਮਾਨਾ | 7-6-1953 |
| 23. | ਭਾਗ ਸਿੰਘ ਗੌ. ਹ. ਸ. ਕੰਗਲਵਾਲ | 17-11-1959 |
| 24. | ਗੁਰਦੇਵ ਸਿੰਘ ਸਿਧੂ ਗੌ. ਹ. ਸ. ਨਥਾਨਾ | 7-8-1958 |
| 25. | ਹਰੀ ਸਿੰਘ ਗੌ. ਹ. ਸ. ਸੁਖਰ ਪੁਰ | 7-8-1953 |
| 26. | ਪ੍ਰਿਥਵੀ ਰਾਜ ਸਿੰਘ ਗੌ. ਹ. ਸ. ਕਿਲਾ ਰਾਨਾ ਰਾਏਪੁਰ | 7-8-1953 |
| 27. | ਭਗਵੰਤ ਰਾਏ ਗੌ. ਹ. ਸ. ਜ਼ਰਗ | 7-8-1353 |
| 28. | ਸੁਰਜਨ ਸਿੰਘ ਗੌ. ਹ. ਸ. ਸੁਮਾਨਾ | 7-8-1953 |
| 29. | ਮਾਲੀ ਰਾਮ ਬੀ. ਈ. ਓ. ਮਲੇਰਕੋਟਲਾ | 7-7-1953 |
| 30. | ਰਤਨ ਲਾਲ ਕਪੂਰ ਗੌ ਹ. ਸ. ਨਕੋਦਰ | 7-8-1953 |
| 31. | ਚਮਨ ਲਾਲ ਗੌ. ਹ. ਸ. ਸ. ਢਿਲਵਾਂ | 7-8-1953 |
| 32. | ਪਰੀਤਮ ਸਿੰਘ ਗੌ. ਹ. ਸ. ਸਮਰਾਲਾ | 7-8-1953 |
| 33. | ਗੁਰਨਾਮ ਸਿੰਘ ਗੌ. ਮਿ. ਸ. ਲੋਹਾਰਾ (ਲੁਧਿਆਨਾ) | 8-11-1958 |
| 34. | ਨਰੰਜਨ ਸਿੰਘ ਗੌ. ਹ. ਸ. ਜੈਤੋ | 30-7-1945 |
| 35. | ਹਰਨਾਮ ਸਿੰਘ ਗੌ. ਮਲਟੀਪਰਪਜ਼ ਹ. ਸ. ਸ. ਪਟਿਆਲਾ | 7-8-1953 |
| 36. | ਚਰੰਜੀ ਲਾਲ ਗੌ. ਹ. ਸ. ਫੂਲ (ਬਠਿੰਡਾ) | 22-8-1953 |
| 37. | ਨੱਥੂ ਸਿੰਘ ਬਰਾਰ ਬੀ. ਈ. ਓ. ਮੰਡੀ ਫੂਲ | 27-8-1953 |
| 38. | ਗੁਰਦੇਵ ਸਿੰਘ ਸਿੱਧੂ ਗੌ. ਹ. ਸ. ਬਰਨਾਲਾ | 9-9-1953 |
| 39. | ਕੁਲਵੰਤ ਰਾਏ ਗੌ. ਹ. ਸ. ਹੁੰਡਿਆਬਾ | 14-9-1953 |
| 40. | ਕਪੂਰ ਸਿੰਘ ਗੌ. ਹ. ਸ. ਸ. ਪਾਜੂ ਡਿਊਟਾ ਸੂਦ (ਹੁਸ਼ਿਆਰਪੁਰ) | 21-9-1953 |
| 41. | ਯੱਸ਼ਪਾਲ ਮਹਿਤਾ ਗੌ. ਹ. ਸ. ਨੰਗਲ ਟਾਊਨਸ਼ਿੱਪ | 22-9-1953 |
| 42. | ਬਨਾਰਸੀ ਦਾਸ ਗੌ. ਹ. ਸ. ਮਹਿਰਾਜ (ਬਠਿੰਡਾ) | 1-9-1949 |
| 43. | ਓਮ ਪਰਕਾਸ਼ ਛਿੱਬਰ ਗੌ. ਹ. ਸ. ਦੋਰਾਹਾ | 1-9-1951 |
| 44. | ਹਰਿੰਦਰ ਪਾਲ ਗੌ. ਹ. ਸ. ਪੱਟੀ | 20-5-53 |
| 45. | ਰਾਮ ਆਸਰਾ ਗੌ. ਹ. ਸ. ਭੂਲਾਬ | 7-8-1953 |

| | | |
|---|---|---|
| 46. | ਅਵਤਾਰ ਸਿੰਘ ਈਸ਼ਰ ਗੌ. ਹ. ਸ. ਅਮਲੋਹ | 7-8-1953 |
| 47. | ਦੀਵਾਨ ਚੰਦ ਜੈਨ ਗੌ. ਹ. ਸ. ਜੈਤੋਂ | 7-8-1953 |
| 48. | ਅਮਰ ਨਾਥ ਗੁਪਤਾ ਗੌ. ਹ ਸ. ਸ. ਨਾਭਾ | 28-8-1953 |
| 49. | ਇਕਬਾਲ ਸਿੰਘ ਭਾਇ ਗੌ. ਹ. ਸ. ਦਰੋਹੀ ਭਾਇ | 6-9-1953 |
| 50. | ਯੋਗ ਰਾਜ ਸ਼ਰਮਾ ਗੌ. ਮਲਟੀਪਰਪਜ਼ ਹ. ਸ. ਸ. ਜਲੰਧਰ | 23-9-1953 |
| 51. | ਗੁਰਚਰਨ ਸਿੰਘ ਗੌ. ਹ. ਸ. ਮੁਕਤਸਰ | 27-9-1953 |
| 52. | ਸਰਦਾਰ ਸਿੰਘ ਪਾਵਾਰ ਐਗਰੀਕਲਚਰਲ ਯੂਨੀਵਰਸਿਟੀ, ਲੁਧਿਆਨਾ | ਇਸ ਦਫ਼ਤਰ ਵਿਚ ਇਸ ਵੇਲੇ ਅਵੇਲੇਬਲ ਨਹੀਂ ਹੈ। |
| 53. | ਸਾਧੂ ਸਿੰਘ ਗੌ. ਹ. ਸ. ਮੋਰਿੰਡਾ | 29-10-1953 |
| 54. | ਮੁਖਤਿਆਰ ਸਿੰਘ ਗੌ. ਹ. ਸ. ਸ. ਕੋਟਕਪੂਰਾ | 29-10-1953 |
| 55. | ਮਹਿੰਦਰ ਨਾਥ ਸਹਿਗਲ ਗੌ. ਹ. ਸ. ਸ. ਸੈਕਟਰ-19, ਚੰਡੀਗੜ੍ਹ | 30-10-1953 |
| 56. | ਬਲਵੰਤ ਸਿੰਘ ਗੌ. ਹ. ਸ. ਫਰੀਦਕੋਟ | 30-10-1953 |
| 57. | ਭਗਤ ਸਿੰਘ ਗੌ. ਹ. ਸ. ਮੋਰਿੰਡਾ | 31-10-1953 |
| 58. | ਸਰਵਨ ਸਿੰਘ ਗੌ. ਹ. ਸ. ਸ. ਲੁਧਿਆਣਾ | 3-11-1953 |
| 59. | ਗੁਰਦੀਪ ਸਿੰਘ ਗੌ. ਹ. ਸ. ਸ. ਸੰਗਰੂਰ | 4-11-1953 |
| 60. | ਵੇਸ਼ਵਾ ਨੰਦ ਕੌਸ਼ਲ ਗੌ. ਮ. ਸ. ਬਰਲਿਆਸ | ਉਕਤ |
| 61. | ਰਾਮ ਜੀ ਦਾਸ ਸ਼ਰਮਾ ਗੌ. ਹ. ਸ. ਰਾਜਪੁਰਾ | ਉਕਤ |
| 62. | ਓਮ ਪ੍ਰਕਾਸ਼ ਵਰਮਾ ਗੌ. ਹ. ਸ. ਆਦਮਪੁਰਾ | 23-11-1953 |
| 63. | ਬਖਸ਼ੀਸ਼ ਸਿੰਘ ਗੌ. ਹ. ਸ. ਸ. (ਟਾਊਨ ਹਾਲ) ਅੰਮ੍ਰਿਤਸਰ | 5-1-1954 |
| 64. | ਬਖਸ਼ੀਸ਼ ਸਿੰਘ ਗੌ. ਹ. ਸ. ਨੰਗਲ ਟਾਊਨ ਸ਼ਿਪ | ਇਸ ਦਫ਼ਤਰ ਵਿਚ ਇਸ ਵੇਲੇ ਅਵੇਲੇਬਲ ਨਹੀਂ ਹੈ। |
| 65. | ਦਲਜੀਤ ਸਿੰਘ ਗੌ. ਹ. ਸ. ਸਰਹਾਲਾ ਮੰਡੀਅਨ | 20-1-1954 |
| 66. | ਬਰਜਿੰਦਰ ਸਿੰਘ ਢਿਲੋਂ ਗੌ. ਹ. ਸ. ਭੁਚੋ ਮੰਡੀ | 22-1-1954 |
| 67. | ਬਿਸ਼ਨ ਸਿੰਘ ਖੱਕਰ ਗੌ. ਹ. ਸ. ਸਾਹਨੇਵਾਲ | 25-1-1954 |
| 68. | ਮੁਹਿੰਦਰ ਸਿੰਘ ਗੌ. ਹ. ਸ. ਦਾਦਾਹੂਰ | 20-1-1954 |
| 69. | ਦਾਲੀਪ ਸਿੰਘ ਬੰਦਾ ਗੌ. ਹ. ਸ. ਗੁਰਦਾਸਪੁਰ | 1-2-1954 |
| 70. | ਬੰਸੀਦਰ ਸ਼ਰਮਾ ਗੌ. ਹ. ਸ. ਸ. ਲੁਧਿਆਣਾ | 15-2-1954 |

[ਵਿਦਿਆ ਮੰਤਰੀ]

| | | |
|---|---|---|
| 71. | ਧਰਮ ਵੀਰ ਗੌ. ਹ. ਸ. ਬੁਟਰ | 1-3-1954 |
| 72. | ਗੁਰਮੀਤ ਸਿੰਘ ਗੌ. ਹ. ਸ. ਨਵਾਂ ਸ਼ਹਿਰ | 5-3-1954 |
| 73. | ਹਰਜੀਤ ਸਿੰਘ ਗੌ. ਹ. ਸ. ਬੁਟਰ | 6-3-1954 |
| 74. | ਹਰਦਿਆਲ ਸਿੰਘ ਬੀ. ਈ. ਓ. ਮਾਛੀਵਾੜਾ | 10-3-1954 |
| 75. | ਜਰਨੈਲ ਸਿੰਘ ਗੌ. ਹ. ਸ. ਖਡੂਰ ਸਾਹਿਬ | 29-3-1954 |
| 76. | ਹਰਬਾਨ ਸਿੰਘ ਗੌ. ਹ. ਸ. ਗੁੰਦਪੁਰ | 30-4-1954 |
| 77. | ਅਜੀਤ ਸਿੰਘ ਕੰਬੋਜ਼ ਗੌ. ਸ. ਸ. ਜਲੰਧਰ | 1-5-1954 |
| 78. | ਗੁਰਬਚਨ ਸਿੰਘ ਘੁਮਾਨ ਗੌ. ਮਾਡਲ ਸਕੂਲ ਸਮਿਟਰੀ ਰੋਡ, ਲੁਧਿਆਣਾ | 17-5-1954 |
| 79. | ਵੀਰ ਭਾਨ ਗੋਇਲ ਗੌ. ਹ. ਸ. ਸੈਕਟਰ 27, ਚੰਡੀਗੜ੍ਹ | 18-6-1954 |
| 80. | ਪਰੀਤਮ ਸਿੰਘ ਗੌ. ਹ. ਸ. ਜਾਲੰਧਰ | ਇਸ ਦਫਤਰ ਵਿਚ ਇਸ ਵੇਲੇ ਅਵੇਲੇਵਲ ਨਹੀਂ ਹੈ। |
| 81. | ਰਾਮੇਸ਼ਵਰਨਾਥ ਜੀ. ਐਸ. ਰੋਪੜ | 19-6-1954 |
| 82. | ਭੁਪਿੰਦਰ ਸਿੰਘ ਗੌ. ਮ. ਸ. ਗੋਬਿੰਦਪੁਰ | 19-6-1954 |
| 83. | ਰਾਮ ਕਰਿਸ਼ਨ ਮਾਦਾਨ ਗੌ. ਹ. ਸ. ਬਰਨਾਲਾ | 6-8-1954 |
| 84. | ਅਜੀਤ ਸਿੰਘ ਗੌ. ਹ. ਸ. ਬਾਨੂੜ | 6-8-1954 |
| 85. | ਸੋਹਨ ਲਾਲ ਪੁਰੀ ਗੌ. ਹ. ਸ. ਨਾਭਾ | 6-8-1954 |
| 86. | ਰਾਮ ਕਿਸ਼ਨ ਅਤਰੀ ਜੇ. ਬੀ. ਟੀ. ਐਸ ਨਾਭਾ | 6-8-1954 |
| 87. | ਜਗਨ ਨਾਥ ਗੌ. ਹ. ਸ. ਭੁੱਚੋ ਮੰਡੀ (ਬਠਿੰਡਾ) | 6-8-1954 |
| 88. | ਰਾਜਪਾਲ ਸਿੰਘ ਬੀ. ਏ. ਬੀ. ਟੀ., ਬੀ. ਈ. ਓ. ਨਵਾਂ ਸ਼ਹਿਰ | 6-8-1954 |
| 89. | ਗੁਰਦਿਆਲ ਸਿੰਘ ਗੌ. ਹ. ਸ. ਤਿੱਬਰ | 29-3-1954 |
| 90. | ਸੁਖਦੇਵ ਸਿੰਘ ਬੀ. ਈ. ਓ. ਮਲੋਤ | 10-12-1952 |
| 91. | ਰਤਨ ਮੋਹਨ ਗੌ. ਹ. ਸ. ਬਹਿਰਾਮ ਪੁਰ (ਗੁਰਦਾਸਪੁਰ) | 23-11-1959 |
| 92. | ਬੀਰ ਭਾਨ ਗੌ. ਹ. ਸ. ਸ. ਚੋਲਾ ਸਾਹਿਬ | 18-11-1959 |
| 93. | ਪਰੀਤਮ ਸਿੰਘ ਗੌ. ਹ. ਸ. ਸ. ਮੰਡੀ ਗੁਬਿੰਦਗੜ੍ਹ (ਪਟਿਆਲਾ) | 19-11-1959 |

| | | |
|---|---|---|
| 94. | ਉਜਾਗਰ ਸਿੰਘ ਬੀ. ਈ. ਓ. ਡੇਰਾ ਬਸੀ | 19-11-1959 |
| 95. | ਭੁਪਿੰਦਰ ਸਿੰਘ ਗੌ. ਸੀ. ਮਾਡਲ ਸ. ਚੰਡੀਗੜ੍ਹ | 6-8-1954 |
| 96. | ਬਲਦੇਵ ਸਿੰਘ ਗੌ. ਹ. ਸ. ਚੱਕ ਕਲਾਂ (ਲੁਧਿਆਣਾ) | 1-1-1953 |
| 97. | ਬੰਸੀ ਲਾਲ ਗੌ. ਹ. ਸ. ਸ. ਦੀਨਾ ਨਗਰ | 28-5-1953 |
| 98. | ਦਲਜੀਤ ਸਿੰਘ ਗੌ. ਹ. ਸ. ਹਲਵਾੜਾ | 28-5-1953 |
| 99. | ਨਰਾਇਣ ਦਾਸ ਗੌ. ਮ. ਸ. ਭੁੰਦਰ | 27-7-1957 |
| 100. | ਪਰੇਮ ਨਾਥ ਸੈਨੀ ਗੌ. ਹ. ਸ. ਸ਼ਾਹਪੁਰ ਕੰਡੀ(ਗੁਰਦਾਸਪੁਰ) | 1-6-1953 |
| 101. | ਉਜਾਗਰ ਸਿੰਘ ਗੌ. ਹ. ਸ. ਜਾਲੌਰਾ | 24-2-1966 |
| 102. | ਕਰਮ ਸਿੰਘ ਗੌ. ਹ. ਸ. ਭਾਰਗਵਾ, ਕੈਂਪ ਜਲੰਧਰ | 7-8-1953 |
| 103. | ਮੱਘਰ ਸਿੰਘ ਗੌ. ਹ. ਸ. ਬੇਰੀਆਂ ਕਲਾਂ | 2-2-1965 |
| 104. | ਗੁਲਜ਼ਾਰ ਸਿੰਘ ਗੌ. ਹ. ਸ. ਘਾਰੋਟ | 24-8-1966 |
| 105. | ਰਿਪੁਦਮਨ ਸਿੰਘ ਬੀ. ਈ. ਓ. ਵੇਰਕਾ | 7-8-1953 |
| 106. | ਗੁਰਦਿਆਲ ਸਿੰਘ ਗੌ. ਹ. ਸ. ਧਾਰੋਵਾਲੀ | 24-2-1966 |
| 107. | ਲੱਛਮਣ ਸਿੰਘ ਗੌ. ਹ. ਸ. ਨਥੋਵਾਲੀ (ਲੁਧਿਆਣਾ) | 9-11-1956 |
| 108. | ਤਰਲੋਕ ਸਿੰਘ ਗੌ. ਹ. ਸ. ਸੋਹੀਬਾ | 30-6-1955 |
| 109. | ਹਰਬੰਸ ਸਿੰਘ ਗੌ. ਹ. ਸ. ਸਿਧਵਾਂ ਕਲਾਂ | 27-5-1954 |
| 110. | ਐਸ. ਐਸ. ਬਾਵਾ ਗੌ. ਹ. ਸ. ਆਦਮਪੁਰ | ਇਸ ਦਫ਼ਤਰ ਵਿਚ ਇਸ ਵੇਲੇ ਅਵੇਲੇਬਲ ਨਹੀਂ ਹੈ। |

| ਲੜੀ ਨੰ: | ਮਿਸਟਰੈਸ ਦਾ ਨਾ ਤੇ ਸਕੂਲ ਜਿਨ੍ਹਾਂ ਨੂੰ ਤਰੱਕੀ ਦੇ ਕੇ ਮੁਖ ਅਧਿਆਪਕਾ ਨਿਯੁਕਤ ਕੀਤਾ ਗਿਆ। | ਮਿਸਟਰੈਸ ਦੇ ਤੌਰ ਤੇ ਨਿਯੁਕਤੀ ਦੀ ਮਿਤੀ: |
|---|---|---|
| 1. | 2. | 3. |
| 1. | ਸ਼੍ਰੀ ਮਤੀ ਸਤਵੰਤ ਕੌਰ ਗੌ. ਗ. ਹ. ਸ. ਸ. ਬਠਿੰਡਾ | 13-6-1955 |
| 2. | ਸ਼੍ਰੀ ਮਤੀ ਮਨੋਰਮਾ ਗੁਪਤਾ ਗੌ. ਹ. ਸ. ਲੁਧਿਆਣਾ | 23-6-1955 |
| 3. | ਸ਼੍ਰੀ ਮਤੀ ਗੁਰਦੇਵ ਕੌਰ ਮਿਸਟਰੈਸ ਗੌ. ਗ. ਹ. ਸ. ਸੰਗਰੂਰ | 28-6-1955 |
| 4. | ਸ਼੍ਰੀ ਮਤੀ ਦਲਜੀਤ ਕੌਰ, ਗੌ. ਸੀਨੀਅਰ ਮਾਡਲ ਹਾਇਰ ਸੈਕੰਡਰੀ ਸਕੂਲ ਫੀਲਖਾਨਾ, ਪਟਿਆਲਾ | 16-8-1955 |

[ਵਿਦਿਆ ਮੰਤਰੀ]

| | | |
|---|---|---|
| 5. | ਸ਼੍ਰੀ ਮਤੀ ਸਤਵੰਤ ਕੌਰ ਵਾਲੀਆ ਵਿਕਟੋਰੀਆ ਗ. ਹਾਇਰ ਸੈਕੰਡਰੀ ਸਕੂਲ ਪਟਿਆਲਾ । | 16-8-1953 |
| 6. | ਸ਼੍ਰੀਮਤੀ ਅਵਤਾਰ ਕੌਰ, ਵਿਕਟੋਰੀਆ ਗਰਲਜ਼ ਹਾਇਰ ਸੈਕੰਡਰੀ ਸਕੂਲ, ਪਟਿਆਲਾ । | 18-8-1955 |
| 7. | ਸ਼੍ਰੀ ਮਤੀ ਰਾਜਿੰਦਰ ਸੰਧੂ ਗੌ. ਗ. ਹ. ਸ. ਸ. ਮੋਗਾ (ਫਿਰੋਜ਼ਪੁਰ) | 27-8-55 |
| 8. | ਸ਼੍ਰੀ ਮਤੀ ਬਿਮਲਾ ਕਪੂਰ ਮਿਸਟਰੈਸ ਗੌ. ਗ. ਹ. ਸ ਸਕੂਲ, ਨਾਭਾ | 2-9-1955 |
| 9. | ਸ਼੍ਰੀ ਮਤੀ ਸਤਿਆ ਵਤੀ ਮਿਸਟਰੈਸ ਗੌ. ਗ. ਹ. ਸ. ਸੁਲਤਾਨਪੁਰ ਲੋਧੀ, ਕਪੂਰਥਲਾ । | 5-11-1955 |
| 10. | ਸ਼੍ਰੀ ਮਤੀ ਮਨਜੀਤ ਕੌਰ ਮਿਸਟਰੈਸ ਗੌ. ਗ. ਹ. ਸ. ਸਕੂਲ ਬਠਿੰਡਾ | 5-11-55 |
| 11. | ਸ਼੍ਰੀ ਮਤੀ ਕੁਲਦੀਪ ਕੌਰ ਵਿਕਟੋਰੀਆ ਗ. ਹ. ਸ. ਸ. ਪਟਿਆਲਾ | 15-11-55 |
| 12. | ਸ਼੍ਰੀ ਮਤੀ ਪਤਵੰਤ ਕੌਰ, ਗੌ. ਹ. ਸ. ਸ. ਰੋਪੜ | 3-12-55 |
| 13. | ਸ਼੍ਰੀ ਮਤੀ ਰਾਵਿੰਦਰ ਕੌਰ, ਗੌ. ਗ. ਹ. ਸ. ਸਕੂਲ ਕੋਟਕਪੂਰਾ | 3-12-55 |
| 14. | ਸ਼੍ਰੀ ਮਤੀ ਪਰਕਾਸ਼ ਮਾਥੁਰ ਗੌ. ਮਲਟੀਪਰਪਜ਼ ਹਾਇਰ ਸੈਕੰਡਰੀ ਸਕੂਲ, ਪਟਿਆਲਾ । | 6-12-55 |
| 15. | ਸ਼੍ਰੀ ਮਤੀ ਗੁਰਚਰਨ ਕੌਰ ਗਿਲ ਗੌ. ਗ. ਹ. ਸ. ਸਕੂਲ ਸੈਕਟਰ-18, ਚੰਡੀਗੜ੍ਹ । | 17-12-55 |
| 16. | ਸ਼੍ਰੀ ਮਤੀ ਪ੍ਰੀਤਮ ਕੌਰ ਗੌ. ਗ: ਹ. ਸ. ਸਕੂਲ ਨਾਭਾ | 20-12-55 |

1969

| | | |
|---|---|---|
| 17. | ਸ਼੍ਰੀ ਮਤੀ ਵੀ. ਸੀ. ਆਨੰਦ ਗੌ. ਗ. ਹਾ. ਸ. ਸ. ਨਹਿਰੂ ਗਾਰਡਨ, ਜਲੰਧਰ | 12-5-38 (ਜੇ. ਐਸ. ਟੀ.) |
| 18. | ਵਿਦਿਆ ਵਤੀ ਬਜਾਜ਼, ਗੌ. ਗ. ਮਿਡਲ ਸਕੂਲ ਮਾਨਕ (ਜਲੰਧਰ) | 11-10-43 |
| 19. | ਸ਼੍ਰੀ ਮਤੀ ਜੇ. ਕੇ. ਪ੍ਰੀਤਮ ਸਿੰਘ ਸੀਨੀਅਰ ਮਾਡਲ ਸਕੂਲ ਸਿਵਲ ਲਾਈਨ, ਪਟਿਆਲਾ । | 18-4-1943 |
| 20. | ਸ਼੍ਰੀ ਮਤੀ ਪਰਸੰਨ ਕੌਰ ਗੌ. ਕੋ-ਐਜੂਕੇਸ਼ਨ ਹਾਈ ਸਕੂਲ ਬੜੈਲ (ਚੰਡੀਗੜ੍ਹ) | (ਅਨੁਸੂਚਿਤ ਜਾਤੀ 15-5-1964 |
| 21. | ਸ਼੍ਰੀ ਮਤੀ ਸੁਸ਼ੀਲਾ ਸ਼ਿਵ ਪ੍ਰਸ਼ਾਦ ਗੌ. ਗਰਲਜ਼ ਹਾਈ ਸਕੂਲ ਚੁਨੀਕਲਾਂ (ਰੋਪੜ) । | 24-9-45 |

| | | |
|---|---|---|
| 22. | ਸ਼੍ਰੀ ਮਤੀ ਹੀਰਾ ਸਕਸੈਨਾਂ ਗੌ. ਗ. ਹਾਇਰ ਸੈਕੰਡਰੀ ਸਕੂਲ ਖੰਨਾ (ਲੁਧਿਆਣਾ) । | 25-9-46 |
| 23. | ਸ਼੍ਰੀ ਮਤੀ ਜਸਵੰਤ ਕੌਰ ਗੌ. ਗ. ਹਾਇਰ ਸੈਕੰਡਰੀ ਸਕੂਲ ਨਹਿਰੂ ਗਾਰਡਨ, ਜਲੰਧਰ । | 7-6-1946 |
| 24. | ਸ਼੍ਰੀ ਮਤੀ ਇਕਬਾਲ ਕੌਰ ਗੌ ਗ. ਹਾਇਰ ਸੈਕੰਡਰੀ ਸਕੂਲ ਨਹਿਰੂ ਗਾਰਡਨ, ਜਾਲੰਧਰ । | 19-11-48 |
| 25. | ਕੌਸ਼ਲਿਆ ਰਾਨੀ ਗੌ. ਨਰਸਰੀ ਸਕੂਲ, ਜਲੰਧਰ | 22-2-1949 |
| 26. | ਸ਼੍ਰੀ ਮਤੀ ਪ੍ਰੇਮ ਕੌਰ, ਬਲਾਕ ਐਜੂਕੇਸ਼ਨ ਆਫਿਸਰ ਡੇਰਾ ਬਸੀ (ਪਟਿਆਲਾ) | 28-4-51 |
| 27. | ਦੇਵ ਕੁਮਾਰੀ ਗੌ. ਗ. ਹਾਇਰ ਸੈਕੰਡਰੀ ਸਕੂਲ ਖੰਨਾ(ਲੁਧਿਆਣਾ) | 4-4-1952 |
| 28. | ਸ਼੍ਰੀ ਮਤੀ ਪ੍ਰੇਮ ਕੁਮਾਰੀ ਗੌ. ਗ. ਹਾਇਰ ਸੈਕੰਡਰੀ ਸਕੂਲ ਦੀ ਮਾਲ, ਅੰਮ੍ਰਿਤਸਰ । | 30-5-1953 |
| 29. | ਸ਼੍ਰੀ ਮਤੀ ਰਨਜੀਤ ਕੌਰ ਗੌ: ਗ. ਹਾਇਰ ਸੈਕੰਡਰੀ ਸਕੂਲ, ਮਾਡਲ ਟਾਊਨ, ਜਲੰਧਰ । | 3-3-1966 |
| 30. | ਸ਼੍ਰੀ ਮਤੀ ਸੁਰਜੀਤ ਕੌਰ ਗੌ ਪ੍ਰਾਈਮਰੀ. ਸਕੂਲ ਸੈਕਟਰ-22, ਚੰਡੀਗੜ੍ਹ | 28-9-1953 |
| 31. | ਸ਼੍ਰੀ ਮਤੀ ਵਿਮਲਾ ਕੌਸ਼ਲ ਗੌ. ਗ. ਹ. ਸਕੂਲ, ਬਰਨਾਲਾ (ਸੰਗਰੂਰ) | 7-1-1956 |
| 32. | ਸ਼੍ਰੀ ਮਤੀ ਪਰਸ਼ੋਤਮ ਕੌਰ ਗੌ. ਗ. ਹ. ਸ. ਸਕੂਲ, ਕੋਟਕਪੂਰਾ | 9-1-1956 |
| 33. | ਸ਼੍ਰੀ ਮਤੀ ਸੁਦਰਸ਼ਨ ਸੂਦ ਮਿਸਟਰੈਸ ਗੌ. ਗ. ਹ. ਸ. ਸਕੂਲ ਮੋਗਾ (ਫਿਰੋਜ਼ਪੁਰ) | 31-1-1956 |
| 34. | ਸ਼੍ਰੀ ਮਤੀ ਦਮਨ ਕੌਰ ਮਿਸਟਰੈਸ ਗੌ. ਗ. ਹ. ਸਕੂਲ ਨੰਗਲ ਟਾਊਨ ਸ਼ਿਪ (ਰੋਪੜ) | 28-2-1956 |
| 35. | ਸ਼੍ਰੀ ਮਤੀ ਜਗਜੀਤ ਕੌਰ ਮਿਸਟਰੈਸ ਗੌ. ਗ. ਹ, ਸ, ਲਾਡਰਾਂ (ਰੋਪੜ) | 28-2-1956 |
| 36. | ਸ਼੍ਰੀ ਮਤੀ ਕੈਲਾਸ਼ ਕੌਰ ਗਿਲ ਗੌ. ਗ. ਹਾਇਰ ਸੈਕੰਡਰੀ ਸਕੂਲ ਲੁਧਿਆਣਾ | 20-3-1956 |
| 37. | ਸ਼੍ਰੀ ਮਤੀ ਵਿਮਲਾ ਜਿੰਦਲ ਮਿਸਟਰੈਸ ਗੌ. ਗ. ਹ. ਸ. ਸਕੂਲ, ਸੰਗਰੂਰ | 26-4-1956 |

[ਵਿਦਿਆ ਮੰਤਰੀ]

38. ਸ਼੍ਰੀ ਮਤੀ ਸਾਵਿਤਰੀ ਦੇਵੀ ਗੌ. ਗ. ਹ. ਸ. ਸਕੂਲ, ਫਗਵਾੜਾ। 15-1-55
39. ਸ਼੍ਰੀ ਮਤੀ ਪੁਸ਼ਪਾ ਜੇਠੀ ਗੌ. ਗ. ਹਾਇਰ ਸੈਕੰਡਰੀ ਸਕੂਲ ਨਹਿਰੂ ਗਾਰਡਨ, ਜਲੰਧਰ 9-3-1953
40. ਸ਼੍ਰੀ ਮਤੀ ਰਾਜਿੰਦਰ ਸੋਢੀ ਮਿਸਟਰੈਸ ਗੌ. ਗ. ਹ. ਸ..ਰਾਜਪੁਰਾ 14-2-56
41. ਸ਼੍ਰੀ ਮਤੀ ਤਿਰਲੋਚਨ ਕੌਰ ਗੌ. ਗ. ਹ. ਸ. ਸਕੂਲ ਸੈਕਟਰ-18 ਚੰਡੀਗੜ੍ਹ 5-6-1956
42. ਸ਼੍ਰੀ ਮਤੀ ਅਵਤਾਰ ਕੌਰ ਮਿਸਟਰੈਸ ਗੌ. ਗ. ਹ. ਸਕੂਲ ਡੇਰਾ ਬਾਬਾ ਨਾਨਕ (ਗੁਰਦਾਸਪੁਰ) 13-5-1956
43. ਸ਼੍ਰੀ ਮਤੀ ਮਹਿੰਦਰ ਕੌਰ ਮਿਸਟਰੈਸ ਗੌ. ਗ. ਸਕੂਲ ਡੇਰਾ ਬਸੀ (ਪਟਿਆਲਾ)। 14-7-56
44. ਸ਼੍ਰੀ ਮਤੀ ਕਰਨੈਲ ਕੌਰ ਮਿਸਟਰੈਸ ਕਿੰਡਰ ਗਾਰਡਨ ਅਤੇ ਨਰਸਰੀ ਸਕੂਲ, ਫਗਵਾੜਾ 28-7-1956

ਪਰੋਵਿੰਸ਼ਲਾਈਜ਼ਡ

45. ਸ਼੍ਰੀ ਮਤੀ ਗੁਰਦੇਵ ਕੌਰ ਗੌ. ਗ. ਹ. ਸਕੂਲ, ਲੁਧਿਆਣਾ 1-6-1935
46. ਸ਼੍ਰੀ ਮਤੀ ਬਲਜੀਤ ਕੌਰ ਗੌ. ਗ. ਮਿਡਲ ਸਕੂਲ, ਲੁਧਿਆਣਾ 8-6-1953
47. ਸ਼੍ਰੀ ਮਤੀ ਜਸਵੰਤ ਕੌਰ ਗੌ. ਜੂ. ਮਾਡਲ ਸਕੂਲ ਮਾਡਲ ਟਾਊਨ, ਲੁਧਿਆਣਾ 19-10-1953

ਵਿਵਰਣ (2)

ਅਨੁਸੂਚਿਤ ਜਾਤੀਆਂ/ਪਛੜੀਆਂ ਸ਼੍ਰੇਣੀਆਂ ਦੀ ਲਿਸਟ, ਜਿਨ੍ਹਾਂ ਨੂੰ ਬਤੌਰ ਹੈਡਮਾਸਟਰ ਤਰੱਕੀ ਦਿੱਤੀ ਗਈ।

| ਲੜੀ ਨੰ: | ਮਾਸਟਰ/ਲੈਕਚਰਾਰ ਦਾ ਨਾਂ, ਜਿਸ ਨੂੰ ਬਤੌਰ ਹੈਡਮਾਸਟਰ ਤਰੱਕੀ ਦਿੱਤੀ ਗਈ। | ਬਤੌਰ ਮਾਸਟਰ ਸਰਵਿਸ ਵਿਚ ਆਉਣ ਦੀ ਮਿਤੀ। |
|---|---|---|
| 1. | ਸਰਵ ਸ਼੍ਰੀ ਨਰੈਣ ਦਾਸ, ਗੌ. ਹ. ਸ. ਭੁੱਡਰ (ਫਿਰੋਜ਼ਪੁਰ) | 27-7-57 |
| 2. | ਤਰਲੋਕ ਸਿੰਘ, ਗੌ. ਹ. ਸ. ਸਾਹਿਬਾ (ਹੁਸ਼ਿਆਰਪੁਰ) | 30-6-1955 |
| 3. | ਲਛਮਣ ਸਿੰਘ, ਗੌ. ਹ. ਸ. ਨੱਥੋਵਾਲ (ਲੁਧਿਆਣਾ) | 9-11-56 |
| 4. | ਸ਼੍ਰੀ ਅਜਮੇਰ ਸਿੰਘ, ਗੌ. ਹ. ਸ. ਬਦੌਛੀ (ਪਟਿਆਲਾ) | 27-6-58 |
| 5. | ਵਰਿੰਦਰ ਕੁਮਾਰ, ਗੌ. ਹ. ਸ. ਡਰੋਲੀ ਕਲਾਂ (ਜਲੰਧਰ) | 25-12-58 |
| 6. | ਸ਼੍ਰੀ ਨਛੱਤਰ ਸਿੰਘ, ਗੌ. ਹ. ਸ. ਸਵੱਦੀ (ਲੁਧਿਆਣਾ) | 31-3-53 |
| 7. | ਭਾਗ ਸਿੰਘ, ਗੌ. ਹ. ਸ. ਕੰਗਣਵਾਲ (ਸੰਗਰੂਰ) | 17-11-59 |

| | | |
|---|---|---|
| 8. | ਪ੍ਰੀਤਮ ਸਿੰਘ, ਗੌ. ਹ. ਸ. ਸਮਰਾਲਾ (ਲੁਧਿਆਣਾ) | 25-12-1959 |
| 9. | ਹਰਬੰਸ ਸਿੰਘ, ਗੌ. ਹ. ਸ. ਸਿਧਵਾਂ ਬੇਟ (ਲੁਧਿਆਣਾ) | 27-5-1954 |
| 10. | ਗੁਰਨਾਮ ਸਿੰਘ, ਗੌ. ਹ. ਸ. ਲੁਹਾਰਾ (ਲੁਧਿਆਣਾ) | 8-11-1958 |
| 11. | ਰਤਨ ਸਿੰਘ, ਗੌ. ਹ.ਸ. ਬਹਿਰਾਮ ਪੁਰ (ਗੁਰਦਾਸਪੁਰ) | 23-11-59 |
| 12. | ਬੀਰ ਭਾਨ, ਗੌ. ਹ. ਸ. ਚੋਹਲਾ ਸਾਹਿਬ (ਅੰਮ੍ਰਿਤਸਰ) | 18-11-1959 |
| 13. | ਪਰੀਤਮ ਸਿੰਘ, ਗ. ਹ. ਸ ਸ. ਮੰਡੀ ਗੋਬਿੰਦਗੜ੍ਹ (ਪਟਿਆਲਾ) | 19-11-1959 |
| 14. | ਉਜਾਗਰ ਸਿੰਘ, ਖੰਡ ਸਿਖਿਆ ਅਫਸਰ, ਡੇਰਾ ਬਸੀ (ਪਟਿਆਲਾ) | 19-11-1959 |

ਅਨੁਸੂਚਿਤ ਜਾਤੀਆਂ ਨੂੰ ਸਬੰਧ ਰਖਣ ਵਾਲੀ ਮਿਸਟਰੈਸ, ਜਿਸ ਨੂੰ ਬਤੌਰ ਮੁਖ ਅਧਿਆਪਕਾ ਤਰੱਕੀ ਦਿਤੀ ਹੈ:-

| ਲੜੀ ਨੰ: | ਨਾਂ | ਮਿਤੀ |
|---|---|---|
| 1. | ਸ੍ਰੀ ਮਤੀ ਪਰਸੰਨ ਕੌਰ ਕੋਐਜੂਕੇਸ਼ਨ ਹ: ਸਕੂਲ ਬੁੜੈਲ (ਯੂ. ਟੀ. ਚੰਡੀਗੜ੍ਹ)। | 15-5-1946 |

**ਸਰਦਾਰ ਦਲੀਪ ਸਿੰਘ ਪਾਂਧੀ :** ਵਜ਼ੀਰ ਸਾਹਿਬ ਨੇ ਇਹ ਦਸਿਆ ਹੈ ਕਿ ਮਾਮਲਾ ਵਿਚਾਰ ਅਧੀਨ ਹੈ ਤਾਂ ਕੀ ਇਹ ਦਸ ਸਕਦੇ ਨੇ ਕਿ ਕਿਨ੍ਹਾਂ ਕਾਰਨਾਂ ਕਰਕੇ ਇਨ੍ਹਾਂ ਟੀਚਰਾਂ ਦੀ ਪ੍ਰੋਮੋਸ਼ਨ ਰੁਕੀ ?

**ਮੰਤਰੀ :** ਕਈ ਪੱਖਾਂ ਨੂੰ ਦੇਖਣਾ ਪੈਂਦਾ ਹੈ, ਇਸ ਲਈ ਇਸ ਗਲ ਦਾ ਛੇਤੀ ਫੈਸਲਾ ਨਹੀਂ ਹੋ ਸਕਿਆ।

**ਸਰਦਾਰ ਦਲੀਪ ਸਿੰਘ ਪਾਂਧੀ :** ਜਦ ਇਹ ਟੀਚਰ ਇੰਨੇ ਚਿਰ ਤੋਂ ਸਰਵਿਸ ਵਿਚ ਹਨ ਤਾਂ ਕਿਹੜੇ ਪਖ ਸਨ ਜਿਨ੍ਹਾਂ ਦੇ ਬਾਰੇ ਮਹਿਕਮੇ ਨੂੰ ਜਾਣਕਾਰੀ ਨਹੀਂ ਸੀ ? ਅਤੇ ਸਰਕਾਰ ਨੇ ਵੇਖਣੇ ਸਨ ?

**ਮੰਤਰੀ :** ਇਸ ਲਈ ਵਖਰਾ ਨੋਟਿਸ ਦਿਉ। ਇਹ ਇਸ ਵਿਚੋਂ ਸਵਾਲ ਪੈਦਾ ਨਹੀਂ ਹੁੰਦਾ।

**ਸਰਦਾਰ ਦਲੀਪ ਸਿੰਘ ਪਾਂਧੀ :** ਇਹ ਤਾਂ ਇਸ ਸਵਾਲ ਵਿਚ ਹੀ ਪੁਛਿਆ ਗਿਆ ਸੀ ਅਤੇ ਵਖਰਾ ਨੋਟਿਸ ਦੇਣ ਦੀ ਲੋੜ ਨਹੀਂ। ਨਾਲੇ ਸਰਕਾਰ ਨੇ ਇਹ ਕਿਹਾ ਹੈ ਕਿ ਮਾਮਲਾ ਵਿਚਾਰਿਆ ਜਾ ਰਿਹਾ ਹੈ ਅਤੇ ਕਦ ਤਕ ਵਿਚਾਰ ਜਾਰੀ ਰਹੇਗੀ ?

**ਮੰਤਰੀ :** ਮਾਮਲਾ ਵਿਚਾਰਿਆ ਜਾ ਰਿਹਾ ਹੈ, ਵਿਚਾਰਨ ਤੋਂ ਬਾਦ ਹੀ ਫੈਸਲਾ ਕੀਤਾ ਜਾਵੇਗਾ। ਕਈ ਫੈਕਟਰਜ਼ ਹੁੰਦੇ ਹਨ ਜਿਨ੍ਹਾਂ ਨੂੰ ਸਾਹਮਣੇ ਰਖਣਾ ਪੈਂਦਾ ਹੈ, ਪਹਿਲਾਂ ਉਹ ਫੈਕਟਰਜ਼ ਨਹੀਂ ਸਨ ਸਾਹਮਣੇ ਆਏ।

[ਵਿਦਿਆ ਮੰਤਰੀ]

The time by which a decision is likely to be taken in the matter. ਬਾਰੇ ਕਿਹਾ ਨਹੀਂ ਜਾ ਸਕਦਾ ।

**ਸਰਦਾਰ ਕਿਰਪਾਲ ਸਿੰਘ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਪ੍ਰੋਮੋਸ਼ਨਾਂ ਵਿਚ ਵੀ ਸ਼ਡੂਲਡ ਕਾਸਟਾਂ ਲਈ ਕੋਈ ਰੀਜ਼ਰਵੇਸ਼ਨ ਹੈ ਕਿ ਇੰਨੇ ਪਰਸੈਂਟੇਜ ਤਕ ਇਨ੍ਹਾਂ ਨੂੰ ਪ੍ਰੋਮੋਸ਼ਨਾਂ ਦਿਤੀਆਂ ਜਾਣੀਆਂ ਹਨ ?

**ਮੰਤਰੀ :** ਧਿਆਨ ਤਾਂ ਰੱਖਿਆ ਜਾਂਦਾ ਹੈ।

**ਸਰਦਾਰ ਕਿਰਪਾਲ ਸਿੰਘ :** ਮੈਂ ਤਾਂ ਪਰਸੈਂਟੇਜ ਪੁਛੀ ਹੈ ਕਿ ਕਿੰਨੀ ਮੁਕਰਰ ਹੈ ?

**ਮੰਤਰੀ :** ਪਰਸੈਂਟੇਜ ਜ਼ਰੂਰੀ ਨਹੀਂ ਇਲਿਜਿਬਿਲਿਟੀ ਹੋਣ ਤੇ ਪ੍ਰੋਮੋਸ਼ਨ ਕੀਤੀ ਜਾਂਦੀ ਹੈ ।

**ਕੈਪਟਨ ਰਤਨ ਸਿੰਘ :** ਕੀ ਮਨਿਸਟਰ ਸਾਹਿਬ ਨੇ ਇਸ ਗਲ ਦੀ ਤਸਲੀ ਕਰ ਲਈ ਹੈ ਕਿ ਕੋਈ ਪਰਸੈਂਟੇਜ ਪ੍ਰੋਮੋਸ਼ਨਾਂ ਵਿਚ ਹਰੀਜਨਾਂ ਲਈ ਮੁਕਰਰ ਨਹੀਂ । ਪਰਸੈਂਟੇਜ ਤਾਂ ਜ਼ਰੂਰ ਫਿਕਸਡ ਹੈ ਇਸ ਲਈ ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਪੋਜ਼ੀਸ਼ਨ ਜ਼ਰਾ ਕਲੀਅਰ ਕਰ ਦੇਣ ?

**ਮੰਤਰੀ :** ਭਾਵੇਂ ਪਰਸੈਂਟੇਜ ਫ਼ਿਕਸਡ ਹੋਵੇ ਪ੍ਰੋਮੋਸ਼ਨ ਨਹੀਂ ਦਿਤੀ ਜਾਂਦੀ ।

**ਸਰਦਾਰ ਗੁਰਬੰਤਾ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਜਿਹੜੀ ਪ੍ਰੋਮੋਸ਼ਨ ਵਿਚ ਰਿਜ਼ਰਵੇਸ਼ਨ ਹਰੀਜਨਾਂ ਲਈ ਰਖੀ ਹੋਈ ਸੀ ਉਹ ਹੁਣ ਬੰਦ ਕਰ ਦਿਤੀ ਗਈ ਹੈ ?

**ਮੰਤਰੀ :** ਬੰਦ ਨਹੀਂ ਕੀਤੀ ਗਈ ।

**ਕਾਮਰੇਡ ਸੱਤਪਾਲ ਡਾਂਗ :** ਆਨ ਏ ਪੁਆਇੰਟ ਆਫ ਆਰਡਰ, ਸਰ । ਪਹਿਲਾਂ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਹਰੀਜਨਾਂ ਲਈ ਪ੍ਰੋਮੋਸ਼ਨਾਂ ਵਿਚ ਕੋਈ ਰੀਜ਼ਰਵੇਸ਼ਨ ਨਹੀਂ ਤੇ ਫਿਰ ਕਿਹਾ ਹੈ ਕਿ ਜੇਕਰ ਇਲੇਜਿਬਿਲਿਟੀ ਹੋਵੇ, ਤਾਂ ਉਹ ਤਾਂ ਹੀ ਹੋ ਸਕਦੀ ਹੈ ਨਹੀਂ ਤਾਂ ਪ੍ਰੋਮੋਸ਼ਨ ਇਲੇਜਿਬਿਲਿਟੀ ਤੋਂ ਬਿਨਾਂ ਤਾਂ ਹੋ ਨਹੀਂ ਸਕਦੀ । ਇਸ ਲਈ ਜੇਕਰ ਇਨ੍ਹਾਂ ਨੂੰ ਇਨ੍ਹਾਂ ਦੇ ਮਹਿਕਮੇ ਨੇ ਪੂਰੀ ਇਨਫਾਰਮੇਸ਼ਨ ਨਹੀਂ ਦਿਤੀ ਤਾਂ That should be stated clearly. The case had gone to the High Court.

ਹਾਈ ਕੋਰਟ ਨੇ ਕੀ ਫੈਸਲਾ ਕੀਤਾ ਹੈ ਆਪਣੇ ਨੋਟ ਆਫ ਪੈਡ ਪੜ੍ਹ ਕੇ ਮਨਿਸਟਰ ਸਾਹਿਬ ਦਸ ਦੇਣ ?

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਮੁਖ ਅਧਿਆਪਕਾਂ ਲਈ 12-1/2% ਅਤੇ ਅਧਿਆਪਕਾਵਾਂ ਲਈ 2% ਰੀਜ਼ਰਵੇਸ਼ਨ ਰਖ ਕੇ ਉਨ੍ਹਾਂ ਨਾਲ ਵਿਤਕਰਾ ਨਹੀਂ ਕੀਤਾ ਗਿਆ ?

**ਮੰਤਰੀ :** ਇਹ ਤਾਂ ਅਵੇਲੇਬਿਲਿਟੀ ਤੇ ਡੀਪੈਂਡ ਕਰਦਾ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ :** 'ਡੀ' ਦੇ ਜਵਾਬ ਵਿਚ ਕਿਹਾ ਗਿਆ ਹੈ ਕਿ ਇਸ ਦਾ ਫੈਸਲਾ ਛੇਤੀ ਹੀ ਕਰ ਦਿਤਾ ਜਾਵੇਗਾ ਤਾਂ ਕੀ ਕੋਈ ਟਾਈਮ ਮੁਕੱਰਰ ਕਰਨਗੇ ?

ਮੰਤਰੀ : ਛੇਤੀ ਤੋਂ ਭਾਵ ਛੇਤੀ ਹੀ ਇਸ ਦਾ ਫੈਸਲਾ ਕਰ ਦਿਤਾ ਜਾਵੇਗਾ ।

**चौधरी बलबीर सिंह :** क्या मन्त्री महोदय बताएंगे कि उन्होंने कहा है कि अवेलेबिलिटी पर डिपेंड करता है लेकिन अगर रिज़रवेशन हो तो इस अवेलेबिलिटी का सवाल ही पैदा नहीं होता इस लिए आप इसे दोबारा चैक कर लें और पता कर के बता दें। हो सकता है कि इन्हें महिकमे वालों ने ठीक इत्तलाह न दी हो ।

**ਮੰਤਰੀ :** ਇਹ ਕਹਿਣਾ ਠੀਕ ਨਹੀਂ ਕਿ ਮੈਨੂੰ ਮਹਿਕਮੇ ਨੇ ਠੀਕ ਇਨਫਾਰਮੇਸ਼ਨ ਨਹੀਂ ਦਿਤੀ ; ਮੈਂ ਤਾਂ ਕਿਹਾ ਹੈ ਕਿ ਅਵੇਲੇਬਲ ਨਹੀਂ ਹੁੰਦੇ ; 10 ਚਾਹੀਦੇ ਹੁੰਦੇ ਹਨ ਤਾਂ 2 ਰਖੇ ਜਾਂਦੇ ਹਨ ।

**चौधरी बलबीर सिंह :** क्या मन्त्री महोदय को पता है कि बाकी के जहां रिज़र्वेशन पूरी न हो वहां पर किसी और को प्रोमोट नहीं किया जाता, क्या वही पालेसी इन के महकमा में भी है ?

**ਮੰਤਰੀ :** ਬਾਕੀ ਦੇ ਮਹਿਕਮਿਆਂ ਦਾ ਤਾਂ ਮੈਨੂੰ ਪਤਾ ਨਹੀਂ ਕਿ ਉਥੇ ਕੀ ਤਰੀਕਾ ਹੈ ।

**चौधरी बलबीर सिंह :** अध्यक्ष महोदय, यह अहम सवाल है और इन को पालेसी का पता नहीं अगर बाकी के महकमों में ऐसा हो तो यह अपने महकमे में ऐसा करने को तैयार हैं ?

**ਸਰਦਾਰ ਕਿਰਪਾਲ ਸਿੰਘ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਪ੍ਰੋਮੋਸ਼ਨਾਂ ਵਿਚ ਜਿਹੜੀ ਰੀਜ਼ਰਵੇਸ਼ਨ ਦੀ ਲਿਸਟ ਹੈ ਇਸ ਵਿਚ ਜੇਕਰ ਕੋਈ ਉਮੀਦਵਾਰ ਰੀਜ਼ਰਵ ਸੀਟ ਵਾਲਾ ਨਾ ਮਿਲੇ ਤਾਂ ਕਿਸੇ ਹੋਰ ਰੀਜ਼ਰਵ ਸੀਟ ਵਾਲੇ ਨੂੰ ਇਕ ਸਟੈਪ ਹੋਰ ਤਰਕੀ ਦੇ ਕੇ ਉਹ ਸੀਟ ਪੁਰ ਕੀਤੀ ਜਾਂਦੀ ਹੈ ਤਾਂ ਕਿ ਸ਼ਡੂਲ ਕਾਸਟ ਦੀਆਂ ਸੀਟਾਂ ਦੀ ਰੀਜ਼ਰਵੇਸ਼ਨ ਪੂਰੀ ਰਹੇ ਤੇ ਜੇਕਰ ਇਸ ਤਰ੍ਹਾਂ ਨਹੀਂ ਕੀਤਾ ਜਾਂਦਾ ਤਾਂ ਕੀ ਇਸ ਤਰ੍ਹਾਂ ਕੀਤੇ ਜਾਣ ਦੀ ਹਦਾਇਤ ਸਰਕਾਰ ਵਲੋਂ ਜਾਰੀ ਕਰ ਦਿਤੀ ਜਾਵੇਗੀ ?

**ਮੰਤਰੀ :** ਇਸ ਗਲ ਤੇ ਗੌਰ ਕਰ ਲਿਆ ਜਾਵੇਗਾ ।

---

## UPGRADING PRIMARY/MIDDLE SCHOOLS IN MUKERIAN ASSEMBLY CONSTITUENCY.

*876. **Chaudhri Kewal Krishan :** Will the Minister for Education be pleased to state-

(a) whether any Primary and Middle Schools have been upgraded in Mukerian Assembly Constituency during the year 1969-70 to date; if so, their names, if none, the reasons therefor ;

(b) the number of schools in the said Constituency which are proposed to be upgraded from Primary to Middle

[Chaudhri Kewal Krishan]

and from Middle to High Schools before the close of the current financial year, together with the number of such schools which fulfil all the conditions for upgrading ;

(c) the number of Primary and Middle Schools in the said Constituency proposed to be upgraded during the year 1970-71 ;

(d) the criteria kept in view for determining the upgrading of schools ?

**ਸਰਦਾਰ ਸੁਰਜੀਤ ਸਿੰਘ :**

(ਏ) ਹਾਂ ਜੀ, ਗੌਰਮਿੰਟ ਪ੍ਰਾਈਮਰੀ ਸਕੂਲ, ਮਹਿਤਾਬਪੁਰ ।

(ਬੀ) ਇਸ ਸਾਲ ਹੋਰ ਕੋਈ ਸਕੂਲ ਅਪਗਰੇਡ ਕਰਨ ਦੀ ਤਜ਼ਵੀਜ਼ ਨਹੀਂ । ਇਸ ਹਲਕੇ ਵਿਚ 5 ਪ੍ਰਾਈਮਰੀ ਸਕੂਲ ਅਤੇ 3 ਮਿਡਲ ਸਕੂਲ ਹਨ ਜੋ ਅਪਗਰੇਡਿੰਗ ਦੀਆਂ ਸਾਰੀਆਂ ਸ਼ਰਤਾਂ ਪੂਰੀਆਂ ਕਰਦੇ ਹਨ ।

(ਸੀ) ਸਕੂਲਾਂ ਦਾ ਪੱਧਰ ਹਲਕੇ ਦੀਆਂ ਵਿਦਿਅਕ ਲੋੜਾਂ ਨੂੰ ਧਿਆਨ ਵਿਚ ਰਖਕੇ ਉਚਾ ਕੀਤਾ ਜਾਂਦਾ ਹੈ ਨਾਂ ਕਿ ਅਸੈਂਬਲੀ ਹਲਕਿਆਂ ਨੂੰ ਧਿਆਨ ਵਿਚ ਰਖਕੇ । 1970-71 ਵਿਚ ਸਕੂਲ ਅਪਗਰੇਡਿੰਗ ਲਈ ਅਜੇ ਕੋਈ ਬਜਟ ਉਪਬੰਧ ਨਹੀਂ ਕੀਤਾ ।

(ਡੀ) ਸਕੂਲ ਅਪਗਰੇਡਿੰਗ ਲਈ ਨਿਮਨ ਲਿਖਤ ਗੱਲਾਂ ਦਾ ਧਿਆਨ ਰੱਖਿਆ ਜਾਂਦਾ ਹੈ :—

1. ਵਿਦਿਆਰਥੀਆਂ ਦੀ ਗਿਣਤੀ ।
2. ਭਵਨ । ਮਿਡਲ ਸਕੂਲ ਲਈ 8 ਕਮਰੇ ਅਤੇ ਹਾਈ ਸਕੂਲ ਲਈ 12 ਕਮਰੇ ।
3. ਨਜ਼ਦੀਕੀ ਸਕੂਲ ਤੋਂ ਫ਼ਾਸਲਾ । ਮਿਡਲ ਸਕੂਲ ਦੀ ਸੂਰਤ ਵਿਚ 3 ਮੀਲ ਅਤੇ ਹਾਈ ਸਕੂਲ ਦੀ ਸੂਰਤ ਵਿਚ 5 ਮੀਲ ।
4. ਇਲਾਕੇ ਦੀ ਕਿਸਮ । ਹੜ੍ਹ ਪੀੜ੍ਹਤ ਜਾਂ ਬੈਕਵਰਡ ।
5. ਫੀਡਰ ਸਕੂਲਾਂ ਦੀ ਗਿਣਤੀ ।
6. ਆਬਾਦੀ ।
7. ਇਲਾਕੇ ਦੀਆਂ ਵਿਦਿਅਕ ਲੋੜਾਂ ।

**चौधरी बलबीर सिंह** : क्या मन्त्री महोदय यह बताएंगे कि आया बैकवर्ड एरियाज़ के लिये सरकार कोई स्पैशल कंसिड्रेशन करने का ख्याल रखती है ?

**ਵਿਦਿਆ ਮੰਤਰੀ :** ਉਨ੍ਹਾਂ ਦੀ ਜ਼ਰੂਰਤ ਵੇਖ ਕੇ ਧਿਆਨ ਰਖਿਆ ਜਾਂਦਾ ਹੈ ।

**ਚੌਧਰੀ ਕੇਵਲ ਕ੍ਰਿਸ਼ਨ :** ਮੈਂ ਵਜ਼ੀਰ ਸਾਹਿਬ ਤੋਂ ਇਹ ਗੱਲ ਪੁਛਣੀ ਚਾਹੁੰਦਾ ਹਾਂ ਕਿ ਕੀ ਹਾਜੀਪੁਰ ਬਲਾਕ ਵਿਚ ਕੋਈ ਸਕੂਲ ਅਪ ਗਰੇਡ ਕੀਤਾ ਗਿਆ ਹੈ ?

**ਮੰਤਰੀ :** ਇਸ ਦੇ ਲਈ ਪਹਿਲਾਂ ਨੋਟਿਸ ਦੀ ਜ਼ਰੂਰਤ ਹੈ ।

**ਸਰਦਾਰ ਕਿਰਪਾਲ ਸਿੰਘ :** ਏਥੇ ਵਜ਼ੀਰ ਸਾਹਿਬ ਨੇ ਜਵਾਬ ਦਿੰਦਿਆਂ ਇਹ ਗੱਲ ਕਹੀ ਸੀ ਕਿ ਕਿਸੇ ਅਸੈਂਬਲੀ ਕੰਸੀਚੁਐਂਸੀ ਨੂੰ ਮਦੇਨਜ਼ਰ ਰੱਖਕੇ ਕੋਈ ਸਕੂਲ ਨਹੀਂ ਖੋਲ੍ਹਿਆ ਗਿਆ । ਪਰ ਜੇ ਇਹ ਸਾਬਤ ਕਰ ਦਿੱਤਾ ਜਾਵੇ ਕਿ ਐਸਾ ਹੋਇਆ ਹੈ ਤਾਂ ਸਰਕਾਰ ਕੀ ਸਟੈਪਸ ਲਵੇਗੀ ? ਕੀ ਉਹ ਆਪਣੀ ਗ਼ਲਤੀ ਨੂੰ ਮੰਨਣਗੇ ?

**ਮੰਤਰੀ :** ਐਸਾ ਨਹੀਂ ਹੋਇਆ ਇਸ ਲਈ ਸਵਾਲ ਪੈਦਾ ਹੀ ਨਹੀਂ ਹੁੰਦਾ ।

**ਚੌਧਰੀ ਕੇਵਲ ਕ੍ਰਿਸ਼ਨ :** ਕੀ ਉਹ ਦੱਸਣਗੇ ਕਿ ਕਿਸ ਹਲਕੇ ਵਿਚ ਸ਼ਰਤਾਂ ਪੂਰੀਆਂ ਕਰਨ ਵਾਲੀਆਂ ਥਾਵਾਂ ਹਨ ਜਿਥੇ ਕਿ ਇਹ ਸਕੂਲ ਖੋਲੇ ਗਏ ਹਨ ਅਤੇ ਇਹ ਕਿਹੜੇ ਸਕੂਲ ਹਨ ?

**ਮੰਤਰੀ :** ਉਹ ਇਹ ਹਨ :–

ਹਾਈ ਸਕੂਲ........ਮਾਖੇਵਾਲ, ਟਾਂਡਾ ਰਾਮਸਰ:<br>
ਰਾਮ ਗੜ੍ਹ, ਕਰਾਰੀ, ਚਮੋਹੀ<br>
ਮਿਡਲ.........ਹਰਦੋ ਕੁੰਦ ਪੁਰ, ਭਾਂਬਰਾ ਹਰਸੋ ਮਨੇਸਰ

**ਚੌਧਰੀ ਤੁਲਸੀ ਰਾਮ ਚੌਹਾਨ :** ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਸਕੂਲ 8 ਕੰਸੀਚੂਐਸੀਆਂ ਵਿਚੋਂ ਦੋ ਦੋ ਅਪਗਰੇਡ ਕੀਤੇ ਹਨ ਉਸ ਦੇ ਬੇਸਿਜ਼ ਕੀ ਹਨ ਅਤੇ ਜਿਥੇ 6 ਵਿਚ ਨਹੀਂ ਕੀਤੇ ਉਸ ਦੀ ਕੀ ਵਜ੍ਹਾ ਹੈ ?

**ਮੰਤਰੀ :** ਮੈਂ ਆਪਣੇ ਜਵਾਬ ਵਿਚ ਪਹਿਲਾਂ 6–7 ਪੁਆਇੰਟ ਦਸ ਚੁਕਾ ਹਾਂ ਕਿ ਜਿਸ ਤਰੀਕੇ ਨਾਲ ਇਹ ਸੀਲੈਕਟ ਕੀਤੇ ਜਾਂਦੇ ਹਨ ।

**चौधरी बलबीर सिंह :** क्या मन्त्री महोदय यह बतायेंगे कि आया अपग्रेड करने का जो सवाल है, जब आप टेक अप करते हैं तो उस मौका पर प्राईवेट स्कूलों को भी कनसिडर किया जाता है या गवर्नमैंट स्कूल ही टेक अप होते है ?

**ਮੰਤਰੀ :** ਇਹ ਆਮ ਤੌਰ ਤੇ ਗੌਰਮੈਂਟ ਸਕੂਲ ਹੀ ਲਏ ਜਾਂਦੇ ਹਨ ।

**ਕਾਮਰੇਡ ਦਰਸ਼ਨ ਸਿੰਘ ਝਬਾਲ :** ਜਿਹੜੇ ਸਰਹਦਾਂ ਦੇ ਸਕੂਲ ਹਨ ਕੀ ਤੁਸੀਂ ਉਨ੍ਹਾਂ ਨੂੰ ਅਪਗਰੇਡ ਕਰਨ ਦਾ ਵਿਚਾਰ ਕਰ ਰਹੇ ਹੋ ਕੀ ਉਨ੍ਹਾਂ ਦਾ ਦੂਸਰੇ ਸਕੂਲਾਂ ਨਾਲੋਂ ਜ਼ਿਆਦਾ ਖਿਆਲ ਸਰਕਾਰ ਰਖਦੀ ਹੈ ?

**ਮੰਤਰੀ :** ਸਰਹਦੀ ਸਕੂਲਾਂ ਨੂੰ ਦੂਸਰਿਆਂ ਦੀ ਨਿਸਬਤ ਵਧ ਰਿਆਇਤ ਦਿੱਤੀ ਜਾਂਦੀ ਹੈ ਅਤੇ ਇਨ੍ਹਾਂ ਨੂੰ ਅਪਗਰੇਡ ਵੀ ਜ਼ਰੂਰਤ ਅਨੁਸਾਰ ਕੀਤਾ ਜਾ ਰਿਹਾ ਹੈ ।

**चौधरी बलबीर सिंह :** मन्त्री महोदय ने जवाब दिया है कि अप-ग्रेडिंग का फैसला सरकारी स्कूलों को मदेनजर रख कर किया जाता है, प्राईवेट स्कूलों को नहीं। मैं स्पीकर साहिब, इन से कहूंगा कि यह गलत जवाब दे रहे हैं। आप इन से कहें कि इस में दरुस्ती करें।

**ਮੁੱਖ ਮੰਤਰੀ :** ਜਿਥੋਂ ਤਕ ਮੈਨੂੰ ਯਾਦ ਪੈਂਦਾ ਹੈ, as far as is possible, ਇਹ ਠੀਕ ਹੀ ਹੈ ਕਿ ਸਾਰਿਆਂ ਨੂੰ ਕਨਸਿਡਰ ਕੀਤਾ ਜਾਂਦਾ ਹੈ।

**चौधरी बलबीर सिंह :** मुख्य मन्त्री ने कहा है कि as far as possible मगर वज़ीर तालीम एक डैफिनिट जवाब दे रहे हैं। इन में से कौन सा सही है जहां तक मेरी इनफरमेशन है वह यह है कि गवर्नमैंट की पालिसी के मुताबिक काम नहीं किया जा रहा।

**Chief Minister :** Thank you for the information.

**ਸ਼੍ਰੀ ਗਿਆਨ ਚੰਦ ਖਰਬੰਦਾ :** ਜਿਹੜੀਆਂ ਕੰਸੀਚੂਐਂਸੀ ਦੀਆਂ ਜ਼ਰੂਰਤਾਂ ਮੁਤਾਬਕ ਹੋਰ ਸ਼ਹਿਰਾਂ ਵਿੱਚ ਇਨਸਟੀਟੀਊਸ਼ਨਜ਼ ਅਪ ਗਰੇਡ ਕੀਤੇ ਜਾਂਦੇ ਹਨ, ਅੰਮ੍ਰਿਤਸਰ ਵਿੱਚ ਕਿਉਂ ਨਹੀਂ ਕੀਤੇ ਜਾਂਦੇ ?

**ਮੰਤਰੀ :** ਕਈ ਦਫਾ ਕਈ ਗੱਲਾਂ ਵੇਖਣੀਆਂ ਹੁੰਦੀਆਂ ਹਨ। ਕਈ ਸ਼ਰਤਾਂ ਹਾਲਾਤ ਦੇ ਮੁਤਾਬਕ ਰੀਲੈਕਸ ਵੀ ਕਰਨੀਆਂ ਪੈਂਦੀਆਂ ਹਨ।

**ਸਰਦਾਰ ਉਮਰਾਓ ਸਿੰਘ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਿਹੜੀ ਲਿਸਟ ਸਪਲਾਈ ਕੀਤੀ ਗਈ ਹੈ ਇਸ ਵਿੱਚ 12 ਵਿੱਚੋਂ ਕੇਵਲ 3 ਸਕੂਲ ਅਪਗਰੇਡ ਹੋਏ ਹਨ। ਕੀ ਇਸ ਦਾ ਇਹ ਕਾਰਨ ਤਾਂ ਨਹੀਂ ਤਿੰਨ ਮੈਂਬਰ ਹੀ ਅਕਾਲੀ ਬੈਂਚਾਂ ਤੇ ਹਨ ਅਤੇ ਬਾਕੀ ਦੇ ਅਪੋਜ਼ੀਸ਼ਨ ਵਿਚ ਹਨ ?

**ਮੁੱਖ ਮੰਤਰੀ :** ਤੁਸੀਂ 20 ਸਾਲ ਤੋਂ ਕਰਦੇ ਆ ਰਹੇ ਹੋ, ਜੇ ਐਤਕੀ ਇਨ੍ਹਾਂ ਦੀ ਵਾਰੀ ਆ ਗਈ ਤਾਂ ਕੀ ਹੋ ਗਿਆ। (ਹਾਸਾ)

———

## GOVERNMENT PRIMARY/MIDDLE SCHOOLS IN RURAL AREAS OF KUM KALAN ASSEMBLY CONSTITUENCY.

*883. **Sardar Partap Singh Qadian** : Will the Minister for Education be pleased to state-

(a) the total number of Government Primary and Middle schools in the rural area of Kum Kalan Assembly Constituency at present,

(b) the number of teachers transferred from each of the schools mentioned in part (a) above during the period from April to September, 1969 ;

(c) whether there was any shortage of teachers in the said schools after the transfer mentioned above, if so, to what extent in each case ;

(d) whether it is a fact that the strength of teachers in the Government Primary and Middle Schools in Ludhiana City during the period from April to September, 1969 was in excess of the required strength; if so, to what extent together with the reasons therefor alongwith the name of the officer responsible therefor ?

**ਸਰਦਾਰ ਸੁਰਜੀਤ ਸਿੰਘ :**

| | ਪ੍ਰਾਈਮਰੀ ਸਕੂਲ | ਮਿਡਲ ਸਕੂਲ | ਜੋੜ |
|---|---|---|---|
| (ਏ) | 73 | 4 | 77 |

(ਬੀ) ਤੇ (ਸੀ) ਲੋੜੀਂਦੀ ਸੂਚਨਾ ਸਦਨ ਦੀ ਟੇਬਲ ਤੇ ਰੱਖੀ ਜਾਂਦੀ ਹੈ ।

(ਡੀ) ਹਾਂ ਜੀ । ਅਪਰੈਲ, 1969 ਤੋਂ ਸਤੰਬਰ 1969 ਤਕ ਲੁਧਿਆਣਾ ਸ਼ਹਿਰ ਵਿਚ 14 ਅਧਿਆਪਕ ਵਾਧੂ ਰਹੇ ਹਨ । ਕਾਰਨਾਂ ਦਾ ਅਤੇ ਜ਼ਿੰਮੇਦਾਰ ਅਧਿਕਾਰੀਆਂ ਦਾ ਪਤਾ ਕੀਤਾ ਜਾ ਰਿਹਾ ਹੈ ।

**ਸੂਚੀ**

(ਬੀ) ਜੇ. ਬੀ. ਟੀ.

1. ਗੌਰਮਿੰਟ ਮਿਡਲ ਸਕੂਲ, ਲੱਖੇ ਗੋਦੇਵਾਲ;
2. ਗੌਰਮਿੰਟ ਮਿਡਲ ਸਕੂਲ ਹੀਰਾ;
3. ਗੌਰਮਿੰਟ ਪ੍ਰਾਈਮਰੀ ਸਕੂਲ, ਡੋਲੇਵਾਲਾ;
4. ਗੌਰਮਿੰਟ ਪ੍ਰਾਈਮਰੀ ਸਕੂਲ, ਮਿਆਨੀ;
5. ਗੌਰਮਿੰਟ ਪ੍ਰਾਈਮਰੀ ਸਕੂਲ, ਕੀਮਾਂ; (ਹਰੇਕ ਸਕੂਲ ਵਿਚੋਂ 1 ਅਧਿਆਪਕ
6. ਗੌਰਮਿੰਟ ਪ੍ਰਾਈਮਰੀ ਸਕੂਲ, ਜੋਨੇਵਾਲ; ਦੀ ਬਦਲੀ ਕੀਤੀ ਗਈ)
7. ਗੌਰਮਿੰਟ ਪ੍ਰਾਈਮਰੀ ਸਕੂਲ, ਸੇਰੀਆਂ;
8. ਗੌਰਮਿੰਟ ਪ੍ਰਾਈਮਰੀ ਸਕੂਲ, ਚਨਨ ਸੁਰ;
9. ਗੌਰਮਿੰਟ ਪ੍ਰਾਈਮਰੀ ਸਕੂਲ, ਲਾਟੋ ਜੋਗੋ;
10. ਗੌਰਮਿੰਟ ਪ੍ਰਾਈਮਰੀ ਸਕੂਲ, ਕਨੇਚ;
11. ਗੌਰਮਿੰਟ ਪ੍ਰਾਈਮਰੀ ਸਕੂਲ, ਮਨਾਗੜ੍ਹ;
12. ਗੌਰਮਿੰਟ ਪ੍ਰਾਈਮਰੀ ਸਕੂਲ, ਭਾਗਪੁਰ;
13. ਗੌਰਮਿੰਟ ਪ੍ਰਾਈਮਰੀ ਸਕੂਲ, ਉਪਲ ।

ਸੀ. ਤੇ ਵੀ.

1. ਗੌਰਮਿੰਟ ਮਿਡਲ ਸਕੂਲ, ਕਨਾਹ; ਇਕ

[ਵਿਦਿਆ ਮੰਤਰੀ]

1. (ਸੀ) ਗੌਰਮਿੰਟ ਪ੍ਰਾਈਮਰੀ ਸਕੂਲ, ਜੋਨੇਵਾਲ) ਦੋਵਾਂ ਵਿਚੋਂ ਇਕ ਇਕ
)
2. ਗੌਰਮਿੰਟ ਪ੍ਰਾਈਮਰੀ ਸਕੂਲ, ਮਿਆਨੀ)

**ਸਰਦਾਰ ਪਰਤਾਪ ਸਿੰਘ ਕਾਦੀਆਂ** : ਇਹ ਤੱਬਾਦਲਿਆ ਦੀ ਜਿਹੜੀ ਲਿਸਟ ਦਿੱਤੀ ਗਈ ਹੈ ਇਸ ਦੇ ਵੇਖਣ ਤੋਂ ਪਤਾ ਲਗਦਾ ਹੈ ਕਿ 14 ਟੀਚਰ ਸ਼ਹਿਰ ਨੂੰ ਵਧ ਦਿੱਤੇ ਗਏ ਹਨ । ਇਹ ਇਕ ਸਰੀਹਨ ਗਲਤ ਗੱਲ ਕੀਤੀ ਹੈ, ਕੀ ਸਰਕਾਰ ਉਨ੍ਹਾਂ ਕਰਮਚਾਰੀਆਂ ਦੇ ਖਿਲਾਫ ਜਿਨ੍ਹਾਂ ਨੇ ਇਹ ਗਲਤ ਗੱਲ ਕੀਤੀ ਹੈ ਕੋਈ ਐਕਸ਼ਨ ਲਏਗੀ ?

**ਮੰਤਰੀ** : ਜੇ ਕੋਈ ਐਸੀ ਬਾਤ ਹੋਈ ਹੈ ਤਾਂ ਉਹ ਸਾਡੇ ਧਿਆਨ ਵਿੱਚ ਲਿਆਂਦੀ ਜਾਵੇ, ਅਸੀਂ ਜ਼ਰੂਰ ਖਿਆਲ ਕਰਾਂਗੇ ।

**ਸਰਦਾਰ ਪਰਤਾਪ ਸਿੰਘ ਕਾਦੀਆਂ** : ਜਿਹੜੇ ਰੂਰਲ ਏਰੀਆਜ਼ ਵਿੱਚ ਟੀਚਰਜ਼ ਤਬਦੀਲ ਕੀਤੇ ਜਾਂਦੇ ਹਨ, ਉਨ੍ਹਾਂ ਦੇ ਲਈ ਸਭ ਤੋਂ ਵੱਡੀ ਮੁਸ਼ਕਲ ਗਲ ਇਹੋ ਹੈ ਕਿ ਉਨ੍ਹਾਂ ਦੀ ਰਿਹਾਇਸ਼ ਲਈ ਨਾ ਕੋਈ ਸੜਕਾਂ ਹਨ ਅਤੇ ਨਾਂ ਹੀ ਕੋਈ ਆਉਣ ਜਾਣ ਦੇ ਸਾਧਨ ਹਨ । ਕੀ ਵਜ਼ੀਰ ਸਾਹਿਬ ਉਨ੍ਹਾਂ ਨੂੰ ਸੜਕਾਂ ਦੇਣ ਅਤੇ ਕੁਆਟਰ ਬਣਾਉਣ ਤੇ ਵਿਚਾਰ ਕਰਨਗੇ ?

**ਮੰਤਰੀ** : ਇਸ ਬਾਰੇ ਵੀ ਮਸਲਾ ਵਿਚਾਰਿਆ ਜਾ ਰਿਹਾ ਹੈ ਕਿ ਜਿਹੜੀਆਂ ਰਿਮੋਟ ਜੇਹੀਆਂ ਥਾਵਾਂ ਹਨ ਉਥੇ ਜ਼ਰੂਰ ਪ੍ਰਬੰਧ ਹੋ ਜਾਵੇ ਤਾਂ ਜੋ ਉਥੇ ਟੀਚਰ ਜ਼ਰੂਰ ਰਹਿਣ ।

**ਸ਼੍ਰੀ ਗਿਆਨ ਚੰਦ ਖਰਬੰਦਾ** : ਜਿਹੜੇ ਟੀਚਰ 10–10 ਸਾਲ ਤੋਂ ਸ਼ਹਿਰਾਂ ਵਿੱਚ ਬੈਠੇ ਹਨ ਅਤੇ ਉਨ੍ਹਾਂ ਦੀ ਥਾਂ ਪਿੰਡਾਂ ਵਿੱਚੋਂ ਮਾਸਟਰ ਆਉਣ ਲਈ ਤਿਆਰ ਹਨ, ਕੀ ਸਰਕਾਰ ਉਨ੍ਹਾਂ ਦੀਆਂ ਤਬਦੀਲੀਆਂ ਕਰਨ ਨੂੰ ਤਿਆਰ ਹੈ ?

**ਮੰਤਰੀ** : ਅਜਿਹੇ ਮਾਸਟਰ ਘਟ ਹੀ ਹੁੰਦੇ ਹਨ ਜਿਹੜੇ ਸ਼ਹਿਰਾਂ ਵਿਚੋਂ ਜਾਣਾ ਪਸੰਦ ਕਰਦੇ ਹੋਣ । ਇਸ ਲਈ ਇਸ ਬਾਰੇ ਕੋਈ ਵਿਚਾਰ ਨਹੀਂ ਹੋ ਰਿਹਾ ।

**चौधरी बलबीर सिंह** : क्या मन्त्री महोदय बताएंगे कि जिन स्कूलों में सरपलस टीचर हैं, उन में उन की कोई हद मुकर्रर करने पर सरकार गौर कर रही है ?

**ਮੰਤਰੀ** : ਕਿਸੇ ਸਕੂਲ ਵਿਚ ਕੋਈ ਸਰਪਲਸ ਟੀਚਰ ਨਹੀਂ ਰਿਹਾ । ਸਾਡੇ ਕੋਲ ਐਨੂਅਲ ਰਿਪੋਰਟ ਆਉਂਦੀ ਹੈ ਅਤੇ ਜਿਥੇ ਵੀ ਕੋਈ ਸਰਪਲਸ ਟੀਚਰ ਹੁੰਦਾ ਹੈ ਉਸ ਨੂੰ ਬਦਲ ਦਿੰਦੇ ਹਨ ।

**ਸ਼੍ਰੀ ਸਰਦਾਰੀ ਲਾਲ ਕਪੂਰ** : ਕੀ ਸਿਖਿਆ ਮੰਤਰੀ ਦਸਣਗੇ ਕਿ ਜਿਲ੍ਹਾਂ ਲੁਧਿਆਣਾ ਵਿਚ ਅਜਿਹੇ ਕਈ ਸਕੂਲ ਹਨ ਜਿਥੇ ਟੀਚਰ ਪੂਰੇ ਨਹੀਂ ਅਤੇ ਕੁਝ ਸਕੂਲਾਂ ਵਿਚ ਸਰਪਲਸ ਹਨ ?

**ਮੰਤਰੀ** : ਜਿਹੜੀ ਇਨਫਾਰਮੇਸ਼ਨ ਮੰਗੀ ਗਈ ਸੀ ਉਹ ਮੈਂ ਸਪਲਾਈ ਕਰ ਦਿਤੀ ਹੈ ।

ਜੇ ਇਹ ਕਿਸੇ ਪਰਟੀਕੂਲਰ ਕੇਸ ਬਾਰੇ ਜਾਣਨੀ ਚਾਹੁੰਦੇ ਹਨ ਤਾਂ ਇਕ ਨੋਟਿਸ ਭੇਜ ਦੇਣ ਜਵਾਬ ਦੇ ਦਿਆਂਗੇ ।

---

## REPRESENTATION FROM GENERAL SECRETARY, PUNJAB SUBORDINATE SERVICES FEDERATION.

*828. **Comrade Babu Singh Master** : Will the Chief Minister be pleased to state whether it is a fact that Mr. Ranbir Dhillon, General Secretary of Punjab Subordinate Services Federation sent any representation to the Government in September, 1969, about representation of Punjab Civil Secretariat Staff (Clerks & Assistants) Association on the subject of Joint Consultative Machinery ; if so a copy of the same together with action taken thereon, be laid on the Table of the House ?

**Sardar Gurnam Singh** : Yes. A copy of representation dated the 26th September, 1969, by Shri Ranbir Singh Dhillon, General Secretary, Punjab Subordinate Services Federation, is laid on the Table of the House.

There are two rival groups in the Punjab Civil Secretariat Staff (Clerks and Assistants) Association, one led by Shri Amrik Singh Babar and the other by Shri Jaswant Singh The claims of both the groups for nomination to the Joint Staff Council at the State Level have been considered by Government and Shri Amrik Singh Babar, President, Punjab Civil Secretariat Staff (Clerks & Assistants) Association has been recommended for representation on the said Council. Shri Jaswant Singh was requested to nominate a suitable person from amongst Assistants and Clerks of the F. Cs' Office but he declined to do so.

[ਹਾਂ ਜੀ, ਸ੍ਰੀ ਰਣਬੀਰ ਢਿਲੋਂ, ਜਨਰਲ ਸਕੱਤਰ, ਪੰਜਾਬ ਅਧੀਨ ਸੇਵਾਵਾਂ ਕਰਮਚਾਰੀ ਫੈਡਰੇਸ਼ਨ ਵਲੋਂ ਮਿਤੀ 26-6-1969 ਨੂੰ ਆਈ ਪ੍ਰਤਿਨਿਧਤਾ ਦੀ ਇਕ ਨਕਲ ਸੰਸਦ ਦੇ ਪੇਸ਼ ਕੀਤੀ ਜਾਂਦੀ ਹੈ ।

ਪੰਜਾਬ ਸਿਵਲ ਸਕੱਤ੍ਰੇਤ (ਸਹਾਇਕਾਂ ਅਤੇ ਕਲਰਕਾਂ) ਐਸੋਸੀਏਸ਼ਨ ਦੇ ਦੋ ਧੜੇ ਹਨ, ਇਕ ਦੇ ਮੁੱਖੀ ਸ੍ਰੀ ਅਮਰੀਕ ਸਿੰਘ ਬਬਰ ਹਨ ਅਤੇ ਦੂਜੇ ਦੇ ਸ੍ਰੀ ਜਸਵੰਤ ਸਿੰਘ । ਸਟੇਟ ਪਧੱਰ ਤੇ ਜੁਆਇੰਟ ਸਟਾਫ਼ ਕੌਂਸਲ ਤੇ ਪ੍ਰਤਿਨਿਧਤਾ ਲਈ ਦੋਨੋਂ ਧੜਿਆਂ ਦੇ ਕਲੇਮ ਵਿਚਾਰਣ ਤੋਂ ਬਾਅਦ ਇਹ ਫੈਸਲਾ ਕੀਤਾ ਹੈ ਕਿ ਸ੍ਰੀ ਅਮਰੀਕ ਸਿੰਘ ਬਬਰ, ਜਿਸ ਦਾ ਨਾਉਂ ਉਸ ਦੀ ਐਸੋਸੀਏਸ਼ਨ ਨੇ ਭੇਜਿਆ ਹੈ, ਨੂੰ ਕੌਂਸਲ ਤੇ ਨਾਮਜ਼ਦ ਕੀਤਾ ਜਾਵੇ । ਸ੍ਰੀ ਜਸਵੰਤ ਸਿੰਘ ਨੂੰ ਬੇਨਤੀ ਕੀਤੀ ਗਈ ਸੀ ਕਿ ਉਹ ਵਿੱਤ ਕਮਿਸ਼ਨਰ ਦੇ ਦਫਤਰ ਦੇ ਸਹਾਇਕਾਂ ਅਤੇ ਕਲਰਕਾਂ ਵਿਚੋਂ ਇਕ ਯੋਗ ਵਿਅਕਤੀ ਨੂੰ ਨਾਮਜ਼ਦ ਕਰਨ ਪਰ ਉਨ੍ਹਾਂ ਨੇ ਅਜਿਹਾ ਕਰਨ ਤੋਂ ਇਨਕਾਰ ਕਰ ਦਿੱਤਾ ।]

Copy of the representation No. PSSF 210-69, dated the 26th September, 1969, from Shri Ranbir Dhillon, General Secretary, Punjab Subordinate Services Federation to S. Gurnam Singh, Chief Minister, Punjab, with copy for the Chief Secretary to Government, Punjab.

Subject:- Representation to Punjab Civil Secretariat Staff (Clerks & Assistants) Association on Joint Consultative Machinery-State Council.

[Chief Minister]

I have been directed by the Federal Council of Punjab Subordinate Services Federation, which met at Chandigarh on September 22nd to invite your attention to the irregularities that are being committed by the Administration in seeking nomination of the employees on the State Departmental Council of Joint Consultative Machinery.

2. According to the constitution of Joint Consultative Machinery, under article 6 on page 5, the recognised association/Union, Federation, Confederation will send the representatives to the Council in accordance with form A & B (as specified on page 8 & 9). But, in the case of Secretariat, the Government has recognised Shri Jaswant Singh as the President and Shri B. S. Bhullar as General Secy: of Punjab Civil Secretariat, Staff (Clerks & Assistants) Association. But Shri Krishan Lal, Finance Minister, is said to be pressurising the officers in the Secretariat to accept those who have been rejected by the employees. It is understood that despite his personal interference in the general administration of the Secretariat (General Administration Departments under the Chief Minister and not under Shri Krishan Lal, Finance Minister), the question of who is the President, and General Secretary was decided some time back and the Government came to a logical conclusion that Shri Jaswant Singh is the duly elected President and Shri B. S. Bhullar, the General Secretary of the Association.

3. Despite all this that the Constitution lays down under Article 6 2) and 6(3) on page 5 that it is the exclusive right of the recognised organisation to nominate its representative on the State Departmental Council of the J. C. M., but this interference of Mr. Krishan Lal is whereas against the constitution of the J. C. M. is also interference in the internal affairs of the employees organisation and attack on the freedom of the association as guaranteed under Article 19 of the Constitution of India.

4. I have been directed by the Federation to convey you the deep resentment of the employees all over the State that this action of Shri Krishan Lal cannot be tolerated rather will add to misunderstandings. We, therefore, request you that this practice may be stopped and Shri Jaswant Singh the President of Punjab Civil Secretariat Staff (Clerks and Assistants) Association may be asked to send the nominee of the Association for the State and Departmental Council of J.C.M. as required under article 6(1), (2), (3), (4) of the Constitution of J.C.M. on page 5.

A line in reply would oblige.

**ਕਾਮਰੇਡ ਸੱਤਪਾਲ ਡਾਂਗ :** ਕੀ ਚੀਫ਼ ਮਨਿਸਟਰ ਦੇ ਇਲਮ ਵਿਚ ਹੈ ਕਿ ਸਰਦਾਰ ਜਸਵੰਤ ਸਿੰਘ ਨੂੰ ਐਡਮਨਿਸਟ੍ਰੇਟਿਵ ਡਿਪਾਰਟਮੈਂਟ ਦੇ ਇਕ ਟਾਪ ਦੇ ਅਫ਼ਸਰ ਜਾਇੰਟ ਸੈਕਟਰੀ ਜਾਂ ਡਿਪਟੀ ਸੈਕਟਰੀ ਨੇ ਬੁਲਾ ਕੇ ਕਿਹਾ ਕਿ ਵਿਤ ਮੰਤਰੀ ਤੁਹਾਨੂੰ ਇਥੇ ਦੇਖਣਾ ਨਹੀਂ ਚਾਹੁੰਦੇ। ਇਸ ਲਈ ਤੁਸੀਂ ਜਾਂ ਤਾਂ ਸੁਬਾਰਡੀਨੇਟ ਫੈਡਰੇਸ਼ਨ ਤੋਂ ਅਸਤੀਫ਼ਾ ਦੇ ਦਿਓ ਜਾਂ ਤੁਹਾਡੀ ਥਾਂ ਤੇ ਕੋਈ ਦੂਸਰਾ ਬੰਦਾ ਲਿਆ ਜਾਵੇਗਾ ?

**ਮੁੱਖ ਮੰਤਰੀ :** ਇਹ ਗਲ ਮੇਰੇ ਇਲਮ ਵਿਚ ਨਹੀਂ ਹੈ।

**ਕਾਮਰੇਡ ਸੱਤਪਾਲ ਡਾਂਗ :** ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਜਿਸ ਤਰ੍ਹਾਂ ਇੰਡਸਟਰੀਅਲ ਯੂਨੀਅਨਾਂ ਵਿਚ ਜਨ ਸੰਘ ਦੇ ਧੜਿਆਂ ਦਾ ਕਬਜ਼ਾ ਕਰਵਾਉਣ ਦੇ ਯਤਨ ਹੋ ਰਹੇ ਹਨ ਉਸੀ ਤਰ੍ਹਾਂ ਇਸ ਸੈਕਟ੍ਰੀਏਟ ਦੀ ਯੂਨੀਅਨ ਵਿਚ ਵੀ ਧੜੇ ਬਣਾਏ ਜਾਣ ਦੀ ਕੋਸ਼ਿਸ਼ ਹੋ ਰਹੀ ਹੈ ?

**ਮੁੱਖ ਮੰਤਰੀ :** ਮੈਨੂੰ ਤਾਂ ਇਸ ਗਲ ਦਾ ਪਤਾ ਨਹੀਂ । ਚੰਗਾ ਇਹੋ ਹੈ ਕਿ ਡਾਂਗ ਸਾਹਿਬ ਕ੍ਰਿਸ਼ਨ ਲਾਲ ਹੋਰਾਂ ਨੂੰ ਮਿਲ ਕੇ ਸਾਰਾ ਝਗੜਾ ਮੁਕਾ ਦੇਣ । (ਹਾਸਾ)

**ਕਾਮਰੇਡ ਸੱਤਪਾਲ ਡਾਂਗ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਇਹ ਮਹਿਕਮਾ ਉਨ੍ਹਾਂ ਦਾ ਹੈ ਜਾਂ ਵਿੱਤ ਮੰਤਰੀ ਦਾ ? ਮੈਂ ਉਨ੍ਹਾਂ ਕੋਲ ਕਿਉਂ ਬੈਠਾਂ ਇਨ੍ਹਾਂ ਕੋਲ ਕਿਉਂ ਨਹੀਂ ? (ਹਾਸਾ)

**ਮੁੱਖ ਮੰਤਰੀ :** ਮੇਰੇ ਕੋਲ ਤਾਂ ਇਹ ਹਰ ਵੇਲੇ ਹੀ ਬੈਠੇ ਰਹਿੰਦੇ ਹਨ, ਹੁਣ ਉਨ੍ਹਾਂ ਕੋਲ ਵੀ ਬੈਠ ਜਾਣ । (ਹਾਸਾ)

**चौधरी बलबीर सिंह :** क्या मुख्य मन्त्री बताएंगे कि युनियनों को नुमाइंदगी देने में कौन सा असूल सामने रखा जाता है ?

**ਮੁੱਖ ਮੰਤਰੀ :** ਮੈਂ ਪਹਿਲਾਂ ਹੀ ਦਰਿਆਫ਼ਤ ਕੀਤਾ ਹੈ ਕਿ ਦੋ ਧੜੇ ਹਨ । ਅਸਾਂ ਕਿਹਾ ਕਿ ਇਕ ਇਧਰ ਆ ਜਾਵੇ ਦੂਸਰਾ ਉਧਰ ਆ ਜਾਵੇ ।

D

**चौधरी बलबीर सिंह :** डिप्टी स्पीकर साहिब, मैंने एक पालिसी पर सवाल पूछा था। यह स्पैसेफिक उतर दे रहे हैं। युनियनों की नुमाइदगी देने का क्या असूल इन्होंने तय किया है ?

**ਮੁੱਖ ਮੰਤਰੀ :** ਇਥੇ ਸਵਾਲ ਯੂਨੀਅਨਾਂ ਦਾ ਨਹੀਂ ਕੌਂਸਲ ਵਿਚ ਰੀਪ੍ਰੈਜ਼ੇਂਟੇਸ਼ਨ ਦਾ ਹੈ ।

**ਚੌਧਰੀ ਤੁਲਸੀ ਰਾਮ ਚੌਹਾਨ :** ਕੀ ਮੁੱਖ ਮੰਤਰੀ ਦਸਣਗੇ ਕਿ ਕੀ ਉਨ੍ਹਾਂ ਨੂੰ ਪਤਾ ਹੈ ਕਿ ਇਹ ਝਗੜਾ ਡਾਂਗ ਸਾਹਿਬ ਅਤੇ ਸ੍ਰੀ ਕ੍ਰਿਸ਼ਨ ਲਾਲ ਜੀ ਦਾ ਨਹੀਂ ਹੈ ਸਗੋਂ ਇਸ ਨਾਲ ਹਜ਼ਾਰਾਂ ਇੰਪਲਾਈਜ਼ ਦਾ ਮੁਫਾਦ ਸਬੰਧਤ ਹੈ । ਉਨ੍ਹਾਂ ਨੇ ਬੋਗਸ ਆਦਮੀਆਂ ਨੂੰ ਰਿਪ੍ਰੈਜ਼ੈਂਟੇਸ਼ਨ ਦਿੱਤੀ ਅਤੇ ਜਿਹੜੇ ਅਸਲੀ ਹੱਕਦਾਰ ਹਨ ਉਨ੍ਹਾਂ ਨੂੰ ਦਬਾਇਆ ਜਾ ਰਿਹਾ ਹੈ । (ਵਿਘਨ)

**ਸ੍ਰੀ ਡਿਪਟੀ ਸਪੀਕਰ :** ਪਰ ਇਹ ਸਪਲੀਮੈਂਟਰੀ ਤਾਂ ਨਹੀਂ । (ਵਿਘਨ) (But it is not a supplementary.)( interruptions)

**ਚੌਧਰੀ ਤੁਲਸੀ ਰਾਮ ਚੌਹਾਨ :** ਡਿਪਟੀ ਸਪੀਕਰ ਸਾਹਿਬ, ਜੋ ਅਸਲੀ ਨੁਮਾਇੰਦੇ ਹਨ ਉਨ੍ਹਾਂ ਨੂੰ ਨੁਮਾਇੰਦਗੀ ਨਹੀਂ ਦਿੱਤੀ ਜਾ ਰਹੀ । ਬੋਗਸ ਨੁਮਾਇੰਦੇ ਲੈ ਰਹੇ ਹਨ । (ਵਿਘਨ)

**ਕਾਮਰੇਡ ਸੱਤਪਾਲ ਡਾਂਗ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਕੀ ਉਨ੍ਹਾਂ ਨੂੰ ਪਤਾ ਹੈ ਕਿ ਜਦੋਂ ਸਰਦਾਰ ਜਸਵੰਤ ਸਿੰਘ ਨੇ ਵਿੱਤ ਮੰਤਰੀ ਦੇ ਮੈਸੇਜ ਤੇ ਫੈਡਰੇਸ਼ਨ ਨੂੰ ਛਡਣ ਤੋਂ

[ਕਾਮਰੇਡ ਸੱਤਪਾਲ ਡਾਂਗ]

ਇਨਕਾਰ ਕਰ ਦਿੱਤਾ ਤਾਂ ਉਹ ਜਿਸ ਵਜ਼ੀਰ ਨਾਲ ਸਬੰਧਤ ਸੀ, ਉਸ ਨੂੰ ਪੁਛੇ ਬਿਨਾਂ ਹੀ ਉਸ ਨੂੰ ਰੀਵਰਟ ਕਰ ਦਿੱਤਾ ?

**ਮੁੱਖ ਮੰਤਰੀ :** ਮੈਨੂੰ ਇਸ ਗਲ ਦਾ ਨਹੀਂ ਪਤਾ ।

**ਕਾਮਰੇਡ ਸੱਤਪਾਲ ਡਾਂਗ :** ਕੀ ਮੁੱਖ ਮੰਤਰੀ ਸਾਹਿਬ ਇਸ ਦੀ ਇਨਕੁਆਇਰੀ ਕਰਵਾਉਣ ਲਈ ਤਿਆਰ ਹਨ ?

**ਮੁੱਖ ਮੰਤਰੀ :** ਇਸ ਸਵਾਲ ਵਿਚ ਰਿਵਰਸ਼ਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

**ਕਾਮਰੇਡ ਸੱਤਪਾਲ ਡਾਂਗ :** ਰਣਬੀਰ ਢਿਲੋਂ ਦਾ ਜੋ ਮੈਮੋਰੈਂਡਮ ਹੈ ਉਸ ਵਿਚ ਇਹ ਇਕ ਡੈਫੀਨੇਟ ਸਟੇਟਮੈਂਟ ਹੈ ਕਿ :

> 'According to the constitution of Joint Consultative Machinery, under article 6 on page 5, the recognised association/ Union Federation, Confedration will send the representatives to the Council in accordance with form A&B(as specified on page 8&9) But in the case of Secretariat, the Government has recognised Shri Jaswant Singh as the President and Shri B.S. Bhullar General Secretary of Punjab Civil Secretariat Staff, (Clerks & Assistants) Association But Shri Krishan Lal, Finance Minister, is said to be pressurising the Officers in the Secretariat to accept those who have been rejected by the employees.........'

ਜਸਵੰਤ ਸਿੰਘ ਨੂੰ ਪ੍ਰਧਾਨ ਅਤੇ ਭੁਲਰ ਨੂੰ ਸੈਕਟਰੀ ਸਵੀਕਾਰ ਕੀਤਾ ਸੀ । ਫਿਰ ਵਜ਼ੀਰ ਖਜ਼ਾਨਾ ਨੇ ਦਖਲ ਅੰਦਾਜ਼ੀ ਕੀਤੀ । ਕੀ ਚੀਫ਼ ਮਨਿਸਟਰ ਸਾਹਿਬ ਇਸ ਦੀ ਇਨਕਆਇਰੀ ਕਰਵਾਉਣ ਲਈ ਤਿਆਰ ਹਨ ?

**ਮੁੱਖ ਮੰਤਰੀ :** ਅਸਲ ਵਿਚ ਉਥੇ ਦੋ ਧੜੇ ਹਨ । (ਵਿਘਨ) ਡਾਂਗ ਸਾਹਿਬ ਨੂੰ ਇਸ ਬਾਰੇ ਸਭ ਕੁਝ ਪਤਾ ਹੈ, ਇਸ ਲਈ ਮੈਂ ਜਵਾਬ ਦੇਣ ਦੀ ਲੋੜ ਨਹੀਂ ਮਹਿਸੂਸ ਕਰਦਾ ।

---

## STALL SET UP BY GOVERNMENT IN THE 'GANDHI DARSHAN' EXHIBITION AT DELHI

*862 **Sardar Gurbanta Singh** : Will the Chief Minister be pleased to state :

(a) whether the Punjab Government have set up any stall in the 'Gandhi Darshan' exhibition at Delhi; if so, the details of expenditure incurred thereon ;

(b) the details of the pictures connected with 'Gandhi Darshan' displayed in the said stall; and

(c) the name of the officer incharge of the said stall and the Department to which he belongs ?

**ਸਰਦਾਰ ਗੁਰਨਾਮ ਸਿੰਘ :**

(ੲ) ਹਾਂ ਜੀ । ਹੁਣ ਤੱਕ 80, 935/- ਰੁਪੈ ਖਰਚ ਹੋ ਚੁੱਕੇ ਹਨ । (ਵੇਰਵਾ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ ।)

(ਬੀ) (1) ਗਾਂਧੀ ਜੀ 1945 ਵਿਚ ਸ਼ਿਮਲਾ ਕਾਨਫਰੰਸ ਵਿਚ ਤਸਵੀਰਾਂ ਦਾ ਵੇਰਵਾ।

(2) "ਗਾਂਧੀ ਜੀ ਦੇ ਸੁਪਨੇ ਪੂਰੇ ਹੋ ਗਏ" ਇਸ ਵਿਚ ਰਾਜ ਵਿਚ ਪਿਛਲੇ 22 ਸਾਲਾਂ ਵਿਚ ਵਿਕਾਸ ਸਕੀਮਾਂ ਤੇ ਪਰਾਜੈਕਟਸ ਬਾਰੇ 50 ਤਸਵੀਰਾਂ ਹਨ।

(ਈ) ਸ਼੍ਰੀ ਐਚ.ਸੀ. ਕੌੜਾ, ਨੁਮਾਇਸ਼ ਅਫ਼ਸਰ, ਲੋਕ ਸੰਪਰਕ ਵਿਭਾਗ, ਪੰਜਾਬ।

| ਖਰਚੇ ਦਾ ਵੇਰਵਾ | ਰੁਪਏ |
|---|---|
| 1) ਸਟਾਲ ਲਈ ਜਗ੍ਹਾ ਦਾ ਕਿਰਾਇਆ | 7,000/- |
| 2) ਬਿਜਲੀ ਕੁਨੈਕਸ਼ਨ ਅਤੇ ਸਰਵਿਸ ਚਾਰਜਿਜ਼ | 15,000/- |
| 3) ਸਟਾਲ ਦੀ ਉਸਾਰੀ | 38,000/- |
| 4) ਮਾਡਲਾਂ ਦੇ ਬਣਵਾਉਣ ਦਾ ਖਰਚ | 10,870/- |
| 5) ਮੂਹਰਲੀ ਸਜਾਵਟ | 1,000/- |
| 6) ਬਿਜਲੀ ਦਾ ਸਾਮਾਨ ਤੇ ਫ਼ਿਟਿੰਗ ਦੀ ਖਰੀਦ ਦਾ ਖਰਚ | 2,110/- |
| 7) ਸਾਊਂਡ ਇਕਿਊਪਮੈਂਟ ਖਰੀਦਣ ਸਬੰਧੀ ਖਰਚ | 3 365/- |
| 8) ਫੁਟਕਲ | 3,590/- |
| ਜੋੜ | 80,935/- ਰੁਪਏ |

**ਚੌਧਰੀ ਰਾਮ ਸਿੰਘ** : ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਲੋਕਲ ਬਾਡੀ ਮਨਿਸਟਰ ਨੇ ਮਿਉਨਿਸਪਲ ਕਮੇਟੀਆਂ ਨੂੰ ਗਾਧੀ ਸੈਂਟਨਰੀ ਮਨਾਉਣ ਲਈ ਰੁਪਇਆ ਨਹੀਂ ਸੈਂਕਸ਼ਨ ਕੀਤਾ ਜਦੋਂ ਕਿ ਇਹ ਰਿਵਾਜ ਹੈ ...............(ਵਿਘਨ)

**Mr. Deputy Speaker :** Supplementary disallowed. It does not arise out of the main question.

**ਕਾਮਰੇਡ ਸੱਤਪਾਲ ਡਾਂਗ** : ਕੀ ਮੁੱਖ ਮੰਤਰੀ ਦਸਣਗੇ ਕਿ ਕੀ ਇਹ ਹਕੀਕਤ ਨਹੀਂ ਕਿ ਕਾਂਗਰਸ ਸਰਕਾਰ ਨੇ ਪਿਛਲੇ 20 ਸਾਲਾਂ ਵਿਚ ਗਾਂਧੀ ਜੀ ਦੇ ਸੁਪਨਿਆਂ ਨੂੰ ਪੂਰਾ ਨਹੀਂ ਹੋਣ ਦਿਤਾ ਤੇ ਹੁਣ ਦੀ ਮੌਜੂਦਾ ਸਰਕਾਰ ਹਿਸਟਰੀ ਨੂੰ ਡਿਸਟਾਰਟ ਕਿਉਂ ਕਰ ਰਹੀ ਹੈ? (ਹਾਸਾ)

**ਮੁੱਖ ਮੰਤਰੀ** : ਮੌਜੂਦਾ ਸਰਕਾਰ ਤੋਂ ਇਹ ਆਸ ਰਖਦੇ ਹਨ ਕਿ ਉਨ੍ਹਾਂ ਦੇ ਸੁਪਨੇ ਪੂਰੇ ਕੀਤੇ ਜਾਣ।

**ਸਰਦਾਰ ਕਿਰਪਾਲ ਸਿੰਘ** : ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਇਹ ਜਿਹੜੀ ਗਾਂਧੀ ਦਰਸ਼ਨ ਐਗਜ਼ੀਬੀਸ਼ਨ ਹੈ, ਉਥੇ ਇਹ ਜਿਹੜਾ ਪੰਜਾਬ ਦੇ ਅੰਦਰ ਗਾਡਸੇ ਦੀਆਂ

[ਸਰਦਾਰ ਕਿਰਪਾਲ ਸਿੰਘ]

ਕਾਰਵਾਈਆਂ ਕਰਦੇ ਹਨ, ਇਸ ਉੱਤੇ ਵੀ ਲਾਈਟ ਪਾਈ ਗਈ ਹੈ ਤਾਂ ਜੋ ਲੋਕ ਉਨ੍ਹਾਂ ਤੋਂ ਪਰਹੇਜ਼ ਕਰਨ ?

**ਸ਼੍ਰੀ ਡਿਪਟੀ ਸਪੀਕਰ** : ਡਿਸਅਲਾਊ ਕੀਤਾ ਜਾਂਦਾ ਹੈ (It is disallowed)

**ਸਰਦਾਰ ਗੁਰਬੰਤਾ ਸਿੰਘ** : ਇਥੇ ਦਸਿਆ ਗਿਆ ਹੈ ਕਿ ਕੁਲ 80,935/- ਰੁਪਏ ਇਸ ਸਬੰਧੀ ਖਰਚੇ ਗਏ ਜਿਨ੍ਹਾਂ ਵਿਚੋਂ ਸਿਰਫ਼ 10, 870 ਰੁਪਏ ਮਾਡਲਾਂ ਦੇ ਬਣਾਉਣ ਉਤੇ ਖਰਚ ਹੋਏ । ਇਹ 10, 870 ਰੁਪਏ ਬਹੁਤ ਥੋੜ੍ਹੇ ਖਰਚ ਕੀਤੇ ਗਏ ਹਨ ਇਸ ਆਈਟਮ ਉਤੇ । ਇਸ ਬਾਰੇ ਚੀਫ਼ ਮਨਿਸਟਰ ਸਾਹਿਬ ਦਸਣ ?

**ਮੁੱਖ ਮੰਤਰੀ** : ਜਿੰਨਾ ਜ਼ਰੂਰੀ ਖਰਚਾ ਹੋਇਆ ਉਹ ਤੁਹਾਡੇ ਸਾਹਮਣੇ ਰਖ ਦਿਤਾ ਗਿਆ ਹੈ । ਇਹਦੀ ਡਿਟੇਲ ਮੈਂ ਫਿਰ ਦੱਸ ਦਿੰਦਾ ਹਾਂ :-

| | | ਰੁਪਏ |
|---|---|---|
| 1) | ਸਟਾਲ ਲਈ ਜਗ੍ਹਾ ਦਾ ਕਿਰਾਇਆ | 7,000/- |
| 2) | ਬਿਜਲੀ ਕੁਨੈਕਸ਼ਨ ਅਤੇ ਸਰਵਿਸ ਚਾਰਜਿਜ਼ | 15,000/- |
| 2) | ਸਟਾਲ ਦੀ ਉਸਾਰੀ | 38,000/- |
| 4) | ਮਾਡਲਾਂ ਦੇ ਬਨਾਉਣ ਦਾ ਖਰਚ | 10,870/- |
| 5) | ਮੂਹਰਲੀ ਸਜਾਵਟ | 1,000/- |
| 6) | ਬਿਜਲੀ ਦਾ ਸਾਮਾਨ ਤੇ ਫਿਟਿੰਗ ਦੀ ਖਰੀਦ ਦਾ ਖਰਚ | 2,110/- |
| 7) | ਸਾਊਂਡ ਇਕਿਯੂਪਮੈਂਟ ਖਰੀਦਣ ਸਬੰਧੀ ਖਰਚ | 3,365/- |
| 8) | ਫੁਟਕਲ | 3,590/- |
| | ਜੋੜ | 80,935/- |

**ਸਰਦਾਰ ਗੁਰਬੰਤਾ ਸਿੰਘ** : ਸਵਾਲ ਤਾ ਇਹ ਹੈ, ਡਿਪਟੀ ਸਪੀਕਰ ਸਾਹਿਬ, ਕਿ ਮਾਡਲਾਂ ਦੇ ਬਨਾਉਣ ਦਾ ਜਿਹੜਾ ਖਰਚ ਹੈ ਉਹ ਘੱਟ ਹੈ । ਇਹ ਜ਼ਿਆਦਾ ਹੋਣਾ ਚਾਹੀਦਾ ਸੀ ।

**ਮੁੱਖ ਮੰਤਰੀ** : ਜਿੰਨਾ ਜ਼ਰੂਰੀ ਖਰਚ ਕਰਨਾ ਸਮਝਿਆ ਗਿਆ ਉਨ੍ਹਾਂ ਹੀ ਕੀਤਾ ਗਿਆ । ਇਸ ਤੋਂ ਵਧ ਖਰਚ ਕਰਨ ਦੀ ਜ਼ਰੂਰਤ ਮਹਿਸੂਸ ਨਹੀਂ ਕੀਤੀ ਗਈ ।

**ਸ਼੍ਰੀ ਗਿਆਨ ਚੰਦ ਖਰਬੰਦਾ** : ਪੰਜਾਬ ਨਾਲ ਮਹਾਤਮਾਂ ਗਾਂਧੀ ਦਾ ਬਹੁਤ ਪਿਆਰ ਸੀ । ਕੀ ਉਸ ਨੁਮਾਇਸ਼ ਵਿਚ ਪੰਜਾਬ ਦੇ ਨਾਲ ਸਬੰਧਤ ਵੀ ਕੋਈ ਚਿਤਰ ਵਿਖਾਏ ਗਏ ਹਨ ?

**ਸ਼੍ਰੀ ਡਿਪਟੀ ਸਪੀਕਰ :** ਇਹ ਡਿਸਅਲਾਊ ਕੀਤਾ ਜਾਂਦਾ ਹੈ। (It is disallowed.)

**ਸਰਦਾਰ ਰਾਜਾ ਸਿੰਘ :** ਜਿਥੇ ਇਸ ਨੁਮਾਇਸ਼ ਵਿਚ ਮਹਾਤਮਾਂ ਗਾਂਧੀ ਦੀ ਜ਼ਿੰਦਗੀ ਦੇ ਹਿੱਸਿਆਂ ਬਾਰੇ ਦਿਖਾਇਆ ਗਿਆ ਹੈ, ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਉਥੇ ਇਨ੍ਹਾਂ ਖੱਦਰ ਭਗਤਾਂ ਦੀ ਵੀ ਪਰਦਰਸ਼ਨੀ ਕੀਤੀ ਗਈ ਹੈ ?

**ਸ਼੍ਰੀ ਡਿਪਟੀ ਸਪੀਕਰ :** ਇਹ ਡਿਸਅਲਾਊ ਕੀਤਾ ਜਾਂਦਾ ਹੈ। (It is disallowed.)

**ਚੌਧਰੀ ਬਲਬੀਰ ਸਿੰਘ :** ਜਿਸ ਵੇਲੇ ਗੁਰੂ ਦੇ ਬਾਗ਼ ਵਿਚ ਮੋਰਚਾ ਲਗਿਆ ਸੀ ਉਸ ਵੇਲੇ ਉਥੇ ਲਾਲ ਪਗੜੀਆਂ ਵਾਲੇ ਸਨ ਅਤੇ ਇਹ ਕਾਲੀ ਟੋਪੀਆਂ ਵਾਲੇ ਨਹੀਂ ਸਨ।

**ਮੁੱਖ ਮੰਤਰੀ :** ਜਿਸ ਵੇਲੇ ਇਹ ਗੁਰੂ ਦੇ ਬਾਗ ਦਾ ਮੋਰਚਾ ਚਲ ਰਿਹਾ ਸੀ ਤਾਂ ਉਥੇ ਲਾਲ ਪਗੜੀਆਂ ਵਾਲੇ ਨਹੀਂ ਸਨ ਬਲਕਿ ਨੀਲੀਆਂ ਪਗੜੀਆਂ ਵਾਲੇ ਸਨ। ਅਤੇ ਉਸ ਵੇਲੇ ਮਹਾਤਮਾਂ ਗਾਂਧੀ ਨੇ ਤਾਰ ਰਾਹੀਂ ਦਸਿਆ ਸੀ ਕਿ Half of the battle of freedom was won.

**चौधरी बलबीर सिंह :** लीडर आफ दी हाऊस तो उस वक्त अंग्रेज़ों की चापलूसी कर रहे थे। और जो इस वक्त यह कुर्सियों पर बैठे हुए हैं इन में से एक भी उस वक्त मोर्चे में नहीं था। (शोर) (विघ्न)

---

**Issue of Licences for the Sale of Seeds.**

*799 **Chaudhri Ram Singh :** Will the Chief Minister be pleased to state :

(a) whether the Government propose to issue licences to the shopkeepers in the State for the sale of seeds ;

(b) if the reply to part (a) above be in the affirmative, whether the Government would also determine the quality of the seed to be sold by them ;

(c) whether the Government is aware of the fact that due to non-issuing of licences, adulterated seed is being sold as a result of which the farmers are being put to a great loss.

**Sardar Gurnam Singh :**

(a) No Sir,

(b) The Seeds Act, 1966 has been enforced in the State with effect from 1-10-69. Under this Act certified seeds of notified varieties will have to be sold by the sellers after obtaining the certificate from the Certification Agency.

(c) No Sir.

[ਮੁੱਖ ਮੰਤਰੀ]

[(ਏ) ਨਹੀਂ ਜੀ।

(ਬੀ) ਬੀਜ ਐਕਟ, 1966 ਪੰਜਾਬ ਰਾਜ ਵਿਚ ਮਿਤੀ 1-10-1969 ਤੋਂ ਲਾਗੂ ਹੋ ਗਿਆ ਹੈ। ਇਸ ਐਕਟ ਦੇ ਅਧੀਨ ਸਰਟੀਫਾਈਡ ਕਿਸਮਾਂ ਦੇ ਬੀਜਾਂ ਨੂੰ ਵੇਚਣ ਲਈ ਵੇਚਣ ਵਾਲਿਆਂ ਨੂੰ ਇਕ ਸਰਟੀਫਿਕੇਟ ਲੈਣਾ ਜ਼ਰੂਰੀ ਹੋਵੇਗਾ।

(ਸੀ) ਨਹੀਂ ਜੀ।]

**ਚੌਧਰੀ ਰਾਮ ਸਿੰਘ :** ਦੁਕਾਨਦਾਰਾਂ ਨੂੰ ਲਾਈਸੈਂਸ ਨਾਂ ਦੇਣ ਕਾਰਨ ਖੇਤੀ ਕਰਨ ਵਾਲਿਆਂ ਨੂੰ ਮਿਕਸਡ ਬੀਜ ਮਿਲਦਾ ਹੈ। ਪਿਛਲੇ ਸਾਲ ਜ਼ਿਮੀਂਦਾਰਾਂ ਨੂੰ ਕਲਿਆਣ ਬੀਜ ਕਾਫੀ ਤਾਦਾਦ ਵਿਚ ਮਿਕਸਡ ਮਿਲਿਆ ਸੀ ਜਿਸ ਨਾਲ ਜ਼ਿਮੀਦਾਰਾਂ ਨੂੰ ਅਤੇ ਸਰਕਾਰ ਨੂੰ ਵੀ ਕਾਫੀ ਨੁਕਸਾਨ ਹੋਇਆ ਸੀ। ਇਸ ਬਾਰੇ ਮੁੱਖ ਮੰਤਰੀ ਸਾਹਿਬ ਦਸਣ ਦੀ ਕਿਰਪਾਲਤਾ ਕਰਨ।

**ਮੁੱਖ ਮੰਤਰੀ :** ਜਿਹੜਾ ਐਕਟ ਲਾਗੂ ਕੀਤਾ ਹੈ ਇਸ ਦੇ ਵਿਚ ਲਾਈਸੈਂਸ ਦੇਣ ਦੀ ਲੋੜ ਨਹੀਂ। ਜਿਹੜਾ ਵੇਚੇਗਾ ਉਸ ਤੋਂ ਵੇਚੇ ਗਏ ਕਿਸਮ ਦੇ ਬੀਜ ਦੀ ਸਰਟੀਫਿਕੇਸ਼ਨ ਕਰਾਈ ਜਾਏਗੀ। ਜਿਹੜਾ ਇਸ ਦੀ ਉਲੰਘਣਾ ਕਰਦਾ ਫੜਿਆ ਗਿਆ ਉਹਨੂੰ ਐਕਟ ਅਨੁਸਾਰ ਸਜ਼ਾ ਹੋਏਗੀ।

**ਸਰਦਾਰ ਗੁਰਬੰਤਾ ਸਿੰਘ :** ਪਿਛਲੇ ਸਾਲ ਜਿਹੜਾ ਹਾਈਬਰਿਡ ਬੀਜ ਪਰੈਸ਼ਰ ਹੇਠ ਵਿਕਿਆ ਹੈ, ਉਹਦੇ ਵਿਚ 25 ਫ਼ੀ ਸਦੀ ਹਾਈ ਬਰਿਡ ਨਹੀਂ ਸੀ।

**ਮੁੱਖ ਮੰਤਰੀ :** ਇਹ ਪਿਛਲੀ ਸਰਕਾਰ ਦਾ ਕੰਮ ਹੈ।

**ਚੌਧਰੀ ਸਤ ਦੇਵ :** ਪਿਛਲੀ ਵਾਰੀ ਮਿਲਾਵਟ ਵਾਲੇ ਬੀਜ ਵਿਕਦੇ ਰਹੇ ਹਨ। ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਕੀ ਉਦੋਂ ਸਬੰਧਤ ਦੁਕਾਨਦਾਰਾਂ ਕੋਲ, ਜਿਹੜੇ ਕਿ ਇਹ ਮਿਲਾਵਟ ਵਾਲੇ ਬੀਜ ਵੇਚਦੇ ਸਨ, ਉਨ੍ਹਾਂ ਕੋਲ ਲਾਈਸੈਂਸ ਸਨ?

**ਚੌਧਰੀ ਰਾਮ ਸਿੰਘ :** ਡਿਪਟੀ ਸਪੀਕਰ ਸਾਹਿਬ, ਜਿਹੜਾ ਆਦਮੀ ਹਾਊਸ ਵਿਚ ਨਹੀਂ ਉਹਦੇ ਨਾਂਉ ਤੇ ਗਲ ਕਰਨੀ ਕੋਈ ਕਿਸੇ ਮੈਂਬਰ ਨੂੰ ਸ਼ੋਭਾ ਦਿੰਦੀ ਹੈ?

**ਡਾਕਟਰ ਅਮੀਰ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਇਸ ਵਲ ਧਿਆਨ ਦੇਣਗੇ ਕਿ ਜਿਹੜਾ ਐਕਟ ਪਰੋਮਲਗੇਟ ਹੋਇਆ ਹੈ ਕੀ ਇਸ ਵਿਚ ਕੁਗਨੀਜ਼ੇਬਲ ਔਫੈਂਸ ਦੇਣ ਲਈ ਤਿਆਰ ਹਨ?

**ਮੁੱਖ ਮੰਤਰੀ :** ਔਫੈਂਸ ਤਾਂ ਪਹਿਲਾ ਹੀ ਹੈ।

**ਸ਼੍ਰੀ ਸਰਦਾਰੀ ਲਾਲ ਕਪੂਰ :** ਕੀ ਇਨ੍ਹਾਂ ਦੇ ਇਲਮ ਵਿਚ ਇਹ ਗਲ ਹੈ ਕਿ ਹੁਣ ਵੀ ਬੀਜ ਠੀਕ ਤਰ੍ਹਾਂ ਨਾਲ ਨਹੀਂ ਵਿਕ ਰਹੇ?

**ਮੁੱਖ ਮੰਤਰੀ :** ਆਪਣੇ ਮੁਲਕ ਦੀ ਹਾਲਤ ਨੂੰ ਲੋਕ ਚੰਗੀ ਤਰ੍ਹਾਂ ਨਾਲ ਜਾਣਦੇ ਹਨ।

ਇਥੇ ਪਹਿਲਾਂ ਗਲਤ ਬੀਜ ਵਿਕਦੇ ਰਹੇ ਇਸੇ ਕਰਕੇ ਹੀ ਤਾਂ ਸਾਨੂੰ ਇਸ ਐਕਟ ਨੂੰ ਐਨਫੋਰਸ ਕਰਨਾ ਪਿਆ । ਜਿਹੜੇ ਇਸ ਐਕਟ ਦੀ ਉਲੰਘਣਾ ਕਰਨਗੇ ਉਹ ਸਜ਼ਾ ਭੁਗਤਣਗੇ ।

**ਸਰਦਾਰ ਗੁਰਬੰਤਾ ਸਿੰਘ :** ਮੇਰੇ ਸਵਾਲ ਦੇ ਜਵਾਬ ਵਿਚ ਚੀਫ਼ ਮਨਿਸਟਰ ਨੇ ਮਖੌਲ ਵਿਚ ਗਲ ਟਾਲ ਦਿਤੀ ਹੈ । ਮੈਂ ਤੁਹਾਡੀ ਮਾਰਫਤ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਗਲਤ ਬੀਜ ਵਿਕੇ ਸਨ , ਉਸ ਨਾਲ ਜ਼ਿਮੀਦਾਰਾਂ ਨੂੰ ਨੁਕਸਾਨ ਹੋਇਆ ਸੀ, ਕੀ ਇਹ ਇਸ ਚੀਜ਼ ਦੀ ਇਨਕੁਆਇਰੀ ਕਰਾਉਣਗੇ ?

**ਮੁੱਖ ਮੰਤਰੀ :** ਮੈਂ ਦਸਿਆ ਹੈ ਕਿ ਇਹ ਕਾਨੂੰਨ ਅਸੀਂ ਹੁਣ ਲਾਗੂ ਕੀਤਾ ਹੈ ਉਦੋਂ ਇਹ ਐਕਟ ਨਹੀਂ ਸੀ ।

**ਸਰਦਾਰ ਨਰਿੰਦਰ ਸਿੰਘ :** ਇਹ ਜਿਹੜਾ ਐਕਟ ਸਰਕਾਰ ਨੇ ਬਣਾਇਆ ਹੈ, ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਇਸ ਐਕਟ ਦੀ ਪਬਲਿਸਿਟੀ ਕਰਨ ਵਾਸਤੇ ਸਰਕਾਰ ਨੇ ਕੀ ਪਰਬੰਧ ਕੀਤੇ ਹਨ ਤਾਂ ਜੋ ਕਿਸਾਨ ਵਧ ਤੋਂ ਵਧ ਇਸ ਚੀਜ਼ ਦਾ ਫ਼ਾਇਦਾ ਉਠਾ ਸਕਣ ?

**ਮੁੱਖ ਮੰਤਰੀ :** ਪਿਛੇ ਜਿਹੇ ਅਸੀਂ ਸਿੰਪੋਜ਼ੀਅਮ ਕੀਤਾ ਸੀ ਯੂਨੀਵਰਸਿਟੀ ਵਿਚ, ਜਿਥੇ ਫ਼ਾਰਮਰਜ਼ ਪੰਜਾਬ, ਹਰਿਆਣਾ ਅਤੇ ਹੋਰ ਸਾਰੇ ਆਏ ਸਨ । ਹੋਰ ਵੀ ਪਬਲਿਸਿਟੀ ਕਰ ਦਿਆਂਗੇ ।

---

**Licences of Opium, Charas and Bhang.**

* 798. **Chaudhri Ram Singh :** Will the Chief Minister be pleased to state :-

(a) the cost of Opium, Charas and Bhang reported to have been smuggled into the State during the period from 1st April, 1968 to date ;

(b) the amount received by the Government on account of licences of Opium, Charas and Bhang in the State during the said period ?

**Sardar Gurnam Singh :**

| | | | |
|---|---|---|---|
| (a) | (i) | Opium | Rs. 13, 83, 756. |
| | (ii) | Charas | Rs. 1, 12, 800. |
| | (iii) | Bhang | Rs. 387. |
| (b) | (i) & (ii) | | No licence is issued for sale of Opium and Charas and hence no fee is realised. |
| | (iii) | Bhang | Rs. 59, 675 upto 31.8.1969. |

[ਮੁੱਖ ਮੰਤਰੀ]

| | | | |
|---|---|---|---|
| (ੳ) | (1) | ਅਫੀਮ | ਰੁ. 13,83, 756 |
| | (2) | ਚਰਸ | ਰੁ. 1, 12, 800 |
| | (3) | ਭੰਗ | ਰੁ. 387 |
| (ਅ) | (1) | ਅਤੇ | ਅਫ਼ੀਮ ਅਤੇ ਚਰਸ ਲਈ ਲਾਇਸੈਂਸ ਜਾਰੀ ਨਹੀਂ ਕੀਤੇ ਜਾਂਦੇ ਅਤੇ ਇਸ ਕਰਕੇ ਕੋਈ ਫੀਸ ਪ੍ਰਾਪਤ ਨਹੀਂ ਹੁੰਦੀ |
| | (2) | | |
| | (3) | ਭੰਗ | ਰੁ. 59, 675, 31 ਅਗਸਤ 1969 ਤੱਕ ।] |

**ਚੌਧਰੀ ਰਾਮ ਸਿੰਘ :** ਡਿਪਟੀ ਸਪੀਕਰ ਸਾਹਿਬ, ਕੀ ਚੀਫ ਮਨਿਸਟਰ ਸਾਹਿਬ ਇਹ ਦਸਣਗੇ ਕਿ ਇਹ ਜਿਹੜੀ 15 ਲਖ ਰੁਪਏ ਦੇ ਕਰੀਬ ਸਮਗਲਿੰਗ ਹੋਈ ਹੈ ਅਫੀਮ ਚਰਸ ਅਤੇ ਭੰਗ ਦੀ, ਇਹ ਦੇ ਵਿਚ ਜਿਹੜੇ ਵਡੇ ਵਡੇ ਆਦਮੀ ਅਤੇ ਵਡੇ ਵਡੇ ਅਫ਼ਸਰਾਂ ਦਾ ਹਥ ਹੈ ਸਮਗਲਿੰਗ ਕਰਨ ਦਾ, ਕੀ ਸਰਕਾਰ ਉਨ੍ਹਾਂ ਨੂੰ ਸਖਤੀ ਨਾਲ ਦਬਾ ਦੇਣ ਦਾ ਪਰੋਗਰਾਮ ਰਖਦੀ ਹੈ ਤਾਂ ਕਿ ਇਸ ਨਾਲ ਰੈਵੀਨੀਊ ਵਿਚ ਵਾਧਾ ਹੋਵੇ? ਵੱਡੀ ਗਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੂੰ ਪਤਾ ਹੀ ਹੈ ਇਨ੍ਹਾਂ ਹਿਪੀਜ਼ ਦਾ। ਇਹ ਵੀ ਭੰਗ ਦੀ ਸਮਗਲਿੰਗ ਕਰਦੇ ਹਨ। ਇਨ੍ਹਾਂ ਬਾਰੇ ਕੀ ਕਾਰਵਾਈ ਕੀਤੀ ਜਾ ਰਹੀ ਹੈ?

**ਮੁੱਖ ਮੰਤਰੀ :** ਸਰਕਾਰ ਤਾਂ ਲਗਾਤਾਰ ਉਨ੍ਹਾਂ ਨੂੰ ਫੜਨ ਦੀ ਕੋਸ਼ਿਸ਼ ਕਰਦੀ ਰਹਿੰਦੀ ਹੈ। ਆਨਰੇਬਲ ਮੈਂਬਰ ਨੂੰ ਪਤਾ ਹੈ ਕਿ ਪਿਛੇ ਜਿਹੇ ਥੋੜ੍ਹਾ ਜਿਹਾ ਚਿਰ ਹੋਇਆ ਹੈ ਕਿ ਅੰਮ੍ਰਿਤਸਰ ਵਿਚ, ਜਿਨ੍ਹਾਂ ਨੂੰ ਸਮਗਲਰ ਕਿਹਾ ਜਾਂਦਾ ਸੀ ਉਨ੍ਹਾਂ ਤੇ ਬੜਾ ਸਖਤ ਐਕਸ਼ਨ ਲਿਆ ਗਿਆ ਸੀ। ਮਗਰ ਪੰਜਾਬ ਦਾ ਬਾਰਡਰ ਹੀ ਬੜਾ ਲੰਮਾ ਚੋੜਾ ਹੈ ਪਰ ਫੇਰ ਵੀ ਕੋਸ਼ਿਸ਼ ਕਰ ਰਹੇ ਹਾਂ ਕਿ ਇਸ ਨੂੰ ਵਧ ਤੋਂ ਵਧ ਰੋਕਿਆ ਜਾ ਸਕੇ।

**चौधरी बलबीर सिंह :** अफीम की जो स्मगलिंग हो रही है इस को रोकने में सरकार अब तक नाकाम रही है। अब इस स्मगलिंग को रोकने के लिए सरकार इस को बेचने के लिए कोई लाईसैंस जारी करेगी ?

**ਮੁੱਖ ਮੰਤਰੀ :** ਆਨਰੇਬਲ ਮੈਂਬਰ ਨੂੰ ਪਤਾ ਹੋਣਾ ਚਾਹੀਦਾ ਹੈ ਅਫ਼ੀਮ ਦੇ ਮੁਤੱਲਿਕ ਇਕ ਇੰਟਰਨੈਸ਼ਨਲ ਐਗਰੀਮੈਂਟ ਹੈ। ਕਿਸੇ ਸੂਬੇ ਵਿਚ ਅਫ਼ੀਮ ਦੇ ਮੁਤਲਿਕ ਲਾਇਸੈਂਸ ਨਹੀਂ ਹੈ ਨਾ ਹੀ ਹੋ ਸਕਦਾ ਹੈ। ਆਨਰੇਬਲ ਮੈਂਬਰ ਨੂੰ ਇਹ ਵੀ ਪਤਾ ਹੋਣਾ ਚਾਹੀਦਾ ਹੈ ਕਿ ਚੀਨ ਨੇ ਕਿਸ ਤਰ੍ਹਾਂ ਮੁਲਕ ਦਾ ਸਤਿਆਨਾਸ ਕੀਤਾ ਹੈ। ਇਹ ਵੀ ਇਸ ਮੁਲਕ ਵਿਚ ਹੋਵੇ ਜੇ ਇਸ ਚੀਜ਼ ਦੀ ਖੁਲ੍ਹ ਹੋਵੇ।

**ਸਰਦਾਰ ਕਿਰਪਾਲ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ, ਇਸ ਗਲ ਨੂੰ ਰੀਆਲਾਈਜ਼ ਕਰਦਿਆਂ ਹੋਇਆਂ ਕਿ ਇਹ ਅਫੀਮ ਜ਼ਿਆਦਾ ਚੀਨ ਵਲੋਂ ਹਿੰਦੁਸਤਾਨ ਔਰ ਖਾਸ ਤੌਰ ਤੇ ਪੰਜਾਬ

ਦੇ ਲੋਕਾਂ ਦਾ ਬੇੜਾ ਰੋੜ੍ਹਨ ਵਾਸਤੇ ਆ ਰਹੀ ਹੈ ਤਾਂ ਇਸ ਨੂੰ ਰੋਕਣ ਲਈ ਲਾ ਐਂਡ ਆਰਡਰ ਤੋਂ ਇਲਾਵਾ ਪਰਚਾਰ ਦੇ ਪੁਆਇੰਟ ਤੇ ਵਡੇ ਪੈਮਾਨੇ ਤੇ ਕੁਝ ਸੋਚ ਰਹੀ ਹੈ, ਕਿਉਂਕਿ ਸਾਰੀ ਨੇਸ਼ਨ ਬਰਬਾਦ ਹੋ ਰਹੀ ਹੈ?

**ਮੁੱਖ ਮੰਤਰੀ :** ਅਗਰ ਆਨਰੇਬਲ ਮੈਂਬਰ ਪ੍ਰਾਪੇਗੰਡਿਸਟ ਬਣ ਜਾਣ ਤਾਂ ਮੈਂ ਉਹਨਾਂ ਦਾ ਸ਼ੁਕਰ ਗੁਜ਼ਾਰ ਹੋਵਾਂਗਾ।

**ਸਰਦਾਰ ਕਿਰਪਾਲ ਸਿੰਘ :** ਮੈਂ ਪ੍ਰਾਪੇਗੰਡਿਸਟ ਨਹੀਂ ਬਣਦਾ, ਮੈਨੂੰ ਤਾਂ ਇਸ ਸਵਾਲ ਦਾ ਜਵਾਬ ਪੂਰਾ ਮਿਲਣਾ ਚਾਹੀਦਾ ਹੈ ਕਿ ਸਰਕਾਰ ਇਸ ਬਾਰੇ ਵਿਚ ਕੋਈ ਮੁਹਿੰਮ ਕਰਨ ਨੂੰ ਤਿਆਰ ਹੈ। (ਵਿਘਨ) ਇਸ ਦਾ ਮਤਲਬ ਇਹ ਹੈ ਕਿ ਇਸ ਸਰਕਾਰ ਨੇ ਕੋਈ ਇਸ ਬਾਰੇ ਖਤਰਨਾਕ ਗਲ ਨਹੀਂ ਸਮਝੀ। ਕੀ ਇਨ੍ਹਾਂ ਦਾ ਖਿਆਲ ਹੈ ਕਿ ਉਹ ਵੀ ਖਾਂਦੇ ਰਹਿਣ ਤੇ ਇਹ ਵੀ ਖਾਂਦੇ ਰਹਿਣ ? (ਵਿਘਨ)

**ਕਾਮਰੇਡ ਸੱਤਪਾਲ ਡਾਂਗ :** ਚੀਫ਼ ਮਨਿਸਟਰ ਸਾਹਿਬ ਨੇ ਜ਼ਿਕਰ ਕੀਤਾ ਹੈ ਕਿ ਅੰਮ੍ਰਿਤਸਰ ਵਿਚ ਬੜੇ ਸਮੱਗਲਰ ਅਫੀਮ ਦੇ ਫੜੇ ਗਏ ਹਨ। ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਹਕੀਕਤ ਹੈ ਕਿ ਸਮਗਲਿੰਗ ਬੰਦ ਨਹੀਂ ਹੋਈ। ਜੋ ਸਮੱਗਲਰ ਫੜੇ ਗਏ ਹਨ ਉਨ੍ਹਾਂ ਨੇ ਬਿਆਨ ਵੀ ਦਿਤਾ ਹੈ ਕਿ ਇਹ ਗਲ ਠੀਕ ਹੈ। ਉਹ ਹਰ ਮਹੀਨੇ ਡੀ. ਆਈ. ਜੀ. ਪੁਲਿਸ ਤੇ ਹੋਰ ਪੁਲਿਸ ਦੇ ਵਡੇ ਅਫ਼ਸਰਾਂ ਨੂੰ ਰਕਮ ਦਿੰਦੇ ਸਨ। ਕੀ ਉਨ੍ਹਾਂ ਅਫਸਰਾਂ ਦੇ ਖਿਲਾਫ਼ ਕੋਈ ਕਾਰਵਾਈ ਕੀਤੀ ਹੈ ਜਾਂ ਨਹੀ ?

**ਮੁੱਖ ਮੰਤਰੀ :** ਐਸੀ ਕੋਈ ਗਲ ਨਹੀਂ ਹੈ, ਜੋ ਡਾਂਗ ਸਾਹਿਬ ਨੇ ਕਹੀ ਹੈ। ਸਰਕਾਰ ਮੁਕੰਮਲ ਤੌਰ ਤੇ ਸਮਗਲਿੰਗ ਨੂੰ ਰੋਕਣ ਲਈ ਕਾਰਵਾਈ ਕਰ ਰਹੀ ਹੈ।

**ਕਾਮਰੇਡ ਸੱਤਪਾਲ ਡਾਂਗ :** ਕੀ ਚੀਫ਼ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਇਹ ਸਾਬਤ ਹੋਇਆ ਹੈ ਕਿ ਡੀ. ਆਈ. ਜੀ. ਜਲੰਧਰ ਔਰ ਪੁਲਿਸ ਅਫਸਰ ਸਮੱਗਲਰਾਂ ਤੋਂ ਪੈਸੇ ਲੈਂਦੇ ਸਨ ?

**ਮੁੱਖ ਮੰਤਰੀ :** ਇਹ ਗ਼ਲਤ ਗਲ ਹੈ। ਕੋਈ ਸਾਬਤ ਨਹੀਂ ਹੋਇਆ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਮੁੱਖ ਮੰਤਰੀ ਸਾਹਿਬ ਨੂੰ ਪਤਾ ਹੈ ਕਿ ਅਫੀਮ ਦੀ ਬਲੈਕ ਬਹੁਤ ਹੁੰਦੀ ਹੈ, ਕਈ ਨਵੇਂ ਅਮਲੀ ਵੀ ਹੋ ਗਏ ਹਨ ਔਰ ਪੁਰਾਣੇ ਤਾਂ ਹਨ ਹੀ, ਇਸ ਸਬੰਧ ਵਿਚ ਕੋਈ ਕੋਟਾ ਵਧਾਉਣ ਦਾ ਸਰਕਾਰ ਦਾ ਕੋਈ ਵਿਚਾਰ ਹੈ ? (ਵਿਘਨ) (ਹਾਸਾ)

**चौधरी बलबीर सिंह :** क्या मुख्य मन्त्री साहिब बताएंगे कि यह जो उन्होंने कहा है कि डी.ग्राई.जी. के खिलाफ कोई बात साबत नहीं हुई, यह किस एजेंसी ने इन्क्वायरी की थी ? (विघ्न)

(ਕੋਈ ਜਵਾਬ ਨਹੀਂ ਦਿਤਾ ਗਿਆ)

*(At this stage Ch. Balbir Singh and S. Jasdev Singh Sandhu were standing to catch the eye of the Deputy Speaker)*

**Mr. Deputy Speaker** : If both of you sit down, I will explain. (Addressing Chaudhri Balbir Singh) You also please sit down.

Chaudhri Balbir Singh had made a point. I gave some time to the Chief Minister for this particular case to answer. If he does not wish to give answer I must call the next hon. Member for his supplementary. Chaudhri Balbir Singh, please put your supplementary now.

**चौधरी बलबीर सिंह** : उपाध्यक्ष महोदय, यह एक बहुत महत्वपूर्ण बात है कि एक बहुत बड़े अफसर के बारे में डांग साहिब ने सवाल किया है और उस के मुताल्लिक चीफ मिनिस्टर साहिब ने जवाब दिया है कि कोई बात साबत नहीं हुई। उस सिलसिले में मेरा सवाल है कि डी.आई.जी. के खिलाफ किस एजेंसी ने इन्क्वायरी की थी ? अगर वे आज तैयार नहीं हैं तो कल तक जवाब दे दें, यह सवाल जरुरी है।

**ਮੁੱਖ ਮੰਤਰੀ** : ਡਿਪਟੀ ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਜੋ ਸਵਾਲ ਸਾਡੇ ਸਾਹਮਣੇ ਹੈ ਇਸ ਦੇ ਵਿਚੋਂ ਇਹ ਸਵਾਲ ਅਰਾਈਜ਼ ਨਹੀਂ ਹੁੰਦਾ। ਦੂਸਰੀ ਗੱਲ ਇਹ ਹੈ ਕਿ ਆਨਰੇਬਲ ਮੈਂਬਰ ਡਾਂਗ ਸਾਹਿਬ ਨੇ ਕਿਹਾ ਡੀ. ਆਈ. ਜੀ. ਦੇ ਖਿਲਾਫ ਪੈਸੇ ਲੈਣ ਦੀ ਗੱਲ ਸਾਬਤ ਹੋਈ ਹੈ, ਮੈਂ ਕਿਹਾ ਹੈ ਇਹ ਗਲਤ ਗੱਲ ਹੈ।

**चौधरी बलबीर सिंह** : जनाब, आप रिकार्ड देख लें। डांग साहिब ने जो सवाल किया है उस के जवाब में कहा गया है कि केस साबत नहीं हुआ है। यह जो मेरा सवाल है इस का जवाब दें। (विघ्न)

**ਸ੍ਰੀ ਡਿਪਟੀ ਸਪੀਕਰ** : ਅੱਛਾ ਜੀ, ਰਿਕਾਰਡ ਮੰਗਵਾ ਕੇ ਦੇਖ ਲੈਂਦੇ ਹਾਂ। (ਵਿਘਨ) ਜਦ ਤਕ ਰਿਕਾਰਡ ਨਹੀਂ ਆਉਂਦਾ in the meantime, Sardar Jasdev Singh Sandhu may put his supplementary. (Addressing Chaudhri Balbir Singh : All right, we will call for the record. (Interruptions) In the meantime, Sardar Jasdev Singh Sandhu may put his supplementary.)

**ਸਰਦਾਰ ਜਸਦੇਵ ਸਿੰਘ ਸੰਧੂ** : ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਜੋ ਅਫੀਮ ਬਲੈਕ ਵਿਚ ਵਿਕ ਰਹੀ ਹੈ ਉਸ ਨੂੰ ਰੋਕਣ ਲਈ ਸਰਕਾਰ ਨੇ ਕੋਈ ਪ੍ਰਬੰਧ ਕੀਤਾ ਹੈ ?

**ਮੁੱਖ ਮੰਤਰੀ** : ਸਰਕਾਰ ਸਮਗਲਿੰਗ ਖਤਮ ਕਰਨ ਦਾ ਪ੍ਰਬੰਧ ਕਰ ਰਹੀ ਹੈ।

**ਕਾਮਰੇਡ ਸਤਪਾਲ ਡਾਂਗ** : ਕੀ ਚੀਫ ਮਨਿਸਟਰ ਸਾਹਿਬ ਦਸਣਗੇ ਜਿਹੜੇ ਸਮਗਲਰ ਅੰਮ੍ਰਿਤਸਰ ਵਿਚ ਫੜੇ ਗਏ ਸਨ (ਵਿਘਨ) ਉਨ੍ਹਾਂ ਸਮਗਲਰਾਂ ਨਾਲ ਡੀ. ਆਈ. ਜੀ ਤੇ ਹੋਰ ਪੁਲਿਸ ਅਫਸਰ ਵੀ ਸ਼ਾਮਲ ਸਨ ? (ਵਿਘਨ)

**ਮੁੱਖ ਮੰਤਰੀ** : ਇਸ ਦੇ ਮੁਤਅੱਲਕ ਮੈਨੂੰ ਕੋਈ ਇਲਮ ਨਹੀਂ। ਨੋਟਿਸ ਦੇ ਦੇਣ ਮੈਂ ਜਵਾਬ ਦੇ ਦਿਆਂਗਾ।

**ਚੌਧਰੀ ਸੁੰਦਰ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਇਹ ਫਰਮਾਉਣਗੇ ਕਿ ਅਗਰ ਕੋਈ ਅਸੈਂਬਲੀ ਦਾ ਮੈਂਬਰ ਸਮਗਲਿੰਗ ਕਰਦਾ ਹੈ ਤਾਂ ਕੀ ਉਹ ਉਸ ਨੂੰ ਵੀ ਫੜਣਗੇ ?

**ਮੁੱਖ ਮੰਤਰੀ :** ਜ਼ਰੂਰ ਫੜਾਂਗੇ । (ਵਿਘਨ)

**ਸਰਦਾਰ ਉਮਰਾਉ ਸਿੰਘ :** (ਬੈਠੇ ਬੈਠੇ) ਉਸਨੂੰ ਇਹ ਵਜ਼ੀਰ ਬਣਾਉਣਗੇ ।

**ਮੁੱਖ ਮੰਤਰੀ :** (ਬੈਠੇ ਬੈਠੇ) ਇਹ ਕਾਂਗਰਸ ਸਰਕਾਰ ਨਹੀਂ ।

**ਕਾਮਰੇਡ ਸੱਤਪਾਲ ਡਾਂਗ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਇਹ ਜਿਹੜੇ ਸਮਗਲਿੰਗ ਦੇ ਕੇਸ ਫੜੇ ਹਨ, ਉਨ੍ਹਾਂ ਸਮਗਲਿੰਗ ਕਰਨ ਵਾਲਿਆਂ ਨਾਲ ਡੀ. ਆਈ. ਜੀ ਅਤੇ ਹੋਰ ਕਰਮਚਾਰੀ ਵੀ ਮਿਲੇ ਹੋਏ ਸਨ ਅਤੇ ਡੀ. ਆਈ. ਜੀ. ਕਾਲਾਂ ਰਾਹੀਂ ਰੋਜ਼ ਸਮਗਲਰਜ਼ ਨੂੰ ਕਾਂਟੈਕਟ ਕਰਦਾ ਸੀ ?

**ਮੁੱਖ ਮੰਤਰੀ :** ਇਹ ਸੁਆਲ ਤਾਂ ਇਸ ਵਿਚੋਂ ਐਰਾਈਜ਼ ਹੀ ਨਹੀਂ ਹੁੰਦਾ ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਮੁਖ ਮੰਤਰੀ ਸਾਹਿਬ ਇਹ ਦਸਣ ਦੀ ਕਿਰਪਾ ਕਰਨਗੇ ਕਿ ਅੰਮ੍ਰਿਤਸਰ ਦੇ ਡੀ. ਐਸ. ਪੀ. ਨੇ ਇਨਕੁਆਇਰੀ ਕੀਤੀ ਅਤੇ ਸਾਬਤ ਕੀਤਾ ਕਿ ਡੀ. ਆਈ. ਜੀ. ਸਮਗਲਰਜ਼ ਨਾਲ ਮਿਲਿਆ ਹੋਇਆ ਸੀ ?

**ਮੁੱਖ ਮੰਤਰੀ :** ਕੋਈ ਡੀ. ਐਸ. ਪੀ., ਡੀ. ਆਈ. ਜੀ. ਦੇ ਖ਼ਿਲਾਫ਼ ਕੋਈ ਇਨਕੁਆਇਰੀ ਨਹੀਂ ਕਰ ਸਕਦਾ ।

**ਕੈਪਟਨ ਰਤਨ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਇਕ ਮੈਂਬਰ ਸਾਹਿਬ ਜਿਹੜੇ ਕਾਂਗਰਸ ਸਰਕਾਰ ਵਿਚ ਤਾਂ ਨਹੀਂ, ਕਾਂਗਰਸ ਅਸੈਂਬਲੀ ਪਾਰਟੀ ਦੇ ਮੈਂਬਰ ਸਨ, ਜਿਸਦੇ ਉਤੇ ਲੀਡਰ ਆਫ਼ ਦੀ ਆਪੋਜੀਸ਼ਨ ਅਤੇ ਅੱਜ ਦੇ ਚੀਫ਼ ਮਨਿਸਟਰ ਸਾਹਿਬ ਨੇ ਕੁਝ ਚਾਰਜਿਜ਼ ਲਗਾਏ ਸਨ, ਕੀ ਉਨ੍ਹਾਂ ਨੂੰ ਹੁਣ ਇਨ੍ਹਾਂ ਨੇ ਵਜ਼ੀਰ ਬਣਾ ਦਿਤਾ ਹੈ ? (ਵਿਘਨ)

(ਕੋਈ ਜਵਾਬ ਨਹੀਂ ਆਇਆ)

**चौधरी बलबीर सिंह :** डिप्टी स्पीकर साहिब, यह एक असूल का सवाल है, इसको कल पर रख दिया जाये । (विघ्न)

**श्री उपाध्यक्ष :** चौधरी साहिब, मैं ने रिकार्ड देखना है । पहिले अपने आपको सैटिस्फाई करना है । उस के बिना मैं किसी सवाल का फैसला, आपके कहने पर कैसे दे सकता हूं ? (विघ्न) (Chaudhri Sahib, first of all I have to go through the record and satisfy myself, as without that, how can I give my decision on a particular question at your instance ?) (interruptions)

---

**Introduction of Prohibition in the State.**

* 841. **Shri Gian Chand Kharbanda :** Will the Chief Minister be pleased to state :-

(Shri Gian Chand Kharbanda)

(a) whether the Government intends to take any step to introduce prohibition in the State by stages especially in view of the fact that Mahatma Gandhi Birth Centenary is being observed ;

(b) steps, if, any, taken by the Government to stop the propaganda by liquor vendors for popularising the drinking of wine etc ; if no steps have been taken in this direction the reasons therefor ;

(c) whether there is any proposal under the consideration of the Government to take steps to discourage the tendency of drinking which is increasing day by day especially among the young and the officers ;

(d) whether Government also intends to issue instructions that no officer should drink in public, parties and Government functions ?

**Sardar Gurnam Singh :**

(a) State Government has informed the Government of India that no programme regarding prohibition could be successful unless it is implemented by them on All-India basis and the State Government is reimbursed by them for the consequential loss in excise revenue.

(b) Printing, publication circulation etc., of advertisements commending or soliciting the use of any intoxicant and displaying of liquor bottles in show windows have been prohibited. Besides, a warning is always printed on the labels pasted on country liquor bottles to the effect that "Excessive use of liquor is deleterious to health".

(c) The following steps have been taken to discourage the tendency of drinking among the youngsters ;

(1) Sale of liquor to students of all ages and other persons below the age of 21 years is prohibited ;

(2) Employment of any man under the age of 25 years or any woman on any premises licensed for sale of liquor or intoxicating drugs for consumption on the premises during the licensed hours is prohibited.

(3) Grant of licenses for manufacture and sale of liquor or intoxicating drugs except to a man not below the age of 25 years is prohibited.

As regards Officers, the following Rule 22 already exists in the Punjab Government Employees (Conduct) Rules, 1966 :

"22. Consumption of intoxicating drinks and drugs.—
A Government employee shall—

(a) strictly abide by any law relating to intoxicating drinks or drugs in force in any area in which he may happen to be for the time being ;

(b) take due care that the performance of his duties is not affected in any way by the influence of any intoxicating drink or drug ;

(c) not apear in a public place in a state of intoxication.

(d) not habitually use any intoxicating drink or drug to excess.

(d) In view of reply to part (c) above, there is no proposal to issue any more instructions in the matter.

[(ੲ) ਪੰਜਾਬ ਸਰਕਾਰ ਨੇ ਭਾਰਤ ਸਰਕਾਰ ਨੂੰ ਸੂਚਿਤ ਕਰ ਦਿੱਤਾ ਹੈ ਕਿ ਨਸ਼ਾਬੰਦੀ ਬਾਰੇ ਕੋਈ ਪਰੋਗਰਾਮ ਕਾਮਯਾਬ ਨਹੀਂ ਹੋ ਸਕਦਾ ਜਦ ਤਕ ਕਿ ਇਹ ਪਾਬੰਦੀ ਸਰਬ ਭਾਰਤ ਦੀ ਪੱਧਰ ਤੇ ਲਾਗੂ ਨਹੀਂ ਕੀਤੀ ਜਾਂਦੀ ਅਤੇ ਇਸ ਸਰਕਾਰ ਦਾ ਆਬਕਾਰੀ ਮਾਲੀਏ ਦਾ ਘਾਟਾ ਪੂਰਾ ਨਹੀਂ ਕੀਤਾ ਜਾਂਦਾ ।

(ਬੀ) ਕਿਸੇ ਵੀ ਨਸ਼ੀਲੀ ਚੀਜ਼ ਦੀ ਵਰਤੋਂ ਲਈ ਇਸ਼ਤਿਹਾਰਬਾਜ਼ੀ ਮਨ੍ਹਾਂ ਹੈ । ਇਸ ਤੋਂ ਇਲਾਵਾ ਦੇਸੀ ਸਰਾਬ ਦੀਆਂ ਬੋਤਲਾਂ ਉਤੇ ਲੇਬਲ ਲਾਇਆ ਜਾਂਦਾ ਹੈ ਕਿ "ਸ਼ਰਾਬ ਦੀ ਅਤਿਅੰਤ ਵਰਤੋਂ ਸਿਹਤ ਲਈ ਹਾਨੀਕਾਰਕ ਹੈ ।"

(ਸੀ) ਨੌਜਵਾਨਾਂ ਨੂੰ ਸ਼ਰਾਬ ਨੋਸ਼ੀ ਤੋਂ ਬਚਾਉਣ ਲਈ ਹੇਠ ਲਿਖੇ ਕਦਮ ਚੁਕੇ ਗਏ ਹਨ :-

1. ਕਿਸੇ ਵੀ ਉਮਰ ਦੇ ਵਿਦਿਆਰਥੀ ਅਤੇ ਹੋਰ ਵਿਅੱਕਤੀ, ਜਿਸ ਦੀ ਉਮਰ 21 ਸਾਲ ਤੋਂ ਘੱਟ ਹੋਵੇ, ਨੂੰ ਸ਼ਰਾਬ ਵੇਚਣਾ ਮਨ੍ਹਾਂ ਹੈ ।

2. 25 ਸਾਲ ਦੀ ਉਮਰ ਤੋਂ ਛੋਟੇ ਕਿਸੇ ਵੀ ਮਨੁਖ ਅਤੇ ਇਸਤਰੀ ਦੀ ਸ਼ਰਾਬ ਵੇਚਣ ਦੀ ਲਾਇਸੈਂਸ ਸ਼ੁਦਾ ਥਾਂ ਤੇ ਨਿਯੁਕਤੀ ਮਨ੍ਹਾਂ ਹੈ ।

3. 25 ਸਾਲ ਦੀ ਉਮਰ ਤੋਂ ਘੱਟ ਕਿਸੇ ਵੀ ਮਨੁੱਖ ਨੂੰ ਸ਼ਰਾਬ ਤਿਆਰ ਕਰਨ ਤੇ, ਸ਼ਰਾਬ ਵੇਚਣ ਦੀ ਆਗਿਆ ਨਹੀਂ ਦਿੱਤੀ ਜਾਂਦੀ ।

ਜਿਥੋਂ ਤੱਕ ਅਫਸਰਾਂ ਦਾ ਸਬੰਧ ਹੈ, ਹੇਠ ਲਿਖਿਆ ਪੰਜਾਬ ਸਰਕਾਰ ਐਮਪਲਾਈਜ਼ (ਕੰਡਕਟ) ਰੂਲਜ਼, 1966 ਦਾ ਰੂਲ 22 ਪਹਿਲਾਂ ਹੀ ਲਾਗੂ ਹੈ:—

"ਨਸ਼ੀਲੀ ਸ਼ਰਾਬ ਅਤੇ ਦਵਾਈਆਂ ਬਾਰੇ-ਸਰਕਾਰੀ ਮੁਲਾਜ਼ਮਾਂ—

(ੲ) ਨਸ਼ੀਲੀਆਂ ਸ਼ਰਾਬਾਂ ਅਤੇ ਦਵਾਈਆਂ ਬਾਰੇ ਰੂਲਾਂ ਦੀ ਜਿਸ ਥਾਂ ਉਹ ਹੋਵੇ, ਬਿਲਕੁਲ ਉਲੰਘਣਾ ਨਾ ਕਰੇ ।

[ਮੁੱਖ ਮੰਤਰੀ]

(ਬੀ) ਉਹ ਖਿਆਲ ਰਖੇ ਕਿ ਕਿਸੇ ਕਿਸਮ ਦੀ ਨਸ਼ੀਲੀ ਸ਼ਰਾਬ ਜਾਂ ਦਵਾਈ ਦਾ ਉਸ ਦੀ ਡਿਊਟੀ ਦੀ ਪੂਰਤੀ ਤੇ ਕੋਈ ਅਸਰ ਨਾ ਪਵੇ ।

(ਸੀ) ਕਿਸੇ ਵੀ ਪਬਲਿਕ ਪਲੇਸ ਤੇ ਨਸ਼ੇ ਦੀ ਹਾਲਤ ਵਿਚ ਨਾ ਆਵੇ ।

(ਡੀ) ਕਿਸੇ ਨਸ਼ੀਲੀ ਸ਼ਰਾਬ ਜਾਂ ਦਵਾਈ ਦਾ ਹੱਦ ਤੋਂ ਜ਼ਿਆਦਾ ਆਦੀ ਨਾ ਹੋਵੇ ।"

(ਡੀ) ਉਪਰੋਕਤ "ਸੀ" ਤੇ ਦਿੱਤੇ ਜੁਆਬ ਦੇ ਕਾਰਨ, ਕਿਸੇ ਹੋਰ ਹਦਾਇਤ ਕਰਨ ਦੀ ਤਜਵੀਜ਼ ਨਹੀਂ ਹੈ ।)

**ਸ਼੍ਰੀ ਗਿਆਨ ਚੰਦ ਖਰਬੰਦਾ :** ਕੀ ਮੁੱਖ ਮੰਤਰੀ ਸਾਹਿਬ ਦਸਣ ਦੀ ਕਿਰਪਾ ਕਰਨਗੇ ਕਿ ਸਾਲ ਦੇ ਅਖੀਰਲੇ ਦਿਨਾਂ ਵਿਚ ਜਦੋਂ ਠੇਕਿਆਂ ਨੂੰ ਨੀਲਾਮ ਕਰਨ ਲਈ ਮੁਨਾਦੀਆਂ ਹੁੰਦੀਆਂ ਹਨ ਤਾਂ ਉਨ੍ਹਾਂ ਦਿਨਾਂ ਵਿਚ ਖੁਲ੍ਹੇ ਆਮ ਲਾਊਡਸਪੀਕਰਾਂ ਰਾਹੀਂ ਇਹ ਕਿਹਾ ਜਾ ਰਿਹਾ ਹੁਦਾ ਹੈ ਕਿ ਪੀਓ ਤੇ ਜੀਓ ਅਤੇ ਇਸ ਤਰ੍ਹਾਂ ਖੁਲ੍ਹੇ ਤੌਰ ਤੇ ਪ੍ਰਚਾਰ ਕੀਤਾ ਜਾਂਦਾ ਹੈ । ਕੀ ਇਸ ਤਰ੍ਹਾਂ ਕਰਨ ਲਈ ਕਿਸੇ ਨੂੰ ਗਿਰਫਤਾਰ ਕੀਤਾ ਗਿਆ ਹੈ ਜਾਂ ਕੋਈ ਸਜ਼ਾ ਦਿਤੀ ਗਈ ਹੈ ? (ਵਿਘਨ)

(ਕੋਈ ਜਵਾਬ ਨਹੀਂ ਆਇਆ) (ਵਿਘਨ)

ਓਪਨਲੀ ਸਾਰੇ ਪੰਜਾਬ ਵਿਚ ਹੁੰਦੀ ਰਹਿੰਦੀ ਹੈ ।

**ਮੁੱਖ ਮੰਤਰੀ :** ਮੈਂ ਤੁਹਾਡਾ ਮਸ਼ਕੂਰ ਹਾਂ ਜੋ ਤੁਸੀਂ ਇਹ ਇਤਲਾਹ ਦਿੱਤੀ ਹੈ ।

**चौधरी बलबीर सिंह :** जो ब्यान सरदार भगत सिंह जी ने दिया कि शराब की बजाये नशीले कैप्सूल बेचे जा रहे हैं, क्या गवर्नमैंट इस सिलसिले में कोई ऐक्शन लेगी ?

**ਮੁੱਖ ਮੰਤਰੀ :** ਮੇਰੇ ਨੋਟਿਸ ਵਿਚ ਕੋਈ ਨਹੀਂ ।

**ਕਾਮਰੇਡ ਸੱਤਪਾਲ ਡਾਂਗ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮਨਿਸਟਰ ਜਿਹੜੇ ਬੜੇ ਬੜੇ ਇੰਪਾਰਟੈਂਟ ਫੈਸਲਿਆਂ ਦੇ ਜਵਾਬ ਦਿੰਦੇ ਹਨ ਕੀ ਇਹ ਚੀਫ ਮਨਿਸਟਰ ਸਾਹਿਬ ਨੂੰ ਨਹੀਂ ਦਸਦੇ ?

**चौधरी बलबीर सिंह :** क्या मुख्य मन्त्री साहिब के नोटिस में अखबारों की कटिंग्ज़ लाई जाती हैं या नहीं ?

(ਕੋਈ ਜਵਾਬ ਨਹੀਂ ਆਇਆ)

**ਸਰਦਾਰ ਕਿਰਪਾਲ ਸਿੰਘ :** ਕੀ ਚੀਫ਼ ਮਨਿਸਟਰ ਦਸਣਗੇ ਕਿ ਕੀ ਮਨਿਸਟਰਜ਼ ਸਾਹਿਬਾਨ ਕੋਲੋਂ ਕੋਈ ਐਸਾ ਪ੍ਰਣ ਲਿਆ ਜਾਂਦਾ ਹੈ ਕਿ ਜਿੰਨਾਂ ਚਿਰ ਤਕ ਉਹ ਮਨਿਸਟਰ ਰਹਿਣ, ਸ਼ਰਾਬ ਨਹੀਂ ਪੀਣਗੇ ।

**ਮੁੱਖ ਮੰਤਰੀ :** ਇਹੋ ਜਿਹੀ ਕਿਸੇ ਗੱਲ ਦਾ ਪ੍ਰਣ ਨਹੀਂ ਲਿਆ ਜਾਂਦਾ ।

**ਸਰਦਾਰ ਸੰਤੋਖ ਸਿੰਘ :** ਕੀ ਚੀਫ ਮਨਿਸਟਰ ਸਾਹਿਬ ਇਹ ਦਸਣਗੇ ਕਿ ਹੁਣ ਜਦੋਂ ਗਾਂਧੀ ਸੈਂਚਰੀ ਮਨਾਈ ਜਾ ਰਹੀ ਹੈ, ਇਸ ਅਵਸਰ ਤੇ ਪਬਲਿਕ ਪਲੇਸਿਜ਼ ਜਿਨ੍ਹਾਂ ਵਿਚ ਕਲੱਬ ਅਤੇ ਹੋਟਲ ਆਦਿ ਵੀ ਆਉਂਦੇ ਹਨ, ਉਨ੍ਹਾਂ ਨੂੰ ਜਿਹੜੇ ਸ਼ਰਾਬ ਆਦਿ ਦੇ ਲਾਇਸੈਂਸ ਦਿਤੇ ਹੋਏ ਹਨ, ਉਹ ਕੈਂਸਲ ਕੀਤੇ ਜਾਣਗੇ ?

(ਕੋਈ ਜਵਾਬ ਨਹੀਂ ਦਿਤਾ ਗਿਆ)

**ਸਰਦਾਰ ਰਵੀ ਇੰਦਰ ਸਿੰਘ :** ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਸ਼ਰਾਬ ਪੀਣਾ ਇਸ ਲਈ ਬੰਦ ਕਰਨ ਵਾਸਤੇ ਕਿਹਾ ਜਾ ਰਿਹਾ ਹੈ ਕਿਉਂਕਿ ਇਸ ਵਿਚ ਨਸ਼ਾ ਹੁੰਦਾ ਹੈ ਅਤੇ ਗਾਂਧੀ ਜੀ ਨੇ ਇਸ ਲਈ ਪ੍ਰਾਪੇਗੰਡਾ ਵੀ ਕੀਤਾ ਸੀ । ਕੀ ਇਸ ਦੇ ਨਾਲ ਹੀ ਸਰਕਾਰ ਸਿਗਰਟ ਆਦਿ ਜਿਹੜੀਆਂ ਵੀ ਧੂੰਏਂ ਵਾਲੀਆਂ ਚੀਜ਼ਾਂ ਹਨ ਅਤੇ ਨਾਲ ਹੀ ਉਨ੍ਹਾਂ ਵਿਚ ਵੀ ਨਸ਼ਾ ਹੁੰਦਾ ਹੈ ਉਨ੍ਹਾਂ ਨੂੰ ਬੰਦ ਕਰਨ ਦਾ ਯਤਨ ਕਰੇਗੀ ?

**ਮੁੱਖ ਮੰਤਰੀ :** ਇਹ ਸੁਆਲ ਇਸ ਵਿਚੋਂ ਅਰਾਈਜ਼ ਹੀ ਨਹੀਂ ਹੁੰਦਾ ।

**ਚੌਧਰੀ ਬਲਬੀਰ ਸਿੰਘ :** ਕੀ ਮੁੱਖ ਮੰਤਰੀ ਸਾਹਿਬ ਇਹ ਕੋਸ਼ਿਸ਼ ਕਰਨਗੇ ਕਿ ਉਹ ਆਪ ਅਤੇ ਉਨ੍ਹਾਂ ਦੇ ਮੰਤਰੀ ਸ਼ਰਾਬ ਨਾ ਪੀਣ ?

**ਮੁੱਖ ਮੰਤਰੀ :** ਚੌਧਰੀ ਸਾਹਿਬ ਦੀ ਪਰੀਚਿੰਗ ਦੀ ਜਿਹੜੀ ਜਗ੍ਹਾ ਹੈ ਉਹ ਹੋਰ ਕਿਤੇ ਹੋਣੀ ਚਾਹੀਦੀ ਹੈ, ਇਥੇ ਨਹੀਂ ।

---

**Representations from Art Silk Weaving Industry of Amritsar and Ludhiana**

* 701. **Comrade Satya Pal Dang :** Will the Minister for Industries be pleased to state :-

(a) whether the Government have received any representations from the Art Silk Weaving Industry of Amritsar and Ludhiana stating that the Industry has been hard hit because of steep rise in the price of the yarn; if so, the action, if any, taken thereon;

(b) whether any enquiry has been held to find out the causes of steep rise in the price of yarn as well as the grievances of the Industry; if so, with what result;

(c) whether the Government has any proposal under its consideration to set up in Punjab an Art Silk/Staple Yarn Plant; if so, whether it is proposed to be set up in Public or Cooperative or Private Sector ?

**Shri Balram Dass Tandon :**

(a) Yes. The State Government has been pursuing the issue with the Government of India even on personal level for providing some interim relief to the Art Silk Weaving Industry. The Government of India have referred the case to the Tariff Commission for the submission

[Minister for Industries]

of an enquiry report. It is understood that the Commission have submitted the report which is under examination with the Government of India.

(b) No However, the main grievance is that the price of Art Silk Yarn outstripped the proportionate increase in the price of Art Silk fabrics.

(c) No.

**ਕਾਮਰੇਡ ਸੱਤਪਾਲ ਡਾਂਗ :** ਕੀ ਇਸ ਗੱਲ ਦੇ ਪੇਸ਼ੇ ਨਜ਼ਰ ਕਿ ਪੰਜਾਬ ਦੀ ਆਰਟ ਸਿਲਕ ਇੰਡਸਟਰੀ ਤੇ ਪੰਜਾਬ ਦੇ 50 ਹਜ਼ਾਰ ਜਾਂ 60 ਹਜ਼ਾਰ ਵਰਕਰਜ਼ ਦੇ ਕਰੀਬ ਕੰਮ ਕਰਦੇ ਹਨ ਅਤੇ ਜਿਹੜਾ ਸਿਲਕ ਹੈ ਉਹ ਉਨ੍ਹਾਂ ਕਾਰਖਾਨਿਆਂ ਵਿਚ ਤਿਆਰ ਕੀਤਾ ਜਾਂਦਾ ਹੈ ਜਿਨ੍ਹਾਂ ਤੇ ਬਿਰਲੇ ਆਦਿ ਕੰਟਰੋਲ ਕਰਦੇ ਹਨ ਅਤੇ ਆਪਣੀ ਮਨ ਮਰਜ਼ੀ ਕਰਦੇ ਹਨ। ਕੀ ਇਸ ਪੰਜਾਬ ਦੀ ਇੰਡਸਟਰੀ ਅਤੇ ਐਮਪਲਾਈਜ਼ ਦੀ ਖਾਤਰ ਪਬਲਿਕ ਸੈਕਟਰ ਜਾਂ ਪ੍ਰਾਈਵੇਟ ਸੈਕਟਰ ਵਿਚ ਗੌਰਮੈਂਟ ਕੋਈ ਆਰਟ ਸਿਲਕ ਦਾ ਕਾਰਖਾਨਾ ਲਾਉਣ ਲਈ ਕਨਸਿਡਰ ਕਰੇਗੀ ?

**ਉਦਯੋਗ ਮੰਤਰੀ :** ਜ਼ਰੂਰ ਕਨਸਿਡਰ ਕਰਾਂਗੇ।

**चौधरी बलबीर सिंह :** मैं वज़ीर साहिब से यह पूछना चाहता हूं कि अखबारों में बयान आये हैं कि आर्ट सिल्क के कोटे की कमी के लिये मर्कज़ की सरकार ज़िम्मेवार है। पंजाब की इस इन्डस्टरी को बचाने के लिये पंजाब की सरकार कोई ऐक्शन लेगी ?

**ਮੰਤਰੀ :** ਪੰਜਾਬ ਸਰਕਾਰ ਕੋਲ ਜਿਹੜੀ ਟੈਰਿਫ ਕਮਿਸ਼ਨ ਦੀ ਰਿਪੋਰਟ ਆਈ ਹੈ ਅਤੇ ਉਸ ਰਿਪੋਰਟ ਨੂੰ ਲਾਗੂ ਕਰਨ ਨਾਲ ਕੁਝ ਰਾਹਤ ਦਿਤੀ ਗਈ ਹੈ।

**ਸਰਦਾਰ ਕਿਰਪਾਲ ਸਿੰਘ :** ਕੀ ਵਜ਼ੀਰ ਸਾਹਿਬ ਇਹ ਦਸਣਗੇ ਕਿ ਹੁਣ ਜਿਹੜੀ ਇਹ ਕਹਿੰਦੇ ਹਨ ਕਿ ਰਾਹਤ ਦਿਤੀ ਗਈ ਹੈ, ਕੀ ਉਸਦੇ ਨਾਲ ਆਰਟ ਸਿਲਕ ਇੰਡਸਟਰੀ ਵਾਲੇ ਸੈਟਿਸਫਾਈਡ ਹਨ ਅਤੇ ਜਿਹੜੀ ਇੰਡਸਟਰੀ ਅੰਮ੍ਰਿਤਸਰ ਵਿਚ ਬੰਦ ਹੋ ਗਈ ਸੀ ਕੀ ਉਹ ਉਸ ਨਾਲ ਖੁਲ੍ਹ ਜਾਏਗੀ ?

**ਮੰਤਰੀ :** ਮੈਂ ਸਮਝਦਾ ਹਾਂ ਕਿ ਇਹ ਠੀਕ ਹੈ ਕਿ ਉਹ ਪੂਰੀ ਤਰ੍ਹਾਂ ਸੈਟਿਸਫਾਈਡ ਨਹੀਂ ਹਨ ਅਤੇ ਉਹ ਰਾਹਤ ਜਿਹੜੀ ਦਿਤੀ ਗਈ ਹੈ ਉਹ ਕਾਫੀ ਨਹੀਂ ਹੈ, ਉਸ ਲਈ ਅਸੀਂ ਗੌਰਮੈਂਟ ਆਫ ਇੰਡੀਆ ਨੂੰ ਪਰਸੂ ਕਰ ਰਹੇ ਹਾਂ ਅਤੇ ਇਸ ਸਿਲਸਿਲੇ ਵਿਚ ਹੋਰ ਸਟੈਪਸ ਚੁਕ ਰਹੇ ਹਾਂ।

**ਸ੍ਰੀ ਗਿਆਨ ਚੰਦ ਖਰਬੰਦਾ :** ਕੀ ਵਜ਼ੀਰ ਸਾਹਿਬ ਦਸਣ ਦੀ ਕਿਰਪਾਲਤਾ ਕਰਨਗੇ ਕਿ ਅੰਮ੍ਰਿਤਸਰ ਵਿਚ ਆਰਟ ਸਿਲਕ ਦੇ ਕਾਰਖਾਨੇ ਬੰਦ ਹੋ ਜਾਣ ਕਰਕੇ ਵਰਕਰ ਬੇਰੁਜ਼ਗਾਰ ਹੋ ਗਏ ਹਨ। ਕੀ ਉਨ੍ਹਾਂ ਨੂੰ ਰਜ਼ਗਾਰ ਮੁਹੱਈਆ ਕਰਨ ਵਾਸਤੇ ਕੋਈ ਸਟੈਪਸ ਗੌਰਮੈਂਟ ਲਏਗੀ ਅਤੇ ਉਨ੍ਹਾਂ ਦੀ ਕੋਈ ਮਾਲੀ ਇਮਦਾਦ ਕਰੇਗੀ ?

**ਮੰਤਰੀ :** ਇਹ ਸੁਆਲ ਤਾਂ ਇਸ ਦੇ ਵਿਚੋਂ ਅਰਾਈਜ਼ ਨਹੀਂ ਹੁੰਦਾ।

**ਕਾਮਰੇਡ ਸੱਤਪਾਲ ਡਾਂਗ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਜਿਹੜੀ ਇਹ ਟੈਰਿਫ਼ ਕਮੀਸ਼ਨ ਦੀ ਰਿਪੋਰਟ ਆਈ ਹੈ, ਇਸਦੇ ਨਾਲ ਕੀ ਇੰਡਸਟਰੀ ਵਾਲੇ ਸੈਟਿਸਫ਼ਾਈਡ ਹਨ ਜਾਂ ਬਿਲਕੁਲ ਹੀ ਅਨਸੈਟਿਸਫ਼ਾਈਡ ਹਨ ?

**ਮੰਤਰੀ :** ਮੈਂ ਪਹਿਲਾਂ ਦਸਿਆ ਹੈ ਕਿ ਉਹ ਪੂਰੀ ਤਰ੍ਹਾਂ ਸੈਟਿਸਫ਼ਾਈਡ ਨਹੀਂ ਹਨ, ਇਸ ਲਈ ਅਸੀਂ ਗੌਰਮੈਂਟ ਆਫ਼ ਇੰਡੀਆ ਨੂੰ ਫਿਰ ਪਰਸੂ ਕਰ ਰਹੇ ਹਾਂ ।

**चौधरी बलबीर सिंह :** इन्होंने कहा है कि सरकारी तौर पर ऐसा कारखाना लगाने का कोई इन्तज़ाम नहीं है, तो क्या सरकार किसी इंडस्ट्रिलिस्ट को, जो यह कारखाने लगाने के लिये आगे आए, उस को लाईसैंस दिलाने का इन्तज़ाम करेगी ?

**ਮੰਤਰੀ :** ਜ਼ਰੂਰ ਕੋਸ਼ਿਸ਼ ਕਰਾਂਗੇ ।

---

## STARRED QUESTIONS DEEMED TO HAVE BEEN ANSWERED UNDER RULE 45

**Mr. Deputy Speaker :** The remaining questions on the Order Pages will be deemed to have been answered under Rule 45.

### Loan/aid given to Industrial Concerns in Pathankot, Batala and Gurdaspur Tehsils.

* 797. **Chaudhri Ram Singh :** Will the Minister for Industries be pleased to state the amount disbursed as loan and aid tehsilwise to the industrial concerns in Pathankot, Batala and Gurdaspur tehsils of district Gurdaspur from Ist February, 1969 to date together with the names of persons to whom the said amount was given ?

**Shri Balram Dass Tandon :**

| Name of Tehsil | Loans disbursed from 1.2.1969 to date | Subsidy disbursed from 1.2 69 to date. |
|---|---|---|
| 1. Pathankot | Rs. 98,500/- | Nil |
| 2. Batala | Rs. 3,15,000/- | Nil |
| 3. Gurdaspur | Rs. 44,000/- | Rs. 1700/- |

The labour involved in collecting the other information would not be commensurate with the benefit likely to be derived from it.

---

### Memorandum submitted by the Industrial Training Subordinate Employees Association, Punjab.

*826. **Comrade Babu Singh Master :** Will the Minister for Industries be pleased to state whether it is a fact that the Industrial Training Subordinate Employees Association, Punjab, submitted a memorandum to the Director of Industries, Punjab, in September, 1969; if so, a copy of the same together with the action if any, taken thereon be laid on the Table of the House ?

**Shri Balram Dass Tandon :**

(a) A copy of the memorandum submitted by the Industrial Training Subordinate Emloyees Association, Punjab submitted to the Director of Industries is laid on the Table of the House as Annexure I.

(b) The action taken on those demands is also placed on the Table of the House as Annexure II.

## ਅਨੇਕਸਚਰ I

### ਇੰਡਸਟਰੀਅਲ ਟ੍ਰੇਨਿੰਗ ਸੁਬਾਰਡੀਨੇਟ ਇਮਪਲਾਈਜ਼ ਐਸੋਸੀਏਸ਼ਨ, ਪੰਜਾਬ

**ਸੇਵਾ ਵਿਖੇ**

ਸ਼੍ਰੀ ਮਾਨ ਜੀ ਡਾਇਰੈਕਟਰ ਸਾਹਿਬ,
ਸਨਅਤੀ ਟ੍ਰੇਨਿੰਗ, ਪੰਜਾਬ, ਚੰਡੀਗੜ੍ਹ ।

ਵਿਸ਼ਾ : ਮੰਗ ਪੱਤਰ

ਸ਼੍ਰੀ ਮਾਨ ਜੀਓ,

ਐਸੋ ਇਨ੍ਹਾਂ ਮੰਗਾਂ ਸਬੰਧੀ ਲੰਮੇ ਸਮੇਂ ਤੋਂ ਘੋਲ ਕਰਦੀ ਆਈ ਹੈ । ਅਤੇ ਅਪ੍ਰੈਲ 69 ਵਿਚ ਅਧਿਕਾਰੀਆਂ ਨੇ ਮੰਗਾਂ ਮੰਨ ਕੇ ਜੁਲਾਈ, 1969 ਤੀਕ ਅਮਲੀ ਰੂਪ ਦੇਣ ਦਾ ਵਾਇਦਾ ਵੀ ਕੀਤਾ ਸੀ । ਪਰ ਅਫਸੋਸ ਹੈ ਕਿ ਉਸ ਸਮਝੌਤੇ ਤੇ ਅਮਲ ਨਹੀਂ ਹੋਇਆ । ਮੰਗਾਂ ਹੇਠ ਲਿਖੇ ਅਨੁਸਾਰ ਹਨ:—

1. ਬਦਲਾ ਲਊ ਨੀਤੀਆਂ ਅਧੀਨ ਕੀਤੀਆਂ ਗਈਆਂ ਕਾਰਵਾਈਆਂ ਖਤਮ ਕੀਤੀਆਂ ਜਾਣ । ਸ਼੍ਰੀ ਜਗਤ ਸਿੰਘ ਮੋਲਡਰ ਇਨਸਪੈਕਟਰ ਅਤੇ ਸ਼੍ਰੀ ਹਰਭਜਨ ਸਿੰਘ ਟਰਨਰ ਇਨਸਟਰਕਟਰ ਮੋਗਾ ਨੂੰ ਤੁਰੰਤ ਬਹਾਲ ਕੀਤਾ ਜਾਵੇ । ਸ਼੍ਰੀ ਦਿਦਾਰ ਸਿੰਘ ਚੌਕੀਦਾਰ, ਬਠਿੰਡਾ ਨੂੰ ਮੁੜ ਵਰਕਸ਼ਾਪ ਅਟੈਂਡੈਂਟ ਬਣਾਇਆ ਜਾਵੇ । ਸ਼੍ਰੀ ਰਤਨ ਸਿੰਘ ਭੋਰ ਜੀ. ਆਈ. ਦੇ ਹੈਡ ਕੁਆਟਰ ਨੂੰ ਤਬਦੀਲ ਕਰਨ ਦੇ ਹੁਕਮ ਵਾਪਸ ਲਏ ਜਾਣ ।

2. ਜੂਨੀਅਰ/ਸੀਨੀਅਰ ਇਨਸਟਰਕਟਰ ਹਰ ਟਰੇਡ ਵਿਚ ਸਿਨਿਆਰਟੀ ਦੇ ਆਧਾਰ ਤੇ ਬਣਾਏ ਜਾਣ ।

3. ਗਰੁਪ ਇੰਸਟ ਅਤੇ ਵਾਈਸ ਪ੍ਰਿੰਸੀਪਲ ਦੀ ਸਿੱਧੀ ਭਰਤੀ ਬੰਦ ਕੀਤੀ ਜਾਵੇ ।

4. ਹਰ ਛਾਂਟੀ ਕੀਤੇ ਇਨਸਟਰਕਟਰ ਨੂੰ ਜੋ ਮੈਟਰਿਕ, ਆਈ ਟੀ.ਆਈ. ਅਤੇ ਸੀ. ਟੀ. ਆਈ. ਪਾਸ ਹੈ, ਨੂੰ ਡਰਾਇੰਗ, ਹਿਸਾਬ ਇੰਸਟੇ, ਕੰਮ ਲੀਵ ਰਿਜ਼ਰਵ ਬਣਾਇਆ ਜਾਵੇ ।

5. ਸੀ. ਟੀ. ਆਈ. ਟ੍ਰੇਨਿੰਗ ਜਾਣ ਵੇਲੇ ਹਰ ਇਨਸਟਰਕਟਰ ਨੂੰ ਰੋਜ਼ਾਨਾ ਭੱਤਾ ਦਿਤਾ ਜਾਵੇ ।

6. ਇਨਸਟਰਕਟਰਾਂ ਨੂੰ ਸਰਕਾਰੀ ਖਰਚੇ ਤੇ ਇੰਜੀਨੀਅਰਿੰਗ ਡਿਪਲੋਮੇ ਲਈ ਭੇਜਿਆ ਜਾਵੇ ।

7. ਸਾਰੀਆਂ ਖਾਲੀ ਪਈਆਂ ਆਸਾਮੀਆਂ ਪੁਰ ਕੀਤੀਆਂ ਜਾਣ ।

8. ਕਨਫੀਡੈਂਸ਼ਲਾਂ ਖਰਾਬ ਹੋਣ ਕਾਰਣ ਰੋਕੀਆਂ ਕਨਫਰਮੇਸ਼ਨਾਂ ਬਹਾਲ ਕੀਤੀਆਂ ਜਾਣ ।

9. ਐਮਰਜੈਂਸੀ ਸਟਾਫ ਦੀ ਸਿਨਿਆਰਟੀ ਸਰਵਿਸ ਵਿਚ ਆਉਣ ਦੀ ਮਿਤੀ ਤੇ ਲਈ ਜਾਵੇ । ਨਵੀਂ ਸਿਨਿਆਰਟੀ ਲਿਸਟ ਜਲਦੀ ਭੇਜੀ ਜਾਵੇ ।

10. ਕਮਰਸ਼ੀਅਲ ਟ੍ਰੇਡਾਂ, ਸਟੈਨੋਗ੍ਰਾਫੀ, ਕਟਿੰਗ/ਟੇਲਰਿੰਗ ਆਦਿ ਦਾ ਦਾਖਲਾ ਬੰਦ ਕੀਤਾ ਜਾਵੇ ।

11. ਦਾਖਲੇ ਦੀ ਸਮਸਿਆ ਹਲ ਕਰਨ ਲਈ ਆਈ. ਟੀ. ਆਈ. ਪਾਸ ਸਿਖਿਆਰਥੀਆਂ ਦੀ ਨੌਕਰੀ ਦੀ ਗਰੰਟੀ ਦਿਉ ਅਤੇ ਹਰ ਸਿਖਿਆਰਥੀ ਨੂੰ ਘਟੋ ਘੱਟ 50/-ਰੁਪਏ ਵਜ਼ੀਫਾ ਦਿਉ ।

12. ਆਈ. ਟੀ. ਆਈ. ਪਾਸ ਵਰਕਸ਼ਾਪ ਅਟੈਂਡੈਂਟਾਂ ਨੂੰ 120/-ਰੁਪਏ ਦਾ ਗਰੇਡ ਦਿਉ ।

13. ਤਨਖਾਹ ਕਮਿਸ਼ਨ ਦੀਆਂ ਤਰੁਟੀਆਂ ਦੂਰ ਕਰੋ ।

14. ਇਕ ਸਾਲ ਦੀ ਸਰਵਿਸ ਵਾਲੇ ਕਚੇ ਕਰਮਚਾਰੀਆਂ ਨੂੰ ਪਕਿਆਂ ਕਰੋ ।

15. ਰੀਟ੍ਰੇਨਿੰਗ ਦੀ ਸਕੀਮ ਦਰੁਸਤ ਢੰਗ ਨਾਲ ਲਾਗੂ ਕੀਤੀ ਜਾਵੇ । ਹਰ ਇਨਸਟਰਕਟਰ ਨੂੰ ਦੂਜੀ ਗ੍ਰੇਡ ਲਈ ਸਮੇਤ ਤਨਖਾਹ ਅਤੇ ਖਰਚਾ ਦੇ ਕੇ ਭੇਜਿਆ ਜਾਵੇ ।

16. ਹਰ ਟ੍ਰੇਡ ਦਾ ਟ੍ਰੇਨਿੰਗ ਸਮਾਂ ਇਕੋ ਜਿਹਾ ਰਖਿਆ ਜਾਵੇ ।

17. ਫਾਲਤੂ ਇਨਸਟਰਕਟਰਾਂ, ਦੀ ਅਡਜਸਟਮੈਂਟ ਜਨਰਲ ਸਿਨਿਆਰਟੀ ਦੇ ਆਧਾਰ ਤੇ ਕਰੋ ।

ਸੈਕਟਰੀ

ਮਿਤੀ:

ਇੰਡਸਟਰੀਅਲ ਟ੍ਰੇਨਿੰਗ ਸੁਬਾਰਡੀਨੇਟ ਇਮਪਲਾਈਜ਼
ਐਸੋਸੀਏਸ਼ਨ, ਪੰਜਾਬ, ਡੀਪਾਰਟਮੈਂਟ ਆਫ
ਇੰਡਸਟਰੀਅਲ ਟ੍ਰੇਨਿੰਗ, ਪੰਜਾਬ ।

**ਅਨੈਕਸਚਰ 2**

ਵਿਸ਼ਾ: ਇੰਡਸਟਰੀਅਲ ਟ੍ਰੇਨਿੰਗ ਸੁਬਾਰਡੀਨੇਟ ਐਮਪਲਾਈਜ਼ ਐਸੋਸੀਏਸ਼ਨ, ਪੰਜਾਬ ਦੀਆਂ ਮੰਗਾਂ ।

ਇੰਡਸਟਰੀਅਲ ਟ੍ਰੇਨਿੰਗ ਸੁਬਾਰਡੀਨੇਟ ਐਮਪਲਾਈਜ਼ ਐਸੋਸੀਏਸ਼ਨ, ਪੰਜਾਬ ਦੇ ਨੁਮਾਇੰਦੇ ਡਾਇਰੈਕਟਰ ਉਦਯੋਗਿਕ ਸਿਖਲਾਈ ਨੂੰ 11. 9. 1969 ਨੂੰ ਮਿਲੇ ਉਨ੍ਹਾਂ ਨੇ ਆਪਣੀਆਂ ਮੰਗਾਂ ਦਾ ਇਕ ਵੇਰਵਾ ਪੱਤਰ ਦਿੱਤਾ । ਪੱਤਰ ਦੇ ਦਿੱਤੇ ਹੋਏ ਨੁਕਤਿਆਂ ਦੀ ਟਿਪਣੀ ਹੇਠਾਂ ਦਿੱਤੀ ਜਾਂਦੀ ਹੈ :—

[ਉਦਯੋਗ ਮੰਤਰੀ]

1. ਬਦਲਾ ਲਊ ਨੀਤੀਆਂ ਅਧੀਨ ਕੀਤੀਆਂ ਗਈਆਂ ਕਾਰਵਾਈਆਂ ਖਤਮ ਕੀਤੀਆਂ ਜਾਣ ;

ਕੋਈ ਅਜਿਹੀ ਕਾਰਵਾਈ ਨਹੀਂ ਕੀਤੀ ਗਈ। ਸ਼੍ਰੀ ਹਰਭਜਨ ਸਿੰਘ ਅਤੇ ਜਗਤ ਸਿੰਘ ਇੰਸਟਰਕਟਰਾਂ ਦੇ ਖ਼ਿਲਾਫ਼ ਅਫ਼ਸਰਾਂ ਦੀ ਹੁਕਮ ਅਦੂਲੀ, ਸੰਸਥਾਵਾਂ ਵਿਚ ਗੜਬੜ ਫੈਲਾਉਣ, ਦਾਖਲੇ ਦੇ ਕੰਮ ਵਿਚ ਰੋਕ ਪਾਉਣ ਅਤੇ ਆਪਣੇ ਅਫ਼ਸਰਾਂ ਨੂੰ ਬੁਰਾ ਭਲਾ ਕਹਿਣ ਸਬੰਧੀ, ਅਨੁਸ਼ਾਸ਼ਨੀ ਕਾਰਵਾਈ ਦੇ ਤੌਰ ਤੇ ਕਾਰਵਾਈ ਕੀਤੀ ਗਈ ਹੈ। ਸ਼੍ਰੀ ਦਿਦਾਰ ਸਿੰਘ ਵਰਕਸ਼ਾਪ ਅਟੈਂਡੈਂਟ ਦੇ ਸਬੰਧ ਵਿਚ ਪ੍ਰਿੰਸੀਪਲ, ਆਈ. ਟੀ. ਆਈ. ਬਠਿੰਡਾ ਕੋਲੋਂ ਰਪੋਟ ਮੰਗੀ ਗਈ ਹੈ ਅਤੇ ਆਉਣ ਤੇ ਲੋੜੀਂਦੀ ਕਾਰਵਾਈ ਕੀਤੀ ਜਾਵੇਗੀ। ਸ਼੍ਰੀ ਰਤਨ ਸਿੰਘ ਗਰੁਪ ਇੰਸਟਰਕਟਰ ਨੂੰ ਉਸ ਦੀ ਇੱਛਾ ਅਨੁਸਾਰ ਬਟਾਲਾ ਵਿਸਥਤ ਕੀਤਾ ਗਿਆ ਹੈ।

2. ਜੂਨੀਅਰ/ਸੀਨੀਅਰ ਇੰਸਟਰਕਟਰ ਹਰ ਟ੍ਰੇਡ ਵਿਚ ਸਿਨਿਆਰਟੀ ਦੇ ਅਧਾਰ ਤੇ ਬਣਾਏ ਜਾਣ

ਇਹ ਸੰਭਵ ਨਹੀਂ। ਇਸ ਸੁਬੰਧ ਵਿਚ ਔਕੜਾਂ ਸਿਰਫ ਇਸ ਪਰਦੇਸ਼ ਨੂੰ ਹੀ ਨਹੀਂ ਆਈਆਂ ਬਲਕਿ ਦੇਸ਼ ਦੇ ਸਾਰੇ ਪ੍ਰਦੇਸ਼ਾਂ ਨੂੰ ਹੀ ਅਜ਼ਿਹੀਆਂ ਔਕੜਾਂ ਆਈਆਂ ਹਨ। ਇਸ ਲਈ ਭਾਰਤ ਸਰਕਾਰ ਨੂੰ ਇਹ ਕੇਸ ਐਨ. ਸੀ. ਵੀ. ਟੀ. ਨੂੰ ਪਰੇਖਣ ਲਈ ਸੌਂਪ ਦਿੱਤਾ ਹੈ। ਉਨ੍ਹਾਂ ਦੇ ਫੈਸਲੇ ਹੋਣ ਤੇ ਹੀ ਕੋਈ ਕਾਰਵਾਈ ਕੀਤੀ ਜਾਵੇਗੀ।

3. ਗਰੁਪ ਇੰਸਟਰਕਟਰਾਂ ਤੇ ਵਾਈਸ ਪ੍ਰਿੰਸੀਪਲ ਦੀ ਸਿੱਧੀ ਭਰਤੀ ਬੰਦ ਕਰ ਦਿੱਤੀ ਜਾਵੇ :

ਸੰਭਵ ਨਹੀਂ। ਪ੍ਰਿੰਸੀਪਲਾਂ ਅਤੇ ਗਰੁਪ ਇੰਸਟਰਕਟਰਾਂ ਦੀਆਂ ਆਸਾਮੀਆਂ ਭਾਰਤ ਸਰਕਾਰ ਦੀ ਨੀਤੀ ਅਨੁਸਾਰ ਜਿਸ ਦੀ ਕਿ ਪੰਜਾਬ ਸਰਕਾਰ ਨੇ ਪ੍ਰਵਾਨਗੀ ਦਿੱਤੀ ਹੋਈ ਹੈ 75 ਅਤੇ 25 ਦੇ ਹਿਸਾਬ ਨਾਲ ਤਰੱਕੀ ਅਤੇ ਸਿੱਧੀ ਭਰਤੀ ਰਾਹੀਂ ਭਰੀਆਂ ਜਾਂਦੀਆਂ ਹਨ।

4. ਹਰ ਛਾਂਟੀ ਕੀਤੇ ਇੰਸਟਰਕਟਰ ਨੂੰ ਜੋ ਮੈਟ੍ਰਿਕ, ਆਈ. ਟੀ. ਆਈ. ਅਤੇ ਸੀ. ਟੀ. ਆਈ. ਪਾਸ ਹਨ ਨੂੰ ਡਰਾਇੰਗ ਹਿਸਾਬ ਮਾਸਟਰ ਕਮ-ਲੀਵ ਰਿਜ਼ਰਵ ਬਣਾਇਆ ਜਾਵੇ।

ਸੰਭਵ ਨਹੀਂ। ਕੇਵਲ ਉਨ੍ਹਾਂ ਨੂੰ ਹੀ ਡਰਾਇੰਗ ਜਾਂ ਹਿਸਾਬ ਮਾਸਟਰ ਲਗਾਇਆ ਜਾ ਸਕਦਾ ਹੈ ਜਿਹੜੇ ਕਿ ਇਸ ਨਿਯੁਕਤੀ ਲਈ ਯੋਗਤਾਵਾਂ ਪੂਰੀਆਂ ਕਰਦੇ ਹਨ। ਇਹ ਯੋਗਤਾਵਾਂ ਭਾਰਤ ਸਰਕਾਰ ਦੀ ਨੀਤੀ ਅਨੁਸਾਰ ਨਿਰਧਾਰਤ ਹੋਈਆਂ ਹਨ। ਜਿਹੜੇ ਯੋਗਤਾਵਾਂ ਰਖਦੇ ਹਨ ਉਨ੍ਹਾਂ ਨੂੰ ਅੱਗੇ ਹੀ ਲਗਾ ਦਿੱਤਾ ਹੈ ਅਤੇ ਲਗਾਇਆ ਜਾਵੇਗਾ।

5. ਸੀ. ਟੀ. ਆਈ. ਟ੍ਰੇਨਿੰਗ ਤੇ ਜਾਣ ਵਾਲੇ ਹਰ ਇੰਸਟਰਕਟਰ ਨੂੰ ਰੋਜ਼ਾਨਾ ਭੱਤਾ ਦਿੱਤਾ ਜਾਵੇ।

ਇਹ ਕੇਸ ਵਿੱਤ ਵਿਭਾਗ ਦੀ ਪਰਵਾਨਗੀ ਲਈ ਭੇਜਿਆ ਹੋਇਆ ਹੈ। ਜੋ ਕਿ ਵਿਚਾਰ ਗੋਚਰੇ ਹੈ।

6. ਇੰਸਟਰਕਟਰਾਂ ਨੂੰ ਸਰਕਾਰੀ ਖਰਚੇ ਤੇ ਇੰਜੀਨੀਅਰਿੰਗ ਡਿਪਲੋਮੇ ਲਈ ਭੇਜਿਆ ਜਾਵੇ।

ਸੰਭਵ ਨਹੀਂ। ਕੋਈ ਸਰਕਾਰ ਜਾਂ ਸੰਸਥਾ ਇਸ ਕਿਸਮ ਦੀ ਸਿਖਿਆ ਆਪਣੇ ਖਰਚੇ ਤੇ ਨਹੀਂ ਦਿਵਾ ਸਕਦੀ ਤੇ ਨਾ ਹੀ ਕਿਸੇ ਵਿਭਾਗ ਜਾਂ ਪ੍ਰਦੇਸ਼ ਵਿਚ ਇਸ ਕਿਸਮ ਦੀ ਰਿਆਇਤ ਹੈ।

7. ਸਾਰੀਆਂ ਖਾਲੀ ਪਈਆਂ ਆਸਾਮੀਆਂ ਪੁਰ ਕੀਤੀਆਂ ਜਾਣ।

ਜਿਥੋਂ ਤੀਕ ਹੋ ਸਕਿਆ ਹੈ ਸਾਰੀਆਂ ਖਾਲੀ ਆਸਾਮੀਆਂ ਭਰੀਆਂ ਹੋਈਆਂ ਹਨ, ਪਰ ਅਜੇ ਦਾਖਲੇ ਦੀ ਸਥਿਤੀ ਸਪਸ਼ਟ ਨਹੀਂ ਜਿਸ ਦੇ ਕਾਰਨ ਹੋ ਸਕਦਾ ਹੈ ਕਿ ਕੁਝ ਆਸਾਮੀਆਂ ਖਾਲੀ ਹੋਣ. ਪਰ ਇਸ ਸਬੰਧੀ ਕਾਰਵਾਈ ਦਾਖਲੇ ਬੰਦ ਹੋਣ ਤੋਂ ਬਾਅਦ ਅਤੇ ਸੰਸਥਾਵਾਂ ਵਿਚੋਂ ਪੱਕੀ ਸਥਿਤੀ ਆ ਜਾਣ ਦੇ ਮਗਰੋਂ ਹੀ ਕੀਤੀ ਜਾ ਸਕਦੀ ਹੈ।

8. ਕੰਫੀਡੈਂਸ਼ਲ ਖਰਾਬ ਹੋ ਜਾਣ ਕਾਰਨ ਰੋਕੀਆਂ ਕੰਫਰਮੇਸ਼ਨਾਂ ਬਹਾਲ ਕੀਤੀਆਂ ਜਾਣ

ਜਿਨ੍ਹਾਂ ਦੀਆਂ ਗੁਪਤ ਰਪੋਟਾਂ ਖਰਾਬ ਹਨ ਉਨ੍ਹਾਂ ਨੂੰ ਸਰਕਾਰੀ ਨੀਤੀ ਅਨੁਸਾਰ ਕਨਫਰਮ ਨਹੀਂ ਕੀਤਾ ਜਾ ਸਕਦਾ। ਫਿਰ ਵੀ ਜਿਨ੍ਹਾਂ ਦੀਆਂ ਪੁਰਾਣੀਆਂ ਰਪੋਟਾਂ ਖਰਾਬ ਹਨ ਪਰੰਤੂ ਨਵੀਆਂ ਰਪੋਟਾਂ ਠੀਕ ਹਨ ਉਨ੍ਹਾਂ ਨੂੰ ਪੱਕਿਆ ਕਰਨ ਦੇ ਬਾਰੇ ਵਿਚਾਰ ਹੋ ਰਿਹਾ ਹੈ।

9. ਐਮਰਜੈਂਸੀ ਸਟਾਫ ਦੀ ਸਿਨੀਆਰਟੀ ਸਰਵਿਸ ਵਿਚ ਆਉਣ ਦੀ ਮਿਤੀ ਤੋਂ ਲਈ ਜਾਵੇ। ਨਵੀਂ ਸੀਨੀਆਰਟੀ ਲਿਸਟ ਜਲਦੀ ਭੇਜੀ ਜਾਵੇ।

ਇਹ ਮਾਮਲਾ ਵਿਚਾਰ ਅਧੀਨ ਹੈ ਅਤੇ ਉਮੀਦ ਹੈ ਕਿ ਜਲਦੀ ਫੈਸਲਾ ਹੋ ਜਾਵੇਗਾ।

10. ਕਮਰਸ਼ੀਅਲ ਟ੍ਰੇਡਾਂ, ਸਟੈਨੋਗਰਾਫੀ, ਕਟਿੰਗ, ਟੇਲਰਿੰਗ ਆਦਿ ਦਾ ਦਾਖਲਾ ਬੰਦ ਕੀਤਾ ਜਾਵੇ।

ਸੰਭਵ ਨਹੀਂ। ਇਹ ਟ੍ਰੇਡਾਂ ਭਾਰਤ ਸਰਕਾਰ ਦੀ ਨੀਤੀ ਅਨੁਸਾਰ ਚਾਲੂ ਕੀਤੀਆਂ ਗਈਆਂ ਹਨ। ਇਨ੍ਹਾਂ ਨੂੰ ਬੰਦ ਕਰਨ ਨਾਲ ਵਿਭਾਗ ਵਿਚ ਕੰਮ ਕਰਨ ਵਾਲੇ ਕਰਮਚਾਰੀਆਂ ਨੂੰ ਬਹੁਤ ਨੁਕਸਾਨ ਹੋਵੇਗਾ।

11. ਦਾਖਲੇ ਦੀ ਸਮਸਿਆ ਹਲ ਕਰਨ ਲਈ ਆਈ.ਟੀ. ਆਈ. ਪਾਸ ਵਿਦਿਆਰਥੀਆਂ ਦੀ ਨੌਕਰੀ ਦੀ ਗਰੰਟੀ ਦਿਓ ਅਤੇ ਸਿਖਿਆਰਥੀਆਂ ਨੂੰ ਘੱਟੋ ਘੱਟ 50/-ਰੁ. ਵਜ਼ੀਫਾ ਦਿਓ।

ਜਿਥੋਂ ਤਕ ਨੌਕਰੀ ਦਾ ਸਬੰਧ ਹੈ ਇਹ ਮੰਗ ਬਿਲਕੁਲ ਨਿਰਾਧਾਰ ਹੈ। ਜਿਥੋਂ ਤਕ ਵਜ਼ੀਫੇ ਵਧਾਉਣ ਦਾ ਸਬੰਧ ਹੈ ਇਹ ਮਾਮਲਾ ਐਨ. ਸੀ ਟੀ. ਵੀ. ਟੀ. ਦੀ ਮੀਟਿੰਗ ਵਿਚ ਵਿਚਾਰਿਆ ਗਿਆ। ਇਸ ਮੰਗ ਨੂੰ ਵਿਚਾਰਨ ਵਾਸਤੇ ਇਕ ਸਬ ਕਮੇਟੀ ਨਿਯੁਕਤ ਹੋਈ ਹੈ

[ਉਦਯੋਗ ਮੰਤਰੀ]

ਜਿਹੜੀ ਕਿ ਭਾਰਤ ਸਰਕਾਰ ਨੂੰ ਤਿੰਨ ਮਹੀਨਿਆਂ ਦੇ ਅੰਦਰ ਅੰਦਰ ਰਪੋਟ ਦੇਵੇਗੀ । ਭਾਰਤ ਸਰਕਾਰ ਦੇ ਆਦੇਸ਼ ਆਉਣ ਤੇ ਕਾਰਵਾਈ ਕੀਤੀ ਜਾਵੇਗੀ ।

12. ਆਈ. ਟੀ. ਆਈ. ਪਾਸ ਵਰਕਸ਼ਾਪ ਅਟੈਂਡੈਂਟ ਨੂੰ 120/–ਰੁਪਏ ਦਾ ਗਰੇਡ ਦਿੱਤਾ ਜਾਵੇ ।

ਸੰਭਵ ਨਹੀਂ । ਇਹ ਕੇਸ ਅਨੋਮਲੀ ਕਮੇਟੀ ਨੂੰ ਭੇਜਿਆ ਜਾਣਾ ਚਾਹੀਦਾ ਸੀ । ਇਸ ਸਮੇਂ ਕੋਈ ਕਾਰਵਾਈ ਕਰਨੀ ਸੰਭਵ ਨਹੀਂ ।

13. ਤਨਖਾਹ ਕਮਿਸ਼ਨ ਦੀਆਂ ਤਰੁਟੀਆਂ ਦੂਰ ਕਰੋ ।

ਇਹ ਕੇਸ ਅਨੋਮਲੀ ਕਮੇਟੀ ਦੇ ਵਿਚਾਰ ਅਧੀਨ ਹੈ ।

14. ਇਕ ਸਾਲ ਦੇ ਕੱਚੇ ਕਰਮਚਾਰੀਆਂ ਨੂੰ ਪੱਕੇ ਕਰੋ ।

ਇਸ ਸਬੰਧ ਵਿਚ ਇਹ ਦਸਿਆ ਜਾਂਦਾ ਹੈ ਕਿ ਜਿਥੋਂ ਤਕ ਕਲਰਕਾਂ ਦਾ ਸਬੰਧ ਹੈ ਇਸ ਵਿਭਾਗ ਕੋਲ ਕੋਈ ਖਾਲੀ ਆਸਾਮੀ ਨਹੀਂ ਹੈ ਜਿਨ੍ਹਾਂ ਤੇ ਇਨ੍ਹਾਂ ਨੂੰ ਪੱਕਾ ਕੀਤਾ ਜਾ ਸਕੇ । ਕੁਝ ਆਸਾਮੀਆਂ ਸਹਾਇਕਾਂ ਦੀਆਂ ਸੰਸਥਾਵਾਂ ਵਿਚ ਖਾਲੀ ਜ਼ਰੂਰ ਹਨ । ਜਿਨ੍ਹਾਂ ਬਾਰੇ ਕਿ ਪੰਜਾਬ ਸਰਕਾਰ ਨੇ ਰੋਕ ਲਾਈ ਹੈ ਇਸ ਮਾਮਲੇ ਤੇ ਫਿਰ ਸਰਕਾਰ ਨੂੰ ਪਹੁੰਚ ਕੀਤੀ ਜਾ ਰਹੀ ਹੈ । ਅਤੇ ਉਨ੍ਹਾਂ ਦੀ ਪਰਵਾਨਗੀ ਆਉਣ ਤੇ ਕਲਰਕਾਂ ਦੀਆਂ ਆਸਾਮੀਆਂ ਭਰੀਆਂ ਜਾਣ ਗੀਆਂ ।

ਜਿਥੋਂ ਤਕ ਇੰਸਟਰਕਟਰਾਂ ਦਾ ਸਬੰਧ ਹੈ ਸਰਕਾਰ ਨੇ ਇਹ ਹਦਾਇਤ ਕੀਤੀ ਹੈ ਕਿ ਇਹ ਆਸਾਮੀਆਂ ਕੇਵਲ ਕਮਿਸ਼ਨ ਰਾਹੀਂ ਹੀ ਭਰੀਆਂ ਜਾਣ । ਇਸ ਲਈ ਇਸ ਸੰਬੰਧ ਵਿਚ ਵੀ ਕੋਈ ਕਾਰਵਾਈ ਕਰਨੀ ਸੰਭਵ ਨਹੀਂ ।

15. ਰਿਟਰੇਨਿੰਗ ਦੀ ਸਕੀਮ ਠੀਕ ਢੰਗ ਨਾਲ ਲਾਗੂ ਕੀਤੀ ਜਾਵੇ । ਹਰ ਇੰਸਟਰਕਟਰ ਦੂਜੇ ਗਰੇਡ ਲਈ ਸਮੇਤ ਤਨਖਾਹ ਅਤੇ ਖਰਚਾ ਦੇ ਭੇਜਿਆ ਜਾਵੇ ।

ਇਹ ਮਾਮਲਾ ਵਿਚਾਰ ਅਧੀਨ ਹੈ ਅਤੇ ਇਸ ਸਬੰਧੀ ਜਲਦੀ ਹੀ ਕੋਈ ਕਾਰਵਾਈ ਕੀਤੀ ਜਾਵੇਗੀ ।

16. ਹਰ ਟਰੇਡ ਦਾ ਟ੍ਰੇਨਿੰਗ ਦਾ ਸਮਾਂ ਇਕੋ ਜਿਹਾ ਰਖਿਆ ਜਾਵੇ ।

ਇਹ ਮਾਮਲਾ ਐਨ. ਸੀ. ਟੀ. ਵੀ. ਟੀ. ਦੇ 17. 10. 1969 ਨੂੰ ਹੋਈ ਮੀਟਿੰਗ ਵਿਚ ਵਿਚਾਰਿਆ ਗਿਆ । ਇਕ ਸਬ ਕਮੇਟੀ ਨਿਯੁਕਤ ਕੀਤੀ ਗਈ ਹੈ ਜਿਹੜੀ ਇਸ ਟ੍ਰੇਨਿੰਗ ਦੇ ਸਿਸਟਮ ਤੇ ਪੂਰਨ ਵਿਚਾਰ ਕਰਕੇ ਭਾਰਤ ਸਰਕਾਰ ਨੂੰ ਤਿੰਨ ਮਹੀਨਿਆਂ ਦੇ ਅੰਦਰ ਅੰਦਰ ਆਪਣੀ ਰਪੋਟ ਦੇਵੇਗੀ । ਰਾਜ ਸਰਕਾਰ ਅਗੇਰੀ ਕਾਰਵਾਈ ਭਾਰਤ ਸਰਕਾਰ ਦੇ ਆਦੇਸ਼ ਅਨੁਸਾਰ ਕਰੇਗੀ ।

17. ਫਾਲਤੂ ਇੰਸਟਰਕਟਰਾਂ ਦੀ ਅਡਜਸਟਮੈਂਟ ਜਨਰਲ ਸਿਕਿਉਰਟੀ ਦੇ ਆਧਾਰ ਤੇ ਕਰੋ ।

ਇਨ੍ਹਾਂ ਇੰਸਟਰਕਟਰਾਂ ਦੀ ਅਡਜਸਟਮੈਂਟ ਅਗੇ ਹੀ ਸਿਨਿਉਰਟੀ ਦੇ ਆਧਾਰ ਤੇ ਕੀਤੀ ਜਾਂਦੀ ਹੈ ।

---

**Representation Submitted to the Chief Engineer Irrigation, Punjab.**

* 827 **Comrade Babu Singh Master** : Will the Minister for Irrigation and Power be pleased to state whether any representations regarding removal of anomalies in pay scales were submitted by General Secretary of Punjab Subordinate Services Federation, Irrigation Clerks' Association, Store Keepers Association and others to the Chief Engineer, Irrigation, Punjab in May, 1969, if so, the action, if any, taken in each case ?

**ਸਰਦਾਰ ਸੋਹਨ ਸਿੰਘ ਬਾਸੀ :**

ਹਾਂ ਜੀ । ਗੌਰ ਕਰਨ ਬਾਦ ਉਨ੍ਹਾਂ ਦੀਆਂ ਮੰਗਾਂ ਵਿਭਾਗੀ ਸਫ਼ਾਰਸ਼ਾਂ ਸਹਿਤ ਸਹਿਤ ਨੂੰ ਅਨਾਮਲੀ ਕਮੇਟੀ ਦੇ ਵਿਚਾਰ ਲਈ ਭੇਜ ਦਿਤੀਆਂ ਗਈਆਂ ਹਨ ।

---

**Shah Nehar**

* 866 **Chaudhri Kewal Krishan** : Will the Minister for Irrigation and Power be pleased to state :-

(a) whether any canal known as Shah Nehar flows through Mukerian Block;

(b) whether it is a fact that due to accumulation of stones, silt and water at its source after the rainy season every year the water in the canal stops or flows in much less quantity which causes loss to the paddy crop;

(c) whether Government proposes to make arrangements for bull-dozers on permanent basis for removing stones, silt etc. from the canal; if so, the details thereof and whether these arrangements will be made before the rainy season next year ?

**Sardar Sohan Singh Bassi :**

(a) Yes.

(b) No. The main reason for lesser flow in Shah Nehar Canal after rainy season is due to drop on the river supplies and this canal being an inundation canal without any weir or regulator, the supply in canal depends entirely on the water level in the river. The leading cuts through which water is conveyed to the canal also get shoalded up during floods but the leading cut is cleared as soon as possible. In all inundation heads this is a natural phenomena.

[Irrigation and Power Minister]

(c) The proposal for procuring a bull-dozer on permanent basis; is under consideration. Actual procurement will depend on availability of funds.

[(ੳ) ਹਾਂ ਜੀ।

(ਅ) ਨਹੀ ਜੀ ਮੌਸਮ ਬਰਸਾਤ ਦੇ ਬਾਦ ਸ਼ਾਹ ਨਹਿਰ ਵਿਚ ਪਾਣੀ ਦੇ ਘਟਣ ਦਾ ਮੁੱਖ ਕਾਰਣ ਇਹ ਹੈ ਕਿ ਦਰਿਆ ਵਿਚ ਪਾਣੀ ਘਟ ਜਾਂਦਾ ਹੈ ਅਤੇ ਇਹ ਨਹਿਰ ਤੁਗਿਆਣੀ ਨਹਿਰ ਹੋਣ ਦੇ ਕਾਰਣ ਜਿਸ ਦਾ ਨਾ ਵੀਅਰ (weir) ਹੈ ਅਤੇ ਨਾਹੀ ਰੇਗੁਲੇਟਰ (Regulator ਇਸ ਵਿਚ ਪਾਣੀ ਦੀ ਸਪਲਾਈ ਦਰਿਆ ਵਿਚ ਚਲ ਰਹੇ ਪਾਣੀ ਲੈਵਲ (level) ਤੇ ਨਿਰਭਰ ਹੁੰਦੀ ਹੈ। ਲੀਡਿੰਗ ਕੱਟ ਰਾਹੀਂ ਪਾਣੀ ਨਹਿਰ ਵਿਚ ਪਹੁੰਚਾਇਆ ਜਾਂਦਾ ਹੈ ਹੜ੍ਹਾਂ ਦੇ ਅੰਦਰ ਭਰ ਜਾਂਦੇ ਹਨ ਪਰੰਤੂ ਜਿਨੀ ਛੇਤੀ ਸੰਭਵ ਹੋ ਸਕਦਾ ਹੈ ਲੀਡਿੰਗ ਕਟ ਨੂੰ ਸਾਫ ਕਰਵਾ ਦਿੱਤਾ ਜਾਂਦਾ ਹੈ। ਤੁਗਆਨੀ ਨਹਿਰਾਂ ਵਿਚ ਇਹ ਕੁਦਰਤੀ ਗਲ ਹੈ।

(ੲ) ਪੱਕੇ ਤੌਰ ਤੇ ਇਕ ਬੁਲਡੋਜ਼ਰ ਲੈਣ ਲਈ ਤਜਵੀਜ ਵਿਚਾਰ ਅਧੀਨ ਹੈ। ਵਾਸਤਿਕ ਪ੍ਰਾਪਤੀ ਫੰਡ ਮਿਲਣ ਪੁਰ ਹੀ ਆਧਾਰਿਤ ਹੈ।]

---

**Construction of Roads in Mukerian and Haji Pur Blocks**

*875 **Chaudhri Kewal Krishan** : Will the Minister for Irrigation and Power be pleased to state :-

(a) the total mileage and the names of roads proposed to be constructed in Mukerian and Hajipur blocks under the crash programme during the year 1969-70;

(b) the quantum of work so far completed on each of the said roads and whether the remaining work will be completed upto the end of this year according to schedule, if not, the reasons therefor ?

**Sardar Sohan Singh Bassi** :-

(a) Statement containing the requisite information is laid on the table of the House.

(b) The quantum of work so far completed on each of the said roads is given in Col. 4 of the statement. Their completion depends on the completion of earth work by the villagers and the availibility of funds.

[(ੳ) ਲੋੜੀਦੀ ਸੂਚਨਾ ਦੀ ਸਟੇਟਮੇਂਟ (Statement) ਸਭਾ ਦੇ ਮੇਜ਼ ਤੇ ਰਖੀ ਜਾਂਦੀ ਹੈ।

(ਅ) ਹਰ ਇਕ ਸੜਕ ਦੇ ਹੁਣ ਤਕ ਕੀਤੇ ਕੰਮ ਦੀ ਮਿਕਦਾਰ ਸਟੇਟਮੇਂਟ

( statement ) ਦੇ ਕਾਲਮ ਨੰ: 4 ਵਿਚ ਦਿਤੀ ਹੈ । ਇਨ੍ਹਾਂ ਦੀ ਪੂਰਤੀ ਪਿੰਡਾਂ ਵਾਲਿਆਂ ਵਲੋਂ ਮਿੱਟੀ ਦਾ ਕੰਮ ਖਤਮ ਕਰਨ ਅਤੇ ਫੰਡਜ਼ ( Funds ) ਦੀ ਪਰਾਪਤੀ ਤੇ ਨਿਰਭਰ ਹੈ ।]

**Statement**

| S. No. | Name of Road | length in miles | Upto date Progress |
|---|---|---|---|
| 1 | 2 | 3 | 4 |
| | **I—Mukerian Block** | | |
| 1. | Hajipur-Jandwal | 9. 60 | Earthwork done in 6 miles Soling collected in 9 miles and laid in 6 miles. Stone metal collected in 6 miles. |
| 2. | Mukerian-Dhanoa | 5. 00 | Earthwork done in 4 miles, Soling collected in 4.50 miles, and laid in 3 miles. Stone collected in 3. 50 miles and laid in 0. 70 mile. |
| 3. | Hardokhanpur-Budhahar | 1. 50 | Soling laid in entire length. Stone metal lies collected. |
| 4. | Bhangala-Mehtab Pur- | 2.50 | Earthwork done in 1. 25 miles. Soling collected in 2 miles and laid 0. 75 mile. |
| 5. | Mukerian-Golra-Taggar | 4. 00 | Earthwork not yet started by Villagers. |
| | Total :- | 22.60 | |
| | **II-Haji Pur Block** | | |
| 1. | Hajipur-Jand–wal | 1. 00 | Stone metal laid. |
| 2. | Jhir-Khuhi-Handwal- | 0. 75 | Road completed upto consolidation of stone metal. Bitumen collected in 0. 50 mile. |
| 3. | Dasuya Ramgarh Via Rampur Kalan. | 7. 00 | Earthwork not being done by the villagers. |
| | | 8. 75 | |

AREA OF LAND UNDER CONSOLIDATION OF HOLDINGS

*884. **Sardar Partap Singh** : Will the Minister for Revenue and Rehabilitation be pleased to :

(a) state the total area of agricultural land in the State in respect of which consolidation operations have been completed ?

(b) state the area of such land which is under consolidation operations;

[Sardar Partap Singh]

(c) state the area which still to come under Consolidation operations;

(d) lay on the Table of the House a list of the staff employed in the Consolidation Department.

(e) state the total expenditure incurred on the said department during the year 1968-69 to date;

(f) state the date by which the Government hopes to wind up this Department ?

**Sardar Atma Singh;**

(a) An area of 1,16,37,796 acres has been repartitioned by the end of September, 1969.

(b) At the end of September, 1969, Consolidation of Holdings work was in hand in 89965 acres of land.

(c) An area of 62,441 acres still remains to be taken up afresh.

(d) List (Annexure 'A') is laid on the table of the House.

(e) (i) Expenditure incurred during the year 1968-69. Rs. 37,93347/-

(ii) Expenditure incurred during the year 1969-70 (from 1.4.1969 to 31.8.1969) Rs. 18,08,011/-

(f) 28.2.1971.

[(ੳ) ਸਤੰਬਰ, 1969 ਦੇ ਅੰਤ ਤਕ 1,16,37,796 ਏਕੜ ਰਕਬੇ ਤਕਸੀਮ ਕੀਤੀ ਗਈ ।

(ਅ) ਸਤੰਬਰ, 1969 ਦੇ ਅੰਤ ਤਕ ਚਕਬੰਦੀ ਦਾ ਕੰਮ 89965 ਏਕੜ ਰਕਬੇ ਵਿਚ ਚਾਲੂ ਸੀ ।

(ੲ) 62441 ਏਕੜ ਰਕਬੇ ਵਿਚ ਚਕਬੰਦੀ ਨਵੇਂ ਸਿਰੇ ਤੋਂ ਕਰਨੀ ਹੈ ।

(ਸ) ਲਿਸਟ ਅਨੁਲਗ (ੳ) ਵਿਧਾਨ ਸਭਾ ਦੇ ਟੇਬਲ ਤੇ ਰਖੀ ਜਾਂਦੀ ਹੈ ।

(ਹ) (1) ਸਾਲ 1968-69 ਵਿਚ ਖਰਚ= 37,93, 347.00 ਰੁਪਏ

(11) ਸਾਲ 1969-70 (1.4. 69 ਤੋਂ 31. 8. 69 ਤਕ) ਖਰਚ= 18,08,011.00 ਰੁਪਏ

(ਕ) 28. 2. 1971 ।]

## Annexure 'A'

**List of staff at present working in the Consolidation of Holdings Department :—**

**A—Gazetted Staff.**

| | | |
|---|---|---|
| 1. | Director, Consolidation of Holdings, Punjab. | 1 |
| 2. | Additional Directors, C/H, Punjab. | 3 |
| 3. | Assistant Director, C/H Punjab. | 1 |
| 4. | Settlement Officers, C/H, Punjab. | 3 |
| 5. | Consolidation Officers. | 11 |

**B—Non-Gazetted Staff.**

(a) (Head Office).

| | | |
|---|---|---|
| 1. | Officer on Special Duty. | 1 |
| 2. | Superintendent. | 1 |
| 3. | Head Assistants. | 2 |
| 4. | Stenographers (Senior Scale). | 4 |
| 5. | Stenographers (Junior Scale). | 1 |
| 6. | Readers (Assistant Consolidation Officers) | 8 |
| 7. | Assistants. | 9 |
| 8. | Ahlmads. | 7 |
| 9. | Clerks. | 26 |
| 10 | Restorer. | 1 |
| 11. | Daftri. | 1 |
| 12. | Jamadars. | 1 |
| 13. | Peons | 16 |
| 14. | Sweeper. | 1 |
| 15. | Mali. | 1 |
| 16. | Chowkidar. | 4 |

(b) (Offices of Settlement Officers).

| | | |
|---|---|---|
| 1. | Readers (Assistant Consolidation Officers). | 3 |
| 2. | Pesh Kanungo. | 3 |
| 3. | Head Clerks. | 3 |
| 4. | Stenogrphers. | 3 |
| 5. | Senior Accountants. | 3 |
| 6. | Junior Accountants | 3 |
| 7. | Ahlmads. | 3 |
| 8. | Wasal Baki Nawis. | 3 |
| 9. | Clerk & L. R. C. | 15 |
| 10. | Drivers. | 3 |
| 11. | Peons. | 9 |

[Revenue Minister]

| | |
|---|---|
| 12. Sweepers. | 3 |
| 13. Chowkidars. | 3 |

(c) (Field Staff).

| | |
|---|---|
| 1. Assistant Consolidation Officers. | 33 |
| 2. Inspectors/Kanungos | 124 |
| 3. Pesh Kanungo/Inspectors. | 22 |
| 4. Sub-Inspectors/Patwaries. | 570 |
| 5. Clerk (C. Os.). | 44 |
| 6. Peons. | 179 |

Note :—Besides, 100 mahal patwaris and 10 mahal Kanungos also do the Consolidation work and draw only the special pay Rs. 10/- & Rs. 15/- respectively from this Department.

---

**Urban Custodian Properties transferred by Central Government to Punjab Government.**

*885. **Sardar Partap Singh Qadian** : Will the Minister for Revenue and Rehabilitation be pleased to state :

(a) the details of the urban custodian property in Punjab which has been transferred by the Central Government to the State Government;

(b) the details of the said property, the possession of which has been taken over by the Government together with the details of that which has not yet been taken possession of;

(c) the manner in which the Government propose to dispose of this property;

(d) the time by which the Government hopes to wind up this Department after disposing of the property ?

**Sardar Atma Singh :**

(a) The Central Government have so far tranferred the following urban evacuee properties to the State Government in the urban package deals of 1963 :

| | |
|---|---|
| (i) Built up properties. | 15,886 |
| (ii) Urban evacuee agricultural land. | 2,947 Ord. acres |

(b) possession of all the properties has been taken.

(c) Urban evacuee properties purchased by the State Government are disposed of in any of the manners set out below :

(i) By public auction.

(ii) By inviting tenders.

(iii) By transfer to such class of occupants and at such price as the State Government may by general or special order specify.

(iv) Through negotiations at agreed prices to other Government Departments, Local Bodies including Panchayats Block Samities and Zila Parishads, Industrial concerns, Companies and other Private Institutions for Public Industrial and any other common purposes.

(d) No definite date can be given at present.

[(ੲ) ਕੇਂਦਰੀ ਸਰਕਾਰ ਨੇ ਅਰਬਨ ਪੈਕੇਜ ਡੀਲ 1963 ਦੇ ਆਧਾਰ ਤੇ ਅਜੇ ਤਾਈਂ ਥਲੇ ਲਿਖੀਆਂ ਸ਼ਹਿਰੀ ਪ੍ਰਾਪਰਟੀਆਂ ਪੰਜਾਬ ਸਰਕਾਰ ਨੂੰ ਟ੍ਰਾਂਸਫਰ ਕੀਤੀਆਂ ਹਨ :—

(i) ਬਣੀਆਂ ਹੋਈਆਂ ਨਿਕਾਸੀ ਪ੍ਰਾਪਰਟੀਆਂ : 15,886

(ii) ਸ਼ਹਿਰੀ ਨਿਕਾਸੀ ਭੋਏ : 2, 937 ਸਾਧਾਰਨ ਏਕੜ

(ਬੀ) ਸਾਰੀਆਂ ਜਾਇਦਾਦਾਂ ਦਾ ਕਬਜ਼ਾ ਲੈ ਲਿਤਾ ਗਿਆ ਹੈ ।

(ਸੀ) ਸਾਰੀਆਂ ਪ੍ਰਾਪਰਟੀਆਂ, ਜੋ ਪੰਜਾਬ ਸਰਕਾਰ ਨੇ ਖਰੀਦੀਆਂ ਹੋਈਆਂ ਹਨ, ਦਾ ਨਿਪਟਾਰਾ ਨਿਮਨ ਲਿਖਤ ਅਨੁਸਾਰ ਕੀਤਾ ਜਾਂਦਾ ਹੈ:-

(i) ਖੁੱਲੀ ਬੋਲੀ ਰਾਹੀ;

(ii) ਟੈਂਡਰਾਂ ਰਾਹੀਂ;

(iii) ਕਿਸੇ ਸ਼੍ਰੇਣੀ ਦੇ ਕਬਜ਼ੇਦਾਰਾਂ ਨੂੰ ਕਿਸੇ ਖਾਸ ਕੀਮਤ ਤੇ ਟ੍ਰਾਂਸਫਰ ਰਾਹੀਂ । ਜਿਵੇਂ ਕਿ ਰਾਜ ਸਰਕਾਰ ਕਿਸੇ ਵਿਸ਼ੇਸ਼ ਜਾਂ ਆਮ ਹੁਕਮ ਰਾਹੀਂ ਦਰਸਾਏ ।

(iv) ਦੂਸਰੇ ਵਿਭਾਗਾਂ, ਨਗਰ ਪਾਲਕਾਂ ਜਿਸ ਵਿਚ ਕਿ ਪੰਚਾਇਤਾਂ ਬਲਾਕ ਸੰਮਤੀਆਂ ਅਤੇ ਜ਼ਿਲਾ ਪ੍ਰੀਸ਼ਦਾਂ, ਕਾਰਖਾਨੇ ਕੰਪਨੀਆਂ, ਸੰਸਥਾਵਾਂ ਤੇ ਹੋਰ ਨਿਜੀ ਸੰਗਠਨ ਭੀ ਸ਼ਾਮਲ ਹਨ ਨੂੰ ਸਾਂਝੇ ਕੰਮਾਂ ਵਾਸਤੇ ਗੱਲ ਬਾਤ ਰਾਹੀਂ ਸਹਿਮਤ ਕੀਮਤ ਤੇ ।

(ਡੀ) ਕੋਈ ਨਿਸਚਿਤ ਤਿੱਥੀ ਇਸ ਸਮੇਂ ਨਹੀਂ ਦਿੱਤੀ ਜਾ ਸਕਦੀ ।]

———

**Evacuee Land Auctioned among Harijans.**

*899. **Sardar Gurbanta Singh** :—Will the Minister for Revenue and Rehabilitation be pleased to state :—

(a) the acreage of evacuee land, district-wise, which was to be auctioned exclusively among the Harijans on the 31st March, 1965;

(b) whether some of the evacuee land mentioned above has been auctioned even after April, 1965; if so, the acreage of land so auctioned, district-wise;

(c) whether some of the land referred to above has also been taken illegal forcible possession of, by the non-Harijans after April, 1965; If so, the number of such persons and the area of such land, district-wise ?

**Sardar Atma Singh** :—

(a) 38,087 standred acres of cultivated area, 61,200 ordinary acres of Banjar area and 98,139 ordinary acres of Ghairmumkin area, details given column 3 to 5 of Annexure 'A', were to be auctioned amongst Harijans as on 31-3-65.

(b) Yes, 10,864 standard acres of cultivated area, 10,223 ordinary acres of Banjar area and 3,722 ordinary acres of Ghairmumkin area, were auctioned after 1-4-1965. District-wise details are given in columns Nos. 6 to 8 of Annexure 'A'

(c) 4,937 Non Harijans have un-authorisedly occupied 17,187 standard acres of cultivated area and 27 ordinary acres of Banjar land, as per details given in Annexure 'A' columns Nos. 9 to 12.

[(ੲ) 38, 087 ਸਟੈਂਡਰਡ ਏਕੜ ਕਾਸਤਾ ਰਕਬਾ 61,200 ਏਕੜ ਬੰਜਰ ਰਕਬਾ ਅਤੇ 98,139 ਏਕੜ ਗੈਰ-ਪ੍ਰਮਾਂਕਨ ਰਕਬਾ ਜਿਨ੍ਹਾਂ ਦੀ ਸੂਚੀ ਹੇਠ ਅੰਤਕਾ 'ੲ' ਦੇ ਕਾਲਮ ਨੰ: 3 ਤੋਂ 5 ਵਿਚ ਦਸੀ ਗਈ ਹੈ ਕੇਵਲ ਹਰੀਜਨਾਂ ਨੂੰ 31-3-65 ਨੂੰ ਵੇਚਣ ਲਈ ਸੀ।

(ਬੀ) ਹਾਂ, 10,864 ਸਟੈਂਡਰਡ ਏਕੜ ਕਾਸਤਾ ਰਕਬਾ 10,223 ਏਕੜ ਬੰਜਰ ਰਕਬਾ ਅਤੇ 5,722 ਏਕੜ ਗੈਰ-ਮੁਮਕਿਨ ਰਕਬਾ 1-4-1665

ਤੋਂ ਪਿਛੋਂ ਵੇਚਿਆ ਗਿਆ ਹੈ । ਜ਼ਿਲ੍ਹੇ ਵਾਰ ਵੇਰਵਾ ਹੇਠ ਰਖੇ ਅੰਤਕਾ 'ੲ' ਦੇ ਕਾਲਮ ਨੰ: 6 ਤੋਂ 8 ਤੇ ਵੇਖ ਲਿਆ ਜਾਵੇ ।

(ਸੀ) 4,937 ਗੈਰ-ਹਰੀਜਨ ਨੇ 17, 187 ਸਟੈਂਡਰਡ ਏਕੜ ਕਾਸ਼ਤਾ ਰਕਬਾ ਅਤੇ 27 ਏਕੜ ਬੰਜਰ ਰਕਬੇ ਤੇ ਨਾਜਾਇਜ਼ ਕਬਜ਼ਾ ਕੀਤਾ ਹੋਇਆ ਹੈ । ਜ਼ਿਲ੍ਹੇ ਵਾਰ ਵੇਰਵਾ ਹੇਠ ਰਖੇ ਅੰਤਕਾ 'ੲ' ਚੇ ਕਾਲਮ ਨੰ: 9 ਤੋਂ 12 ਵਿਚ ਹੈ ।]

[Revenue Minister]

# ANNEXURE 'A' (ਅੰਤਕਾ ੲੇ)

Statement showing acreage of evacuee land available for sale to Harijans in restricted auctions as on 31st March, 1965, area sold to them and the Number of Non Harijans who have occupied such lands.

| Sr. No. | Name of district | Acreage of evacuee land District-wise, which was to be auctioned exclusively among the Harijans as on 31st March, 1965. | | | Whether some of the evacuee land mentioned at S. Nos. 3 to 5 has been auctioned even after April, 1965; if so, the acreage of land so auctioned district-wise. | | | Whether some of the land referred to in Cols. Nos. 3 to 5 has also been taken illegal/forcible possession of by the non-Harijans after April, 65; if so the number of such persons and area of such land District-wise. | | | |
|---|---|---|---|---|---|---|---|---|---|---|---|
| | | Cult. in St. Acres | Banjar in Ordinary Acres. | Ghairmumkin in Ordinary Acres. | Cult in St. Acres. | Banjar in Ordinary Acres. | Ghairmumkin in Ordinary Acres. | No. of persons. | Cult. in St. Acres. | Banjar in Ordinary Acres. | Ghairmumkin in Ordinary Acres. |
| 1 | 2 | 3 | 4 | 5 | 6 | 7 | 8 | 9 | 10 | 11 | 12 |
| 1 | Jullundur | 4,770 | 12,515 | 19,876 | 1,365 | 1,194 | 266 | 764 | 1,012 | ... | ... |
| 2 | Hoshiarpur | 2,266 | 10,941 | 15,504 | 430 | 2,456 | 344 | ... | ... | ... | ... |
| 3 | Gurdaspur | 3,755 | 4,079 | 12,763 | 1,203 | 837 | 623 | 331 | 1,525 | ... | ... |
| 4 | Sangrur | 2,571 | 991 | 371 | 508 | ... | ... | ... | ... | ... | ... |

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| 5 | Amritsar | 3,570 | 7,641 | 8,901 | 804 | 2,161 | 912 | 53 | 187 | ... | ... |
| 6 | Kapurthala | 1,691 | 4,705 | 11,164 | 1,176 | 140 | 2,380 | 213 | 2,345 | ... | ... |
| 7 | Ludhiana | 4,013 | 2 ,998 | 11,447 | 1,949 | 2,250 | 998 | ... | ... | ... | ... |
| 8 | Ferozepur | 14,003 | 15,647 | 17,432 | 2,696 | 723 | 9 | 3,563 | 12,108 | ... | ... |
| 9 | Bhatinda | 681 | 7,175 | 44 | 106 | 260 | ... | 13 | 10 | 27 | ... |
| 10 | Patiala | 766 | 508 | 637 | 627 | 202 | 190 | ... | ... | ... | ... |
| 11 | Rupar | Data included against Hoshiarpur District because Rupar Unit did not exist on 31st March, 1965. | | | | | | | | | |
| | Grand Total | 38,087 | 61,200 | 98,139 | 10,864 | 10,223 | 5,722 | 4.937 | 17,187 | 27 | ... |

**Minimum wages for Textile Industry.**

*700 **Comrade Satya Pal Dang** :—Will the Minister for Finance be pleased to state :—

(a) the date when the minimum wages for the textile industry were fixed last in the State under the Minimum Wages Act;

(b) whether any Advisory Committee was appointed by the Government to recommend revision of the minimum wages for the said industry; if so, when;

(c) whether the said Committee submitted its report to the Government; if so, when;

(d) the nature of the decision, if any, taken by the Government on the said report;

(e) whether the said Committee recommended any upward revision and also linking the wages with cost of living index ?

ਸ਼੍ਰੀ ਕ੍ਰਿਸ਼ਨ ਲਾਲ : (ੲ) ਟੈਕਸਟਾਇਲ ਉਦਯੋਗ ਰੋਜ਼ਗਾਰ ਲਈ ਅਲਪਤਮ-ਮਜ਼ਦੂਰੀ ਦੀਆਂ ਦਰਾਂ ਪਹਿਲਾਂ 3-4-1965 ਨੂੰ ਸੋਧੀਆਂ ਗਈਆਂ ਸਨ ।

(ਬੀ) ਹਾਂ ਜੀ,

(ਸੀ) ਕਮੇਟੀ ਨੇ ਸਰਕਾਰ ਨੂੰ ਆਪਣੀ ਰਿਪੋਰਟ 21-4-1969 ਨੂੰ ਪੇਸ਼ ਕੀਤੀ;

(ਡੀ) ਰਿਪੋਰਟ ਸਰਕਾਰ ਦੇ ਵਿਚਾਰ-ਅਧੀਨ ਹੈ ;

(ਈ) ਹਾਂ ਜੀ ।

———

**Complint Against the Working of Amritsar Municipality And Municipal Power House.**

* 777. **Shri Gian Chand Kharbanda** : Will the Minister for Finance be pleased to state whether any complaints have been received by the Government against the working of the Amritsar Municipality and the Municipal Power House, if so, the action, if any, taken thereon ?

**Shri Manmohan Kalia** (Minister for Local Government) :

338 complaints of routine nature were received by Government and the Deputy Commissioner, Amritsar and all the complaints have been disposed of by the Committee in the year 1968-69. 178 complaints have been received by the State and the Deputy Commissioner Amritsar during the period from 1.4 1969 to 30.9.1969, out of which only eight complaints are under action of the Municipal Committee, the remaining have already been disposed of.

(ਸੰਨ 1968-69 ਵਿਚ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਅਤੇ ਸਰਕਾਰ ਪਾਸ 338 ਆਮ ਸ਼ਕਾਇਤਾਂ ਆਇਆਂ ਸਨ, ਉਨ੍ਹਾਂ ਸਾਰੀਆਂ ਦਾ ਨਿਪਟਾਰਾ ਕਰ ਦਿੱਤਾ ਗਿਆ ਹੈ ।

ਤਾਂ ਨਹੀਂ ਕਿ ਉਹ ਤੁਹਾਡੀ ਮਰਜ਼ੀ ਨਾਲ ਚਲੇ......(ਵਿਘਨ) (If the word "May" has been used, it does not mean that the Speaker will act according to the will of the hon. Member.)

**ਕਾਮਰੇਡ ਸਤਪਾਲ ਡਾਂਗ** ; ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਮੈਂ ਇਕ ਗਲ ਕਲੀਅਰ ਕਰਵਾਉਣਾ ਚਾਹੁੰਦਾ ਹਾਂ। ਤੁਸੀਂ ਕਿਹਾ ਹੈ ਕਿ ਜਿਸ ਦੇ ਰੀਜ਼ਨ ਸਪੀਕਰ ਸਾਹਿਬ ਹਾਊਸ ਵਿਚ ਨਹੀਂ ਦਸਣਗੇ, ਉਹ ਚੈਂਬਰ ਵਿਚ ਪੁਛੇ ਜਾ ਸਕਦੇ ਹਨ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕਿਹੜੇ ਮੋਸ਼ਨਜ਼ ਦੇ ਰੀਜੈਕਟ ਕਰਨ ਦੇ ਰੀਜ਼ਨ ਸਪੀਕਰ ਸਾਹਿਬ ਹਾਊਸ ਵਿਚ ਦਸਣਗੇ ਅਤੇ ਕਿਹੜੇ ਦੇ ਚੈਂਬਰ ਵਿਚ ?

**ਸ਼੍ਰੀ ਡਿਪਟੀ ਸਪੀਕਰ** : ਜਿਹੜੇ ਬਾਰਡਰ ਦੇ ਕੇਸ ਹੋਣਗੇ, ਉਹ ਹਾਊਸ ਵਿਚ ਹੀ ਡਿਸਕਸ ਹੋ ਜਾਇਆ ਕਰਨਗੇ ਪਰ ਜਿਨ੍ਹਾਂ ਬਾਰੇ ਉਨ੍ਹਾਂ ਨੂੰ ਯਕੀਨ ਹੋਵੇਗਾ ਉਸ ਦੇ ਰੀਜ਼ਨ ਇਥੇ ਨਹੀਂ ਦਸੇ ਜਾਣਗੇ। (The border cases will be discussed in the House. But those cases in which the Speaker is sure, the reasons will not be stated in the House.)

**ਸਿਰਦਾਰ ਕਪੂਰ ਸਿੰਘ** : ਉਪਾਧਿਆਕਸ਼ ਸਾਹਿਬ, ਇਸ ਤੇ ਬੜੀ ਲੰਬੀ ਬਹਿਸ ਹੋ ਗਈ ਹੈ। ਇਕ ਗਲ ਮੇਰੇ ਮਨ ਵਿਚ ਬੜੀ ਦ੍ਰਿੜ ਹੈ ਕਿ ਜਦੋਂ ਸਪੀਕਰ ਸਾਹਿਬ ਨੇ ਰੂਲਿੰਗ ਦੇ ਦਿਤੀ ਹੈ ਤਾਂ ਉਸ ਬਾਰੇ ਸਾਡੇ ਵਿਚਾਰ ਕੁਝ ਵੀ ਹੋਣ ਉਸ ਤੇ ਬਹਿਸ ਜਾਂ ਵਾਦ-ਵਿਵਾਦ ਨਹੀਂ ਛੇੜਿਆ ਜਾ ਸਕਦਾ। ਇਸ ਲਈ ਮੇਰੀ ਬੇਨਤੀ ਹੈ ਕਿ ਭਾਵੇਂ ਅਸੀਂ ਉਸ ਨਾਲ ਸਹਿਮਤ ਹੋਈਏ ਜਾਂ ਅਸਹਿਮਤ ਹੋਈਏ, ਉਸ ਤੇ ਬਹਿਸ ਨਹੀਂ ਹੋਣੀ ਚਾਹੀਦੀ।

**ਸ਼੍ਰੀ ਡਿਪਟੀ ਸਪੀਕਰ** : ਮੈਂ ਸਿਰਦਾਰ ਕਪੂਰ ਸਿੰਘ ਦਾ ਸ਼ੁਕਰਗੁਜ਼ਾਰ ਹਾਂ। ਸਾਨੂੰ ਇਸ ਤੇ ਬਹਿਸ ਨਹੀਂ ਕਰਨੀ ਚਾਹੀਦੀ। (I am thankful to Sirdar Kapur Singh; we should not discuss it further.)

**ਕਾਮਰੇਡ ਸਤਪਾਲ ਡਾਂਗ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ. ਕਲ੍ਹ ਇਨ੍ਹਾਂ ਦੇ ਕੁਝ ਹੋਰ ਵਿਚਾਰ ਸਨ ਅਜ ਕੁਝ ਹੋਰ ਹਨ......(ਹਾਸਾ) (ਵਿਘਨ)

**ਸਿਰਦਾਰ ਕਪੂਰ ਸਿੰਘ** : ਉਪਾਧਿਆਕਸ਼ ਸਾਹਿਬ ਨੇ ਮੈਨੂੰ ਕੋਈ ਪੱਕਾ ਹੁਕਮ ਨਹੀਂ ਸੀ ਦਿਤਾ ਨਹੀਂ ਤੇ ਮੈਂ ਚੁਪ ਕਰਕੇ ਬੈਠ ਜਾਂਦਾ।

**ਸਰਦਾਰ ਉਮਰਾਉ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਡਿਸਕਸ਼ਨ ਅਤੇ ਰੀਕੁਐਸਟ ਵਿਚ ਡਿਫ਼ਰੈਂਸ ਹੈ। ਅਸੀਂ ਡਿਸਕਸ਼ਨ ਨਹੀਂ ਕਰਦੇ ਰੀਕੁਐਸਟ ਕਰਦੇ ਹਾਂ। ਇਨ੍ਹਾਂ ਦੋਨੋਂ ਚੀਜ਼ਾਂ ਨੂੰ ਇਕਠਿਆਂ ਨਾ ਕੀਤਾ ਜਾਵੇ।

---

## CALL ATTENTION NOTICES

(क्रम संख्या 71)

**चौधरी बलबीर सिंह** : मैं सरकार का ध्यान एक सार्वजनिक महत्व के

[चौधरी बलबीर सिंह]

विषय की ओर दिलाना चाहता हूं अर्थात, चीफ इन्जीनियर, इरीगेशन के महकमे ने कुछ एस.डी.ओज़. का औहदा घटा दिया। उन की पैटीशन पंजाब और हरियाणा की हाई कोर्ट ने मनजूर कर ली और फैसला हुआ कि उन का औहदा घटाने का चीफ इन्जीनियर का आर्डर गलत था। सरकार और एस.डी.ओज़. दोनों को इस केस पर हज़ारों रुपए खर्च करने पड़े। एक अफ़सर की शरारत के कारण कर्मचारियों में बड़ी बेचैनी फैल गई है और भारी रकम ज़ाया हो गई है। सरकार को इस बारे में ब्यान देना चाहिए। चीफ इन्जीनियर के खिलाफ और भी बहुत सारे इल्ज़ाम हैं।

**ਸ਼੍ਰੀ ਡਿਪਟੀ ਸਪੀਕਰ :** ਸਵੀਕਾਰ ਕੀਤੀ ਜਾਂਦੀ ਹੈ। ਮੁਤਲਕਾ ਵਜ਼ੀਰ ਇਸ ਬਾਰੇ ਬਿਆਨ ਦੇਣ ਦੀ ਕਿਰਪਾ ਕਰਨ।

(Admitted. The Minister concerned may please make a statement.)

**Mr. Deputy Speaker :** Next Call Atetntion Motion is No. 104.

(It was not put as the Member who had given notice of this Call Attention Motion was not present in the House.)

(ਕ੍ਰਮ ਨੰ: 107)

**ਸਰਦਾਰ ਦਲੀਪ ਸਿੰਘ ਪਾਂਧੀ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਰਾਜ ਭਰ ਵਿਚ ਪ੍ਰਾਈਵੇਟ ਬਸਾਂ ਚ ਜ਼ੋਰਦਾਰ ਭੀੜ ਹੁੰਦੀ ਹੈ ਤੇ ਇਹ ਬਸਾਂ ਵਾਲੇ ਸਵਾਰੀਆਂ ਨਾਲ ਵਤੀਰਾ ਵੀ ਠੀਕ ਨਹੀਂ ਕਰ ਦੇ। ਅਕਸਰ ਲੋਕ ਇਨ੍ਹਾਂ ਚ ਖੜੇ ਦਿਖਾਈ ਦਿੰਦੇ ਹਨ। ਅਜਿਹੀ ਦਸ਼ਾ ਬਹੁਤੀ ਪਟਿਆਲੇ ਬਸ ਸਰਵਿਸ ਦੀਆਂ ਬਸਾਂ ਚ ਹੈ। ਸਰਹਿੰਦ-ਪਟਿਆਲਾ ਸੜਕ ਜਿਥੇ ਕਿ ਇਸੇ ਕੰਪਨੀ ਦੀਆਂ ਹੀ ਬਸਾਂ ਚਲਦੀਆਂ ਹਨ. ਲੋਕਾਂ ਨੂੰ ਇਸ ਦਿਕਤ ਦਾ ਸਾਹਮਣਾ ਕਰਨਾ ਪੈਂਦਾ ਹੈ। ਪਰੰਤੂ ਟਰੈਫ਼ਿਕ ਕਰਮਚਾਰੀਆਂ ਵਲੋਂ ਪ੍ਰਾਈਵੇਟ ਬਸਾਂ ਚ ਓਵਰ ਲੋਡਿੰਗ ਹੋਣ ਕਰਕੇ ਵੀ ਕਾਰਵਾਈ ਨਹੀਂ ਕੀਤੀ ਜਾਂਦੀ ਜਦ ਕਿ ਇਸ ਦੇ ਮੁਕਾਬਲੇ ਸਰਕਾਰੀ ਬਸਾਂ, ਹਰ ਹਾਲਤ ਚ ਠੀਕ ਹੋਣ ਕਰਕੇ, ਆਪਣੇ ਚਲਾਨ ਕੋਟੇ ਨੂੰ ਪੂਰਾ ਕਰਨ ਲਈ ਨਜਾਇਜ਼ ਚਲਾਨ ਕੀਤੇ ਜਾਂਦੇ ਹਨ। ਲੋਕਾਂ ਵਿਚ ਆਮ ਕਰਕੇ ਤੇ ਸਰਕਾਰੀ ਬਸਾਂ ਦੇ ਕਰਮਚਾਰੀਆਂ ਵਿਚ ਇਸ ਮਤਰੇਈ ਮਾਂ ਵਾਲੇ ਸਲੂਕ ਕਰਕੇ, ਟਰੈਫਿਕ ਵਿਭਾਗ ਵਿਰੁਧ ਬਹੁਤ ਪਰੇਸ਼ਾਨੀ ਤੇ ਬੇਚੈਨੀ ਹੈ। ਸਰਕਾਰ ਇਸ ਪਾਸੇ ਸ਼ੀਘਰ ਧਿਆਨ ਦੇਵੇ ਤੇ ਸਦਨ ਵਿਚ ਬਿਆਨ ਦੇਵੇ।

**ਸ਼੍ਰੀ ਡਿਪਟੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾ ਕਰਨ। (Admitted. The Minister concerned may please make a statement)

(ਕ੍ਰਮ ਨੰ: 10 )

**ਸਰਦਾਰ ਦਲੀਪ ਸਿੰਘ ਪਾਂਧੀ :** ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਕਿ ਪੇਂਡੂ ਮੰਡੀਆਂ ਵਿਚ ਝੋਨੇ ਤੇ ਮੱਕੀ ਦੀ ਕੀਮਤ ਸਰਕਾਰੀ ਹਦਾਇਤਾ ਅਨੁਸਾਰ ਕਿਸਾਨਾਂ ਨੂੰ ਨਹੀਂ ਦਿੱਤੀ ਜਾਂਦੀ। ਝੋਨਾ 47-50 ਰੁਪਏ ਖਰੀਦਿਆ ਜਾਂਦਾ ਹੈ ਤੇ ਮੱਕੀ ਲਗਭਗ 47 ਰੁਪਏ ਕੁਇੰਟਲ ਦੇ ਹਿਸਾਬ ਨਾਲ ਖਰੀਦੀ ਜਾਂਦੀ ਹੈ। ਇਸ ਦੇ ਨਾਲ ਸਰਕਾਰੀ ਖਰੀਦ ਉੱਕਾ ਹੀ ਨਹੀਂ ਹੈ। ਇਹ ਘਟ ਕੀਮਤ ਦੇਣ ਦੀ

ਬਹੁਤੀ ਮਿਸਾਲ ਪਾਤੜਾਂ ਜ਼ਿਲ੍ਹਾ ਪਟਿਆਲਾ ਦੀ ਮੰਡੀ ਵਿਚ ਦੇਖਣ ਵਿਚ ਆਉਂਦੀ ਹੈ। ਇਲਾਕੇ ਦੇ ਕਿਸਾਨਾਂ ਵਿਚ ਇਸ ਬੇਇਨਸਾਫ਼ੀ ਕਰਕੇ ਬਹੁਤ ਪਰੇਸ਼ਾਨੀ ਤੇ ਬੇਚੈਨੀ ਹੈ। ਸਰਕਾਰ ਇਸ ਪਾਸੇ ਸ਼ੀਘਰ ਧਿਆਨ ਦੇਵੇ।

**ਸ਼੍ਰੀ ਡਿਪਟੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ। ਵਜ਼ੀਰ ਮੁਤਲਕਾ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The Minister concerned may please make a statement.)

(ਕ੍ਰਮ ਨੰ: 108)

**ਸਰਦਾਰ ਦਲੀਪ ਸਿੰਘ ਪਾਂਧੀ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਰਾਜ ਭਰ ਵਿਚ ਸੜਕਾਂ ਦੇ ਨੇੜੇ ਲੋਕ ਨਿਰਮਾਣ ਵਿਭਾਗ ਦੀ ਜ਼ਮੀਨ 'ਚ ਬਹੁਤ ਸਾਰੇ ਲੋਕਾਂ ਦੇ ਨਜਾਇਜ਼ ਕਬਜ਼ੇ ਹਨ ਸੜਕਾਂ ਦੇ ਨੇੜੇ ਹੀ ਸ਼ਹਿਰਾਂ'ਚ ਦੁਕਾਨਾਂ ਖੋਖੇ ਆਦਿ ਬਣੇ ਹੋਏ ਹਨ। ਟਰੈਫਿਕ ਦੇ ਵਧਣ ਨਾਲ ਭੀੜ ਹੋਣ ਕਰਕੇ, ਐਕਸੀਡੈਂਟ ਹੁੰਦੇ ਰਹਿੰਦੇ ਹਨ। ਪਟਿਆਲਾ, ਸਰਹਿੰਦ ਤੇ ਰਾਜਪੁਰੇ, ਸ਼ਹਿਰਾਂ ਦੀਆ ਸੜਕਾਂ ਤੇ ਬਹੁਤ ਹੀ ਨਜਾਇਜ਼ ਕਬਜ਼ੇ ਹਨ। ਰਾਜਪੁਰਾ ਸ਼ਹਿਰ ਦੀ ਜੀ. ਟੀ. ਰੋਡ ਜੋ ਰੇਲਵੇ ਫ਼ਾਟਕ ਨੇੜੇ ਕਾਲਕਾ-ਅੰਬਾਲਾ ਸੜਕ ਤੇ ਟਰੱਕ ਆਦਿ ਖੜਣ ਕਰਕੇ ਬਹੁਤ ਹੀ ਰਸਤਾ ਤੰਗ ਰਹਿੰਦਾ ਹੈ। ਲੋਕਾਂ ਨੇ ਇਸ ਖਾਹਮਖਾਹ/ਨਜਾਇਜ਼ ਭੀੜ ਨੂੰ ਰੋਕਣ ਲਈ ਕਾਫੀ ਉਪਰਾਲਾ ਕਰਨ ਦਾ ਬੇਅਸਰ ਉਪਰਾਲਾ ਕੀਤਾ ਹੈ ਪਰ ਅਜੇ ਤਕ ਕੋਈ ਸੁਣਵਾਈ ਨਹੀਂ ਹੋਈ। ਜਿਸ ਕਰਕੇ ਲੋਕਾਂ ਚ ਬੜੀ ਪਰੇਸ਼ਾਨੀ ਤੇ ਬੇਚੈਨੀ ਹੈ। ਸਰਕਾਰ ਇਸ ਪਾਸੇ ਸ਼ੀਘਰ ਧਿਆਨ ਦੇਵੇ ਤੇ ਸਦਨ ਵਿਚ ਬਿਆਨ ਦੇਵੇ।

**ਸ਼੍ਰੀ ਡਿਪਟੀ ਸਪੀਕਰ :** ਸਵੀਕਾਰ ਕੀਤੀ ਜਾਂਦੀ ਹੈ। ਵਜ਼ੀਰ ਮੁਤਲਕਾ ਬਿਆਨ ਦੇਣ ਦੀ ਕਿਰਪਾ ਕਰਨ। (Admitted. The Minister concerned may please make a statement.)

**ਕਾਮਰੇਡ ਸਤਪਾਲ ਡਾਂਗ :** ਪੁਆਇੰਟ ਆਫ ਆਰਡਰ, ਸਰ। ਮੈਨੂੰ ਕੋਈ ਇਤਰਾਜ਼ ਨਹੀਂ ਹੈ। ਜਦੋਂ ਇਹ ਫੈਸਲਾ ਹੋਇਆ ਸੀ ਕਿ 15 ਤੋਂ ਵਧ ਕਾਲ ਅਟੈਨਸ਼ਨ ਮੋਸ਼ਨਜ਼ ਹਰ ਰੋਜ਼ ਨਹੀਂ ਹੋਣੀਆਂ ਅਤੇ ਪਾਰਟੀ ਵਾਈਜ਼ ਕੋਟਾ ਫਿਕਸ ਹੋ ਗਿਆ ਸੀ ਤਾਂ ਇਕ ਮੈਂਬਰ ਨੂੰ ਤਾਂ ਇਕ ਮੋਸ਼ਨ ਆਵੇ ਅਤੇ ਦੂਸਰੇ ਨੂੰ ਜ਼ਿਆਦਾ ਆਉਣ, ਇਹ ਗਲ ਠੀਕ ਨਹੀਂ ਹੈ। ਜੇ ਖੁਲ੍ਹ ਇਕ ਮੈਂਬਰ ਨੂੰ ਦੇਣੀ ਹੈ ਤਾਂ ਹੋਰ ਸਾਰਿਆਂ ਮੈਂਬਰਾਂ ਨੂੰ ਵੀ ਖੁਲ੍ਹ ਦਿਉ। ਇਸ ਨਾਲ ਸਾਨੂੰ ਕੋਈ ਇਤਰਾਜ਼ ਨਹੀਂ ਹੈ।

**ਕੈਪਟਨ ਰਤਨ ਸਿੰਘ :** ਬਿਜਲੀ ਫੇਲ੍ਹ ਹੋ ਗਈ ਹੈ। ਹਾਂ ਡਿਪਟੀ ਸਪੀਕਰ ਸਾਹਿਬ ਮੈਂ ਅਰਜ਼ ਕਰਾਂ ਕਿ ਇਹ ਕਾਲ ਅਟੈਨਸ਼ਨ ਮੋਸ਼ਨਾਂ ਦੀ ਵੰਡ ਇਸ ਤਰ੍ਹਾਂ ਹੋਈ ਸੀ :–

| | |
|---|---|
| ਅਕਾਲੀ ਅਤੇ ਜਨ–ਸੰਘ ਪਾਰਟੀ : | 5 |
| ਕਾਂਗਰਸ ਪਾਰਟੀ : | 4 |
| ਕਮਿਉਨਿਸਟ | 3 |

(ਵਿਘਨ) (ਸ਼ੋਰ)

[ਕੈਪਟਨ ਰਤਨ ਸਿੰਘ]

ਇਹ ਵੀ ਫ਼ੈਸਲਾ ਹੋਇਆ ਸੀ ਕਿ ਜੇ ਕਿਸੇ ਪਾਰਟੀ ਦੀਆਂ ਮੋਸ਼ਨਾਂ ਜ਼ਿਆਦਾ ਹੋਣ ਤਾਂ ਸਿਰਫ਼ ਪੰਜ ਹੀ ਅਲਾਊ ਕੀਤੀਆਂ ਜਾਣਗੀਆਂ। ਅਸਲੀ ਪੁਜ਼ੀਸ਼ਨ ਤਾਂ ਇਹ ਹੈ।

**ਕਾਮਰੇਡ ਸਤਪਾਲ ਡਾਂਗ :** ਇਹ ਸਾਡੀ ਮੌਜੂਦਗੀ ਵਿਚ ਫ਼ੈਸਲਾ ਨਹੀਂ ਹੋਇਆ।

**ਸਰਦਾਰ ਉਮਰਾਓ ਸਿੰਘ :** ਡਿਪਟੀ ਸਪੀਕਰ ਸਾਹਿਬ, ਕੀ ਇਕੋ ਮੈਂਬਰ ਦੀ ਇਕੋ ਐਡਮਿਟ ਕੀਤੀ ਜਾਏਗੀ ?

**ਸ੍ਰੀ ਡਿਪਟੀ ਸਪੀਕਰ :** ਮੈਂ ਤਾਂ ਹਾਜ਼ਰ ਨਹੀਂ ਸੀ। ਮੈਨੂੰ ਜੋ ਕੁਝ ਮਿਲਿਆ ਹੈ ਉਸ ਦੇ ਮੁਤਾਬਿਕ ਕਾਰਵਾਈ ਕਰ ਰਿਹਾ ਹਾਂ। ਅਜ ਖਿਮਾਂ ਕਰੋ ਕਲ੍ਹ ਫੇਰ ਸੋਚ ਲਵਾਂਗੇ। (I was not present at that time. I am proceeding according to the material which is available with me. Let us proceed accordingly today and we will think it over tomorrow.)

(ਕ੍ਰਮ ਨੰ: 109)

**ਵੈਦ ਕਰਤਾਰ ਸਿੰਘ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਕਿ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਬਿਜਲੀ ਦਾ ਪ੍ਰਬੰਧ ਜੋ ਬਿਜਲੀ ਟੀਊਬਵੈਲਾਂ ਨੂੰ ਦਿਤੀ ਜਾਂਦੀ ਹੈ ਤੇ ਘਰੇਲੂ ਵਰਤੋਂ ਲਈ ਵੀ ਬਿਜਲੀ ਦਾ ਪ੍ਰਬੰਧ ਬਹੁਤ ਹੀ ਨਾਕਸ ਹੈ। ਹਫਤੇ ਵਿਚ ਕੇਵਲ ਅੱਠ ਦਸ ਘੰਟੇ ਹੀ ਬਿਜਲੀ ਦੀ ਸਪਲਾਈ ਮਿਲਦੀ ਹੈ ਤੇ ਉਸ ਵਿਚ ਕਈ ਬ੍ਰੇਕ ਡਾਊਨ ਆਉਂਦੇ ਹਨ। ਇਸ ਨੂੰ ਮੁੱਖ ਰਖਦੇ ਹੋਏ ਸਰਕਾਰ ਨੇ ਮਾਹਲਪੁਰ, ਹੁਸ਼ਿਆਰਪੁਰ, ਹਰਿਆਣਾ ਵਿਖੇ ਬਿਜਲੀ ਸਬ-ਸਟੇਸ਼ਨ ਬਣਾਉਣ ਦਾ ਐਲਾਨ ਕੀਤਾ ਸੀ ਪਰ ਇਸ ਨੂੰ ਇੰਪਲੀਮੈਂਟ ਅਜੇ ਤਕ ਨਹੀਂ ਕੀਤਾ ਗਿਆ ਹੈ। ਇਸ ਕਰਕੇ ਕਿਸਾਨਾਂ ਵਿਚ ਬਹੁਤ ਬੇਚੈਨੀ ਪਾਈ ਜਾਂਦੀ ਹੈ। ਉਨ੍ਹਾਂ ਦੀਆਂ ਖੜ੍ਹੀਆਂ ਫਸਲਾਂ ਦਾ ਨੁਕਸਾਨ ਹੋ ਰਿਹਾ ਹੈ। ਜਦ ਕਿ ਫ਼ਲੈਟ ਰੇਟ ਦੇ ਹਿਸਾਬ ਨਾਲ ਉਨ੍ਹਾਂ ਪਾਸੋਂ ਪੂਰੇ ਪੈਸੇ ਲੈ ਲਏ ਜਾਂਦੇ ਹਨ। ਸਰਕਾਰ ਇਸ ਸਬੰਧ ਵੱਲ ਤੁਰਤ ਧਿਆਨ ਦੇਵੇ ਤੇ ਹਾਊਸ ਨੂੰ ਇਸ ਸਬੰਧੀ ਆਪਣੀ ਪੁਜ਼ੀਸ਼ਨ ਦਸੇ।

**ਸ੍ਰੀ ਡਿਪਟੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ। ਵਜ਼ੀਰ ਮੁਤਲਕਾ ਬਿਆਨ ਦੇਣ ਦੀ ਕਿਰਪਾ ਕਰਨ। (Admitted. The Minister concerned may please make a statement.)

(Serial No. 119)

**Mr. Deputy Speaker :** Call Attention Motions No. 99 and 118. (These Motions were not put because the Members who had given the Notices were not present.)

**Shri Sardari Lal Kapoor :** I beg to draw the attention of the Government towards an urgent matter of public importance, namely, about fifteen to twenty Harijan families of village Kalewal District Ludhiana, (Bet Ilaqa) had developed the land in this village and they are settled thereon. They improved this land and produced food grains from that land. The State Government now wishes to take away that land from these Harijan families. This will be great injustice to these poor Harijan families If it is intended to disposses them, then alternative land should be given to them with a view to save such a lar, e number of Harijan families.

**Mr. Deputy Speaker :** Admitted. The Minister concerned may please make a statement.

**ਸਰਦਾਰ ਜਸਦੇਵ ਸਿੰਘ ਸੰਧੂ :** ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਸਬਜੈਕਟ ਉਤੇ ਜੋ ਕਿ ਸਰਦਾਰ ਦਲੀਪ ਸਿੰਘ ਪਾਂਧੀ ਨੇ ਮੋਸ਼ਨ ਲਿਆਂਦੀ ਹੈ ਇਸ ਉਤੇ ਪਹਿਲਾਂ ਇਕ ਮੋਸ਼ਨ ਐਡਮਿਟ ਹੋ ਚੁਕੀ ਹੈ। ਜੇ ਇਕ ਦਫਾ ਧਿਆਨ ਦਿਵਾਊ ਪ੍ਰਸਤਾਵ ਆ ਜਾਵੇ ਤਾਂ ਦੂਜੀ ਦਫਾ ਉਸੇ ਵਿਸ਼ੇ ਤੇ ਧਿਆਨ ਦਿਵਾਊ ਪ੍ਰਸਤਾਵ ਐਡਮਿਟ ਨਹੀਂ ਹੋ ਸਕਦਾ ਹੈ। ਇਸ ਲਈ ਮੈਂ ਤੁਹਾਡੇ ਧਿਆਨ ਵਿਚ ਲਿਆਉਣ ਚਾਹੁੰਦਾ ਹਾਂ ਕਿ ਇਨ੍ਹਾਂ ਦੋਵਾਂ ਨੂੰ ਇਕਠੇ ਕਰ ਦਿਓ।

**ਸ੍ਰੀ ਡਿਪਟੀ ਸਪੀਕਰ :** ਹਰ ਗਲ ਲਈ ਰੂਲਜ਼ ਹਨ ਅਤੇ ਉਨ੍ਹਾਂ ਮੁਤਾਬਕ ਹੀ ਕੰਮ ਹੁੰਦਾ ਹੈ।

(There are rules to deal with every situation and business of the House is transacted accordingly )

**ਸਰਦਾਰ ਜਸਦੇਵ ਸਿੰਘ ਸੰਧੂ :** ਅਸੀਂ ਆਪ ਦੇ ਨੋਟਿਸ ਵਿਚ ਲਿਆਏ ......

**ਸ੍ਰੀ ਡਿਪਟੀ ਸਪੀਕਰ :** ਅੱਜ ਬਹੁਤ ਸਾਰੀਆਂ ਮੋਸ਼ਨਾਂ ਆਈਆਂ ਹਨ। ਮੈਨੂੰ ਸਟਾਫ ਵਲੋਂ ਦਸਿਆ ਗਿਆ ਹੈ...(ਵਿਘਨ) ਜੇ ਤੁਸੀਂ ਸੁਣਨਾ ਹੀ ਨਹੀਂ ਚਾਹੁੰਦੇ ਤਾਂ ਦਸੋ ਮੈਂ ਕੀ ਕਰਾਂ...(ਵਿਘਨ) (I have been informed by my staff that a large number of notices were received today. (Interruption) I am sorry, the hon. Members are not interested in listening to what I have to say...) (Interruption)

**ਸਰਦਾਰ ਜਸਦੇਵ ਸਿੰਘ ਸੰਧੂ :** ਆਨ ਏ ਪੁਆਇੰਟ ਆਫ ਆਰਡਰ ਸਰ। ਜਿਹੜੀ ਗਲ ਮੈਂ ਕਹੀ ਹੈ ਇਹ ਤੁਹਾਡੇ ਸੈਕਟੇਰੀਏਟ ਦਾ ਕੰਮ ਹੈ ਕਿ ਉਹ ਦੇਖੇ ਕਿ ਇਸੇ ਸਬਜੈਕਟ ਬਾਰੇ ਜਾਂ ਇਸੇ ਮਸਲੇ ਬਾਰੇ ਕਾਲ ਅਟੈਨਸ਼ਨ ਮੋਸ਼ਨ ਅਗੇ ਤਾਂ ਕੋਈ ਐਡਮਿਟ ਨਹੀਂ ਹੋਈ? ਅੱਜ ਤਕ ਤਾਂ ਇਸ ਤਰ੍ਹਾਂ ਹੁੰਦਾ ਰਿਹਾ ਹੈ ਕਿ ਜੇ ਕੋਈ ਪੈਰਲਲ ਕਾਲ ਅਟੈਨਸ਼ਨ ਮੋਸ਼ਨ ਵੀ ਹੁੰਦੀ ਸੀ ਤਾਂ ਉਹ ਐਡਮਿਟ ਨਹੀਂ ਸੀ ਹੁੰਦੀ। (ਵਿਘਨ) ਮੈਂ ਸਮਝਦਾ ਹਾਂ ਕਿ ਜੇ ਕੋਈ ਤੁਹਾਡੇ ਸੈਕਟਰੀਏਟ ਵਲੋਂ ਲੈਪਸ ਹੈ ਤਾਂ ਉਹ ਤੁਹਾਡੇ ਧਿਆਨ ਵਿਚ ਲਿਆਉਣਾ ਸਾਡਾ ਫਰਜ਼ ਬਣਦਾ ਹੈ ਤਾਂ ਕਿ ਗੌਰਮਿੰਟ ਨੂੰ ਦੋ ਵਾਰ ਜਵਾਬ ਨਾ ਦੇਣਾ ਪਵੇ।

**Mr. Deputy Speaker :** Please come to my Chamber to discuss this matter.

(क्रम सख्या न० 123)

**भगत गुरां दास हन्स :** मैं सरकार का ध्यान एक जरुरी मसले की तरफ दिलाना चाहता हूं कि पार्टीशन से तकरीबन 600 आदमी बालमीक हट्स में जो कि पठानकोट में गांधी नगर के नाम पर जाना जाता है रह रहे हैं। उन्होंने तकरीबन 85 हज़ार रुपये पंजाब सरकार के नाम पर स्टेट बैंक में जमा कराये लेकिन इन को मलकियत का हक उस जमीन का अब तक नहीं दिया और न ही महकमा की तरफ से उन के हक में कोई रजिस्ट्रेशन डीड ही हुई है। अब Improvement Trust उसी ज़मीन को अपनी स्कीम में ला रहा है और उन को अपनी जगह से उठाया जा रहा है हालांकि उन्होंने रकम जमा करा दी है और कुदरती तौर पर उन का उस ज़मीन पर अधिकार होना चाहिये। मैं सरकार से अर्ज करुंगा कि इस बारे में सरकार जवाब दे कि उन गरीबों की ओर ध्यान क्यों नहीं दिया जा रहा।

**ਸ੍ਰੀ ਡਿਪਟੀ ਸਪੀਕਰ :** ਸਵੀਕਾਰ ਕੀਤੀ ਜਾਂਦੀ ਹੈ। ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। (Admitted. The hon. Minister concerned may please make a statement,)

**Mr Deputy Speaker** : Call Attention Motion No. 100, stands in the name of Comrades Satya Pal Dang and Dana Ram.

**Comrade Satya Pal Dang :** Sir, I beg to draw the attention of the Government towards an urgent matter of public importance, namely, the agitation of the Co-operative Inspectors and Sub-Inspectors........ (Interruptions).

**ਸਰਦਾਰ ਜਸਦੇਵ ਸਿੰਘ ਸੰਧੂ :** ਆਨ ਏ ਪੁਆਇੰਟ ਆਫ, ਆਰਡਰ ਸਰ। ਜਨਾਬ, ਇਹ ਵੀ ਐਡਮਿਟ ਹੋ ਚੁਕੀ ਹੈ। ਡਿਪਟੀ ਸਪੀਕਰ ਸਾਹਿਬ, ਜੇ ਕੋਈ ਮੈਂਬਰ ਕੋਈ ਮਤਾ ਜਾਂ ਕੋਈ ਹੋਰ ਗਲ ਧਿਆਨ ਵਿਚ ਤੁਹਾਡੇ ਲਿਆਉਂਦਾ ਹੈ ਤਾਂ ਤੁਸੀਂ ਕਈ ਵਾਰੀ ਟੋਕ ਦਿੰਦੇ ਹੋ ਕਿ ਹਾਊਸ ਦਾ ਟਾਇਮ ਵੇਸਟ ਨਾ ਕਰੋ। ਮੈਂ ਆਪ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਵੇਲੇ ਹਾਊਸ ਦਾ ਟਾਈਮ ਤੁਹਾਡੇ ਸੈਕਟਰੀਏਟ ਵਲੋਂ ਵੇਸਟ ਕੀਤਾ ਜਾ ਰਿਹਾ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਦੋ ਕਾਲ ਅਟੈਨਸ਼ਨਾਂ ਜੋ ਆਈਆਂ ਹਨ ਉਹ ਪਹਿਲਾਂ ਹੀ ਐਡਮਿਟ ਹੋ ਚੁਕੀਆਂ ਹਨ।

**ਸ੍ਰੀ ਡਿਪਟੀ ਸਪੀਕਰ :** ਮੈਂ ਐਡਮਿਟ ਨਹੀਂ ਕਰਾਂਗਾ, ਉਨ੍ਹਾਂ ਨੂੰ ਪੜ੍ਹ ਤਾਂ ਲੈਣ ਦਿਉ। (I shall not admit that. Let him read it out.)

**ਸਰਦਾਰ ਜਸਦੇਵ ਸਿੰਘ ਸੰਧੂ :** ਟਾਈਮ ਤਾਂ ਵੇਸਟ ਹੋ ਹੀ ਗਿਆ ਨਾ ਜਨਾਬ।

**ਕਾਮਰੇਡ ਸਤਪਾਲ ਡਾਂਗ :** ਸੈਕਟਰੀ ਸਾਹਿਬ ਨੂੰ ਸ਼ਾਇਦ ਗਲਤ ਫ਼ਹਿਮੀ ਲਗੀ ਹੈ। ਅਗਰ ਇਕ ਕਾਲ ਅਟੈਨਸ਼ਨ ਮੋਸ਼ਨ ਐਡਮਿਟ ਹੋ ਚੁਕੀ ਹੈ ਤਾਂ ਦੂਜੀ ਵਾਰ ਐਡਮਿਟ ਨਹੀਂ ਹੋਣੀ ਚਾਹੀਦੀ। (ਵਿਘਨ) ਮੈਂ ਤਾਂ ਪਾੜ੍ਹ ਕੇ ਰਖੀ ਹੋਈ ਸੀ, ਤੁਸੀਂ ਬੋਲ ਦਿਤੀ ਹੈ ਤਾਂ ਮੈਂ ਪੜ੍ਹ ਦਿਤੀ ਹੈ। (ਵਿਘਨ) ਇਨ੍ਹਾਂ ਦੀ ਗਲ ਬਿਲਕੁਲ ਠੀਕ ਹੈ। ਮੇਰੀ ਇਹ ਕਾਲ ਅਟੈਨਸ਼ਨ ਮੋਸ਼ਨ ਰਹਿਣ ਦਿਉ ਇਸ ਦੀ ਥਾਂ ਤੇ ਹੋਰ ਦੇ ਦੇਣਾ। (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ :** ਇਹ ਤਾਂ ਆਬਵੀਅਸ ਹੈ ਕਿ ਗਲਤੀ ਹੋਈ ਹੋਈ ਹੈ। (ਵਿਘਨ) ਮੋਸ਼ਨਜ਼ ਮੇਰੇ ਸਾਹਮਣੇ ਪਈਆਂ ਹਨ, ਮੈਂ ਐਡਮਿਟ ਕਰਦਾ ਚਲਾ ਜਾਵਾਂਗਾ। (It is obvious that the mistake has occurred. (Interruption) Motions are lying before me. I shall go on admitting them.)

**ਸਰਦਾਰ ਜਸਦੇਵ ਸਿੰਘ ਸੰਧੂ :** ਡਿਪਟੀ ਸਪੀਕਰ ਸਾਹਿਬ, ਇਹ ਧਿਆਨ ਵਿਚ ਲਿਆ-ਉਣਾ ਤੁਹਾਡੇ ਸੈਕੇਟਰੀਏਟ ਦਾ ਫ਼ਰਜ਼ ਹੈ, ਇਹ ਸਾਡਾ ਫ਼ਰਜ਼ ਨਹੀਂ ਹੈ। ਇਹ ਤੁਹਾਡੇ ਦਫ਼ਤਰ ਨੇ ਦੇਖਣਾ ਹੈ, ਇਸ ਕਰਕੇ ਤੁਸੀਂ ਆਪਣੇ ਦਫ਼ਤਰ ਨੂੰ ਖਿਚੋ। (ਵਿਘਨ)

**Mr. Deputy Speaker** : I have got your point. I will go into it. If there is any mistake, we can correct it.

ਕ੍ਰਮ ਸੰਖਿਆ 101

**ਕਾਮਰੇਡ ਸਤਪਾਲ ਡਾਂਗ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ

ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ, ਅਰਥਾਤ ਰਾਜ ਵਿਚ ਬਹੁਤ ਸਾਰੇ ਗੌਰਮਿੰਟ ਸਕੂਲਾਂ ਦੀਆਂ ਇਮਾਰਤਾਂ ਦੀ ਹਾਲਤ ਖਤਰਨਾਕ ਹੈ ।

ਆਮ ਤੌਰ ਤੇ ਇਹ ਇਮਾਰਤਾਂ ਕਿਰਾਏ ਤੇ ਲਈਆਂ ਹੁੰਦੀਆਂ ਹਨ । ਮਾਲਕ ਮਕਾਨ ਕਿਸੇ ਨਾ ਕਿਸੇ ਕਾਰਨ ਕਰਕੇ ਇਨ੍ਹਾਂ ਦੀਆਂ ਮੁਰੰਮਤਾਂ ਨਹੀਂ ਕਰਾਉਂਦੇ । ਸਰਕਾਰ ਹੁਣ ਤਕ ਮਾਲਕ ਮਕਾਨਾਂ ਤੋਂ ਲੋੜੀਂਦੀਆਂ ਮੁਰੰਮਤਾਂ ਕਰਵਾਉਣ ਜਾਂ ਖੁਦ ਮੁਰੰਮਤ ਕਰਕੇ ਮਾਲਕ ਮਕਾਨਾਂ ਤੋਂ ਖਰਚ ਵਸੂਲ ਕਰਨ ਵਿਚ ਬੁਰੀ ਤਰ੍ਹਾਂ ਫੇਲ ਹੋਈ ਹੈ ।

ਜ਼ਿਲ੍ਹਾ ਅਧਿਕਾਰੀ ਇਹ ਗਲ ਕਹਿਣ ਤੋਂ ਵੱਧ ਹੋਰ ਕੁਝ ਨਹੀਂ ਕਰਦੇ ਕਿ ਇਮਾਰਤਾਂ ਕਿਰਾਏ ਦੀਆਂ ਹੋਣ ਕਰਕੇ ਸਰਕਾਰ ਉਨ੍ਹਾਂ ਦੀਆਂ ਮੁਰੰਮਤਾਂ ਤੇ ਕੋਈ ਖਰਚ ਨਹੀਂ ਕਰ ਸਕਦੀ ਨਾ ਹੀ ਇਸ ਕੰਮ ਲਈ ਬਿਲਡਿੰਗ ਫੰਡ ਵਿਚੋਂ ਰੁਪਿਆ ਖਰਚ ਕੀਤਾ ਜਾ ਸਕਦਾ ਹੈ ।

ਨਾ ਹੀ ਸਰਕਾਰ ਅਤੇ ਨਾ ਹੀ ਜ਼ਿਲ੍ਹਾ ਅਧਿਕਾਰੀ ਇਨ੍ਹਾਂ ਸਕੂਲਾਂ ਵਿਚ ਪੜ੍ਹਨ ਵਾਲੇ ਲੋਕਾਂ ਦੀਆਂ ਜਾਨਾਂ ਬਾਰੇ ਖਤਰੇ ਦੀ ਕੁਝ ਪਰਵਾਹ ਕਰਦੇ ਨਜ਼ਰ ਆਉਂਦੇ ਹਨ ।

ਜਨਤਾ ਵਿਚ ਆਮ ਕਰਕੇ ਅਤੇ ਬਚਿਆਂ ਦੇ ਮਾਂ ਬਾਪ ਵਿਚ ਖਾਸ ਕਰਕੇ ਬਹੁਤ ਰੋਸ ਅਤੇ ਬੇਚੈਨੀ ਫੈਲੀ ਹੋਈ ਹੈ ।

ਇਸ ਮਾਮਲੇ ਦੀ ਪਰਤੱਖ ਅਤੇ ਜ਼ਰੂਰੀ ਮਹੱਤਤਾ ਨੂੰ ਮੁਖ ਰਖਦੇ ਹੋਏ ਸਰਕਾਰ ਨੂੰ ਸਦਨ ਵਿਚ ਬਿਆਨ ਦੇਣ ਲਈ ਕਿਹਾ ਜਾਵੇ ।

**Mr. Deputy Speaker**: It is admitted. The Minister concerned to please make a statement.

(Serial No. 102)

**Comrade Satya Pal Dang**: Sir I beg to draw the attention of the Government towards an urgent matter of public importance namely, acute discontentment prevailing amongst the working class of Batala on the arrests of a number of workers including those on hunger strike demanding enforcement in actual practice of the minimum wages for Engineering Industry under the minimum wages Act. The Government has not moved even its little finger to make the employers see sense and to enforce the minimum wages as fixed under the law. On the other hand, it is widely believed in Batala that the arrests were made by the District authorities at the instance of the Minister himself This has led to much anger against the Government as well as in the working class of Batala and an explosive situation exists there

The situation has been worsened by the fact that the arrested workers which include Shri Dharam Singh, President or the Union, were not taken to any Court. Instead, the Trial Magistrate was taken to the Police Station. In the Jail, the arrested workers were kept without bedding and utensils and were otherwise given bad treatment by the Jail authorities. The spectacles of Shri Dharam Singh (President of the Union) were snatched away.

All this took place during the last week and after the present session of this Assembly.

[Comrade Satya Pal Dang]

In view of the obvious and urgent importance of the matter the Government may please be asked to make a statement in the House.

**Mr. Deputy Speaker :** Admitted. hon. Minister concerned may please make a statement.

(ਕ੍ਰਮ ਨੰ: 133)

**ਗਿਆਨੀ ਕੁੰਦਨ ਸਿੰਘ ਪਤੰਗ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਮਾਈ ਸਕੀਮ ਅਧੀਨ ਸ਼ਹਿਰੀਆਂ ਨੂੰ ਮਕਾਨ ਬਣਾਉਣ ਲਈ ਕਰਜ਼ਾ ਦਿੱਤਾ ਜਾਂਦਾ ਹੈ । ਪਰੰਤੂ ਪੇਂਡੂਆਂ ਨੂੰ ਨਹੀਂ ਦਿੱਤਾ ਜਾਂਦਾ, ਇਹ ਅੱਡਰਾ ਪਣ ਨਹੀਂ ਚਾਹੀਦਾ । ਇਸ ਸਬੰਧੀ ਸਰਕਾਰ ਆਪਣੀ ਨੀਤੀ ਸਪਸ਼ਟ ਕਰੇ ।

**ਸ੍ਰੀ ਡਿਪਟੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ । ਮਨਿਸਟਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The Minister concerned may please make a statement )

(ਕ੍ਰਮ ਨੰ: 136)

**ਸਰਦਾਰ ਰਾਜਾ ਸਿੰਘ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ ਪੰਜਾਬ ਦੇ ਕਰਮਚਾਰੀਆਂ ਨੂੰ 1. 2. 68 ਤੋਂ ਪੇ—ਕਮਿਸ਼ਨ ਦੀ ਰਿਪੋਰਟ ਅਨੁਸਾਰ ਤਨਖਾਹ ਸਕੇਲ ਮਿਲ ਚੁਕੇ ਹਨ ਅਤੇ ਪੀ. ਡਬਲਿਯੂ. ਡੀ. ਦੇ ਵਰਕ ਚਾਰਜ ਕਰਮਚਾਰੀਆਂ ਦੀਆਂ ਤਨਖਾਹਾਂ ਦਾ ਸਕੇਲ ਸੋਧਨ ਵਾਸਤੇ ਪੰਜਾਬ ਸਰਕਾਰ ਨੇ ਮਈ 1969 ਵਿਚ ਮੀਨੀਮਮ ਵੇਜਜ਼ ਕਮੇਟੀ ਸਥਾਪਤ ਕੀਤੀ ਸੀ ਜਿਸ ਦੀ ਪਹਿਲੀ ਬੈਠਕ 18. 6. 69 ਨੂੰ ਹੋਈ ਸੀ ਅਤੇ ਫੈਸਲਾ ਹੋਇਆਂ ਸੀ ਕਿ ਚੀਫ ਇੰਜੀਨੀਅਰਜ਼ ਦੀ ਡਾਇਰੈਕਸ਼ਨ ਕਮੇਟੀ ਤਨਖਾਹਾਂ ਦੇ ਸਕੇਲ ਸੋਧ ਕੇ ਸਰਕਾਰ ਨੂੰ ਰਿਪੋਰਟ ਦੇਵੇਗੀ । ਚੀਫ ਇੰਜੀਨੀਅਰਜ਼ ਦੀ ਡਰੈਕਸ਼ਨ ਕਮੇਟੀ ਨੇ ਆਪਣੀ ਸਿਫਾਰਸ਼ ਸਰਕਾਰ ਨੂੰ 15. 7. 69 ਨੂੰ ਭੇਜ ਦਿਤੀ ਹੈ ਜੋ ਅਜੇ ਤਕ ਲਾਗੂ ਨਹੀਂ ਕੀਤੀ ਗਈ ਜਿਸ ਦੇ ਕਾਰਨ ਵਰਕ ਚਾਰਜ ਮੁਲਾਜ਼ਮਾਂ ਵਿਚ ਬੇਚੈਨੀ ਬਹੁਤ ਵਧ ਚੁਕੀ ਹੈ ਅਤੇ ਕਿਸੇ ਸਮੇਂ ਵੀ ਐਜ਼ੀਟੇਸ਼ਨ ਅਰੰਭ ਹੋ ਸਕਦੀ ਹੈ । ਇਸ ਲਈ ਵਰਕਚਾਰਜ਼ ਕਰਮਚਾਰੀਆਂ ਨੂੰ ਸੰਤੁਸ਼ਟ ਕਰਨ ਵਾਸਤੇ ਡਰੈਕਸ਼ਨ ਕਮੇਟੀ ਦੀ ਰਿਪੋਰਟ ਤੁਰੰਤ ਲਾਗੂ ਕੀਤੀ ਜਾਵੇ ।

**ਸ੍ਰੀ ਡਿਪਟੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ, ਮਨਿਸਟਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (ਵਿਘਨ) (Admitted. The Minister concerned may please make a statement.) (Interruption)

(ਕ੍ਰਮ ਨੰ: 137)

**ਸਰਦਾਰ ਰਾਜਾ ਸਿੰਘ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਕਿ ਪੰਜਾਬ ਗੌਰਮਿੰਟ ਮਕੈਨੀਕਲ ਵਰਕਰਜ਼ ਯੂਨੀਅਨ ਪੀ. ਡਬਲਿਯੂ. ਡੀ. ਨੇ 19. 3. 69 ਨੂੰ ਪੰਜਾਬ ਵਿਧਾਨ ਸਭਾ ਅਗੇ 151 ਵਰਕਰਾਂ ਨੇ ਧਰਨਾਂ ਮਾਰਿਆਂ ਸੀ । ਰਾਜ ਦੇ ਵਿੱਤ ਮੰਤਰੀ ਸ੍ਰੀ ਕ੍ਰਿਸ਼ਨ ਲਾਲ ਜੀ ਅਤੇ ਸਰਦਾਰ ਸੋਹਨ ਸਿੰਘ ਬਾਸੀ ਜੀ ਨੇ ਵਰਕਰਾਂ ਨੂੰ ਭਰੋਸਾ ਦਿਵਾਇਆ ਸੀ ਕਿ ਸੈਂਟਰਲ ਪੀ. ਡਬਲਿਯੂ. ਡੀ. ਦੇ ਵਰਕਚਾਰਜ

ਮੁਲਾਜ਼ਮਾਂ ਦੀ ਤਰ੍ਹਾਂ ਪੰਜਾਬ ਦੇ ਵਰਕਚਾਰਜ ਮੁਲਾਜ਼ਮਾਂ ਨੂੰ ਰੈਗੂਲਰ ਕਰਨ ਆਦਿ ਦੀਆਂ ਸਹੂਲਤਾਂ ਦਿਤੀਆਂ ਜਾਣਗੀਆਂ । ਸੈਂਟਰਲ ਪੀ. ਡਬਲਿਯੂ. ਡੀ. ਦੇ ਵਰਕਚਾਰਜ ਮੁਲਾਜ਼ਮਾਂ ਨੂੰ ਤਿੰਨ ਸਾਲ ਦੀ ਸਰਵਿਸ ਪਿਛੋਂ ਰੈਗੂਲਰ ਕਰ ਦਿਤਾ ਜਾਂਦਾ ਹੈ ਇਸ ਦੇ ਸਬੰਧ ਵਿਚ ਵੀ ਚੀਫ਼ ਇੰਜੀਨੀਅਰਜ਼ ਦੀ ਡਰੈਕਸ਼ਨ ਕਮੇਟੀ ਨੇ 15. 7. 1969 ਨੂੰ ਆਪਣੀ ਸਿਫਾਰਸ਼ ਮੁਖ ਇੰਜੀਨੀਅਰ ਬੀ. ਐਂਡ ਆਰ. ਰਾਹੀਂ ਭੇਜ ਦਿਤੀ ਹੈ । ਦਸਿਆ ਜਾਵੇ ਕਿ ਪੰਜਾਬ ਦੇ ਪੀ. ਡਬਲਿਯੂ. ਡੀ. ਦੇ ਵਰਕਚਾਰਜ ਕਰਮਚਾਰੀਆਂ ਨੂੰ ਰੈਗੂਲਰ ਕਰਨ ਦੇ ਕੀ ਯਤਨ ਹੁਣ ਤਕ ਕੀਤੇ ਹਨ ਤੇ ਇਸ ਸਿਫ਼ਾਰਸ਼ ਨੂੰ ਲਾਗੂ ਕਰਨ ਵਿਚ ਕਿਉਂ ਦੇਰ ਕੀਤੀ ਜਾ ਰਹੀ ਹੈ ।

**ਸ੍ਰੀ ਡਿਪਟੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ । ਮਨਿਸਟਰ ਮੁਤੱਲਕਾ ਜਵਾਬ ਦੇਣ ਦੀ ਕਿਰਪਾਲਤਾ ਕਰਨ । (Admitted. The Minister concerned may please make a statement.)

(ਕ੍ਰਮ ਨੰ: 144)

**ਵੈਦ ਕਰਤਾਰ ਸਿੰਘ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਪੰਜਾਬ ਵਿਚ ਖਾਸ ਕਰਕੇ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਹਰੀਜਨ ਵਿਦਿਆਰਥੀਆਂ ਦੇ ਵਜ਼ੀਫੇ ਦੇਣ ਵਿਚ ਬਹੁਤ ਅਣਗਹਿਲੀ ਵਰਤੀ ਜਾ ਰਹੀ ਹੈ । ਬਹੁਤ ਸਾਰੇ ਇਹੋ ਜਿਹੇ ਵਿਦਿਆਰਥੀ ਹਨ ਜੋ ਆਪਣੀ ਕਲਾਸਾਂ ਪਾਸ ਕਰਕੇ ਦੋ ਦੋ ਸਾਲ ਤੋਂ ਸਕੂਲ/ਕਾਲਜ ਛੱਡ ਕੇ ਵੀ ਚਲੇ ਗਏ ਹਨ ਪਰ ਉਨ੍ਹਾਂ ਨੂੰ ਅਜੇ ਤਕ ਵਜ਼ੀਫੇ ਨਹੀਂ ਅਦਾ ਕੀਤੇ ਗਏ । ਉਨ੍ਹਾਂ ਨੇ ਬਜਟ ਸੈਸ਼ਨ ਵਿਚ ਇਕ ਸਵਾਲ ਵੀ ਪੁਛਿਆ ਸੀ ਜਿਸ ਦੇ ਉਤਰ ਵਿਚ ਸਬੰਧਤ ਮੰਤਰੀ ਨੇ ਹਾਈ ਸਕੂਲ ਬਸੀ ਕਲਾਂ, ਜ਼ਿਲ੍ਹਾ ਹੁਸ਼ਿਆਰ ਪੁਰ ਦੇ ਜੇ. ਬੀ. ਟੀ ਦੇ ਵਿਦਿਆਰਥੀਆਂ ਦੇ ਵਜ਼ੀਫੇ ਦੇ ਬਾਰੇ ਜੁਆਬ ਦਿੱਤਾ ਸੀ ਕਿ ਉਨ੍ਹਾਂ ਨੂੰ ਵਜ਼ੀਫੇ ਦੇ ਦਿੱਤੇ ਗਏ ਹਨ । ਇਹ ਗੱਲ ਵੀ ਗਲਤ ਹੈ । ਅਜੇ ਤੱਕ ਉਥੇ ਉਨ੍ਹਾਂ ਨੂੰ ਵਜ਼ੀਫੇ ਨਹੀਂ ਮਿਲੇ । ਇਹ ਵਜ਼ੀਫੇ 1964—65, 1965—66 ਦੇ ਬਕਾਇਆ ਹਨ । ਇਸ ਨਾਲ ਹਰੀਜਨਾਂ ਵਿਚ ਬਹੁਤ ਬੇਚੈਨੀ ਹੈ । ਸਰਕਾਰ ਇਸ ਵੱਲ ਤੁਰਤ ਧਿਆਨ ਦੇਵੇ ਤੇ ਸਦਨ ਵਿਚ ਬਿਆਨ ਦੇਵੇ ।

**ਸ੍ਰੀ ਡਿਪਟੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ ਮਨਿਸਟਰ ਮੁਤੱਲਕਾ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The Minister concerned may please make a statement.)

(Serial No. 127)

**Shri Gian Chand Kharbanda** Sir, I beg to draw the attention of the Government towards an urgent matter of public importance namely, the uncalled for arrests of eminent persons like Sardar Sohan Singh Jalalusman, Ex-M.L.A., President, District Congress Committee (Rural) Amritsar, Sardar Jai Inder Singh, Ex-M.L.A., President District Congress Committee (Urban), and S. Mohinder Singh Gill, Ex-M.L.A.. Their arrests have caused great resentment amongst the public, especially when they are the popular leaders of their ilaqas. Public is at a loss to understand as to why Sarvshri Jai Inder Singh and Mohinder Singh, Ex-M.L.As. were arrested at the V.J. Hospital, Amritsar, immediately after the death of Sardar Darshan Singh Pheruman for the reason that they were requesting the authorities to hand over the dead body to the legal heirs of the great Hero. This is, therefore, a fit case on which the Chief Minister should make a statement on the floor of the House.

**Mr. Deputy Speaker :** Admitted. The hon. Chief Minister may please make a statement.

(Serial No. 131)

**Sardar Santokh Singh Randhawa :** Sir, I beg to draw the attention of the Government towards an urgent matter of public importance, namely, theBatala-Dera Baba Nanak Road was proposed to be metalled by the Government, but so for this work is not accomplished This is the worst road in the whole of Punjab. Ballast was spread on this road, but proper metalling thereof has not been done, with the result that great hardship is caused to cars, buses, carts, tongas and pedestrians, who have to pass through this road from Batala to Dera Baba Nanak and vice-versa. Being the border road, it is of great strategic importance as well The proposal was to widen it also, but that has also not been done This is, therefore, a fit case on which the Minister concerned should make a statement on the floor of the House. as to when the road would be broadened. when it would be metalled, and the reasons for not taking up this work earlier, especially when ballast has been spread thereon, which, without being rolled properly, is causing great inconvenience to the public.

**Mr. Deputy Speaker :** Admitted. The hon. Minister concerned may please make a statement.

(Serial No. 134)

**Dr. Amir Singh :** Sir, I beg to draw the attention of the Government towards an urgent matter ot Public importance, namely, that in the procession taken out in Ludhiana on 28-10-1969, as a result of the passing away of S Darshan Singh Pheruman, the Volunteers of Bir Khalsa Dal and some Akali youngmen created lot of hullarbazi in various ilaqas of the city, and looted a dozen shops and fruit/vegetables rehris. The procession apart thereof attacked the sub post office on Jail Road and destroyed a large portion of its record. They removed three journals relating to parcels. registered letters, and money orders, with the result that the Sub-post Master was forced to close the Post Office. Some Akali youngmen did lot of Siapa of Shrimati Indira Gandhi and Sant Fateh Singh and burnt their effigies also. They used obscene language with reference to Shrimati Indira Gandhi, over reverened Prime Minister, and hurled obscene abuses also. The position of law and order being as it is, it merits a statement from the Chief Minister, on the floor of the House.

**Mr. Deputy Speaker :** Admitted. The hon. Minister concerned may please make a statement.

Serial No. 135

**Dr. Amir Singh :** Sir, I beg to draw the attention of the Government towards an urgent matter of public imortance, namely, that a road was under construction from Tanda to Ghardhiwala. It was metalled for about three miles, but it is now learnt from a reliable source that the road construction has been given up. This is causing great concern to the general public of Tanda This therefore, merits a statement by the Minister concerned, on the floor of the House; so that the public of the ilaqa which is very much agitated over this matter, may know what is in the mind of the Government regarding the metalling of remaining portion of the road, over and above three miles which have already been metalled.

**Mr. Deputy Speaker :** It is admitted. The hon. Minister concerned may please make a statement.

ਬਾਵਾ ਹਰਨਾਮ ਸਿੰਘ : ਡਿਪਟੀ ਸਪੀਕਰ ਸਾਹਿਬ, ਮੇਰੀ ਇਕ ਕਾਲ ਅਟੈਨਸ਼ਨ ਮੋਸ਼ਨ ਨੰ: 141 ਹੈ ਉਸ ਨੂੰ ਪੇਸ਼ ਕਰਨ ਦੀ ਇਜਾਜ਼ਤ ਦੇ ਦਿਉ ।

ਸ੍ਰੀ ਡਿਪਟੀ ਸਪੀਕਰ : ਮੈਂ ਆਪ ਦਾ ਨਾਮ ਕਾਲ ਕੀਤਾ ਸੀ, ਤੁਸੀਂ ਹਾਜ਼ਰ ਨਹੀਂ ਸੋ । (I called the hon. Member but he was not present in the House.)

ਚੌਧਰੀ ਸੱਤ ਦੇਵ : ਇਕ ਮੇਰੀ ਵੀ ਕਾਲ ਅਟੈਨਸ਼ਨ ਮੋਸ਼ਨ ਹੈ ਜੋ ਬੜੀ ਇਮਪਾਰਟੈਂਟ ਹੈ (ਵਿਘਨ) ਸ਼ਹੀਦੇ ਆਜ਼ਮ ਬਾਰੇ ਹੈ......

ਸ੍ਰੀ ਡਿਪਟੀ ਸਪੀਕਰ : ਮੈਂ ਆਪ ਦਾ ਨਾਮ ਕਾਲ ਕੀਤਾ ਸੀ । (I had called the hon. Member's name.)

ਚੌਧਰੀ ਸੱਤ ਦੇਵ : ਮੈਂ ਉਸ ਮੋਸ਼ਨ ਦੀ ਕਾਪੀ ਲੈਣ ਗਿਆ ਸੀ ।

ਸ੍ਰੀ ਡਿਪਟੀ ਸਪੀਕਰ : ਬਾਹਰ ਜਾਉ ਤਾਂ ਅਥਾਰਿਟੀ ਦੇਕੇ ਜਾਇਆ ਕਰੋ । (When leaving the Chamber, the hon. Member should have given an authority to some other Member.)

**Mr. Deputy Speaker** : The next Call Attention Motion (No. 128) has been given notice of by Comrade Babu Singh, Comrade Satya Pal Dang and Comrade Dana Ram, M.L.As.

**Comrade Kulwant Singh** : Sir, I have got written authority with me. I may be permitted to read this Call Attention Notice.

**Mr. Deputy Speaker** : All right.

(Serial No. 128)

**Comrade Kulwant Singh**: Sir I beg to draw the attention of the Government towards an urgent matter of public importance, namely, large amount of discontentment and resentment among the Harijans of the Patiala District and general public at the failure of the Police to act against the landlords responsible for the murder of a Harijan Shri Kehar Singh of village Jolan Kalan in Police Station Lalru of Patiala in the month of September, 1969.

A large number of public meetings by all party Committee have been held and there is great agitation among the people in the area.

In view of the obvious and urgent importance of the matter, Government may please be asked to make a statement in the House.

**Mr. Deputy Speaker** : This is admitted. The hon. Minister concerned may please make a statement.

The Call Attention Notice No. 129 stands in the name of Comrade Satya Pal Dang and Comrade Dana Ram, M.L.As.

(Serial No. 129)

**Comrade Kulwant Singh** : Sir, I have got the written authority.

Sir, I beg to draw the attention of the Government towards an urgent matter of public importance, namely, that for the second time during the last 10-15 days, the Power House at Verka ( Amritsar ) has

[Comrade Kulwant Singh]

burnt down leading once again to complete failure of Electricity in Amritsar. In view of the obvious and urgent importance of the matter, Government may please be asked to make a statement in the House.

**Mr. Deputy Speaker** : This is admitted. The hon. Minister concerned may please make a statement.

---

Call attention Notice No 130 stands in the name of Comrade Satya Pal Dang and Comrade Dana Ram, MLAs.

( No hon. Member rose to move this motion ).

---

**Mr. Deputy Speaker** : The next Call Attention Notice (No. 132) has been given notice of by Comrade Darshan Singh Jhabal, Comrade Dana Ram and Comrade Satya Pal Dang, M.L.As.

( No hon. Member rose to move this motion ).

---

(ਕ੍ਰਮ ਨੰ: 125)

**ਸਰਦਾਰ ਕਿਰਪਾਲ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦੀ ਸ਼ਹਾਦਤ ਤੋਂ ਬਾਅਦ ਉਨ੍ਹਾਂ ਦੇ ਵਾਰਸਾਂ ਕੋਲੋਂ ਸ਼ਹੀਦ ਸਰਦਾਰ ਦਾ ਮਿਰਤਕ ਸਰੀਰ ਖੋਹ ਲੈਣ ਦਾ ਯਤਨ ਕਰਦਿਆਂ ਸਰੀਰ ਦਾ ਦੋ ਦਫਾ ਜ਼ਮੀਨ ਤੇ ਡਿੱਗ ਪੈਣਾ ਅਤੇ ਪੁਲਸ ਦਾ ਜਬਰਨ ਸਰੀਰ ਨੂੰ ਲੈ ਜਾਣਾ(ਅਪੋਜ਼ੀ-ਸ਼ਨ ਵਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਲੋਕਾਂ ਵਿਚ ਬੜੇ ਗਮ ਅਤੇ ਗੁਸੇ ਦਾ ਕਾਰਨ ਬਣਿਆ ਹੋਇਆ ਹੈ। ਵਾਰਸਾਂ ਦੀ ਬੇਨਤੀ ਤੇ ਸ਼ਹੀਦ ਨੂੰ ਮੰਜੀ ਸਾਹਿਬ ਮੱਥਾ ਟੇਕਣ ਦੀ ਆਗਿਆ ਨਾ ਦੇਣਾ ਸ਼ਹੀਦ ਦੀ ਅੰਤਮ ਇੱਛਾ ਅਤੇ ਸਤਿਕਾਰ ਦੀ ਹਾਨੀ ਹੈ ਜਿਸ ਦੇ ਫਲ ਸਰੂਪ ਸ਼ਹੀਦ ਦੇ ਅੰਤਮ ਸੰਸਕਾਰ ਵੇਲੇ ਲੋਕਾਂ ਦਾ ਗੁਸਾ ਵੇਖਿਆ ਗਿਆ ਹੈ। ਇਸ ਤੋਂ ਇਲਾਵਾ ਸ਼੍ਰੀਮਾਨ ਮਾਸਟਰ ਤਾਰਾ ਸਿੰਘ ਜੀ ਦੀ ਸਪੁਤਰੀ ਬੀਬੀ ਰਾਜਿੰਦਰ ਕੌਰ ਅਤੇ ਸਪੁਤਰ ਸ: ਜਸਵੰਤ ਸਿੰਘ ਨੂੰ ਸੁਤਿਆਂ ਪਿਆਂ ਘਰੋਂ ਗ੍ਰਿਫਤਾਰ ਕਰਨ ਤੇ ਵੀ ਜਨਤਾ ਵਿਚ ਬੜੇ ਗੁਸੇ ਦੀ ਲਹਿਰ ਹੈ। ਸਰਕਾਰ ਇਨ੍ਹਾਂ ਵਾਕਿਆਤ ਦੇ ਮੁਤਾਲਕ ਬਿਆਨ ਦੇਕੇ ਆਪਣੀ ਪੋਜ਼ੀਸ਼ਨ ਵਾਜ਼ਿਆ ਕਰੇ ਤਾਕਿ ਲੋਕਾਂ ਦਾ ਗੁਸਾ ਦਾਉ ਨੀਤੀ ਵਾਲਿਆਂ ਦੇ ਹੱਥੇ ਨਾ ਚੜ੍ਹ ਜਾਵੇ।

**Mr. Deputy Speaker** : Admitted. The Minister concerned may make a statement.

**ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ)** : ਡਿਪਟੀ ਸਪੀਕਰ ਸਾਹਿਬ, ਆਪ ਦੋ ਦਿਨਾਂ ਦੀਆਂ ਇਕੱਠੀਆਂ ਹੀ ਮੋਸ਼ਨਜ਼ ਲੈ ਰਹੇ ਹੋ, ਮੇਰੀਆਂ ਵੀ ਦੋ ਮੋਸ਼ਨਜ਼ ਆ ਸਕਦੀਆਂ ਹਨ, ਜਿਵੇਂ ਕਿ ਹੋਰਾਂ ਮੈਂਬਰਾਂ ਦੀਆਂ ਆਈਆਂ ਹਨ।

**ਸ਼੍ਰੀ ਡਿਪਟੀ ਸਪੀਕਰ** : ਇਹ ਫਿਰ ਦੇਖ ਲਵਾਂਗੇ। (It will be seen later on.)

**Regarding Personal Explanation by Sirdar Kapur Singh**

**Mr. Deputy Speaker** : The hon. Member Sirdar Kapur Singh has submitted a representation to the Speaker about certain remarks which I tried to check up. I have been at it since this morning. I have not so

far been able to find those remarks. Would the hon. Member like me to give a ruling just now or he will allow me to keep it pending so that I may continue my search till the hon. Member has seen me in my Chamber.

**Sirdar Kapur Singh** : On what subject was this representation, Sir ?

**Mr Deputy Speaker** : You submitted a letter to the Speaker this morning about certain remarks.

**Sirdar Kapur Singh** : I will see you in your Chamber.

**Mr Deputy Speaker** : Then I reserve it till I have made further search of the relevant record.

Regarding Arrest of Sardar Basant Singh M.L. A.

**चौधरी बलबीर सिंह** : उपाध्यक्ष महोदय क्या आपको कोई इन्फारमेशन आई है कि सरदार ज्ञान सिंह राड़वाला को अरैस्ट कर लिया गया है ? (विघ्न)

**Mr Deputy Speaker** : He is not a Member of the Honse.

ਸਰਦਾਰ ਕਿਰਪਾਲ ਸਿੰਘ : ਡਿਪਟੀ ਸਪੀਕਰ ਸਾਹਿਬ, ਸਰਦਾਰ ਗਿਆਨ ਸਿੰਘ ਰਾੜੇਵਾਲਾ, ਸਰਦਾਰ ਬਸੰਤ ਸਿੰਘ ਐਮ. ਐਲ. ਏ ਨੂੰ ਅਸਬੀਆਂ ਚੁਗਣ ਗਿਆ ਨੂੰ ਹੋਰ ਸਾਥੀਆਂ ਦੇ ਨਾਲ ਰਾਹ ਵਿਚ ਹੀ ਥਾਣੇ ਬਿਠਾਇਆ ਗਿਆ । (ਵਿਘਨ)

**Mr Deputy Speaker** : We have received no information so far.

ਚੌਧਰੀ ਬਲਬੀਰ ਸਿੰਘ : ਇਹ ਹਾਊਸ ਦਾ ਪ੍ਰਿਵਲੇਜ ਹੈ । (ਵਿਘਨ)

---

## PRESENTATION OF THE THIRD REPORT OF THE BUSINESS ADVISORY COMMITTEE

**Mr Deputy Speaker** : I have to report the time-table of the Punjab Vidhan Sabha from the 30th October to 4th November, 1969, as contained in the Third Report of the Business Advisory Committee. The Report reads;

The Committee, after some discussion recommended that the following business be transacted from 30.10.69 to 4.11.69 :-

| Date. | Business to be transacted |
|---|---|
| 30.10.69 (Thursday) | Motion under Rule 84 regarding discussion on the situation arising out of the death of Shri Darshan Singh Ji Pheruman who laid down his life for the inclusion of Chandigarh etc. In the State of Punjab (To be taken up before the non-official business fixed for that day). |
| 31.10.69. (Friday) | 1. The Punjab Co-operative Societies (Amendment) Bill, 1969.<br>2. The Punjab School Education Board Bill, 1969.<br>3. The Punjab Aided Schools (Security of Service) Bill, 1969. |

[Mr. Deputy Speaker]

| | |
|---|---|
| | 4. The Punjabi University (Amendment) Bill, 1969. |
| | 5. The Punjab Agricultural Produce Markets ( Amendment ) Bill, 1969. |
| | 6. The Punjab Motor Spirit (Taxation of Sales) Amendment Bill 1969. |
| | 7. The Punjab Passengers and Goods Taxation (Amendment) Bill, 1969. |
| 3.11 69 (Monday) | Discussion and voting of Supplementary Estimates 1969-70 (Ist Instalment) |
| 4.11.69 (Tuesday) | 1. Appropriation Bill relating to Supplementary Estimates, 1969-70 [Ist Instalment.] |
| | 2. The Guru Nanak University, Amritsar, Bill, 1969. |

The Committee further recommended that the sitting of the House be extended by one hour on 30.10.69.

**Chief Parliamentary Secretary : (Sardar Gurmit Singh) :** Sir I beg to move-

That this House agrees with the recommendations contained in the Third Report of the Business Advisory Committee"

**Mr. Deputy Speaker :** Motion moved-

That this House agrees with the recommendations contained in the Third Report of the Business Advisory Committee.

**Mr. Deputy Speaker :** Question is-

That this House agrees with the recommendations contained in the Third Report of the Business Advisory Committee.

*The motion was carried*

**ਕਾਮਰੇਡ ਦਰਸ਼ਨ ਸਿੰਘ ਝਬਾਲ :** ਆਨ ਏ ਪੁਆਇੰਟ ਆਫ ਆਰਡਰ, ਸਰ; ਮੇਰੀ ਇਕ ਕਾਲ ਅਟੈਨਸ਼ਨ ਮੋਸ਼ਨ 113 ਸੀ ਉਸ ਦੇ ਬਾਰੇ ਕੋਈ ਹੁਕਮ ਨਹੀਂ ਦਿਤਾ ਗਿਆ ਜੇਕਰ ਤੁਸੀਂ ਇਜਾਜ਼ਤ ਦਿਉ ਤਾਂ ਮੈਂ ਹਾਊਸ ਵਿਚ ਪੜ੍ਹ ਦੇਵਾਂ ।

**ਸ਼੍ਰੀ ਡਿਪਟੀ ਸਪੀਕਰ :** ਤੁਸੀਂ ਇਸ ਸਬੰਧ ਵਿਚ ਮੇਰੇ ਚੈਂਬਰ ਵਿਚ ਆ ਜਾਣਾ ਅਸੀਂ ਵੇਖ ਲਵਾਂਗੇ । (The hon. Member may come to my Chamber and I would see to it.)

---

## PAPERS LAID ON THE TABLE

**Chief Minister :** Sir, I beg to lay on the Table-

Amendments/additions* (two notifications) made by the Governor in the Punjab Public Service Commission (Limitation of Functions) Regulations, 1955, as required under Article 320 (5) of the Constitution.

---

*Placed in the Library.

**Chief Parliamentary Secretary** (Sardar Gurmit Singh): Sir, I beg to lay replies to Call Attention Notices Nos. 16, 21 and 27 on the Table of the House.

STATEMENTS IN REPLY TO CALL ATTENTION NOTICES

STATEMENT IN REPLY TO CALL ATTENTION NOTICES NO. 16. GIVEN BY SARDAR SHASHPAL SINGH

To draw attention of the Government towards an urgent matter of public importance, namely, situation created by the fire which broke out on the morning of 20, October, 1969, at the Electricity Substation at Amritsar resulting in the huge loss to electrical fixtures and also the supply of electricity lying out of order and as a result of which the whole city has been suffering considerable loss and inconvenience. The electric supply to the industrial units at Amritsar and tubewells has also been dropped, resulting in collossal loss to the State. In view of the serious situation, immediate action at high level may be taken and responsibility may be fixed for the negligence and the Government may be asked to make a statement".

---

The 11 KV line Milk Plant original cable bursted at 9 02 hours on 20.10 69 thereby damaging the transformer oil pipe and set fire in the cable trench which instantaneously spread to the cable gallery. Efforts to extinguish the fire were made immediately by means of throw-sand and by using fire extinguishere but the fire could not be controlled as the same spread much faster. In the meantime the Fire Brigade, which was requisitioned earlier, reached and they were successful in extinguishing the fire.

The following electrical equipment got damaged :-

i) Power Cables feeding the Municipal Committee Area.

ii) 11 K.V.M. gear panel.

iii) Incoming cable from the main transformer.

iv) Some of the control cables.

The work of the restoration of supply was immediately taken in hand after the fire was extinguished. The supply to the Municipal Committee feader was restored at about 7-30 P.M on 20.10.69. The supply to the area which could be fed from Diesel Plant was also restored immediately.

As some of the control cables were got damaged, new D.C. Bus-bar was set up and the supply to the 33KV sub-station at Naraingarh, Harsa Chhina, Tarn Taran, Patti, Chabhal, Bhikhiwind, Amarkot etc, was restored at 1-00 a.m. on 21.10.69. The supply to Chattiwind area of the Municipal Committee was arranged by back feed from Jandiala at 11 00 P.M. on 20.10.69.

The matter is under investigation.

(20 ਅਕਤੂਬਰ 1969 ਨੂੰ ਸਵੇਰੇ 9. 02 ਵਜੇ ਮਿਲਕ ਪਲਾਂਟ ਵਾਲੀ 11 ਓਰੀਜਨਲ ਕੇਬਲ ਫਟ ਗਿਆ ਜਿਸ ਨਾਲ ਟਰਾਂਸਫਾਰਮ ਦੇ ਆਇਲ ਪਾਈਪ ਨੂੰ ਨੁਕਸਾਨ ਅਤੇ ਕੇਬਲ ਟਰਾਂਚ

[ਚੀਫ ਪਾਰਲੀਮੈਂਟਰੀ ਸੈਕਰੇਟਰੀ]

ਵਿਚ ਅੱਗ ਲੱਗ ਗਈ ਜਿਹੜੀ ਛੇਤੀ ਹੀ ਕੇਬਲ ਗੈਲਰੀ ਵੱਲ ਨੂੰ ਰੇਤ ਸੁੱਟ ਕੇ ਅਤੇ ਫਾਇਰ ਐਸਟੈਂਗਾਉਸ਼ਰ ਨਾਲ ਅੱਗ ਬੁਝਾਉਣ ਦੀ ਕੋਸ਼ਿਸ਼ ਕੀਤੀ ਗਈ ਕਾਬੂ ਵਿਚ ਨਾ ਆਈ ਕਿਉਂਕਿ ਇਹ ਬੜੀ ਤੇਜ਼ੀ ਨਾਲ ਫੈਲ ਰਹੀ ਸੀ। ਇਸੇ ਹੀ ਸਮੇਂ ਵਿਚ ਬਰੀਗੇਡ ਪੁਜ ਗਿਆ ਅਤੇ ਉਸਨੇ ਅੱਗ ਬੁਝਾ ਦਿੱਤੀ।

ਹੇਠ ਲਿਖੇ ਬਿਜਲੀ ਦੇ ਸਮਾਨ ਨੂੰ ਨੁਕਸਾਨ ਹੋਇਆ:—

(1) ਮਿਉਂਸਪਲ ਕਮੇਟੀ ਦੇ ਇਲਾਕੇ ਨੂੰ ਬਿਜਲੀ ਦੇਣ ਵਾਲੇ ਪਾਵਰ ਕੇਬਲ

(2) 11 ਕੇ. ਵੀ. ਐਮ. ਗੀਅਰ ਪੈਨਲ।

( ) ਮੁਖ ਟਰਾਂਸਫਾਰਮਰ ਤੋਂ ਆਉਣ ਵਾਲੀਆਂ ਕੇਬਲਜ਼।

(4) ਕੁਝ ਕੰਟਰੋਲ ਕਰਨ ਵਾਲੀਆਂ ਕੇਬਲਜ਼ ਵੀ।

(ਜਦੋਂ ਅੱਗ ਬੁਝ ਗਈ ਤਾਂ ਬਿਜਲੀ ਦੀ ਸਪਲਾਈ ਨੂੰ ਬਹਾਲ ਕਰਨ ਲਈ ਕਦਮ ਉਠਾਏ ਗਏ। ਮਿਉਂਸਪਲ ਕਮੇਟੀ ਦੇ ਫੀਡਰ ਨੂੰ 20 ਤਾਰੀਖ ਨੂੰ ਲਗਭਗ 7. 30 ਵਜੇ ਬਿਜਲੀ ਮੁੜ ਚਾਲੂ ਕਰ ਦਿੱਤੀ ਗਈ। ਉਸ ਇਲਾਕੇ ਨੂੰ ਵੀ ਜਿਹੜਾ ਡੀਜ਼ਲ ਪਲਾਂਟ ਤੋਂ ਲੈਂਦਾ ਸੀ, ਛੇਤੀ ਹੀ ਬਿਜਲੀ ਬਹਾਲ ਕੀਤੀ ਗਈ। ਕਿਉਂਕਿ ਕੁਝ ਕੰਟਰੋਲ ਕੇਬਲਜ਼ ਖਰਾਬ ਸਨ ਇਸ ਲਈ ਨਵਾਂ ਡੀ. ਸੀ. ਬਸ ਬਾਰ ਲਾਇਆ ਗਿਆ ਅਤੇ 33 ਕੇ. ਵੀ. ਸਬ ਸਟੇਸ਼ਨ ਨਰੈਣਗੜ੍ਹ, ਹਰਸਾਛੀਨਾ, ਤਰਨਤਾਰਨ, ਪੱਟੀ, ਝਬਾਲ, ਭਿਖੀਵਿੰਡ, ਅਮਰਕੋਟ ਨੂੰ 21 ਅਕਤੂਬਰ ਸਵੇਰੇ 1 ਵਜੇ ਬਿਜਲੀ ਬਹਾਲ ਕੀਤੀ ਗਈ। ਮਿਉਂਸਪਲ ਕਮੇਟੀ ਦੇ ਰਾਈਵਿੰਡ ਦੇ ਇਲਾਕੇ ਨੂੰ ਜੰਡਿਆਲੇ ਤੋਂ ਬੈਕਫੀਡ ਰਾਹੀਂ 20 ਅਕਤੂਬਰ ਨੂੰ 11 ਵਜੇ ਸ਼ਾਮ ਬਿਜਲੀ ਬਹਾਲ ਕੀਤੀ ਗਈ, ਮਾਮਲਾ ਪੜਤਾਲ ਅਧੀਨ ਹੈ।)

---

(Serial No. 21)

**Comrade Darshan Singh Jhabal, M. L. A.** To draw the attention of the Government towards an urgent matter of public importance, namely, the closures of Canals in Amritsar District were effected at a time when the rice crop was nearing the stage of ripening a result of which havy damage was caused to the said crop and great resentment prevails among the cultivators. The hon. Minister concerned may please make a statement.

**Sardar Sohan Singh Bassi** (Irrigation and Power Minister) :

The Amritsar District is fed by Upper Bari Doab Canal which takes its supply from River Ravi at Madhopur Head Works. There being no storage dam on River Ravi, the supplies in the canal are restricted to the free flow discharge in the River Ravi. The discharge in the river Ravi has been falling rapidly since the middle of September

from 11534 Cs (on 16.9.69) to 2627 Cs (on 22.10 69). The full supply discharge of Upper Bari Doab Canal at Head is 6400 Cs against which the total free flow discharge available in the river is only 2627 Cs at present. Consequently all the Kharif channels had to be closed and even for feeding Ravi supply, recource had to be made to rotational running of the channels. In view of the fact that under the present circumstances we have to depend entirely on free flow discharge of the river, the drop in the canal supplies could not be helped. The supplies available in the Ravi are completely being utilised to feed Upper Bari Doab Canal and efforts are being made to distribute and utilise the available water as equitably and efficiently possible. The situation will improve only when Thein Dam is constructed on River Ravi.

(Serial No. 27)

**Sardar Kirpal Singh**, M.L.A. to draw the attention of the Government towards an urgent matter of public importance, namely, that the 400 workers including 150 women and 75 children of M/s. Sacko Rubber Batala Road, Amritsar, are demanding pay at least Rs. 80 per month and Bonus according to the approved policy of the Government, for the last so many days. The owners of the mills have been paying them even less than Rs. 50/- per month. The owners have closed the mill since 26.9.69 and have stopped the payment of salaries to the workers. A worker demanding his salary is asked that at first he should give a receipt for full and final payment of his dues and that only then he can get his salary. The owners of the factory command a great influence in the Jan Sangh circles and claim that their hopes would not be fulfilled during this Ministry. Great resentment and unrest is prevailing amongst the workers and there is every likelihood of this agitation spreading to other factories also. The Government should pay attention to this serious matter.

**ਸ਼੍ਰੀ ਕ੍ਰਿਸ਼ਨ ਲਾਲ (ਵਿੱਤ ਮੰਤਰੀ) :**

ਸਾਕੋ ਰਬੜ ਇੰਡਸਟ੍ਰੀ, ਬਟਾਲਾ ਰੋਡ, ਵੇਰਕਾ ਵਿਚ 3-9-69 ਨੂੰ ਕੁਝ ਝਗੜਾ ਹੋ ਗਿਆ ਜਦੋਂ ਕਾਮਿਆਂ ਦੇ ਇਕ ਗਰੁਪ ਨੇ ਫੈਕਟਰੀ ਦੇ 150 ਕਾਮਿਆਂ ਵਲੋਂ ਇੰਡਸਟ੍ਰੀਅਲ ਡਿਸਪਿਊਟਸ ਐਕਟ ਦੀ ਧਾਰਾ 18 (1) ਅਧੀਨ ਬੋਨਸ ਦੇ ਸਮਝੌਤੇ ਤੇ ਦਸਖਤ ਕਰਨ ਵਿਰੁੱਧ ਰੋਸ ਪ੍ਰਗਟ ਕੀਤਾ। ਕਾਮਿਆਂ ਨੇ ਜਾਂ ਉਨ੍ਹਾਂ ਦੀ ਯੂਨੀਅਨ ਨੇ ਕੋਈ ਵੀ ਬਾਕਾਇਦਾ ਮੰਗ ਪੱਤਰ ਪ੍ਰਬੰਧਕਾਂ ਨੂੰ ਨਹੀਂ ਦਿੱਤਾ ਅਤੇ ਨਾ ਹੀ ਇਸ ਬਾਰੇ ਸੁਲਾਹ ਅਫ਼ਸਰ ਨੂੰ ਜਾਂ ਕਿਰਤ ਵਿਭਾਗ ਦੇ ਕਿਸੇ ਅਧਿਕਾਰੀ ਨੂੰ ਸੂਚਿਤ ਕੀਤਾ। ਫੇਰ ਵੀ ਪ੍ਰਬੰਧਕਾਂ ਵਲੋਂ ਇਕ ਤਾਰ ਆਉਣ ਤੋਂ ਪਤਾ ਲਗਣ ਤੇ ਕਿਰਤ ਵਿਭਾਗ ਦੇ ਅਫਸਰਾਂ ਨੇ ਪ੍ਰਬੰਧਕਾਂ ਅਤੇ ਕਾਮਿਆਂ ਵਿਚਕਾਰ ਸਮਝੌਤਾ ਕਰਾਉਣ ਲਈ ਬਹੁਤ ਕੋਸ਼ਿਸ਼ਾਂ ਕੀਤੀਆਂ ਪਰ ਕੋਈ ਸਫਲਤਾ ਨਾ ਹੋਈ ਅਤੇ ਪ੍ਰਬੰਧਕਾਂ ਨੇ 26-9-69 ਨੂੰ ਫੈਕਟਰੀ ਬੰਦ ਕਰ ਦਿੱਤੀ। ਸੁਪਰੀਮ ਕੋਰਟ ਦੇ ਫੈਸਲੇ ਅਨੁਸਾਰ ਜਿਹੜਾ ਇੰਡੀਅਨ ਹਿਊਮ ਪਾਈਪ ਦੇ ਕੇਸ ਵਿਚ ਕੀਤਾ (ਐਫ. ਜੇ. ਆਰ. 34-1968 ਪੰਨਾ 232 ਤੇ ਦਰਜ ਹੈ) ਜਦੋਂ ਕੋਈ ਪ੍ਰਬੰਧਕ ਆਪਣੀ ਫੈਕਟਰੀ ਨੂੰ ਬੰਦ ਕਰ ਦਿੰਦਾ ਹੈ ਤਾਂ ਇਸ ਨੂੰ ਉਸਦੀ ਮਰਜ਼ੀ ਦੇ ਵਿਰੁੱਧ ਦੁਬਾਰਾ ਸ਼ੁਰੂ ਕਰਨ ਵਾਸਤੇ ਮਜ਼ਬੂਰ ਨਹੀਂ ਕੀਤਾ ਜਾ ਸਕਦਾ ਅਤੇ ਮਦਰਾਸ ਹਾਈ ਕੋਰਟ ਦੇ ਕੇ. ਐਨ. ਪਦਮ ਅਨਾਭਾ ਆਇਰ ਬਨਾਮ ਮਦਰਾਸ ਸਰਕਾਰ ਅਤੇ ਹੋਰ ਦੂਜਿਆਂ ਦੇ ਕੇਸ ਦੇ ਸਬੰਧ ਵਿਚ ਦਿਤੇ ਫੈਸਲੇ ਅਨੁਸਾਰ (ਐਲ. ਐਲ. ਜੇ-1-1954-ਪੀ-469) ਇਕ ਉਦਯੋਗਿਕ ਸੰਸਥਾ ਦਾ ਝਗੜਾ ਜਿਸ ਨੇ ਅਪਣੀ ਫੈਕਟਰੀ ਬੰਦ

[ਵਿੱਤ ਮੰਤਰੀ]

ਕਰ ਦਿੱਤੀ ਹੋਵੇ ਉਸ ਨੂੰ ਨਿਆ ਨਿਰਣੇ ਲਈ ਨਹੀਂ ਭੇਜਿਆ ਜਾ ਸਕਦਾ ਕਿਉਂਕਿ ਕਾਮਿਆਂ ਅਤੇ ਪ੍ਰਬੰਧਕਾਂ ਦੇ ਮਾਲਕਾਂ ਤੇ ਨੌਕਰਾਂ ਵਾਲੇ ਸਬੰਧ ਵਪਾਰ ਦੇ ਬੰਦ ਹੋਣ ਨਾਲ ਖਤਮ ਹੋ ਜਾਂਦੇ ਹਨ। ਇਸ ਲਈ ਇਸ ਮਾਮਲੇ ਵਿਚ ਕੋਈ ਕਾਨੂੰਨੀ ਕਾਰਵਾਈ ਨਹੀਂ ਕੀਤੀ ਜਾ ਸਕਦੀ ਪ੍ਰੰਤੂ ਇਸ ਦੇ ਬਾਵਜੂਦ ਵੀ ਕਿਰਤ ਵਿਭਾਗ ਦੇ ਅਫਸਰਾਂ ਨੇ ਅਤੇ ਕਿਰਤ ਮੰਤ੍ਰੀ ਜੀ ਨੇ ਆਪ ਵੀ ਪਾਰਟੀਆਂ ਵਿਚਕਾਰ ਸਮਝੌਤਾ ਕਰਵਾਉਣ ਵਾਸਤੇ ਬਹੁਤ ਕੋਸ਼ਿਸ਼ਾਂ ਕੀਤੀਆਂ। ਆਪਣੀਆਂ ਤਨਖਾਹਾਂ ਦੇ ਸਬੰਧ ਵਿਚ ਜਾਂ ਕਾਨੂੰਨ ਅਨੁਸਾਰ ਦੂਜੇ ਬਕਾਇਆਂ ਬਾਰੇ ਕਾਮੇ ਜਾਂ ਉਨ੍ਹਾਂ ਵਲੋਂ ਉਨ੍ਹਾਂ ਦੀਆਂ ਟਰੇਡ ਯੂਨੀਅਨਾਂ ਇਸ ਸਬੰਧ ਵਿਚ ਨਿਯੁਕਤ ਕੀਤੇ ਸਮਰਥ ਅਧਿਕਾਰੀ ਨੂੰ ਕਿਰਤ ਵਿਭਾਗ ਦੀ ਸਹਾਇਤਾ ਤੋਂ ਬਿਨਾ ਹੀ ਮਿਲ ਸਕਦੇ ਹਨ। ਫੇਰ ਵੀ ਕਿਰਤ ਵਿਭਾਗ ਪਾਰਟੀਆਂ ਵਿਚਕਾਰ ਉਚਿਤ ਸਮਝੌਤਾ ਕਰਾਉਣ ਲਈ ਕੋਸ਼ਿਸ਼ ਕਰ ਰਿਹਾ ਹੈ।

**Statement showing implementation of the Resolutions passed by Punjab Vidhan Sabha during 1967.**

**ਸਕੱਤਰ :** ਸ੍ਰੀ ਮਾਨ ਜੀ, ਮੈਂ ਪੰਜਾਬ ਵਿਧਾਨ ਸਭਾ ਵਲੋਂ ਆਪਣੇ ਮਾਰਚ–ਅਪ੍ਰੈਲ–ਮਈ, 1967 ਦੇ ਸਮਾਗਮ ਦੇ ਦੌਰਾਨ ਪਾਸ ਕੀਤੇ ਗਏ ਗੈਰ ਸਰਕਾਰੀ ਮਤਿਆਂ ਤੇ ਕੀਤੀ ਗਈ ਕਾਰਵਾਈ ਦਾ ਬਿਓਰਾ ਸਦਨ ਦੀ ਮੇਜ਼ ਤੇ ਰਖਦਾ ਹਾਂ।

---

Statement showing implementation of the resolutions passed by the Punjab Vidhan Sabha during 1967.

| | | | | |
|---|---|---|---|---|
| 1. | Pt. Mohan Lal M.L.A. | This house recommends with a view to ensuring fair remunerative price to the producer and fair distribution and availability at reasonable rates to the consumers of all foodgrains, the Government, should take immediate steps to resort to State Trading in food-grains, in accordance with the policy laid down in Governor's Address. | | 1967 ਦੇ ਦੌਰਾਨ, ਪੰਜਾਬ ਤੋਂ ਅਨਾਜ ਦੀ ਸਾਰੀ ਨਿਰਯਤ, ਕੇਵਲ ਰਾਜ ਪੱਧਰ ਤੇ ਹੀ ਕੀਤੀ ਗਈ ਸੀ। ਇਸ ਲਈ ਅਨਾਜ ਦੀ ਅੰਤਰ-ਰਾਜ ਆਵਾਜਾਈ ਵਿੱਚ, ਰਾਜ–ਵਿਉਪਾਰ ਪੂਰੀ ਤੌਰ ਤੇ ਲਾਗੂ ਕੀਤਾ ਗਿਆ ਸੀ। ਆਪਣਾ ਹੱਕ ਸੂਫਾ ਵਰਤਦੇ ਹੋਏ, ਸਰਕਾਰ ਨੇ, ਅਨਾਜ ਖਰੀਦਣ ਦੇ ਮਾਮਲੇ ਵਿਚ, ਮੰਡੀਆਂ ਆਈ, 75 % ਕਣਕ ਖਰੀਦੀ। ਦੂਜੇ ਅਨਾਜਾਂ ਦੀ ਖਰੀਦ ਭੀ ਵੱਧ ਵੱਧ ਕੀਤੀ ਗਈ/ਕੀਤੀ ਜਾਂਦੀ ਹੈ। ਇਸ ਤੋਂ ਇਲਾਵਾ ਪੰਜਾਬ ਇਕ ਇਕੱਲਾ ਰਾਜ ਅਨਾਜ ਦਾ ਖੇਤਰ ਬਦਲਣ ਦੇ ਬਾਵਜੂਦ ਵੀ, ਖਪਤਕਾਰ ਅਤੇ ਉਤਪਾਦਕ ਦੇ ਹਿੱਤਾਂ ਨੂੰ ਮੁੱਖ ਰਖਦਿਆਂ, ਕੀਮਤਾਂ ਉਚਿਤ ਪੱਧਰ ਤੇ ਰਖੀਆਂ ਗਈਆਂ। ਇਸ ਲਈ ਇਹ ਪਰਤੱਖ ਹੈ ਕਿ ਅਨਾਜ ਵਿਚ ਰਾਜ ਵਿਉਪਾਰ ਦਾ ਮਨੋਰਥ ਪੂਰਾ ਹੋ ਚੁਕਾ ਹੈ। |
| 2. | Acharya Prithvi Singh Azad, M. L. A. | In view of the fact that entire erstwhile Kharar Tehsil included Chandigarh and | 18-5-67 | ਪੰਜਾਬ ਦੇ ਪਿਛਲੇ ਮੁੱਖ ਮੰਤਰੀ ਸ: ਲਛਮਣ ਸਿੰਘ ਗਿੱਲ ਨੇ ਜੂਨ 1968 ਵਿਚ ਭਾਰਤ ਦੇ ਗ੍ਰਹਿ ਮੰਤਰੀ ਨੂੰ ਇਕ ਚਿੱਠੀ |

[Secretary]

Punjabi speaking areas, this House recommends to the Government to take effective steps for their inclusion in Punjab.

ਲਿਖੀ ਕਿ ਹਰਿਆਣੇ ਵਿਚ ਹੁਣ ਲੋਕ ਸਰਕਾਰ ਸਥਾਪਤ ਹੋ ਚੁਕੀ ਹੈ ਇਸ ਲਈ ਭਾਰਤ ਸਰਕਾਰ ਨੂੰ ਮੁੜ ਤੋਂ ਝਗੜੇ ਵਾਲੇ ਇਲਾਕਿਆਂ ਦੀ ਸਾਲਸੀ ਬਾਰੇ ਤੁਰਤ ਕਦਮ ਚੁਕਣੇ ਚਾਹੀਦੇ ਹਨ। ਇਸ ਤੋਂ ਮਗਰੋਂ ਮੁੱਖ ਮੰਤਰੀ ਸਰਦਾਰ ਗੁਰਨਾਮ ਸਿੰਘ ਨੇ ਵੀ ਫਰਵਰੀ, 1969 ਅਤੇ ਮਈ, 1969 ਵਿਚ ਸ਼੍ਰੀ ਵਾਈ. ਬੀ ਚਵਾਨ ਅਤੇ ਸ਼੍ਰੀਮਤੀ ਇੰਦਰਾ ਗਾਂਧੀ ਨੂੰ ਇਸ ਬਾਰੇ ਵਿਚ ਪੱਤਰ ਲਿਖੇ। ਜੁਲਾਈ 1969 ਵਿਚ ਇਕ ਵਾਰੀ ਫਿਰ ਭਾਰਤ ਦੇ ਗ੍ਰਿਹ ਮੰਤਰੀ ਨੂੰ ਚੰਡੀਗੜ੍ਹ ਅਤੇ ਹੋਰ ਮਸਲਿਆਂ ਦੇ ਨਿਪਟਾਰੇ ਬਾਰੇ ਇਕ ਵੇਰਵਾ ਪੂਰਵਿਕ ਚਿੱਠੀ ਲਿਖੀ। ਜਿਸ ਦੀ ਇਕ ਕਾਪੀ ਪ੍ਰਧਾਨ ਮੰਤਰੀ ਜੀ ਨੂੰ ਵੀ ਭੇਜੀ ਗਈ। 18 ਜੁਲਾਈ, 1969, ਨੂੰ ਆਪਣੀ ਭੇਟ ਵਿਚ ਸੰਤ ਫਤੇਹ ਸਿੰਘ ਨੇ ਸ਼੍ਰੀਮਤੀ ਇੰਦਰਾ ਗਾਂਧੀ ਤੇ ਜ਼ੋਰ ਪਾਇਆ ਕਿ ਚੰਡੀਗੜ੍ਹ ਤੁਰਤ ਪੰਜਾਬ ਨੂੰ ਦੇ ਦਿੱਤੀ ਜਾਵੇ। ਅਤੇ ਬਾਕੀ ਦੇ ਪੰਜਾਬੀ ਬੋਲਣ ਵਾਲੇ ਇਲਾਕਿਆਂ ਬਾਰੇ ਛੇਤੀ ਫੈਸਲਾ ਕਰਨਾ ਚਾਹੀਦਾ ਹੈ।

**Motion Under Rule 84:**

(Re. Situation arising Out of death of Sardar Darshan Singh Pheruman)

**Captain Rattan Singh :** Sir, I beg to move on behalf of-

1. Sardar Umrao Singh, 2. Comrade Satya Pal Dang, 3. Chaudhri Balbir Singh, 4. Jathedar Hardit Singh Bhathal, and 5. Sardar Kirpal Singh-

"That notwithstanding the Rules relating to the period of notice of motions, the situation arising out of the death of Shri Darshan Singh Ji Pheruman, who laid down his life for the inclusion of Chandigarh etc. in the State of Punjab be discussed."

**ਡਾਕਟਰ ਕੇਵਲ ਕ੍ਰਿਸ਼ਨ :** ਡਿਪਟੀ ਸਪੀਕਰ ਸਾਹਿਬ, ਮੇਰੀ ਇਕ ਕਾਲ ਅਟੈਨਸ਼ਨ ਮੋਸ਼ਨ ਦਾ ਜਵਾਬ ਆਇਆ ਹੈ ਕੀ ਮੈਨੂੰ ਉਸ ਤੇ ਇਕ ਸਵਾਲ ਪੁਛਣ ਦੀ ਆਗਿਆ ਹੈ ; ਜੇਕਰ ਤੁਸੀਂ ਇਜਾਜ਼ਤ ਦਿਓ ਤਾਂ ਹੁਣ ਪੁਛ ਲਵਾਂ ?

**ਸ਼੍ਰੀ ਡਿਪਟੀ ਸਪੀਕਰ :** ਤੁਸੀਂ ਸਵਾਲ ਤਾਂ ਪੁਛ ਸਕਦੇ ਹੋ ਪਰ ਕਲ੍ਹ ਕਰ ਲੈਣਾ, ਅਗੇ ਹੀ ਬਹੁਤ ਦੇਰ ਹੋ ਗਈ ਹੈ। (The hon. Member can ask the question but I would request him to put the same tomorrow. We are already behind schedule.)

**ਕੈਪਟਨ ਰਤਨ ਸਿੰਘ :** (ਗੜ੍ਹਸ਼ੰਕਰ) ਡਿਪਟੀ ਸਪੀਕਰ ਸਾਹਿਬ, 27 ਅਕਤੂਬਰ ਦਾ ਦਿਨ ਤਵਾਰੀਖ ਵਿਚ ਸੁਨਹਿਰੀ ਅਖਰਾਂ ਵਿਚ ਲਿਖਿਆ ਜਾਵੇਗਾ ਅਤੇ ਹਮੇਸ਼ਾਂ ਲਈ ਯਾਦ ਕੀਤਾ ਜਾਵੇਗਾ। ਇਸ ਦਿਨ ਪੰਜਾਬ ਦੇ ਬਹਾਦਰ ਸਪੂਤ ਨੇ ਸੁਪਰੀਮ ਸੈਕਰੀਫਾਈਸ ਕੀਤੀ। ਇਸ ਦੇ ਬਾਰੇ ਜੋ ਇਸ ਸਦਨ ਵਿਚ ਮਤਾ ਪੇਸ਼ ਕੀਤਾ ਗਿਆ ਸੀ ਅਤੇ ਜੋ ਫੀਲਿੰਗ ਦਾ ਇਜ਼ਹਾਰ ਕੀਤਾ ਗਿਆ ਮੈਂ ਉਨ੍ਹਾ ਤੋਂ ਇਹ ਸਮਝਦਾ ਸਾਂ ਕਿ ਅਸੀਂ ਸਾਰੇ ਰਲ ਕੇ ਉਸ ਨੌਜਵਾਨ ਦੀ ; ਮੈਂ ਸ਼ਬਦ ਨੌਜਵਾਨ ਕਹਿ ਗਿਆ ਹਾਂ ਕਿਉਂਕਿ ਜਿਹੜਾ ਅਮਰ ਹੋ ਜਾਵੇ ਉਹ ਸਦਾ ਜਵਾਨ ਹੀ ਰਹਿੰਦਾ ਹੈ, ਇਸ ਮਹਾਨ ਕੁਰਬਾਨੀ ਨੂੰ ਸਾਹਮਣੇ ਰਖ ਕੇ ਸਿਆਸੀ ਮੁਫਾਦ ਤੋਂ ਉਤਾਂਹ ਉਠ ਕੇ ਇਕਠੇ ਹੋਣ ਦਾ ਯਤਨ ਕਰਾਂਗੇ ਅਤੇ ਜਿਹੜੀ ਚੀਜ਼ ਕਰਕੇ ਉਨ੍ਹਾਂ ਨੇ ਵਰਤ ਰਖਣ ਦਾ ਫੈਸਲਾ ਕੀਤਾ ਸੀ ਅਤੇ ਆਪਣੀ ਸ਼ਹਾਦਤ ਦਿਤੀ ਸੀ ਉਸ ਨੂੰ ਪੂਰਾ ਕਰਨ ਦਾ ਯਤਨ ਕਰਾਂਗੇ।

ਡਿਪਟੀ ਸਪੀਕਰ ਸਾਹਿਬ, ਇਸ ਹਾਊਸ ਦੇ ਸਾਰੇ ਆਨਰੇਬਲ ਮੈਂਬਰਾਂ ਨੂੰ ਉਹ ਵਕਤ ਯਾਦ ਹੈ ਕਿ ਜਦ ਲੀਡਰ ਆਫ ਦੀ ਹਾਊਸ ਸਰਦਾਰ ਗੁਰਨਾਮ ਸਿੰਘ ਜੀ ਨੇ ਇਹ ਦੱਸਿਆ ਸੀ ਕਿ ਉਸ ਅਮਰ ਸ਼ਹੀਦ ਦੀ ਮ੍ਰਿਤਕ ਲਾਸ਼ ਨੂੰ ਉਨ੍ਹਾਂ ਦੇ ਨੇਚਰਲ ਹੇਅਰਜ਼ ਨੂੰ ਸੌਂਪ ਦਿਤਾ ਜਾਵੇਗਾ ਉਸ ਵੇਲੇ ਮੈਂ ਤੁਹਾਡੇ ਰਾਹੀਂ ਅਰਜ਼ ਕੀਤੀ ਸੀ ਕਿ ਸੀ. ਐਮ. ਸਾਹਿਬ ਨੂੰ ਕਾਹਲ ਨਹੀਂ ਕਰਨੀ ਚਾਹੀਦੀ। ਇਸ ਅਮਰ ਸ਼ਹੀਦ ਨੂੰ ਸਾਰੇ ਪੰਜਾਬ ਦੇ ਲੋਕਾਂ ਨੇ ਦਰਸ਼ਨ ਕਰਨ ਆਉਣਾ ਹੈ ਇਸ ਕਰਕੇ ਇਸ ਦਾ ਸੰਸਕਾਰ ਇਸ ਢੰਗ ਨਾਲ ਕੀਤਾ ਜਾਵੇ ਕਿ ਲੋਕਾਂ ਨੂੰ ਪੂਰਾ ਮੌਕਾ ਦਰਸ਼ਨ ਕਰਨ ਦਾ ਦਿਤਾ ਜਾਵੇ। ਮੈਂ ਇਸ ਦੇ ਨਾਲ ਹੀ ਇਹ ਵੀ ਕਿਹਾ ਸੀ ਕਿ ਇਸ ਦਾ ਕਿਸੇ ਇਕ ਪਾਰਟੀ ਨੂੰ ਸਿਆਸੀ ਮੁਫ਼ਾਦ ਨਹੀਂ ਉਠਾਉਣਾ ਚਾਹੀਦਾ ਇਹ ਸਾਂਝਾ ਮਾਮਲਾ ਹੈ ਅਤੇ ਇਸ ਵਿਚ ਸਾਰਿਆਂ ਨੂੰ ਇਕੱਠਾ ਹੋਣਾ

[ਕੈਪਟਨ ਰਤਨ ਸਿੰਘ]

ਚਾਹੀਦਾ ਹੈ ਅਤੇ ਕੋਈ ਇਸ ਕਿਸਮ ਦਾ ਕਦਮ ਨਹੀਂ ਉਠਾਣਾ ਚਾਹੀਦਾ ਜਿਸ ਨਾਲ ਪੰਜਾਬ ਦੀ ਸ਼ਾਂਤੀ ਭੰਗ ਹੋਵੇ ਜਾਂ ਪੰਜਾਬ ਦੀ ਏਕਤਾ ਵਿਚ ਤ੍ਰੇੜ ਆਵੇ ਉਸ ਵਕਤ ਸਰਦਾਰ ਗੁਰਨਾਮ ਸਿੰਘ ਜੀ ਨੇ ਇਹ ਕਿਹਾ ਸੀ ਕਿ ਅਸੀਂ, ਪਹਿਲਾਂ ਤਾਂ ਡਾਊਟਿੰਗ ਮੂਡ ਵਿਚ ਕਿਹਾ ਮਗਰੋਂ ਕਿਹਾ ਕਿ ਅਸੀਂ ਡੀ. ਸੀ. ਨੂੰ ਹੁਕਮ ਦੇ ਦਿਤਾ ਹੈ ਕਿ ਜਿਸ ਤਰ੍ਹਾਂ ਹਾਊਸ ਦੀ ਮਰਜ਼ੀ ਹੋਵੇ ਕੀਤਾ ਜਾਵੇ।

ਮੈਨੂੰ ਇਸ ਦੇ ਪਿਛੋਕੜ ਵਿਚ ਵਧੇਰੇ ਜਾਣ ਦੀ ਲੋੜ ਨਹੀਂ ਸੀ ਪਰ ਕਈ ਅਜਿਹੀਆਂ ਗੱਲਾਂ ਕੀਤੀਆਂ ਗਈਆਂ ਜਿਨ੍ਹਾਂ ਨੇ ਮੈਨੂੰ ਬਹੁਤ ਦੁਖੀ ਕੀਤਾ। ਜਿਨ੍ਹਾਂ ਦਾ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ। ਸਭ ਤੋਂ ਪਹਿਲਾਂ ਦੁਖਦਾਈ ਗੱਲ ਇਹ ਹੈ ਕਿ 3 ਵਜ ਕੇ 50 ਮਿੰਟ ਤੇ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦੀ ਮੌਤ ਹੋ ਜਾਵੇ ਤੇ ਸੀ. ਐਮ. ਨੂੰ ਇਨ੍ਹਾਂ ਦੀ ਸਰਕਾਰੀ ਮਸ਼ੀਨਰੀ ਇਕ ਘੰਟੇ ਬਾਦ ਤਕ ਵੀ ਖਬਰ ਨਾਂ ਦੇ ਸਕੇ। ਇਸ ਹਾਊਸ ਨੂੰ ਵੀ ਖਬਰ ਇਕ ਪ੍ਰਾਇਵੇਟ ਮੈਂਬਰ ਵਲੋਂ ਮਿਲੇ। (ਵਿਘਨ)

4.26 P.M. |

(ਇਸ ਸਮੇਂ ਸਰਦਾਰ ਜ਼ਸ਼ਪਾਲ ਸਿੰਘ, ਪੈਨਲ ਆਫ ਚੇਅਰਮੈਨ ਦੇ ਇਕ ਮੈਂਬਰ, ਨੇ ਕੁਰਸੀ ਸੰਭਾਲੀ)

ਚੇਅਰਮੈਨ ਸਾਹਿਬ, ਮੈਂ ਸਾਰਿਆਂ ਦਾ ਧਿਆਨ ਏਧਰ ਇਸ ਕਰਕੇ ਦਿਵਾਉਂਦਾ ਹਾਂ ਕਿਉਂਕਿ ਸਰਕਾਰ ਨੇ ਹਾਊਸ ਨੂੰ ਕਾਨਫੀਡੈਂਸ ਦੇ ਵਿਚ ਨਹੀਂ ਲਿਆ, ਜਿਹੜੇ ਵੀ ਖ਼ਿਆਲਾਤ ਏਥੇ ਪਰਗਟ ਕੀਤੇ ਗਏ ਸੀ ਉਨ੍ਹਾਂ ਦੇ ਬਿਲਕੁਲ ਉਲਟ ਕੰਮ ਹੋਇਆ ਹੈ। ਚੇਅਰਮੈਨ ਸਾਹਿਬ, ਮੈਂ ਇਹ ਗੱਲਾਂ ਏਥੇ ਦੁਹਰਾਉਣੀਆਂ ਨਹੀਂ ਚਾਹੁੰਦਾ। ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨਾਲ ਜੋ ਕੀਤਾ ਹੈ, ਮੈਂ ਸਮਝਦਾ ਸੀ ਕਿ ਅਸੀਂ ਇਕੱਠੇ ਹੋ ਜਾਈਏ ਅਤੇ ਇਸ ਗ਼ਲਤੀ ਨੂੰ ਮੰਨਦੇ ਹੋਏ ਜੋ ਕੁਝ ਹੋ ਸਕੇ ਤਾਂ ਇਸਦੇ ਨਾਲੋਂ ਹੋਰ ਕੋਈ ਬਿਹਤਰੀ ਨਹੀਂ ਹੋ ਸਕਦੀ ਸੀ। ਮੈਨੂੰ ਉਸ ਵੇਲੇ ਹੀ ਸ਼ਕ ਪਿਆ ਸੀ ਜਦੋਂ ਆਪ ਨੇ ਕਿਹਾ ਸੀ ਕਿ ਉਨ੍ਹਾਂ ਦੀ ਲਾਸ਼ ਵਾਰਸਾਂ ਨੂੰ ਦੇ ਦਿੱਤੀ ਗਈ ਹੈ। ਪਰ ਅਸਲ ਗੱਲ ਇਹ ਹੈ ਕਿ ਵਾਰਸਾਂ ਤੋਂ ਪੁਲੀਸ ਨੇ ਜ਼ਬਰਦਸਤੀ ਲਾਸ਼ ਖੋਹ ਕੇ ਪਿੰਡ ਫੇਰੂਮਾਨ ਪਹੁੰਚਾ ਦਿੱਤੀ। ਕਲ੍ਹ ਸਰਦਾਰ ਗੁਰਨਾਮ ਸਿੰਘ ਨੇ ਏਥੇ ਇਹ ਗੱਲ ਕਹੀ ਸੀ ਕਿ ਇਹ ਗਲਤ ਸਟੇਟਮੈਂਟ ਹੈ ਕਿ ਉਨ੍ਹਾਂ ਦੀ ਲਾਸ਼ ਧ੍ਰੋਹੀ ਨਹੀਂ ਗਈ। ਇਸ ਗਲ ਨੂੰ ਕਲੀਅਰ ਕਰਨ ਵਾਸਤੇ ਮੈਨੂੰ ਸਾਰੇ ਫੈਕਟਸ ਰੱਖਣੇ ਪੈਣੇ ਹਨ। ਮੈਂ ਨਹੀਂ ਚਾਹੁੰਦਾ ਕਿ ਇਸ ਤਰਾਂ ਦੇ ਵਾਕਿਆਤ ਇਸ ਸਟੇਟ ਵਿਚ ਹੋਣ ਜਿਨ੍ਹਾਂ ਕਰਕੇ ਆਪਸੀ ਖਿਚ ਪੈਦਾ ਹੋਵੇ। ਉਨ੍ਹਾਂ ਤੋਂ ਜੇ ਕੋਈ ਗਲਤੀ ਹੋ ਵੀ ਗਈ ਸੀ ਤਾਂ ਉਹ ਆਪਣੇ ਪ੍ਰੈਸਟੀਜ ਦਾ ਸਵਾਲ ਨਾ ਬਣਾਉਂਦੇ ਅਤੇ ਏਕਤਾ ਦੀ ਨੀਤੀ ਦੇ ਬਰਅਕਸ ਕੰਮ ਕਰਦੇ ਹੋਏ ਉਨ੍ਹਾਂ ਨੇ ਸਾਰੇ ਸਟੈਪ ਲਏ। ਉਨ੍ਹਾਂ ਨੇ ਜਾਣ ਬੁਝ ਕੇ ਹੀ ਅੰਮ੍ਰਿਤਸਰ ਦੇ 10 ਨੇਤਾਵਾਂ ਨੂੰ ਗਰਿਫਤਾਰ ਕਰ ਲਿਆ। ਉਸੇ ਦਿਨ ਹੀ ਸ: ਜਸਵੰਤ ਸਿੰਘ ਸਪੁਤਰ ਸ: ਤਾਰਾ ਸਿੰਘ ਨੂੰ ਡੀ ਸੀ ਦੇ ਹੁਕਮ ਰਾਹੀਂ ਹੀ ਗਰਿਫ਼ਤਾਰ ਕੀਤਾ (ਵਿਘਨ) ਜਿਹੜਾ ਰਵਈਆ ਤੁਸੀਂ ਸ: ਦਰਸ਼ਨ ਸਿੰਘ ਫੇਰੂਮਾਨ ਦੇ ਪੁਤਰਾਂ ਨਾਲ ਪੋਤਰੀਆਂ ਨਾਲ ਅਤੇ ਉਸ ਦੇ ਹੋਰ ਕਰੀਬੀ ਰਿਸ਼ਤੇਦਾਰਾਂ ਨਾਲ ਧਾਰਨ ਕੀਤਾ ਹੈ ਇਹ ਬਹੁਤ ਹੀ ਗ਼ਲਤ ਕੀਤਾ ਹੈ। ਤੁਹਾਨੂੰ ਐਸਾ ਨਹੀਂ ਸੀ ਕਰਨਾ ਚਾਹੀਦਾ। ਤੁਸੀਂ ਇਸ ਦੇ ਨਾਲ ਹੀ ਉਨ੍ਹਾਂ ਸਬੰਧੀਆਂ ਸਰਦਾਰ ਜੋਗਿੰਦਰ ਸਿੰਘ ਅਤੇ ਜੱਥੇਦਾਰ ਸੋਹਨ ਸਿੰਘ ਜਲਾਲਉਸਮਾਂ ਨੂੰ ਵੀ ਗਰਿਫ਼ਤਾਰ ਕਰ ਲਿਆ ਸਵੇਰ ਦੇ ਸਾਢੇ ਚਾਰ ਵਜੇ। ਪਰ ਜਦੋਂ ਸਰਦਾਰ ਫੇਰੂਮਾਨ ਦੇ ਸਬੰਧੀਆਂ ਨੇ ਇਹ ਇਸਰਾਰ ਕੀਤਾ ਕਿ ਅਸੀਂ ਉਸ ਵੇਲੇ ਤੱਕ ਸੰਸਕਾਰ ਨਹੀਂ ਕਰਾਂਗੇ ਜਦੋਂ ਤੱਕ ਕਿ ਤੁਸੀਂ ਜਥੇਦਾਰ ਜਲਾਲਉਸਮਾਂ

ਨੂੰ ਰਿਹਾ ਨਹੀਂ ਕਰਦੇ । ਤੁਸੀਂ ਇਸ ਹਾਊਸ ਦੇ ਵਿਚ ਇਹ ਡੈਫਿਨਿਟ ਬਿਆਨ ਦੇ ਕੇ ਯਾ ਤਾਂ ਜਾਣ ਬੁਝਕੇ ਗਲਤ ਬਿਆਨੀ ਕੀਤੀ ਹੈ ਜਾ ਫੇਰ ਉਨ੍ਹਾਂ ਅਫਸਰਾਂ ਨੇ ਤੁਹਾਨੂੰ ਇਹ ਦਸ ਕੇ ਵਾਰਸਾਂ ਨੂੰ ਲਾਸ਼ ਦੇ ਦਿੱਤੀ ਹੈ ਤੁਹਾਨੂੰ ਗ਼ਲਤ ਦੱਸਿਆ ਹੈ । ਇਹ ਖਬਰ ਅਖਬਾਰਾਂ ਵਿਚ ਬਾਰ ਬਾਰ ਆਈ ਪਰ ਤਹਾਡੇ ਵੱਲੋਂ ਇਸ ਬਾਰੇ ਅੱਜ ਤੱਕ ਵੀ ਕੋਈ ਕੰਟਰਾਡਿਕਸ਼ਨ ਨਹੀਂ ਹੋਈ । ਲੀਡਰ ਆਫ ਦੀ ਹਾਊਸ ਇਹੋ ਕਹਿ ਸਕਦਾ ਸੀ ਕਿ ਅਸੀਂ ਲਾ ਐਂਡ ਆਰਡਰ ਨੂੰ ਵੇਖਦੇ ਹੋਏ ਉਨ੍ਹਾਂ ਦੀ ਲਾਸ਼ ਵਾਰਸਾਂ ਪਾਸ ਪਹੁੰਚਾ ਦਿੱਤੀ ਸੀ। ਇਹ ਸਟੇਟਮੈਂਟ ਵੀ ਉਨ੍ਹਾਂ ਦੀ ਤਰਫੋਂ ਕੋਈ ਨਹੀਂ ਦਿੱਤਾ ਗਿਆ । ਇਸ ਤਰ੍ਹਾਂ ਦੀਆਂ ਗੱਲਾਂ ਨਾਲ ਹਾਊਸ ਦਾ ਪ੍ਰੈਸਟੀਜ ਲੋ ਹੁੰਦਾ ਹੈ, ਜਦੋਂ ਵੀ ਕੋਈ ਗ਼ਲਤ ਬਿਆਨੀ ਹੋਵੇ ਉਸ ਦੀ ਫੌਰਨ ਦਰੁਸਤੀ ਹੋਣੀ ਚਾਹੀਦੀ ਹੈ । ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ ਭੁਖ ਹੜਤਾਲ ਸ਼ੁਰੂ ਕਰਨ ਤੋਂ ਪਹਿਲਾਂ ਇਕ ਵਸੀਹਤ ਕੀਤੀ ਸੀ ਜਿਹੜੀ ਕਿ ਮੈਂ ਸਾਰਿਆਂ ਦੀ ਵਾਕਫੀਅਤ ਲਈ ਇਸ ਹਾਊਸ ਦੇ ਵਿਚ ਪੜ੍ਹਨੀ ਜ਼ਰੂਰੀ ਸਮਝਦਾ ਹਾਂ । ਇਹ ਕਿਉਂ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਰਹੇ ਮਹਿਜ਼ ਇਸ ਲਈ ਕਿ ਇਨ੍ਹਾਂ ਦੀ ਆਪਣੀ ਸਿਆਸੀ ਲੀਡਰਸ਼ਿਪ ਨੂੰ ਕੋਈ ਠੇਸ ਨਾ ਲੱਗੇ, ਕਿਤੇ ਚੰਡੀਗੜ੍ਹ ਕੋਈ ਹੋਰ ਪਾਰਟੀ ਹਾਸਲ ਕਰਕੇ ਇਨ੍ਹਾਂ ਦੀ ਲੀਡਰਸ਼ਿਪ ਤੇ ਹਾਵੀ ਨਾ ਹੋ ਜਾਵੇ । ਇਹ ਤਾਂ ਜੋ ਕੋਈ ਇਕ ਝੂਠ ਬੋਲਦਾ ਹੈ ਤਾਂ ਉਸ ਨੂੰ ਛੁਪਾਉਣ ਦੀ ਖਾਤਰ ਉਸ ਨੂੰ 100 ਹੋਰ ਝੂਠ ਬੋਲਣੇ ਪੈਂਦੇ ਹਨ । (ਆਵਾਜ਼ਾਂ : ਝੂਠ ਸ਼ਬਦ ਵਾਪਸ ਲਵੋ) ਮੈਂ ਤਾਂ ਇਕ ਮਿਸਾਲ ਦਿੱਤੀ ਹੈ, ਕਿਸੇ ਨੂੰ ਕੁਝ ਨਹੀਂ ਕਿਹਾ...

**ਸ਼੍ਰੀ ਸਭਾਪਤੀ :** ਕੈਪਟਨ ਸਾਹਿਬ ਤਾਂ ਆਪਣੇ ਤਜਰਬੇ ਦੀਆਂ ਗੱਲਾਂ ਕਰਦੇ ਹਨ । (ਹਾਸਾ) (Captain Sahib is speaking on the basis of his personal experience.)

**ਕੈਪਟਨ ਰਤਨ ਸਿੰਘ ;** ਸਰਕਾਰ ਨੇ ਜਿਹੜੀ ਪਹਿਲੀ ਵਡੀ ਗ਼ਲਤੀ ਕੀਤੀ ਉਹ ਇਹ ਕੀਤੀ ਕਿ ਸਰਦਾਰ ਫੇਰੂਮਾਨ ਨੂੰ ਵਰਤ ਰੱਖਣ ਦਾ ਮੌਕਾ ਦਿੱਤਾ । ਇਹ ਗੱਲ ਸਰਦਾਰ ਫੇਰੂਮਾਨ ਨੇ ਪਹਿਲਾਂ ਹੀ ਭਾਂਪ ਲਈ ਸੀ ਕਿ ਜੇਕਰ ਚੰਡੀਗੜ੍ਹ ਤੇ ਹੋਰ ਇਲਾਕੇ ਲੈਣੇ ਹਨ ਤਾਂ ਇਕ ਸੁਪਰੀਮ ਸੈਕਰੀਫਾਈਸ ਦੀ ਲੋੜ ਹੋਵੇਗੀ। ਉਨ੍ਹਾਂ ਨੇ ਇਸ ਦੇ ਮੁਤਾਬਿਕ ਹੀ ਆਪਣਾ ਮਨ ਬਣਾਇਆ ਅਤੇ ਦਰਬਾਰ ਸਾਹਿਬ ਜਾ ਕੇ ਅਰਦਾਸ ਕਰਨ ਦਾ ਫੈਸਲਾ ਕੀਤਾ । ਮੇਰੇ ਪਾਸ ਇਸ ਵਕਤ ਇਹ ਵਸੀਹਤ ਨਾਮਾ ਮੌਜੂਦ ਹੈ ਇਸ ਦਾ ਟੇਪ ਰਿਕਾਰਡ ਭੀ ਮੇਰੇ ਪਾਸ ਮੌਜੂਦ ਹੈ । ਜਿਹੜਾ ਮੇਰੇ ਘਰ ਜਾਕੇ ਸੁਣਿਆ ਜਾ ਸਕਦਾ ਹੈ। ਇਹ ਮੈਂ ਏਥੇ ਇਸ ਕਰਕੇ ਨਹੀਂ ਲਿਆਇਆ ਕਿਉਂਕਿ ਮੈਂ ਡੈਫਿਨਿਟ ਨਹੀਂ ਸੀ ਕਿ ਇਜਾਜ਼ਤ ਦਿੱਤੀ ਜਾਵੇਗੀ, ਜਾਂ ਨਹੀਂ । ਇਸ ਵਿਚ ਇਹ ਲਿਖਿਆ ਹੈ :

> "ਮਨਕਿ ਦਰਸ਼ਨ ਸਿੰਘ ਫੇਰੂਮਾਨ, ਚਾਹਤਾ ਹੂੰ ਕਿ ਮੈਂ ਅਪਨਾ ਆਖਰੀ ਪੈਗ਼ਾਮ ਗੁਰੂ ਪੰਥ ਔਰ ਦੁਨੀਆਂ ਕੇ ਤਮਾਮ ਅਛੇ ਲੋਗੋਂ ਤੱਕ ਪਹੁੰਚਾਊਂ ਔਰ ਉਸੇ ਫੈਲਾਊਂ । ਜਬ ਯੇਹ ਪੈਗਾਮ ਆਪਕੋ ਪਹੁੰਚੇਗਾ ਮੈਂ ਅਪਨੀ ਜਿੰਦਗੀ ਕਾ ਆਖ਼ਰੀ ਸਾਂਸ ਲੇ ਚੁਕਾ ਹੂੰਗਾ ।

ਆਜ ਯਕਮ ਅਗਸਤ 1969 ਕੋ ਮੈਂ ਅਪਨੀ ਜਿੰਦਗੀ ਕੇ 84 ਬਰਸ ਗੁਜ਼ਾਰ ਚੁਕਾ ਹੂੰ । ਮੈਂ ਗੁਜ਼ਸ਼ਤਾ ਨਿਸਫ ਸਦੀ ਸੇ ਪੰਥ ਕੀ ਵਿਚਾਰ ਧਾਰਾ ਔਰ ਮਾਦਰੇ ਵਤਨ ਕੀ ਆਜ਼ਾਦੀ ਕੇ ਲੀਏ ਜਦੋ ਜਹਿਦ ਕਰਤਾ ਰਹਾ ਹੂੰ । ਮੇਰੀ ਜ਼ਿੰਦਗੀ ਸਭ ਕੇ ਲੀਏ ਏਕ ਖੁਲ੍ਹੀ ਹੂਈ ਕਿਤਾਬ ਹੈ ।

ਮੁਲਕ ਆਜ਼ਾਦ ਹੈ ਲੇਕਿਨ ਪੰਥ ਅਭੀ ਤਕ ਜ਼ੰਜੀਰੋਂ ਮੇਂ ਜਕੜਾ ਹੂਆ ਹੈ । ਧਰਮ ਕੀ ਬਜਾਏ ਮੁਲਕ ਮੇਂ ਕਰਪਸ਼ਨ ਕਾ ਇਜ਼ਾਫਾ ਹੂਆ ਹੈ ਔਰ ਪਤਨ ਕੀ ਤਰਫ਼ ਗਿਆ ਹੈ । ਪੰਥ ਕੀ

[ਕੈਪਟਨ ਰਤਨ ਸਿੰਘ]

ਸਿਆਸਤ ਔਰ ਗੁਰਦਵ ਰੋਂ ਪਰ ਮਕਾਰ ਸੰਤੋਂ ਮਹੰਤੋਂ ਔਰ ਪੰਥ ਕੇ ਬਦਖਆਓਂ ਕਾ ਗਲਬਾ ਹੈ । ਸਿਖ ਧਰਮ ਕੇ ਅਸੂਲ, ਖਾਲਸਾ ਕੀ ਰਵਾਇਤ ਔਰ ਸਿੰਘੋਂ ਕਾ ਤਾਰੀਖੀ ਸ਼ਾਨੋ ਸ਼ਿਕਵਾ ਕੁਚਲਾ ਹੂਆ ਪੜਾ ਹੈ ਜਿਨ ਲੋਗੋਂ ਨੇ ਪਵਿਤਰ ਅਕਾਲ ਤਖਤ ਕੇ ਸਾਹਮਣੇ ਜ਼ਿੰਦਾ ਜਲ ਮਰਨੇ ਕੀ ਅਰਦਾਸ ਕੀ ਥੀ ਇਨ੍ਹੇ ਪੰਥ, ਸਿਖ ਧਰਮ ਔਰ ਪੰਜਾਬ ਗੌਰਮਿੰਟ ਪਰ ਮਕਾਰੀ ਔ ਰਕਾਇਰ ਾ ਸੇ ਅਪਨਾ ਜੜਾ ਮਜ਼ਬੂਤ ਬਣਾਨੇ ਕੀ ਸਾਜ਼ਿਸ ਮੇਂ ਕਾਮਯਾਬੀ ਹਾਸਲ ਹੋ ਰਹੀ ਹੈ । ਇਸ ਮਕਾਰੀ ਔਰ ਅਧਰਮ ਕੋ ਸਿਖੋਂ ਕਾ ਧਰਮ ਜ਼ਾਹਿਰ ਕਰਨੇ ਕੇ ਲੀਏ ਅਕਾਲ ਤਖਤ ਕੇ ਸਾਹਮਣੇ ਕੁੰਡ ਤਾਮੀਰ ਕਰਵਾਏ ਹੈਂ ਔਰ ਇਨ ਕੁੰਡੋਂ ਕੋ ਡਿਕਟੇਟਰਾਨਾ ਤੌਰ ਪਤ ਔਰ ਸਰਕਾਰ ਕੀ ਮਿਲੀ ਭਗਤ ਸੇ ਮਹਿਫੂਜ਼ ਰਖਾ ਜਾ ਰਹਾ ਹੈ । ਇਸ ਵਕਤ ਪੰਥ ਕੋ ਜਿਸ ਬੇਇਜ਼ਤੀ ਕਾ ਸਾਹਮਨਾ ਹੈ ਔਰ ਇਸ ਮੇਂ ਜੋ ਗਮੋ-ਗੁਸਾ ਪਾਇਆ ਜਾਤਾ ਹੈ ਇਸ ਕੀ ਨਜ਼ੀਰ ਨਹੀਂ ਮਿਲਤੀ ਇਸ ਵਕਤ ਧਰਮ ਕੋ ਜਿਸ ਤਰੀਕਾ ਸੇ ਅਪਵਿਤਰ ਕੀਆ ਜਾ ਰਹਾ ਹੈ, ਇਸ ਕੀ ਮਿਸਾਲ ਮਾਜ਼ੀ ਮੇਂ ਨਹੀਂ ਦੇਖੀ ਗਈ । ਸਾਧੋਂ ਮਹੰਤੋਂ ਔਰ ਪੰਥ ਕੇ ਗ਼ਦਾਰੋਂ ਨੇ ਸਿਖ ਸਿਆਸਤ ਸੇ ਸਿਖਇਜ਼ਮ ਕੋ ਖਤਮ ਕਰਨੇ ਔਰ ਸਿਖੋਂ ਕੋ ਦੂਸਰੋਂ ਕਾ ਮਹਿਕੂਮ ਬਣਾਨੇ ਕੀ ਸਾਜ਼ਸ਼ ਮਜ਼ਬੂਤੀ ਸੇ ਬਨਾ ਲੀ ਹੈ ।

ਅਸੱਤ ਕੀ ਇਸ ਅਮਾਵਸ ਵਾ ਮੁਕੰਮਲ ਤਾਰੀਕੀ ਔਰ ਝੂਠ ਕੇ ਇਸ ਜਾਲ ਕੋ ਸ਼ਹੀਦੀ ਹਾਸਲ ਕੀਏ ਬਗੈਰ ਤੋੜਾ ਨਹੀਂ ਜਾ ਸਕਤਾ । ਪੰਥ ਕੇ ਸਰਜੀਵਨ ਹੋਨੇ ਕੀ ਰਾਹ ਮੇਂ ਅਰਦਾਸ ਕੀ ਖਿਲਾਫ਼ ਵਰਜ਼ੀ ਕਰਨਾ ਸਭ ਸੇ ਬੜਾ ਗੁਨਾਹ ਹੈ ਔਰ ਯਿਹ ਗੁਨਾਹ ਮੌਤ ਕੋ ਬੋਸਾ ਦੀਏ ਬਗੈਰ ਧੁਲ ਨਹੀਂ ਸਕਤਾ । ਸੰਤ ਫਤਿਹ ਸਿੰਘ ਔਰ ਇਨ ਕੇ ਸਾਥੀਉਂ ਨੇ ਅਕਾਲ ਤਖਤ ਕੇ ਸਾਹਮਨੇ ਜੋ ਅਗਨ ਕੰਡ ਤਾਮੀਰ ਕੀਏ ਹੈਂ, ਯਿਹ ਸਿੰਘੋਂ ਕੋ ਕੁਰਬਾਨੀ ਕੇ ਲੀਏ ਬੁਲਾ ਰਹੇ ਹੈਂ । ਪੰਥ ਗੁਰੂ ਔਰ ਅਕਾਲ ਪੁਰਖ ਸੇ ਬਚ ਕਰ ਨਹੀਂ ਨਿਕਲ ਸਕਤਾ । ਲਿਹਾਜ਼ਾ ਯਿਹ ਜ਼ਰੂਰੀ ਹੋ ਗਿਆ ਹੈ ਕਿ ਪੰਥ ਕੇ ਨਾਮ ਨਿਹਾਦ ਲੀਡਰੋਂ ਔਰ ਸਿਖਇਜ਼ਮ ਕੇ ਗ਼ਦਾਰੋਂ ਕੇ ਗੁਨਾਹੋਂ ਕੇ ਪ੍ਰਾਸਚਿਤ ਕੇ ਲੀਏ ਗੁਰੂ ਕਾ ਕੋਈ ਸਿੰਘ ਅਪਣੇ ਆਪ ਕੋ ਸ਼ਹੀਦੀ ਕੇ ਲੀਏ ਪੇਸ਼ ਕਰੇ ਤਾਕਿ ਪੰਥ ਆਜ਼ਾਦ ਹਿੰਦੁਸਤਾਨ ਮੇਂ ਆਜ਼ਾਦ ਪੰਥ ਕੋ ਯਕੀਨੀ ਬਨਾਨੇ ਕੇ ਲਿਏ ਸਿਖ ਹੋਮ ਲੈਂਡ ਕਾਇਮ ਕਰਨੇ ਕੇ ਲੀਏ ਅਗਲੀ ਕੋਸ਼ਿਸ਼ ਕਰੇ । (ਸਰਕਾਰੀ ਬੈਂਚਾਂ ਵਲੋਂ ਤਾੜੀਆਂ)

ਮੈਂ ਇਸ ਮਕਸਦ ਕੇ ਲਿਏ ਅਪਨੀ ਸ਼ਹੀਦੀ ਦੇਤਾ ਹੂੰ । ਮੈਂ ਸੰਗਤ ਸੇ ਅਪੀਲ ਕਰਤਾ ਹੂੰ ਕਿ ਮੈਂ ਜਬ ਇਸ ਦੁਨੀਆਂ ਮੇਂ ਨਾ ਰਹੂੰ ਤੋ ਸੰਗਤ ਅਪਣੇ ਫਰਜ਼ ਕਾ ਅਹਿਸਾਸ ਕਰੇ । ਮੇਰੇ ਮ੍ਰਿਤਕ ਸਰੀਰ ਕਾ ਅੰਤਮ ਸੰਸਕਾਰ ਇਸ ਅਗਨਕੁੰਡ ਮੇਂ ਕਿਆ ਜਾਏ ਕੀ ਜਿਸੇ ਸੰਤ ਫਤਿਹ ਸਿੰਘ ਨੇ ਤਾਮੀਰ ਕੀਆ ਹੈ ਔਰ ਮੇਰੀ ਅਸਥੀਆਂ ਕੀਰਤਪੁਰ ਸਾਹਿਬ ਮੇਂ ਜਲ ਪ੍ਰਵਾਹ ਕੀ ਜਾਏਂ । (ਯਾਦ ਰਹੇ ਕਿ ਚੰਦ ਰੋਜ਼ ਹੁਏ, ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ ਇਸ ਵਸੀਅਤ ਕੇ ਇਸ ਹਿੱਸਾ ਮੇਂ ਤਬਦੀਲੀ ਕਰ ਦੀ ਥੀ ਕਿ ਇਨਕਾ ਅੰਤਮ ਸੰਸਕਾਰ ਇਨ ਕੇ ਆਬਾਦੀ ਗਾਂਵ ਮੇਂ ਕੀਆ ਜਾਏ । ਤਾਂਕਿ ਇਸ ਮਸਲਾ ਪਰ ਪੰਥ ਮੇਂ ਕੋਈ ਨਾਫ਼ਾਕ ਪੈਦਾ ਨਾ ਹੋ ।) ਮਸੰਦੋਂ ਔਰ ਪੰਥ ਘਾਤਕੋਂ ਸੇ ਮੌਜ਼ੂ ਸਲੂਕ ਕੀਆ ਜਾਏ ਔਰ ਅਕਾਲ ਤਖਤ ਪਰ ਜੋ ਅਗਨ ਕੁੰਡ ਤਾਮੀਰ ਹੈਂ ਔਰ ਵਹਾਂ ਧੋਖਾ ਔਰ ਮਕਾਰੀ ਕੇ ਨਿਸ਼ਾਨ ਕੇ ਤੌਰ ਪਰ ਮੌਜੂਦ ਹੈਂ, ਇਨ੍ਹੇ ਬਾਦ ਮੇਂ ਮੁਨਹਦਮ ਕਰ ਦੀਆ ਜਾਏ । ਕਿਉਂਕਿ ਵੋਹ ਗੁਰਮਤ ਕੇ ਖਿਲਾਫ਼ ਔਰ ਪੰਥ ਕੇ ਖੂਬਸੂਰਤ ਚਿਹਰਾ ਪਰ ਧੱਬਾ ਹੈਂ । ਸੰਗਤੇਂ ਪ੍ਰਾਰਥਨਾ ਕਰੇਂ ਕਿ ਦਸ਼ਮ ਗੁਰੂ ਮੇਰੀ ਇਸ ਹਕੀਰ ਕੁਰਬਾਨੀ ਕੋ ਕਬੂਲ ਕਰੇਂ ਔਰ ਪੰਥ ਕੀ ਮਦਦ ਕੇ ਲੀਏ ਆਏਂ । ਸੰਪੂਰਨ ਪੰਜਾਬ ਜ਼ਿੰਦਾਬਾਦ । ਸਿਖ ਹੋਮ ਲੈਂਡ ਜ਼ਿੰਦਾਬਾਦ ।

ਵਾਹਿਗੁਰੂ ਜੀ ਕਾ ਖਾਲਸਾ,
ਵਾਹਿਗੁਰੂ ਜੀ ਕੀ ਫਤਿਹ

ਗੁਰੂ ਸੰਗਤੋਂ ਕਾ ਸੇਵਕ,
ਦਰਸ਼ਨ ਸਿੰਘ ਫੇਰੂਮਾਨ ।

ਮੈਂ ਮਿਲਾਪ ਅਖਬਾਰ, ਮਿਤੀ 28 ਅਕਤੂਬਰ, 1969 ਜਿਸ ਵਿਚ ਕਿ ਸਰਦਾਰ ਫੇਰੂਮਾਨ ਦੀ ਅੰਤਮ ਇਛਾ ਸ਼ਾਇਆ ਹੋਈ ਹੈ ਹਾਊਸ ਦੀ ਮੇਜ਼ ਤੇ ਰਖਦਾ ਹਾਂ।

**ਖੁਰਾਕ ਮੰਤਰੀ** (ਸਰਦਾਰ ਬਲਵੰਤ ਸਿੰਘ) : ਆਨ ਏ ਪੁਆਇੰਟ ਆਫ਼ ਆਰਡਰ ਸਰ। ਚੇਅਰਮੈਨ ਸਾਹਿਬ, ਹੁਣੇ ਕੈਪਟਨ ਸਾਹਿਬ ਨੇ ਫੇਰੂਮਾਨ ਜੀ ਦਾ ਜ਼ਿਕਰ ਕਰਦਿਆਂ ਕਿਹਾ ਹੈ ਕਿ ਉਸ ਅਜ਼ੀਮ ਸ਼ਹੀਦ ਨੇ ਚੰਡੀਗੜ੍ਹ ਲਈ ਕੁਰਬਾਨੀ ਦਿੱਤੀ। ਪਰ ਜੋ ਕੁਝ ਇਹ ਪੜ੍ਹ ਰਹੇ ਹਨ ਉਸ ਵਿਚ ਤਾਂ ਚੰਡੀਗੜ੍ਹ ਦਾ ਜ਼ਿਕਰ ਵੀ ਨਹੀਂ ਹੈ। (ਵਿਘਨ) ਮੈਂ ਬੇਨਤੀ ਕਰਦਾ ਹਾਂ ਕਿ ਇਹ ਅਜਿਹੀਆਂ ਚੀਜ਼ਾਂ ਪੜ੍ਹ ਕੇ ਉਸ ਅਜ਼ੀਮ ਸ਼ਹੀਦੀ ਨੂੰ ਕਲੰਕ ਨਾ ਲਾਉਣ (ਵਿਘਨ)।

**ਚੌਧਰੀ ਤੁਲਸੀ ਰਾਮ ਚੌਹਾਨ** : ਆਨ ਏ ਪੁਆਇੰਟ ਆਫ਼ ਆਰਡਰ ਸਰ। ਹੁਣੇ ਜਦੋਂ ਕੈਪਟਨ ਰਤਨ ਸਿੰਘ ਸਰਦਾਰ ਦਰਸ਼ਨ ਸਿੰਘ ਦੀ ਲਾਸਟ ਵਿਲ ਪੜ੍ਹ ਰਹੇ ਸੀ ਤਾਂ ਅਕਾਲੀ ਬੈਂਚਾਂ ਨੇ ਜ਼ੋਰ ਜ਼ੋਰ ਦੀਆਂ ਤਾੜੀਆਂ ਵਜਾਈਆਂ। ਕੀ ਚੀਫ਼ ਮਨਿਸਟਰ ਵਾਜ਼ਿਆ ਕਰਨਗੇ ਕਿ ਕੀ ਉਹ ਸਿਖ ਹੋਮ ਲੈਂਡ ਚਾਹੁੰਦੇ ਤਾਂ ਨਹੀਂ (ਵਿਘਨ)

**ਸ਼੍ਰੀ ਚੇਅਰਮੈਨ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। (It is no point of order)

**ਚੌਧਰੀ ਬਲਬੀਰ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ, ਚੇਅਰਮੈਨ ਸਾਹਿਬ, ਸਰਦਾਰ ਬਲਵੰਤ ਸਿੰਘ ਜੀ ਨੇ ਜੋ ਪੁਆਇੰਟ ਰੇਜ਼ ਕੀਤਾ ਹੈ ਤੁਸੀਂ ਉਸ ਦਾ ਜਵਾਬ ਨਹੀਂ ਦਿੱਤਾ।

**ਸ਼੍ਰੀ ਚੇਅਰਮੈਨ** : ਉਹ ਰੂਲ ਆਊਟ ਕਰ ਦਿੱਤਾ ਹੈ। (That has been ruled out.)

**ਕੈਪਟਨ ਰਤਨ ਸਿੰਘ** : ਸੋ ਚੇਅਰਮੈਨ ਸਾਹਿਬ, ਜਦੋਂ ਪੰਜਾਬ ਸਰਕਾਰ ਨੂੰ ਪਤਾ ਲਗਾ ਕਿ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਸਾਰੇ ਪੰਜਾਬ ਲਈ ਕੁਝ ਕਰਨਾ ਚਾਹੁੰਦਾ ਹੈ ਤਾਂ ਉਸ ਨੇ 11 ਅਗਸਤ ਨੂੰ ਐਫ਼. ਆਈ. ਆਰ. ਜਿਸ ਬਾਰੇ ਕਿ ਮੇਰੇ ਆਨਰੇਬਲ ਦੋਸਤ ਸਿਰਦਾਰ ਕਪੂਰ ਸਿੰਘ ਹਾਊਸ ਵਿਚ ਜ਼ਿਕਰ ਕਰ ਚੁਕੇ ਹਨ (ਘੰਟੀ) ਮੈਨੂੰ ਦਸ ਦਿਉ ਜੀ ਕਿ ਕਿਤਨਾ ਟਾਈਮ ਹੈ?

**ਸ਼੍ਰੀ ਚੇਅਰਮੈਨ** : ਕੁਲ 2 ਘੰਟੇ ਹਨ। (There are only two hours at our disposal.)

**ਕੈਪਟਨ ਰਤਨ ਸਿੰਘ** : ਠੀਕ ਹੈ ਜੀ। ਤੇ ਮੈਂ ਅਰਜ਼ ਕਰ ਰਿਹਾ ਸੀ ਕਿ ਉਨ੍ਹਾਂ ਨੇ ਉਸ ਐਫ. ਆਈ. ਆਰ. ਦੀ ਕਾਪੀ ਹਾਊਸ ਦੀ ਟੇਬਲ ਤੇ ਰੱਖੀ ਹੈ ਉਹ ਮੇਰਾ ਯਕੀਨ ਹੈ ਕਿ ਹਾਊਸ ਦੀਆਂ ਪ੍ਰੋਸੀਡਿੰਗਜ਼ ਦਾ ਹਿੱਸਾ ਬਣ ਗਈ ਹੈ। ਹੁਣ ਮੈਂ ਇਹ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਆਇਆ ਉਨ੍ਹਾਂ ਦੀ ਬਾਡੀ ਨੂੰ ਉਨ੍ਹਾਂ ਦੇ ਹਵਾਲੇ ਕਰ ਦਿੱਤਾ ਗਿਆ ਸੀ? ਚੇਅਰਮੈਨ ਸਾਹਿਬ, ਜਦੋਂ ਕੋਈ ਆਰਡੀਨਰੀ ਆਦਮੀ ਵੀ ਮਰੇ ਤਾਂ ਉਸ ਦੀ ਲਾਸਟ ਵਿਲ ਪੂਰੀ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਭਾਵੇਂ ਕੋਈ ਕੈਦੀ ਵੀ ਮਰੇ ਤਾਂ ਉਸ ਦੀ ਲਾਸਟ ਵਿਲ ਪੂਰੀ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਪਰ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਜਿਸ ਨੂੰ ਇਹ ਸਰਕਾਰ ਆਪਣਾ ਕੈਦੀ ਵੀ ਨਹੀਂ ਕਹਿੰਦੀ; ਉਸ ਨਾਲ ਕੀ ਸਲੂਕ ਹੋਇਆ, ਚੇਅਰਮੈਨ ਸਾਹਿਬ, ਇਹ ਮੈਂ ਦਸਣਾ ਚਾਹੁੰਦਾ ਹਾਂ। ਇਹ ਮੇਰੇ ਕੋਲ ਇਕ ਚਿੱਠੀ ਹੈ ਸਰਦਾਰ ਸੋਹਣ ਸਿੰਘ ਸਨ ਆਫ਼ ਸਰਦਾਰ ਜਸਵੰਤ ਸਿੰਘ ਅਤੇ ਗ੍ਰੈਂਡ ਸਨ ਆਫ ਸਰਦਾਰ ਦਰਸ਼ਨ ਸਿੰਘ ਫੇਰੂਮਾਨ। ਜਿਹੜੀ ਕਿ ਉਨ੍ਹਾਂ ਨੇ ਡੀ. ਸੀ. ਨੂੰ ਲਿਖੀ ਹੈ। (ਵਿਘਨ) ਮੈਨੂੰ ਤਾਂ ਚੇਅਰਮੈਨ ਸਾਹਿਬ, ਇਹ ਵੀ ਪਤਾ ਨਹੀਂ ਸੀ ਕਿ ਉਨ੍ਹਾਂ ਦੇ ਕੋਈ ਪੁਤਰ ਪੋਤਰਾ ਵੀ ਹੈ (ਵਿਘਨ) ਮੇਰੇ ਕੋਲ ਅਸਲ ਕਾਪੀ ਵੀ ਹੈ ਅਤੇ ਉਸ ਦੀ ਨਕਲ ਵੀ ਹੈ...

**ਮੁੱਖ ਮੰਤਰੀ :** ਉਹ ਤਾਂ ਉਨ੍ਹਾਂ ਨੇ ਡੀ. ਸੀ. ਨੂੰ ਲਿਖੀ ਸੀ; ਫਿਰ ਇਨ੍ਹਾਂ ਕੋਲ ਅਸਲ ਕਾਪੀ ਕਿਵੇਂ ਆ ਗਈ (ਹਾਸਾ)

**ਕੈਪਟਨ ਰਤਨ ਸਿੰਘ :** ਉਨ੍ਹਾਂ ਦੀ ਸਾਈਨਡ•ਕਾਪੀ ਹੈ ਜਿਹੜੀ ਤੁਹਾਨੂੰ ਦੇਣੀ ਸੀ ਪਰ ਤੁਸੀਂ ਲੇਟ ਪਹੁੰਚੇ ਅਤੇ ਫਿਰ ਢੀਮਾਂ ਨਾਲ ਤੁਹਾਡਾ ਸੁਆਗਤ ਹੋਇਆ ਸੀ (ਵਿਘਨ) ਤੇ ਚੇਅਰਮੈਨ ਸਾਹਿਬ, ਮੈਂ ਉਹ ਚਿੱਠੀ ਪੜ੍ਹ ਦਿੰਦਾ ਹਾਂ :

ਸੇਵਾ ਵਿਖੇ

ਡਿਪਟੀ ਕਮਿਸ਼ਨਰ,

ਅੰਮ੍ਰਿਤਸਰ ।

**ਸ੍ਰੀ ਮਾਨ ਜੀ,**

ਸਾਡੇ ਪੂਜ ਬਜ਼ੁਰਗ ਸ਼ਹੀਦ ਦਰਸ਼ਨ ਸਿੰਘ ਜੀ ਫੇਰੂਮਾਨ ਨਾਲ ਜੋ ਕੁਝ ਸੰਤ ਫਤਿਹ ਸਿੰਘ ਆਦਿ ਦੇ ਹੁਕਮ ਅਨੁਸਾਰ ਪੰਜਾਬ ਸਰਕਾਰ ਨੇ ਕੀਤਾ ਉਹ ਧਕਾ ਹੁਣ ਪੰਜਾਬ ਅਤੇ ਸਿਖਾਂ ਦੀ ਤਵਾਰੀਖ ਦਾ ਅੰਗ ਬਣ ਚੁਕਾ ਹੈ । ਇਸ ਲਈ ਅਸੀਂ ਇਸ ਬਾਬਤ ਹੋਰ ਕੁਝ ਨਹੀਂ ਕਹਿੰਦੇ ।

ਕਲ੍ਹ ਸ਼ਹੀਦ ਦਰਸ਼ਨ ਸਿੰਘ ਦੇ ਅਕਾਲ ਚਲਾਣੇ ਤੋਂ ਪਿਛੋਂ ਜਦੋਂ ਅਸੀਂ ਉਸ ਦਾ ਸਰੀਰ ਮੰਗਿਆ ਤਾਂ ਜੋ ਉਹਨਾਂ ਦੀ ਅੰਤਮ ਇਛਾ ਅਨੁਸਾਰ ਦਰਬਾਰ ਸਾਹਿਬ ਮੱਥਾ ਟਿਕਾ ਕੇ ਸੰਸਕਾਰ ਕਰ ਸਕੀਏ ਤਦ ਪੁਲਸੀਆਂ ਨੇ ਸਾਡੀਆਂ ਬੀਬੀਆਂ ਤੇ ਭੈਣਾ ਨੂੰ ਮੰਦੇ ਬਚਨ ਬੋਲੇ ਤੇ ਕੇਸਾਂ ਤੋਂ ਫੜ ਲਿਆ ਅਤੇ ਗੁਸਲਖਾਨੇ ਵਿਚ ਸੁਟ ਕੇ ਬਾਹਰੋਂ ਕੁੰਡੇ ਬੰਦ ਕਰ ਦਿਤੇ । (ਸ਼ੇਮ ਸ਼ੇਮ) ਅਸੀਂ ਜਿਹੜੇ ਆਦਮੀਂ ਬਾਹਰ ਰਹੇ ਸਾਨੂੰ ਬੇ ਤਹਾਸ਼ਾ ਮਾਰ ਕੁਟਾਈ ਕੀਤੀ ਗਈ ਅਤੇ ਸੰਗੀਨ ਨਾਲ ਵੀ ਜ਼ਖਮ ਲਗਾਏ ਗਏ ਅਤੇ ਗਾਲ੍ਹਾਂ ਕਢੀਆਂ ਗਈਆਂ ।

ਜਦੋਂ ਮਿਰਤਕ ਸਰੀਰ ਰਈਆ ਪੁੱਜਾ ਤਦ ਦਰਸ਼ਨ ਕਰਨ ਆਏ ਲੋਕਾਂ ਉਤੇ ਭਰਪੂਰ ਲਾਠੀ ਚਾਰਜ ਕੀਤਾ ਗਿਆ ।

ਇਸ ਪਛੋਕੜ ਵਿਚ ਅਸੀਂ ਸ਼ਹੀਦ ਦਰਸ਼ਨ ਸਿੰਘ ਦਾ ਸਰਕਾਰੀ ਪੱਧਰ ਉਤੇ ਸੰਸਕਾਰ ਹੋਣਾ ਪਰਵਾਨ ਨਹੀਂ ਕਰਦੇ।

ਕਿਰਪਾ ਕਰਕੇ ਸਾਰੀ ਪੁਲਿਸ ਫ਼ੋਜ ਅਤੇ ਹੋਰ ਸਰਕਾਰੀ ਜੀਪਾਂ ਗੱਡੀਆਂ, ਟੀਅਰ ਗੈਸ ਦੇ ਬੰਬ ਅਤੇ ਬੰਦੂਕਾਂ, ਸੰਗੀਨਾਂ ਸਮੇਤ ਫੋਰਨ ਇਥੋਂ ਚਲੇ ਜਾਣ ਤਾਂ ਜੋ ਅਸੀਂ ਸ਼ਹੀਦ ਦੇ ਸਰੀਰ ਦਾ ਸਤਿਕਾਰ ਸੰਸਕਾਰ ਯੋਗ ਢੰਗ ਨਾਲ ਕਰ ਸਕੀਏ ।

ਅੱਗੇ ਹੀ ਸ਼ਹੀਦ ਦਾ ਸਰੀਰ ਪੁਲਿਸ ਦੀ ਖਿਚ ਧੂ ਵਿਚ ਦੋ ਵਾਰ ਧਰਤੀ ਤੇ ਡਿਗ ਚੁਕਾ ਹੈ । ਉਸ ਦਾ ਹੋਰ ਅਪਮਾਨ ਨਾ ਕੀਤਾ ਜਾਏ । (ਸ਼ੇਮ ਸ਼ੇਮ)

ਇਹ ਤਾਂ ਚਿੱਠੀ ਉਨ੍ਹਾਂ ਵਲੋਂ ਹੈ । ਬਾਕੀ ਹੋਰ ਸਾਰੀਆਂ ਚੀਜ਼ਾਂ ਜੋ ਕਿ ਅਖਬਾਰਾਂ ਵਿਚ ਆਈਆਂ, ਇਸ ਬਾਰੇ ਜੋ ਸਰਦਾਰ ਗੁਰਨਾਮ ਸਿੰਘ ਨੇ ਇਸ ਹਾਊਸ ਵਿਚ ਦਸਿਆ ਉਹ ਠੀਕ ਨਹੀਂ ਕੀਤਾ । ਹੁਣੇ ਮੈਨੂੰ ਇਤਲਾਹ ਮਿਲੀ ਹੈ ਜੋ ਕੁਝ ਇਨ੍ਹਾਂ ਨੇ ਉਸ ਸਰੀਰ ਨਾਲ ਕੀਤਾ । ਚੇਅਰਮੈਨ ਸਾਹਿਬ, ਅੱਜ ਜਿਹੜੇ ਸਜਣ ਉਨ੍ਹਾਂ ਦੇ ਫੁਲ ਚੁਗਣ ਲਈ ਗਏ ਸੀ ਉਹ ਬਹੁਤ ਸਾਰੇ ਗਿਰਫਤਾਰ ਕਰ ਲਿਤੇ ਗਏ ਹਨ । ਇਨ੍ਹਾਂ ਵਿਚੋਂ ਕੁਝ ਸੱਜਣਾਂ ਦੀ ਇਤਲਾਹ ਜੋ ਕਿ ਮੇਰੇ ਕੋਲ ਹੈ ਉਹ ਇਹ ਹਨ ਸਰਦਾਰ ਈਸ਼ਰ ਸਿੰਘ, ਸਰਦਾਰ ਸੋਹਣ ਸਿੰਘ, ਸਰਦਾਰ ਜੈ ਇੰਦਰ ਸਿੰਘ, ਸਰਦਾਰ ਪਸਤੌਲ ਸਿੰਘ ਅਤੇ ਸਰਦਾਰ ਜੁਗਿੰਦਰ ਸਿੰਘ । ਮੈਨੂੰ ਸਮਝ ਨਹੀਂ ਆਈ ਕਿ ਜਿਸ ਵੇਲੇ ਇਨ੍ਹਾਂ ਨੇ ਸਟੇਟ ਫਿਊਨਰਲ ਦੇਣ ਦਾ ਫੈਸਲਾ ਕਰ ਲਿਤਾ ਸੀ ਤਾਂ ਇਨਾਂ ਨੇ

ਕਿਸੇ ਨੂੰ ਇਤਲਾਹ ਨਹੀਂ ਦਿਤੀ ਕਿ ਕਿੰਨੇ ਵਜੇ ਲਾਸ਼ ਅੰਮ੍ਰਿਤਸਰੋਂ ਚਲੇਗੀ। ਪਹਿਲਾਂ ਸਰਦਾਰ ਗੁਰਨਾਮ ਸਿੰਘ ਅਗੇ ਹੋਣਗੇ ਅਤੇ ਫੇਰ ਹੋਰ ਪ ਰਟੀਆਂ ਦੇ ਬੰਦੇ ਮਗਰ ਹੋਣਗੇ। ਇਨ੍ਹਾਂ ਨੇ ਤਾਂ ਉਸ ਦਿਨ ਬੱਸਾਂ ਬੰਦ ਕਰ ਦਿਤੀਆਂ। ਅੰਮ੍ਰਿਤਸਰ ਅਤੇ ਜਲੰਧਰ ਤੋਂ ਬਸਾਂ ਬੰਦ ਕਰ ਦਿਤੀਆਂ ਸਨ। ਉਸ ਦਿਨ ਮੈਂ ਜਾ ਰਿਹਾ ਸੀ ਅਤੇ ਮੇਰੇ ਨਾਲ ਜਨਰਲ ਮੋਹਣ ਸਿੰਘ ਸਨ। ਸਾਨੂੰ ਜਲੰਧਰ ਤੋਂ ਅੰਮ੍ਰਿਤਸਰ ਤਕ ਰਸਤੇ ਵਿਚ ਕੋਈ ਬਸ ਨਜ਼ਰ ਨਹੀਂ ਅ ਈ।

**ਸ਼੍ਰੀ ਚੇਅਰਮੈਨ** : ਸ਼ਾਇਦ ਬਸਾਂ ਦੀ ਹੜਤਾਲ ਹੋਈ ਹੋਣੀ ਹੈ। (Perhaps the Buses were on strike on that day.)

**ਕੈਪਟਨ ਰਤਨ ਸਿੰਘ** : ਨਹੀਂ ਜੀ, ਕੋਈ ਹੜਤਾਲ ਨਹੀਂ ਸੀ। ਬੈਰੀਅਰ ਲਗਾ ਕੇ ਬਸਾਂ ਨੂੰ ਰੋਕਿਆ ਜਾ ਰਿਹਾ ਸੀ। ਇਹ ਇਨ੍ਹਾਂ ਨੇ ਆਪਣੀ ਸਿਨਸੈਰਿਟੀ ਦਾ ਮੁਜ਼ਾਹਰਾ ਨਹੀਂ ਕੀਤਾ ਹੈ। ਇਹਦੇ ਨਾਲ ਮੈਂ ਇਸ ਕਰਕੇ ਖੁਸ਼ ਨਹੀਂ ਕਿ ਜਿਹੜਾ ਨਕਸ਼ਾ ਅਸੀਂ ਸਾਂਝੇ ਪੰਜਾਬ ਦਾ ਬਣਾਉਣਾ ਚਾਹੁੰਦੇ ਸੀ ਇਹ ਇਨ੍ਹਾਂ ਨੇ ਜਾਣ ਬੁਝ ਕੇ ਭੰਗ ਕੀਤਾ ਹੈ। ਕੁਝ ਕਾਂਗਰਸੀਆਂ ਦੀ ਗਿਰਫਤਾਰੀ ਦੇ ਹੁਕਮ ਤਾਂ ਸਰਦਾਰ ਗੁਰਨਾਮ ਸਿੰਘ ਹੋਰੀ ਪਹਿਲਾਂ ਹੀ ਦੇ ਚੁਕੇ ਸਨ ਔਰ ਦੂਜੇ ਦਿਨ ਇਹ ਸਾਬਤ ਕਰਨ ਲਈ ਬਿਆਨ ਦੇ ਦਿਤਾ ਕਿ ਇਹ ਜੇਬਾਂ ਵਿਚ ਪਥਰ ਲਿਆਏ ਸਨ, ਗੁੰਡੇ ਲਿਆਏ ਸਨ। ਇਨ੍ਹਾਂ ਨੂੰ ਗੁੰਡਿਆਂ ਦਾ ਸ਼ਾਇਦ ਪਤਾ ਹੈ ਜਾਂ ਨਹੀਂ। ਮੈਂ ਸਮਝਦਾ ਹਾਂ ਕਿ ਜਿਹੜਾ ਸਭ ਤੋਂ ਜ਼ਿਆਦਾ ਬੁਜ਼ਦਿਲ ਇਨਸਾਨ ਹੋਵੇ ਉਹ ਗੁੰਡਾ ਹੁੰਦਾ ਹੈ। ਜੇ ਤੁਸੀਂ ਕਮਜ਼ੋਰ ਹੋ ਤਾਂ ਹੀ ਗੁੰਡੇ ਹੋ। (ਘੰਟੀ) ਚੇਅਰਮੈਨ ਸਾਹਿਬ ਦਸ ਹਜ਼ਾਰ ਆਦਮੀਂ ਪੁਲਿਸ ਦਾ ਉਥੇ ਪਹਿਰਾ ਦੇ ਰਿਹਾ ਸੀ।

**ਮੁੱਖ ਮੰਤਰੀ** : ਚੇਅਰਮੈਨ ਸਾਹਿਬ, ਪਾਰਟੀ ਵਾਈਜ਼ ਟਾਈਮ ਫਿਕਸ ਕਰ ਦਿਉ, ਸਾਨੂੰ ਕੋਈ ਇਤਰਾਜ਼ ਨਹੀਂ ਹੋਵੇਗਾ।

**ਕੈਪਟਨ ਰਤਨ ਸਿੰਘ** ; ਇਹ ਚੀਜ਼ ਤੁਸੀਂ ਪਹਿਲਾਂ ਕਹਿੰਦੇ ਕਿ ਮੈ ਇੰਨੇ ਟਾਈਮ ਵਿਚ ਬੋਲਣਾ ਹੈ ਤਾਂ ਮੈਂ ਉਸੇ ਤਰ੍ਹਾਂ ਹੀ ਆਪਣੇ ਆਪ ਨੂੰ ਐਡਜਸਟ ਕਰ ਲੈਂਦਾ। ਮੇਰਾ ਮਤਲਬ ਹੈ ਕਿ ਇਹ ਜਾਣ ਬੁਝ ਕੇ ਵਾਤਾਵਰਨ ਨੂੰ ਖਰਾਬ ਕਰ ਰਹੇ ਹਨ। ਇਹਦੇ ਵਿਚ ਮੈਂ ਕਿਸੇ ਅਫਸਰ ਤੇ ਇਲਜ਼ਾਮ ਨਹੀਂ ਲਗਾਉਣਾ ਕਿਉਂਕਿ ਜਿਸ ਅਫਸਰ ਨੇ ਵੀ ਕੰਮ ਕੀਤਾ ਉਹ ਬਿਲਕੁਲ ਇਨ੍ਹਾ ਦੇ ਹੁਕਮ ਨਾਲ ਕੀਤਾ। ਇਨ੍ਹਾਂ ਨੂੰ ਇਹ ਜ਼ਿਮੇਵਾਰੀ ਲੈਣੀ ਪਵੇਗੀ। ਇਨ੍ਹਾਂ ਦੀ ਮੁਸਲਸਲ ਇਹ ਕੋਸ਼ਿਸ਼ ਰਹੀ ਹੈ ਕਿ ਵਾਤਾਵਰਨ ਨੂੰ ਖਰਾਬ ਕੀਤਾ ਜਾਵੇ। ਜਦੋਂ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ ਵਰਤ ਰਖਿਆ ਤਾਂ ਇਨ੍ਹਾਂ ਨੇ ਇਸ ਦਾ ਵਰਤ ਰਖਣ ਦਾ ਕਾਰਣ ਕਾਂਗਰਸ ਨੂੰ ਹੀ ਦਸਿਆ ਹੈ ਅਤੇ ਇਹ ਚੀਜ਼ਾਂ ਲਿਖ ਲਿਖ ਕੇ ਸੈਂਟਰ ਤਕ ਪਹੁੰਚਾਈਆਂ ਗਈਆਂ ਕਿ ਇਹ ਸਭ ਕੁਝ ਕਾਂਗਰਸ ਹੀ ਕਰ ਰਹੀ ਹੈ। ਇਨ੍ਹਾਂ ਨੇ ਇਸ ਵਰਤ ਨੂੰ ਸਟੇਟ ਕਿਹਾ ਹੈ। ਮੈਂ ਇਨ੍ਹਾਂ ਨੂੰ ਉਸ ਵੇਲੇ ਹੀ ਕਿਹਾ ਸੀ ਕਿ ਇਸ ਨੂੰ ਅਪਨਾਉਣਾ ਹੀ ਚਾਹੀਦਾ ਹੈ।

ਜਿਸ ਵੇਲੇ ਸਾਡੇ ਸਾਥੀ–ਸਰਦਾਰ ਸੰਤੋਖ ਸਿੰਘ, ਸਰਦਾਰ ਬਚਨ ਸਿੰਘ, ਸਰਦਾਰ ਸੁਰਜੀਤ ਸਿੰਘ ਅਟਵਾਲ–ਅਤੇ ਹੋਰ ਕਈ ਸੱਜਣ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਜੀ ਨੂੰ ਮਿਲਣ ਜਾਂਦੇ ਤਾਂ ਅਖਬਾਰਾਂ ਵਾਲਿਆਂ ਉਤੇ ਪਾਬੰਦੀ ਸੀ ਕਿ ਉਹ ਉਨ੍ਹਾਂ ਦੀ ਫੋਟੋ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਜੀ ਨਾਲ ਨਹੀਂ ਲੈ ਸਕਦੇ ਸਨ। ਪਰ ਜਦੋਂ ਅਖੀਰ ਵਿਚ ਸੰਤ ਫਤਿਹ ਸਿੰਘ ਉਨ੍ਹਾਂ ਕੋਲ ਗਏ ਤਾਂ ਉਨ੍ਹਾਂ ਦੀ ਫੋਟੋ ਛਾਪ ਦਿਤੀ ਗਈ। ਕਾਨੂੰਨ ਸਭ ਲਈ ਇਕ ਹੋਣਾ ਚਾਹੀਦਾ ਹੈ। ਇਹ ਸਾਰੀ ਗਲ ਸਰਦਾਰ ਗੁਰਨਾਮ ਸਿੰਘ ਤੇ ਆਉਂਦੀ ਹੈ।

ਸ਼੍ਰੀ ਚੇਅਰਮੈਨ : ਤੁਹਾਡਾ ਟਾਈਮ ਹੋ ਗਿਆ ਹੈ ਜੀ। (Your time is over please.)

ਕੈਪਟਨ ਰਤਨ ਸਿੰਘ : ਮੈਂ ਸਮਝਦਾ ਹਾਂ ਕਿ ਜਾਂ ਤਾਂ ਸਰਦਾਰ ਗੁਰਨਾਮ ਸਿੰਘ ਹਾਊਸ ਤੋਂ ਮਾਫੀ ਮੰਗਣ ਕਿਉਂਕਿ ਇਨ੍ਹਾਂ ਨੇ ਹਾਊਸ ਨੂੰ ਗ਼ਲਤ ਚੀਜ਼ ਦਸੀ। ਇਹ ਸਭ ਕੁਝ ਹੋਣ ਦੇ ਬਾਵਜੂਦ ਵੀ ਕਾਂਗਰਸ ਪਾਰਟੀ ਅਤੇ ਦੂਜੀਆਂ ਪਾਰਟੀਆਂ ਨੇ ਪੂਰੀ ਕੋਸ਼ਿਸ਼ ਕੀਤੀ ਕਿ ਅਮਨ ਨੂੰ ਭੰਗ ਨਾ ਹੋਣ ਦਿਤਾ ਜਾਏ। ਆਖਿਰ ਵਿਚ ਅਜ ਵੀ ਇਹ ਗਲ ਮੰਨ ਲੈਣ। ਚੰਡੀਗੜ੍ਹ ਬਾਰੇ ਤੇ ਹੋਰ ਪੰਜਾਬੀ ਸਪੀਕਿੰਗ ਏਰੀਆ ਬਾਰੇ ਸਾਰੇ ਇਕ ਹੋ ਜਾਈਏ। ਉਹ ਸਾਰੀਆਂ ਗਲਤੀਆਂ ਨੂੰ ਮੰਨ ਲੈਣ ਫੇਰ ਵੀ ਇਹੋ ਜਿਹੀ ਚੀਜ਼ ਮੁੜ ਨਾਂ ਹੋਵੇ ਜਿਹੋ ਜਿਹੀ ਇਹ ਕਰ ਰਹੇ ਹਨ। ਅਸੀਂ ਇਨ੍ਹਾਂ ਨੂੰ ਇਕ ਮੌਕਾ ਹੋਰ ਦੇਣਾ ਚਾਹੁੰਦੇ ਹਾਂ। ਇਹ ਹੁਣ ਵੀ ਸੰਭਲ ਜਾਣ। ਮੈਂ ਹੋਰ ਸਮਾਂ ਨਾ ਲੈਂਦਾ ਹੋਇਆ ਆਪਣੀ ਸੀਟ ਤੇ ਬੈਠਦਾ ਹਾਂ।

(ਕਾਂਗਰਸ ਬੈਂਚਾਂ ਵਲੋਂ "ਦਰਸ਼ਨ ਸਿੰਘ ਫੇਰੂਮਾਨ ਜ਼ਿੰਦਾਬਾਦ," "ਦਰਸ਼ਨ ਸਿੰਘ ਫੇਰੂਮਾਨ ਅਮਰ ਰਹੇ" ਦੇ ਨਾਅਰੇ ਲਗਾਏ ਗਏ)।

ਸਰਦਾਰ ਗੁਰਨਾਮ ਸਿੰਘ (ਮੁੱਖ ਮੰਤਰੀ) : ਮੈਂ ਸੁਜੈਸਟ ਕਰਦਾ ਹਾਂ ਕਿ ਪਾਰਟੀ ਦੇ ਹਿਸਾਬ ਨਾਲ ਟਾਈਮ ਦੀ ਅਲਾਟਮੈਂਟ ਕਰ ਦਿੱਤੀ ਜਾਵੇ।

ਸ਼੍ਰੀ ਚੇਅਰਮੈਨ : 40 ਮਿੰਟ ਤਾਂ ਕਾਂਗਰਸ ਨੇ ਲੈ ਲਿਤੇ ਹਨ ਅਤੇ 25 ਮਿੰਟ ਹੋਰ ਕਾਂਗਰਸ ਨੂੰ ਮਿਲਣਗੇ। 10 ਮਿੰਟ ਹੋਰ ਛੋਟੀਆਂ ਪਾਰਟੀਆਂ ਵਾਸਤੇ ਅਤੇ 55 ਮਿੰਟ ਟਰੇਜ਼ਰੀ ਬੈਂਚਿਜ਼ ਵਾਸਤੇ ਹਨ।

(The Kongrees party has already taken 40 minutes 25 minutes more will be given to this Party. 10 Minutes to other small Parties and 55 minutes to accordance the Treasury Benches).

ਕਾਮਰੇਡ ਸੱਤਪਾਲ ਡਾਂਗ : ਸਿਰਫ 10 ਮਿੰਟ ਹੀ ਸਾਰੇ ਛੋਟੀਆਂ ਪਾਰਟੀਆਂ ਵਾਸਤੇ। ਇਹ ਬਹੁਤ ਥੋੜ੍ਹੇ ਹਨ।

ਸ਼੍ਰੀ ਚੇਅਰਮੈਨ : ਇਹ ਟਾਈਮ ਦੀ ਵੰਡ ਪਾਰਟੀ ਦੀ ਸਟਰੈਂਗਥ ਦੇ ਹਿਸਾਬ ਨਾਲ ਕੀਤੀ ਗਈ ਹੈ। ਹੁਣ ਸਰਦਾਰ ਕਿਰਪਾਲ ਸਿੰਘ ਪੰਜ ਮਿੰਟਾਂ ਲਈ ਬੋਲਣ। (The allotment of time has been made keeping in view the strength of the Parties).

Motion moved :

That notwithstanding the Rules relating to the period of notice of motions, the situation arising out of the death of Shri Darshan Singh Ji Pheruman who laid down his life for the inclusion of Chandigarh etc. in the state of Punjab be discussed.

ਸਰਦਾਰ ਕਿਰਪਾਲ ਸਿੰਘ : (ਅੰਮ੍ਰਿਤਸਰ ਸਾਊਥ) ਚੇਅਰਮੈਨ ਸਾਹਿਬ, ਪੰਜਾਬ ਦੇ ਬੜੇ ਅਜ਼ੀਮ ਸਪੂਤ ਜਿਸ ਦੀ ਕੁਰਬਾਨੀ ਇਸ ਦੌਰ ਦੀ ਮਹਾਨ ਕੁਰਬਾਨੀ ਹੈ। ਜਿਸ ਸ਼ਾਨ ਨਾਲ ਉਸਨੇ ਕੁਰਬਾਨੀ ਦਿੱਤੀ ਹੈ, ਉਸਦੀ ਮਿਸਾਲ ਹੋਰ ਕਿਤੇ ਸ਼ਾਇਦ ਘਟ ਹੀ ਮਿਲੇ। ਇਹ ਸ਼ਹੀਦ ਆਦਮੀ ਜਿਹੜਾ ਇਕ ਤਰ੍ਹਾਂ ਨਾਲ ਕੈਦੀ ਦੀ ਮਰਿਆ ਹੈ ਔਰ ਆਪ ਨੂੰ ਪਤਾ ਹੈ ਕਿ ਕੈਦੀ ਰਹਿਣ ਦੀ ਹੈਸੀਅਤ ਕੀ ਹੈ ? ਪਾਰਟੀ ਇਨ ਪਾਵਰ ਦਾ ਪੋਲੀਟੀਕਲ ਵਿੰਗ ਖਾਸ ਤੌਰ ਤੇ ਸੰਤ ਫਤਿਹ ਸਿੰਘ ਔਰ ਸੰਤ ਚੰਨਣ ਸਿੰਘ ਇਹ

ਮਹਿਸੂਸ ਕਰਦੇ ਸਨ ਕਿ ਇਸ ਆਦਮੀ ਦੀ ਸ਼ਹਾਦਤ ਸਾਨੂੰ ਬਦਨਾਮ ਕਰ ਦੇਵੇਗੀ। ਮੈ ਕਹਿੰਦਾ ਹਾਂ ਕਿ ਇਹ ਗਲ ਗਲਤ ਹੈ। ਅਗਰ ਕੋਈ ਆਦਮੀ ਕਿਸੇ ਮਹਾਨ ਕੰਮ ਲਈ ਸ਼ਹੀਦ ਹੋਣ ਵਾਸਤੇ ਜਾਂਦਾ ਹੈ ਤਾਂ ਇਹ ਸੋਚ ਲੈਣਾ, ਇਹ ਮਹਿਸੂਸ ਕਰ ਲੈਣਾ ਅਸੀਂ ਬਦਨਾਮ ਹੋ ਜਾਵਾਂਗੇ, ਇਹ ਕੋਈ ਚੰਗੀ ਸੋਚਣੀ ਨਹੀਂ ਸੀ। ਇਹ ਬੁਨਿਆਦੀ ਚੀਜ਼ ਹੈ ਔਰ ਇਸ ਬੁਨਿਆਦੀ ਚੀਜ਼ ਨੇ ਕੱਲ੍ਹ ਤਕ ਇਨ੍ਹਾਂ ਦੇ ਦਿਮਾਗ ਵਿਚ ਅਸਰ ਰਖਿਆ। ਇਸ ਹਾਊਸ ਵਿਚ ਚੀਫ ਮਨਿਸਟਰ ਸਾਹਿਬ ਦਾ ਫੈਸਲਾ ਦੇ ਦੇਣਾ ਕਿ ਸ਼ਹੀਦ ਨੂੰ ਸਟੇਟ ਔਨਰ ਦਿੱਤੀ ਜਾਵੇਗੀ। ਲੇਕਿਨ ਇਸੇ ਪਾਰਟੀ ਦੇ ਲੀਡਰ ਜੱਥੇਦਾਰ ਜੀਵਨ ਸਿੰਘ ਉਮਰਾਨੰਗਲ ਨੇ ਐਸੀ ਸਟੇਟਮੈਂਟ ਦਿੱਤੀ ਜਿਸ ਦੇ ਵਿਚ ਪੁਰਾਣੀ ਗਲ ਦੁਹਰਾਹੀ ਗਈ। (ਵਿਰੋਧੀ ਧਿਰ ਵਲੋਂ ਸ਼ੇਮ ਸ਼ੇਮ) (ਵਿਘਨ) ਮੈਂ ਉਨ੍ਹਾਂ ਨੂੰ ਪਰਸਨਲੀ ਵੀ ਕਿਹਾ ਸੀ, ਮੈਂ ਹੁਣ ਨਹੀਂ ਸੀ ਕਹਿਣਾ ਚਾਹੁੰਦਾ ਔਰ ਬੜੀ ਘੁਟ ਕੇ ਗਲ ਰੱਖੀ ਸੀ। ਲੇਕਿਨ ਮੈਨੂੰ ਅਫ਼ਸੋਸ ਹੈ ਕਿ ਜਿਸ ਢੰਗ ਨਾਲ ਇਹ ਗਲਾਂ ਹੋਈਆਂ ਕਿ ਸਟੇਟ ਆਨਰ ਦੇਣ ਤੋਂ ਪਹਿਲਾਂ ਉਨ੍ਹਾਂ ਦੀ ਲਾਸ਼ ਤੋਂ ਉਨ੍ਹਾਂ ਦੇ ਬਚਿਆਂ ਨੂੰ ਵਾਂਝਿਆਂ ਰਖਿਆ ਗਿਆ, ਸਟੇਟ ਆਨਰ ਦੇਣ ਤੋਂ ਪਹਿਲਾਂ ਸ਼ਹੀਦ ਦੀ ਲਾਸ਼ ਪੁਲਿਸ ਦੀ ਖੋਹਾ ਖਾਹੀ ਵਿਚ ਦੋ ਵਾਰ ਜ਼ਮੀਨ ਤੇ ਡਿੱਗੀ, ਸਟੇਟ ਆਨਰ ਦੇਣ ਤੋਂ ਪਹਿਲਾਂ ਉਨ੍ਹਾਂ ਦੀ ਲਾਸ਼ ਨੂੰ ਬਦੋ ਬਦੀ ਪਿੰਡ ਖੜਿਆ ਗਿਆ ਔਰ ਉਨ੍ਹਾਂ ਦੀ ਆਖਰੀ ਖਾਹਸ਼ ਨੂੰ ਕਿ ਗੁਰਦਵਾਰਾ ਮੰਜੀ ਸਾਹਿਬ ਮਥਾ ਟਿਕਾਇਆ ਜਾਏ, ਪੂਰਾ ਨਾ ਕੀਤਾ ਗਿਆ। ਨਾ ਕੇਵਲ ਇਹ ਬਲਕਿ ਗਰਿਫਤਾਰੀਆਂ ਕੀਤੀਆਂ ਗਈਆਂ। ਬੀਬੀ ਰਾਜਿੰਦਰ ਕੌਰ ਸਪੁਤਰੀ ਸ੍ਰੀਮਾਨ ਮਾਸਟਰ ਤਾਰਾ ਸਿੰਘ ਨੂੰ ਕਿਸ ਲਈ ਗਰਿਫ਼ਤਾਰ ਕੀਤਾ ਗਿਆ? ਉਹ ਕਿਸੀ ਪੋਲੀਟੀਕਲ ਪਾਰਟੀ ਦੀ ਲੀਡਰ ਨਹੀਂ ਹੈ। ਉਸ ਦੇ ਘਰ ਅੱਧੀ ਰਾਤ ਵੇਲੇ ਦਰਵਾਜ਼ਾ ਖਟਕਟਾ ਕੇ ਉਸ ਨੂੰ ਗਰਿਫ਼ਤਾਰ ਕੀਤਾ ਗਿਆ। ਇਸ ਤੋਂ ਬਾਅਦ ਸਟੇਟ ਆਨਰ ਕਰ ਦਿੱਤੀ ਹੈ ਤਾਂ ਇਸ ਦੇ ਬਾਰੇ ਤਾਰੀਖ ਕੀ ਲਿਖੇਗੀ ਕਿ ਕੀ ਸਟੇਟ ਆਨਰ ਕੀਤੀ ਹੈ? ਮੈਂ ਤਾਂ ਇਹ ਕਹਾਂਗਾ ਕਿ ਅੱਜ ਵੀ ਜਿਹੜਾ ਦੋ ਮਿੰਟ ਬੋਲਣ ਦਾ ਮੌਕਾ ਦਿੱਤਾ ਹੈ ਇਨ੍ਹਾਂ ਨੇ ਦੋ ਦਿਹਾੜੀਆਂ ਭੰਨੀਆਂ ਹਨ ਸੋਚਣ ਲਈ ਤੇ ਫਿਰ ਕਿਧਰੇ ਬੋਲਣ ਦਾ ਮੌਕਾ ਮਿਲਿਆ ਹੈ। ਚੇਅਰਮੈਨ ਸਾਹਿਬ, ਉਹ ਢਾਈ ਪੌਨੇ ਤਿੰਨ ਮਹੀਨੇ ਆਪਣੀ ਜਾਨ ਦੀ ਕੁਰਬਾਨੀ ਕਰਦੇ ਰਹੇ।

'ਤਨ ਮਨ ਕਾਟ ਕਾਟ ਅਰਪੀ ਵਿਚ ਅਗਨੀ ਆਪ ਜਲਾਈ'

ਉਨ੍ਹਾਂ ਨੇ ਭੁਖ ਦੀ ਅੱਗ ਵਿਚ ਆਪਣੀ ਜਾਨ ਕਟ ਕਟ ਕੇ 74 ਦਿਨ ਕਟੇ ਹਨ ਔਰ ਸ਼ਹੀਦ ਹੋਏ ਹਨ। ਔਰ ਉਨ੍ਹਾਂ ਦੀ ਆਖਰੀ ਖਾਹਸ਼ ਕਿ ਮੰਜੀ ਸਾਹਿਬ ਮੱਥਾਂ ਟੇਕਣ ਬਾਰੇ ਪੂਰੀ ਨਾ ਕੀਤੀ ਤਾਂ ਇਹ ਗੁਰਦਵਰਿਆਂ ਦੀ ਮਾਲਕ ਪਾਰਟੀ ਨੂੰ ਕਦੋਂ ਮਾਫ਼ ਕਰਨਗੇ। ਇਸ ਹਾਊਸ ਦੇ ਲੀਡਰ ਨੇ ਉਨ੍ਹਾਂ ਨੂੰ ਸਟੇਟ ਆਨਰ ਲਈ ਸਟੇਟਮੈਂਟ ਦਿੱਤੀ ਹੈ। ਇਹ ਤਾਂ ਅਸੀਂ ਗੱਲ ਕੀਤੀ ਹੈ।

ਸਿਤਮ ਕਰੀ ਕੀ ਕੀ ··· ·· ···

ਹੋ ਸਕਦਾ ਹੈ ਕਿ ਚੀਫ਼ ਮਨਿਸਟਰ ਸਾਹਿਬ ਦੀ ਕੋਈ ਮਜਬੂਰੀ ਹੋਵੇ। ਉਨ੍ਹਾਂ ਦਾ ਮਨ ਇਸ ਕਿਸਮ ਦਾ ਹੈ, ਹੋ ਸਕਦਾ ਹੈ ਪਾਰਟੀ ਨੂੰ ਦੇਖ ਕੇ ਇਹ ਚੀਜ਼ ਕੀਤੀ ਹੋਵੇ ਔਰ ਦਿਲੋਂ ਇਸ ਗਲ ਦੀ ਪ੍ਰਸ਼ੰਸਾ ਕਰਦੇ ਹਨ। ਲੇਕਿਨ ਜੋ ਵਾਕਿਆਤ ਹਨ ਜੋ ਪਾਰਟੀ ਵਲੋਂ ਸਲੂਕ ਕੀਤਾ ਗਿਆ ਹੈ ਔਰ ਕਿਸੇ ਤਰ੍ਹਾਂ ਵੀ ਗੌਰਮਿੰਟ ਦਾ ਇਹ ਐਕਸ਼ਨ ਕਿ ਲੋਕਾਂ ਨੂੰ ਸ਼ਹੀਦ ਦੇ ਜਨਾਜ਼ੇ ਵਿਚ ਸ਼ਾਮਲ ਹੋਣ ਤੋਂ ਬਸਾਂ ਚਲਾਣੀਆਂ ਬੰਦ ਕਰਕੇ ਰੋਕਿਆ ਜਾਵੇ ਇਹ ਪ੍ਰਸ਼ੰਸਾ ਦੀ ਗਲ ਨਹੀਂ ਹੈ।

ਮੈਂ ਤਾਂ ਕਹਾਂਗਾ ਕਿ ਸਟੇਟ ਆਨਰ ਦੇਣੀ ਹੋਵੇ ਜਾਂ ਦਿਤੀ ਜਾਵੇ ਤਾਂ ਉਸ ਦੀ ਆਨਰ ਨੂੰ

[ਸਰਦਾਰ ਕਿਰਪਾਲ ਸਿੰਘ]

ਬਰਕਰਾਰ ਰਖਣ ਲਈ ਇਹ ਤਰੀਕਾ ਅਖਤਿਆਰ ਕਰਨਾ ਪ੍ਰਸ਼ੰਸਾ ਦੇ ਕਾਬਲ ਨਹੀਂ ਹੈ। ਇਨ੍ਹਾਂ ਹਾਲਾਤ ਵਿਚ ਗੌਰਮਿੰਟ ਜਵਾਬ ਦੇਵੇ ਕਿ ਉਹ ਕੈਦ ਵਿਚ ਕਿਉਂ ਰਖੇ ਗਏ ? ਉਨ੍ਹਾਂ ਦੇ ਜਿਸਮ ਨੂੰ ਪੁਲਿਸ ਨੇ ਕਿਉਂ ਖੋਹਿਆ ? ਉਨ੍ਹਾਂ ਦੀ ਆਖਰੀ ਖਾਹਸ਼ ਮੁਤਾਬਿਕ ਮੰਜੀ ਸਾਹਿਬ ਗੁਰਦਵਾਰੇ ਕਿਉਂ ਨਾ ਮੱਥਾ ਟਿਕਾਣ ਦਿਤਾ ? ਔਰ ਸਸਕਾਰ ਨੂੰ ਆਨਰ ਕਿਉਂ ਨਾ ਹੋਈ ? ਅੰਤ ਵਿਚ ਚੇਅਰਮੈਨ ਸਾਹਿਬ, ਮੈਂ ਇਹ ਕਹਾਂਗਾ ਕਿ ਇਨ੍ਹਾਂ ਦਾ ਹਰ ਫੈਸਲਾ ਨਿੰਦਾ ਦੇ ਕਾਬਲ ਹੈ।

**ਕਾਮਰੇਡ ਸੱਤਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਚੇਅਰਮੈਨ ਸਾਹਿਬ, ਫੇਰੂਮਾਨ ਜੀ ਦੀ ਸ਼ਹਾਦਤ ਦੇ ਬਾਅਦ ਜਿਹੜੇ ਹਾਲਾਤ ਪੈਦਾ ਹੋਏ ਹਨ ਔਰ ਜਿਸ ਦੇ ਬਾਰੇ ਇਹ ਮੋਸ਼ਨ ਆਈ ਹੈ ਉਨ੍ਹਾਂ ਨੂੰ ਸਮਝਣ ਲਈ ਥੋੜ੍ਹਾ ਜਿਹਾ ਦੇਖਣਾ ਪਵੇਗਾ। ਚੇਅਰਮੈਨ ਸਾਹਿਬ, ਆਪ ਨੂੰ ਇਸ ਗਲ ਦਾ ਇਲਮ ਹੈ ਕਿ ਇਹ ਸੂਬੇ ਦੀ ਬਦਕਿਸਮਤੀ ਹੈ ਕਿ ਚੰਡੀਗੜ੍ਹ ਨੂੰ ਬੋਲੀ ਦੇ ਆਧਾਰ ਤੇ ਨਹੀਂ ਸਗੋਂ ਧਰਮ ਦੇ ਆਧਾਰ ਤੇ ਜਾਂ ਹਿੰਦੂ ਸਿਖ ਦੇ ਸਵਾਲ ਦੀ ਬਿਨਾ ਤੇ ਇਹ ਬਾਹਰ ਰਖਿਆ ਗਿਆ ਹੈ। ਪਰ ਹੁਣ ਵਾਤਾਵਰਣ ਬਦਲ ਗਿਆ ਹੈ। ਇਹ ਪੰਜਾਬ ਦੀ ਖੁਸ਼ਕਿਸਮਤੀ ਸੀ ਕਿ ਬੋਲੀ ਦੇ ਆਧਾਰ ਉਤੇ ਪੰਜਾਬੀ ਬੋਲੀ ਦਾ ਸੂਬਾ ਬਣਿਆ ਔਰ ਇਸ ਆਧਾਰ ਤੇ ਚੰਡੀਗੜ੍ਹ ਪੰਜਾਬ ਦਾ ਹੀ ਹੈ। ਇਹ ਪੰਜਾਬ ਦੇ ਲੋਕਾਂ ਲਈ ਹੀ ਨਹੀਂ ਸਗੋਂ ਸਾਰੇ ਹਿੰਦੁਸਤਾਨ ਦੇ ਲੋਕਾਂ ਲਈ ਖੁਸ਼ਕਿਸਮਤੀ ਹੈ ਕਿ ਬੋਲੀ ਦੇ ਆਧਾਰ ਤੇ ਸੂਬੇ ਬਣੇ। ਪਰ ਇਸ ਸਬੰਧ ਵਿਚ ਪੰਜਾਬ ਨਾਲ ਧੱਕਾ ਕੀਤਾ ਗਿਆ ਅਤੇ ਚੰਡੀਗੜ੍ਹ ਨੂੰ ਪੰਜਾਬ ਤੋਂ ਖੋਹ ਲਿਆ ਗਿਆ। ਇਨ੍ਹਾਂ ਹਾਲਾਤ ਵਿਚ ਫੇਰੂਮਾਨ ਜੀ ਨੇ ਵਰਤ ਰਖਿਆ ਜਿਸ ਵੇਲੇ ਉਨ੍ਹਾਂ ਨੇ ਵਰਤ ਰਖਿਆ ਆਪ ਨੂੰ ਯਾਦ ਹੋਵੇਗਾ ਕਿ ਮਹਾਰਾਜਾ ਪਟਿਆਲਾ ਨੇ ਕਿਹਾ ਕਿ ਜੇ ਸੰਤ ਫਤਹਿ ਸਿੰਘ ਮੰਨ ਜਾਣ ਔਰ ਅਗਨ ਕੁੰਢ ਢਾਹ ਦਿਤੇ ਜਾਣ ਤਾਂ ਮੈਂ ਫੇਰੂਮਾਨ ਜੀ ਨੂੰ ਮਨਵਾਉਣ ਦਾ ਯਤਨ ਕਰਾਂਗਾ ਕਿ ਉਹ ਵਰਤ ਛਡ ਦੇਣ। ਕਿਸੇ ਨੇ ਕਿਹਾ ਕਿ ਸੰਤ ਫਤਹਿ ਸਿੰਘ ਜੀ ਨੇ ਜੋ ਅਰਦਾਸ ਕੀਤੀ ਸੀ ਔਰ ਉਸ ਦੀ ਉਲੰਘਣਾ ਕੀਤੀ ਸੀ ਜੇ ਉਹ ਫਿਰ ਜਲਣ ਮਰਨ ਲਈ ਤਿਆਰ ਹੋ ਜਾਣ ਤਾਂ ਉਹ ਵਰਤ ਛਡ ਦੇਣਗੇ। ਕਮਿਊਨਿਸਟ ਪਾਰਟੀ ਨੇ ਕਿਹਾ ਫੇਰੂਮਾਨ ਜੀ ਚੰਡੀਗੜ੍ਹ ਚਾਹੁੰਦੇ ਹਨ। ਚੰਡੀਗੜ੍ਹ ਨਾ ਸਿਖਾਂ ਦਾ ਹੈ ਨਾ ਹਿੰਦੂਆਂ ਲਈ ਹੈ। ਇਸ ਗਲ ਦਾ ਸਵਾਲ ਅਗਨ ਕੁੰਡਾਂ ਨਾਲ ਨਾ ਮਿਲਾਉ। ਅਗਰ ਸਿਖ ਇਸ ਗਲ ਦਾ ਫੈਸਲਾ ਕਰਾਉਣਾ ਚਾਹੁਣ ਕਿ ਸੰਤ ਹੋਰਾਂ ਨੇ ਅਰਦਾਸ ਦੀ ਉਲੰਘਣਾ ਕੀਤੀ ਸੀ ਔਰ ਅਗਨ ਕੁੰਡਾਂ ਨੂੰ ਢਾਹੁਣਾ ਚਾਹੁੰਣ ਤਾਂ ਇਸ ਗਲ ਦਾ ਅੱਲਗ ਫੈਸਲਾ ਕਰ ਲਉ। ਚੰਡੀਗੜ੍ਹ ਦਾ ਸਵਾਲ ਇਸ ਗਲ ਨਾਲ ਨਾ ਮਿਲਾਉ। ਦੂਜੇ ਪਾਸੇ ਮੇਰੀ ਅਰਜ਼ ਹੈ ਕਿ ਫੇਰੂਮਾਨ ਜੀ ਦੀ ਆਈਡਿਔਲੋਜੀ ਨਾਲ ਇਨ੍ਹਾਂ ਦੇ ਕਈ ਮੱਤ ਭੇਦ ਸਨ ਔਰ ਉਨ੍ਹਾਂ ਮਤ ਭੇਦਾਂ ਦੇ ਅਧਾਰ ਤੇ ਸੰਤ ਫਤਹਿ ਸਿੰਘ ਨੇ ਕਿਹਾ ਕਿ ਇਹ ਸਟੰਟ ਹੈ। ਅਸੀਂ ਕਿਹਾ ਕਿ ਫੇਰੂਮਾਨ ਜੀ ਆਪਣੀ ਗਲ ਦੇ ਬੜੇ ਪੱਕੇ ਹਨ, ਜਿਸ ਚੀਜ਼ ਨੂੰ ਉਹ ਠੀਕ ਸਮਝਦੇ ਹਨ ਉਸ ਪਿਛੇ ਆਪਣੀ ਜਾਨ ਤਕ ਵਾਰ ਦਿੰਦੇ ਹਨ, ਔਰ ਉਨ੍ਹਾਂ ਨੇ ਹੁਣ ਕਰਕੇ ਦਿਖਾਇਆ ਹੈ। ਇਹ ਸਟੰਟ ਕਹਿ ਕੇ ਨਾ ਕੇਵਲ ਉਨ੍ਹਾਂ ਨੂੰ ਹੀ ਸਗੋਂ ਸਾਰੇ ਪੰਜਾਬ ਦੀ ਜਨਤਾਂ ਨੂੰ ਠੇਸ ਪਹੁੰਚੀ ਹੈ।

ਇਸ ਦੇ ਬਾਅਦ ਹਾਲਾਤ ਬਦਲ ਗਏ। ਇਸ ਵਿਚ ਕਈ ਸ਼ਕ ਨਹੀਂ ਕਿ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਔਰ ਸਰਦਾਰ ਕਿਰਪਾਲ ਸਿੰਘ ਨੇ ਵੀ ਕਿਹਾ, ਜੋ ਕਿ ਰੂਲਿੰਗ ਪਾਰਟੀ ਦੇ ਜ਼ਿੱਮੇਦਾਰ ਨਹੀਂ ਹਨ ਔਰ ਗੌਰਮਿੰਟ ਨੂੰ ਅੱਜ ਕ੍ਰਿਟੀਸਾਈਜ਼ ਕੀਤਾ ਹੈ, ਕਿ ਸ਼ਰਦਾਰ ਫੇਰੂਮਾਨ ਜੀ ਨੇ ਆਪਣੀ ਰਾਏ ਬਦਲ ਲਈ ਹੈ। ਫੇਰੂਮਾਨ ਜੀ ਨੇ ਚੀਫ਼ ਮਨਿਸਟਰ ਸਾਹਿਬ ਔਰ ਸਰਦਾਰ ਕਿਰਪਾਲ ਸਿੰਘ ਨੂੰ ਇਹ ਕਿਹਾ ਕਿ ਮੈਂ ਨਹੀਂ ਚਾਹੁੰਦਾ ਕਿ ਪੰਜਾਬ ਦੇ ਲੋਕਾਂ ਵਿਚ ਲੜਾਈ ਹੋਵੇ

ਅਰ ਪੰਜਾਬ ਦਾ ਨੁਕਸਾਨ ਹੋਵੇ ਔਰ ਮੇਰਾ ਵਰਤ ਦਾ ਸਬੰਧ ਚੰਡੀਗੜ੍ਹ ਨਾਲ ਹੈ। ਇਸੇ ਲਈ ਅੱਜ ਸਾਰਾ ਪੰਜਾਬ ਫੇਰੂਮਾਨ ਜੀ ਨੂੰ ਪੰਜਾਬ ਦਾ ਇਕ ਸਪੂਤ ਮੰਨਦਾ ਹੈ ਔਰ ਉਨ੍ਹਾਂ ਦੀ ਕੁਰਬਾਨੀ ਤੇ ਨਾਜ਼ ਕਰਦਾ ਹੈ। ਫੇਰੂਮਾਨ ਜੀ ਕਿਸੇ ਇਕ ਦੇ ਨਹੀਂ ਸਨ ਉਨ੍ਹਾਂ ਨੇ ਸਾਰੇ ਪੰਜਾਬ ਲਈ ਸ਼ਹਾਦਤ ਦਿਤੀ ਹੈ। ਜਿਥੇ ਉਨ੍ਹਾਂ ਨੇ ਬਹਾਦਰੀ ਦਾ ਸਬੂਤ ਦਿਤਾ ਹੈ ਉਥੇ ਪੰਜਾਬ ਦਾ ਸਿਰ ਉਚਾ ਕੀਤਾ ਹੈ।

ਮੈਂ, ਚੇਅਰਮੈਨ ਸਾਹਿਬ, ਅਰਜ਼ ਕਰਾਂਗਾ ਕਿ ਅਜ ਦੇ ਹਾਲਾਤ ਸਭ ਨਾਲੋਂ ਇਸ ਗਲ ਦੀ ਮੰਗ ਕਰਦੇ ਹਨ ਕਿ ਅਸੀਂ ਅਜ ਦੇ ਵਾਤਾਵਰਨ ਨੂੰ ਠੀਕ ਰਖੀਏ। ਚੰਡੀਗੜ੍ਹ ਦਾ ਅਜੇ ਕੋਈ ਫੈਸਲਾ ਨਹੀਂ ਹੋਇਆ। ਤਿੰਨ ਸਾਲ ਹੋ ਗਏ ਹਨ ਦਿੱਲੀ ਦੀ ਸਰਕਾਰ ਨੇ ਅਜੇ ਤਕ ਇਸ ਨੂੰ ਲਮਕਾਇਆ ਹੋਇਆ ਹੈ। ਚੰਡੀਗੜ੍ਹ ਨੂੰ ਪ੍ਰਾਪਤ ਕਰਨ ਲਈ ਵਾਤਾਵਰਨ ਨੂੰ ਮਜ਼ਬੂਤ ਕਰੀਏ ਅਤੇ ਅਗਨ ਕੁੰਡਾਂ ਦੇ ਸੁਆਲ ਨੂੰ ਇਸ ਨਾਲ ਨਾ ਜੋੜਿਆ ਜਾਏ, ਸੰਤ ਫ਼ਤਹਿ ਸਿੰਘ ਦੇ ਸੁਆਲ ਨੂੰ ਇਸ ਨਾਲ ਨਾ ਜੋੜਿਆ ਜਾਏ ਅਤੇ ਨਾ ਹੀ ਇਸ ਨੂੰ ਕਿਸੇ ਸਿਖ ਹੋਮ ਲੈਂਡ ਦੇ ਸੁਆਲ ਨਾਲ ਜੋੜਨ ਦਾ ਯਤਨ ਕੀਤਾ ਜਾਏ। ਕਈ ਕਹਿੰਦੇ ਹਨ ਕਿ ਦਰਸ਼ਨ ਸਿੰਘ ਫੇਰੂਮਾਨ ਨੇ ਇਨ੍ਹਾਂ ਅਗਨ ਕੁੰਡਾਂ ਬਾਰੇ ਕੋਈ ਵਸੀਅਤ ਕੀਤੀ ਸੀ, ਇਹ ਬਿਲਕੁਲ ਗਲਤ ਹੈ। ਉਨ੍ਹਾਂ ਨੇ ਠੀਕ ਸਮੇਂ ਤੇ ਉਹ ਵਸੀਅਤ ਬਦਲ ਦਿਤੀ ਸੀ ਪੰਜਾਬ ਦੇ ਹਿਤ ਨੂੰ ਸਾਹਮਣੇ ਰਖ ਕੇ ਅਤੇ ਇਸ ਗਲ ਦਾ ਸਾਡੇ ਕੋਲ ਉਨ੍ਹਾਂ ਦਾ ਸੰਦੇਸ਼ ਵੀ ਆਇਆ ਸੀ। ਮੈਂ ਉਨ੍ਹਾਂ ਦੀ ਸ਼ਖ਼ਸੀਅਤ ਦਾ ਤਹੱਫ਼ਜ਼ ਕਰਦਾ ਹਾਂ, ਪਰ ਮੈਂ ਇਕ ਗਲ ਕਰਨੀ ਚਾਹੁੰਦਾ ਹਾਂ ਕਿ ਜਦੋਂ ਹਿੰਦੂਸਤਾਨ ਦੀ ਜਨਤਾ ਨੇ ਅੰਗਰੇਜ਼ਾਂ ਦੇ ਵਿਰੁਧ ਜਹਾਦ ਖੜ੍ਹਾ ਕੀਤਾ ਕਿ ਹਿੰਦੂਸਤਾਨ ਨੂੰ ਛਡ ਦਿਤਾ ਜਾਏ, ਪਹਿਲੇ ਭਾਵੇਂ ਗਾਂਧੀ ਜੀ ਦੇ ਕੁਝ ਵਿਚਾਰ ਸਨ, ਪਰ ਬਅਦ ਵਿਚ ਉਨ੍ਹਾ ਨੇ ਆਪਣੇ ਵਿਚਾਰ ਬਦਲੇ ਅਤੇ ਕਿਹਾ ਕਿ ਅੰਗਰੇਜ਼ਾਂ ਦੀ ਸਰਕਾਰ ਇਕ ਸ਼ੈਤਾਨਾਂ ਦੀ ਸਰਕਾਰ ਹੈ, ਉਸ ਤੋਂ ਬਾਅਦ ਜਦੋਂ ਦੇਸ਼ ਆਜ਼ਾਦ ਹੋ ਗਿਆ ਤਾਂ ਗਾਂਧੀ ਜੀ ਨੇ ਕਿਹਾ ਕਿ ਹਿੰਦੂਸਤਾਨ ਵਿਚ ਮਸ਼ੀਨਰੀ ਨਹੀਂ ਹੋਣੀ ਚਾਹੀਦੀ। ਫਿਰ ਹਾਲਾਤ ਦੇ ਮੁਤਾਬਕ ਉਨ੍ਹਾਂ ਨੂੰ ਆਪਣਾ ਫ਼ੈਸਲਾ ਬਦਲਨਾ ਪਿਆ ਅਤੇ ਇਸ ਗਲ ਨਾਲ ਸਹਿਮਤ ਹੋਏ ਕਿ ਅਜ ਦੇ ਯੁਗ ਵਿਚ ਕੋਈ ਭੀ ਦੇਸ਼ ਬਿਨਾਂ ਮਸ਼ੀਨਰੀ ਦੇ ਖੁਸ਼ਹਾਲ ਨਹੀਂ ਹੋ ਸਕਦਾ। ਠੀਕ ਉਸੇ ਤਰ੍ਹਾਂ ਜਦੋਂ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ ਵੇਖਿਆ ਕਿ ਅਗਨ ਕੁੰਡ ਗਿਰਾਣ ਨਾਲ ਉਨ੍ਹਾਂ ਦੇ ਢਹਿਣ ਨਾਲ ਪੰਜਾਬ ਦੇ ਲੋਕਾਂ ਵਿਚ ਲੜਾਈ ਝਗੜੇ ਹੋਣ ਦੀ ਸੰਭਾਵਨਾ ਹੈ ਤਾਂ ਉਸ ਨੇ ਆਪਣੀ ਰਾਏ ਬਦਲ ਦਿਤੀ ਅਤੇ ਇਹ ਸਮਝ ਕੇ, ਕਿ ਚੰਡੀਗੜ੍ਹ ਦੇ ਕਾਜ਼ ਨੂੰ ਕੋਈ ਨੁਕਸਾਨ ਨਾ ਪਹੁੰਚੇ ਉਨ੍ਹਾਂ ਨੇ ਇਲਾਨ ਕੀਤਾ ਕਿ ਮੇਰਾ ਸਬੰਧ ਚੰਡੀਗੜ੍ਹ ਨਾਲ ਹੈ ਅਤੇ ਹੋਰ ਕਿਸੇ ਚੀਜ਼ ਨਾਲ ਨਹੀਂ। ਇਸ ਤਰ੍ਹਾਂ ਉਨ੍ਹਾਂ ਨੇ ਆਪਣੀ ਵਸੀਅਤ ਬਦਲੀ। ਪੰਜਾਬ ਦਾ ਬੱਚਾ ਬੱਚਾ ਇਸ ਗਲ ਨੂੰ ਸਮਝਦਾ ਹੈ ਕਿ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦਾ ਸਬੰਧ ਚੰਡੀਗੜ੍ਹ ਤੋਂ ਸਿਵਾਏ ਹੋਰ ਕਿਸੇ ਗਲ ਨਾਲ ਨਹੀਂ ਸੀ। ਸਾਨੂੰ ਉਨ੍ਹਾਂ ਦੀ ਵਸੀਅਤ ਨੂੰ ਗਲਤ ਇੰਟਰਪਰੇਟ ਕਰਕੇ ਪੰਜਾਬ ਵਿਚ ਕਿਸੇ ਕਿਸਮ ਦਾ ਝਗੜਾ ਆਦਿ ਪੈਦਾ ਨਹੀਂ ਕਰਨਾ ਚਾਹੀਦਾ। ਅਜਿਹੀਆਂ ਗੱਲਾਂ ਤੇ ਪੰਜਾਬ ਦੀ ਡਿਵੀਜ਼ਨ ਨਾ ਕਰੀਏ ਅਤੇ ਸਾਨੂੰ ਸਾਰਿਆਂ ਨੂੰ ਇਕ ਮੁਠ ਹੋ ਕੇ ਚੰਡੀਗੜ੍ਹ ਨੂੰ ਹਾਸਲ ਕਰਨ ਲਈ ਆਪਣੀ ਮੰਗ ਨੂੰ ਮਨਵਾਉਣ ਦਾ ਯਤਨ ਕਰਨਾ ਚਾਹੀਦਾ ਹੈ ਅਤੇ ਉਨ੍ਹਾਂ ਦੀ ਸ਼ਹੀਦੀ ਦੀ ਕਦਰ ਕਰਨੀ ਚਾਹੀਦੀ ਹੈ।

ਮੈਨੂੰ ਬੜੀ ਹੈਰਾਨੀ ਹੁੰਦੀ ਹੈ ਕਿ ਕਾਂਗਰਸ ਪਾਰਟੀ ਜਿਹੜੀ ਸੈਕੂਲੈਰਿਟੀ ਦਾ ਦਾਵਾ ਕਰਦੀ

[ਕਾਮਰੇਡ ਸੱਤਪਾਲ ਡਾਂਗ]

ਹੈ ਉਹ ਅਜ ਕਿਧਰ ਨੂੰ ਜਾ ਰਹੀ ਅਤੇ ਕਿਸ ਤਰ੍ਹਾਂ ਦੀਆਂ ਗਲਤ ਗਲ ਕਰ ਰਹੀ ਹੈ। ਉਨ੍ਹਾਂ ਨੂੰ ਕੋਈ ਐਸੇ ਬਿਆਨ ਆਦਿ ਇਸ ਸਮੇਂ ਨਹੀਂ ਦੇਣੇ ਚਾਹੀਦੇ ਜਿਸ ਨਾਲ ਪੰਜਾਬ ਦੀ ਫਿਜ਼ਾ ਵਿਚ ਕਿਸੇ ਤਰ੍ਹਾਂ ਦੀ ਖ਼ਰਾਬੀ ਪੈਦਾ ਹੋਵੇ।

ਮੈਂ ਅਖ਼ੀਰ ਵਿਚ ਆਪਣੀ ਰਾਏ ਦੇਣਾ ਚਾਹਵਾਂਗਾ ਕਿ ਜਿਹੜਾ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦੇ ਜਿਸਮ ਦਾ ਸੁਆਲ ਹੈ, ਬੱਸਾਂ ਬੰਦ ਕਰਨ ਦਾ ਸੁਆਲ ਹੈ, ਜਾਂ ਗਰਿਫਤਾਰੀਆਂ ਕਰਨ ਦਾ ਸੁਆਲ ਹੈ, ਇਨ੍ਹਾਂ ਗਲਾਂ ਨੂੰ ਇਸ ਸਮੇਂ ਮੁਖ ਰਖ ਕੇ ਆਪਣੇ ਕਿਸੇ ਸਿਆਸੀ ਮੁਫ਼ਾਦ ਲਈ ਪੰਜਾਬ ਨੂੰ ਡਿਵਾਈਡ ਨਾ ਕਰੀਏ। ਪਰ ਜਿਹੜੇ ਬਿਆਨ ਚੀਫ਼ ਮਨਿਸਟਰ ਸਾਹਿਬ ਨੇ ਦਿਤੇ ਹਨ ਅਤੇ ਇਸ ਮਾਮਲੇ ਨੂੰ ਕਿਸੇ ਦੂਜੇ ਸੁਆਲ ਨਾਲ ਜੋੜਨ ਦੀ ਜਿਹੜੀ ਗਲ ਕੀਤੀ ਹੈ ਮੈਂ ਉਸਦੇ ਨਾਲ ਸਹਿਮਤ ਨਹੀਂ ਹਾਂ। ਅਤੇ ਉਨ੍ਹਾਂ ਨੇ ਬਸਾਂ ਆਦਿ ਇਸ ਕਰਕੇ ਬੰਦ ਕਰਾਈਆਂ ਕਿ ਲੜਾਈ ਝਗੜੇ ਹੋਣ ਦੀ ਸੰਭਾਵਨਾ ਸੀ, ਮੈਂ ਇਸ ਗਲ ਨਾਲ ਵੀ ਸਹਿਮਤ ਨਹੀਂ ਹਾਂ। ਸਾਡੀ ਪਾਰਟੀ ਨੇ ਸ਼ੁਰੂ ਤੋਂ ਵਿਰੋਧਤਾ ਕੀਤੀ ਕਿ ਅਗਨ ਕੁੰਡਾਂ ਦੇ ਸੁਆਲ ਨੂੰ ਚੰਡੀਗੜ੍ਹ ਨਾਲ ਨਾ ਜੋੜਿਆ ਜਾਏ।

ਮੈਂ, ਚੇਅਰਮੈਨ ਸਾਹਿਬ, ਇਹ ਸਮਝਦਾ ਹਾਂ ਕਿ ਜਿਸ ਤਰ੍ਹਾਂ ਦੇ ਹਾਲਾਤ ਪੰਜਾਬ ਵਿਚ ਪੈਦਾ ਹੋ ਚੁਕੇ ਹਨ, ਇਹ ਹਾਲਾਤ ਪੈਦਾ ਹੋਣ ਦੀ ਨੌਬਤ ਤਕ ਨਾਂ ਆਉਂਦੀ ਜੇਕਰ ਰੂਲਿੰਗ ਪਾਰਟੀ ਬਾਕੀ ਸਾਰੀਆਂ ਪਾਰਟੀਆਂ ਨੂੰ ਇਸ ਕੰਮ ਲਈ ਕਾਨਫ਼ੀਡੈਂਸ ਵਿਚ ਲੈਂਦੀ ਅਤੇ ਜੋ ਭੀ ਪ੍ਰੋਗਰਾਮ ਬਣਾਉਂਦੀ, ਸਾਰੀਆਂ ਪਾਰਟੀਆਂ ਉਨ੍ਹਾਂ ਦੇ ਹਰ ਕੰਮ ਵਿਚ ਮਦਦ ਦਿੰਦੀਆਂ ਅਤੇ ਜਿਸ ਤਰ੍ਹਾਂ ਉਸ ਸ਼ਹੀਦ ਦੇ ਮਿਰਤਕ ਸਰੀਰ ਤੋਂ ਉਸਦੇ ਰਿਸ਼ਤੇਦਾਰਾਂ ਨੂੰ ਬਿਲਕੁਲ ਆਈਸੋਲੇਟ ਕਰ ਦਿਤਾ ਗਿਆ ਇਹ ਚੀਜ਼ ਕਦੀ ਨਾ ਹੁੰਦੀ। ਇਹੋ ਜਿਹਾ ਸੁਆਲ ਪੈਦਾ ਨਾ ਹੁੰਦਾ ਕਿ ਉਨ੍ਹਾਂ ਦੀ ਲਾਸ਼ ਉਨ੍ਹਾਂ ਦੇ ਵਾਰਸਾਂ ਨੂੰ ਨਾ ਮਿਲੇ ਅਤੇ ਉਨ੍ਹਾਂ ਦੀ ਮਰਜ਼ੀ ਦੇ ਮੁਤਾਬਕ ਆਖ਼ਰੀ ਸੰਸਕਾਰ ਨਾ ਹੋਵੇ। ਉਨ੍ਹਾਂ ਦੇ ਵਾਰਸਾਂ ਨੂੰ ਉਨ੍ਹਾਂ ਦੀ ਲਾਸ ਦਾ ਨਾ ਮਿਲਣਾ ਮੈਂ ਸਮਝਦਾ ਹਾਂ ਕਿ ਇਹ ਇਕ ਬੜੀ ਅਫ਼ਸੋਸਨਾਕ ਗਲ ਹੈ। ਇਹ ਨਹੀਂ ਸੀ ਹੋਣਾ ਚਾਹੀਦਾ। ਅਗਰ ਰੂਲਿੰਗ ਪਾਰਟੀ ਵਕਤ ਸਿਰ ਬਾਕੀ ਪਾਰਟੀਆਂ ਨੂੰ ਨਾਲ ਲੈ ਕੇ ਕੋਈ ਪ੍ਰੋਗਰਾਮ ਬਣਾਉਂਦੀ ਤਾਂ ਅਜ ਬਸਾਂ ਆਦਿ ਬੰਦ ਕਰਕੇ ਪੰਜਾਬ ਦੇ ਲੋਕਾਂ ਨੂੰ ਉਨ੍ਹਾਂ ਨਾਲੋਂ ਬਿਲਕੁਲ ਆਈਸੋਲੇਟ ਕਰਨ ਦਾ ਸੁਆਲ ਹੀ ਪੈਦਾ ਨਹੀਂ ਸੀ ਹੋਣਾ। ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦੇ ਵਰਤ ਦਾ ਕਾਜ਼ ਕੋਈ ਪਰਸਨਲ ਨਹੀਂ ਸੀ; ਬਲਕਿ ਉਹ ਸਾਰੇ ਪੰਜਾਬ ਨਾਲ ਸਬੰਧ ਰਖਦਾ ਸੀ। ਇਸ ਕਰਕੇ ਚੇਅਰਮੈਨ ਸਾਹਿਬ, ਜਿਹੜੇ ਝਗੜੇ ਉਨ੍ਹਾਂ ਦੇ ਜਿਸਮ ਲਈ ਅਤੇ ਦੂਜੀਆਂ ਗਲਾਂ ਲਈ ਜਿਹੜੇ ਝਗੜੇ ਪੈਦਾ ਹੋਏ ਹਨ, ਉਹ ਪੈਦਾ ਨਾਂ ਹੁੰਦੇ ਅਤੇ ਇਹ ਬੜੀ ਅਫ਼ਸੋਸਨਾਕ ਗਲ ਹੈ ਜਿਹੜੀ ਨਹੀਂ ਸੀ ਹੋਣੀ ਚਾਹੀਦੀ। ਇਸ ਕੰਮ ਲਈ ਇਸ ਤੋਂ ਪਹਿਲਾਂ ਅਗਰ ਕੋਈ ਸਟੈਪਸ ਲਏ ਜਾਂਦੇ ਤਾ ਬੜੇ ਚੰਗੇ ਤਰੀਕੇ ਨਾਲ ਇਕ ਬੜੇ ਵਡੇ ਜਲੂਸ ਬੜੀ ਸ਼ਾਨ ਨਾਲ ਔਰ ਪੂਰੀ ਇਜ਼ਤ ਔਰ ਮਾਣ ਨਾਲ ਉਨ੍ਹਾਂ ਨੂੰ ਸ਼ਰਧਾਂਜਲੀ ਦਿੰਦੇ ਅਤੇ ਕਿਸੇ ਕਿਸਮ ਦੀ ਸ਼ਰਰਤ ਦਾ ਕੋਈ ਸੁਆਲ ਹੀ ਪੈਦਾ ਨਾ ਹੁੰਦਾ।

ਜਿਥੋਂ ਤਕ ਗਰਿਫ਼ਤਾਰੀਆਂ ਦਾ ਸਬੰਧ ਹੈ, ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਿਨ੍ਹਾਂ ਚਿਰ ਮਾਸਟਰ ਤਾਰਾ ਸਿੰਘ ਜੀ ਇਸ ਦੁਨੀਆਂ ਵਿਚ ਰਹੇ ਆਈਡਿਆਲੋਜੀ ਦੇ ਮਤ ਭੇਦ ਸਾਡੇ ਉਨ੍ਹਾਂ ਨਾਲ ਚਲਦੇ ਰਹੇ ਇਹ ਇਕ ਵਖਰੀ ਗਲ ਸੀ, ਪਰ ਜਿਸ ਤਰ੍ਹਾਂ ਉਨ੍ਹਾਂ

ਦੀ ਸਪੁਤਰੀ ਅਤੇ ਲੜਕੇ ਨੂੰ ਉਨ੍ਹਾਂ ਦੇ ਘਰਾਂ ਵਿਚ ਜਾ ਕੇ ਗਰਿਫਤਾਰ ਕੀਤਾ ਗਿਆ ਅਤੇ ਜਿਸ ਤਰ੍ਹਾਂ ਸਿਕਿਉਰਟੀ ਐਕਟ ਦੀ ਵਰਤੋਂ ਕੀਤੀ ਗਈ ਹੈ ਇਹ ਠੀਕ ਗਲ ਨਹੀਂ ਹੈ। It is gross misuse of the powers under the Punjab Security Act. ਮੈਂ ਅਰਜ਼ ਕਰਾਂ ਕਿ ਪਿਛਲੀ ਫ਼ਰੰਟ ਦੀ ਸਰਕਾਰ ਜਿਹੜੀ 8 ਮਹੀਨੇ ਤਕ ਰਹੀ ਤਾਂ ਕਦੇ ਵੀ ਉਸ ਸਮੇਂ ਇਸ ਸਿਕਿਉਰਟੀ ਐਕਟ ਦੀ ਵਰਤੋਂ ਨਹੀਂ ਸੀ ਕੀਤੀ, ਜੇ ਕੀਤੀ ਸੀ ਤਾਂ ਬਾਅਦ ਵਿਚ ਸਰਦਾਰ ਲਛਮਣ ਸਿੰਘ ਗਿਲ ਦੀ ਸਰਕਾਰ ਨੇ ਕੀਤੀ ਸੀ। ਮੈਂ ਚੀਫ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂ ਕਿ ਇਸ ਤਰ੍ਹਾਂ ਜਿਹੜੀ ਸਿਕਿਉਰਟੀ ਐਕਟ ਦੀ ਵਰਤੋਂ ਕੀਤੀ ਜਾ ਰਹੀ ਹੈ ਇਹ ਵਾਜਬ ਨਹੀਂ।

ਫ਼ਿਰ, ਚੇਅਰਮੈਨ ਸਾਹਿਬ, ਜਿਹੜੀ ਬਸਾਂ ਬੰਦ ਕਰਨ ਵਾਲੀ ਗਲ ਹੈ ਇਸ ਬਾਰੇ ਮੈਂ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਇਹ ਬਿਲਕੁਲ ਗਲਤ ਕਦਮ ਸੀ। ਅੰਮ੍ਰਿਤਸਰ ਤੋਂ ਜਲੰਧਰ ਵਾਲੀ ਸੜਕ ਸਰਕਾਰੀ ਰੂਟ ਅਤੇ ਬਾਬਾ ਬਕਾਲਾ ਆਦਿ ਤਕ ਜਾਂ ਉਹ ਬਸਾਂ ਜਿਹੜੀਆਂ ਫੇਰੂਮਾਨ ਪਿੰਡ ਵਿਚੋਂ ਲੰਘ ਕੇ ਜਾਂਦੀਆਂ ਸਨ ਉਹ ਸ਼ਾਮ ਦੇ ਤਿੰਨ ਵਜੇ ਤਕ ਬੰਦ ਰਹੀਆਂ। ਜਿਹੜੇ ਸਾਧਾਰਨ ਲੋਕ ਉਸ ਸ਼ਹੀਦ ਨੂੰ ਸ਼ਰਧਾਂਜਲੀਆਂ ਭੇਂਟ ਕਰਨਾ ਚਾਹੁੰਦੇ ਸਨ ਉਨ੍ਹਾਂ ਨੂੰ ਇਹ ਮੌਕਾ ਨਾ ਦਿਤਾ ਗਿਆ। ਮੈਂ ਸਮਝਦਾ ਹਾਂ ਕਿ ਬਸਾਂ ਬੰਦ ਕਰਨ ਨਾਲ ਪੰਜਾਬ ਦੇ ਲੋਕਾਂ ਤੇ ਚੰਗਾ ਅਸਰ ਨਹੀਂ ਪਿਆ। ਇਸਦੇ ਨਾਲ ਹੀ ਮੈਂ ਅਰਜ਼ ਕਰ ਦੇਣਾ ਚਾਹੁੰਦਾ ਹਾਂ ਕਿ ਜਿਹੜਾ ਸ਼ਰਾਰਤੀ ਅਨਸਰ ਸੀ ਉਨ੍ਹਾਂ ਕੋਲ ਤਾਂ ਆਪਣੇ ਟਰਕ ਅਤੇ ਜੀਪਾਂ ਬੜੀਆਂ ਸਨ ਉਹ ਤਾਂ ਉਨ੍ਹਾਂ ਤੇ ਵੀ ਆ ਸਕਦੇ ਸਨ। ਇਨ੍ਹਾਂ ਬਸਾਂ ਰਾਹੀਂ ਤਾਂ ਉਹ ਸਾਧਾਰਨ ਲੋਕ ਹੀ ਸ਼ਰਧਾਂਜਲੀਆਂ ਭੇਂਟ ਕਰਨ ਲਈ ਆ ਸਕਦੇ ਸਨ। ਮੈਂ ਚੀਫ ਮਨਿਸਟਰ ਸਾਹਿਬ ਨੂੰ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਉਥੇ ਕੋਈ ਸ਼ਰਾਰਤੀ ਅਨਸਰ ਸੀ ਜਾਂ ਨਹੀਂ ਇਸ ਬਾਰੇ ਤਾਂ ਮੈਂ ਕੁਝ ਨਹੀਂ ਕਹਿ ਸਕਦਾ ਪਰ ਮੈਂ ਜਦੋਂ ਉਥੇ ਸ਼ਰਧਾਂਜਲੀ ਦੇਣ ਲਈ ਗਿਆ ਅਤੇ ਵਾਪਸ ਆਇਆ ਉਸ ਵੇਲੇ ਤਕ ਉਥੇ ਕੋਈ ਗੜਬੜ ਨਹੀਂ ਸੀ ਹੋਈ।

ਜਿਸ ਤਰ੍ਹਾਂ ਸਰਦਾਰ ਕਿਰਪਾਲ ਸਿੰਘ ਜੀ ਨੇ ਸਰਦਾਰ ਜੀਵਨ ਸਿੰਘ ਉਮਰਾਨੰਗਲ ਅਤੇ ਸੰਤ ਫ਼ਤਿਹ ਸਿੰਘ ਜੀ ਦਾ ਨਾਂ ਲੈ ਕੇ ਆਪਣੇ ਵਿਚਾਰ ਰਖੇ ਹਨ ਕਿ ਉਹ ਆਪਣੇ ਪੁਰਾਣੇ ਬਿਆਨ ਦੁਹਰਾ ਰਹੇ ਹਨ, ਇਹ ਗਲ ਸਰਕਾਰ ਦੇ ਹਕ ਵਿਚ ਨਹੀਂ ਜਾਏਗੀ। ਇਸ ਗਲ ਦੀ ਜ਼ਿੰਮੇਵਾਰੀ ਅਕਾਲੀ ਪਾਰਟੀ ਦੀ ਲੀਡਰਸ਼ਿਪ ਤੇ ਹੈ ਉਹ ਇਸ ਗਲ ਨੂੰ ਵੇਖੇ। ਇਸ ਤੋਂ ਇਲਾਵਾ ਮੈਂ ਇਹ ਕਹਾਂਗਾ ਕਿ ਸਾਰੀਆਂ ਜ਼ਿੰਮੇਵਾਰ ਪਾਰਟੀਆਂ ਨੂੰ ਰੂਲਿੰਗ ਪਾਰਟੀ ਚੰਡੀਗੜ੍ਹ ਦੇ ਕਾਜ਼ ਲਈ ਨਾਲ ਲਏ ਅਤੇ ਵੇਖੇ ਕਿ ਜੇ ਕੋਈ ਗਲਤ ਗਲ ਸਰਕਾਰ ਵਲੋਂ ਹੋ ਰਹੀ ਹੈ ਜਾਂ ਕਿਸੇ ਹੋਰ ਪਾਸਿਉਂ ਹੋ ਰਹੀ ਹੈ ਤਾਂ ਉਸਨੂੰ ਦਰੁਸਤ ਕੀਤਾ ਜਾਏ। ਜਿਹੜੀ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ ਸ਼ਹਾਦਤ ਦਿਤੀ ਹੈ, ਉਹ ਹਿੰਦੁਸਤਾਨ ਦੇ ਲੋਕਾਂ ਦੀ ਏਕਤਾ ਲਈ ਦਿਤੀ ਹੈ ਅਤੇ ਇਸ ਲਈ ਦਿਤੀ ਹੈ ਕਿ ਜਿਸ ਆਧਾਰ ਤੇ ਸਾਰੇ ਹਿੰਦੁਸਤਾਨ ਵਿਚ ਸੂਬੇ ਬਣੇ ਹਨ ਉਸ ਆਧਾਰ ਨੂੰ ਮੁਖ ਰਖਦੇ ਹੋਇਆਂ ਚੰਡੀਗੜ੍ਹ ਦਾ ਫ਼ੈਸਲਾ ਕੀਤਾ ਜਾਏ ਔਰ ਉਸ ਆਧਾਰ ਦੇ ਮੁਤਾਬਕ ਚੰਡੀਗੜ੍ਹ ਪੰਜਾਬ ਨੂੰ ਮਿਲਣਾ ਚਾਹੀਦਾ ਹੈ। ਮੈਂ ਆਖ਼ਰ ਵਿਚ ਬੇਨਤੀ ਕਰਾਂਗਾ ਕਿ ਸਾਨੂੰ ਸਾਰਿਆਂ ਨੂੰ ਮਿਲ ਕੇ ਇਹ ਯਤਨ ਕਰਨਾ ਚਾਹੀਦਾ ਹੈ ਕਿ ਚੰਡੀਗੜ੍ਹ ਹਰ ਹਾਲਤ ਵਿਚ ਪੰਜਾਬ ਨੂੰ ਮਿਲਣਾ ਚਾਹੀਦਾ ਹੈ ਅਤੇ ਮਿਲੇ। ਜਿਸ ਕਾਜ਼ ਲਈ ਫੇਰੂਮਾਨ ਜੀ ਨੇ ਸ਼ਹਾਦਤ ਦਿਤੀ ਹੈ ਉਸ ਕਾਜ਼ ਲਈ ਸਾਨੂੰ ਉਸ ਪਾਸੇ ਚਲਣ ਦਾ ਯਤਨ ਕਰਨਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪਣੀ ਥਾਂ ਲੈਂਦਾ ਹਾਂ

**चौधरी बलबीर सिंह** (होशयारपुर) : सभापति महोदय आज सदन में हम उस शख्सियत को, उस मर्दे मुजाहिद को जिसने मौत को ललकारा था उसको श्रद्धांजली दे रहे हैं :

जब से सुना है मरने का नाम ज़िन्दगी है।
सर पर कफन लपेटे, कातिल को ढूँढते हैं।

और वे शहीद, दर्शन सिंह फेरुमान, 74 दिन लगातार मौत को ललकारते रहे और जितनी देर तक उन को आंखें खुली रहीं मौत उन की आंख से आंख न मिला सकी। जब उन्होंने देखा कि मौत शर्मा रही है तो उन्होंने अपनी आँखें बन्द कर लीं और फिर मौत ने उनके पास आने का हौसला किया। उस शख्स के बारे में हमें सोचना चाहिए कि उसने किस काज के लिये अपनी ज़िन्दगी की कुर्बानी दी ? पहली बार उन्होंने हिन्दुस्तान की आज़ादी के लिये ज़िन्दगी दांव पर लगाई। उस के बाद गुरद्वारा साहिबान की आज़ादी के लिये ज़िन्दगी को दाँव पर लगाया और दोनों कामों में सफलता प्राप्त की। लेकिन आज इत्तिफाक से गुरुद्वारा साहिबान को आज़ाद कराने वाली पार्टी आज पंजाब की रुलिंग पार्टी है और हिन्दुस्तान को आज़ाद कराने वाली पार्टी दिल्ली के सिंघासन पर विराजमान है।

जिन पर तकिया था, वही पत्ते हवा देने लगे।

फेरूमान जी ने किस बात के लिए शहादत दी, वह हमारे सामने स्पष्ट रुप में है। आज दिल्ली वाली सरकार जिनको श्रद्धांजलियां भेंट करती है, इन श्रद्धांजलियों की बजाये अगर उन की बात को ठीक समझ लेती जिसके लिये वह 74 दिन तक लड़ाई लड़ते रहे तो आज यह हालत न होती।

संत फतह सिंह जी ने उन के बरत के बारे में यह कहना शुरु कर दिया था कि उन का बरत एक स्टन्ट है मेरी लीडरी को बदनाम करने के लिये रखा जा रहा है। इस किस्म की बातें होती रहीं।

जब उनके मरने की खबर यहां आई, पहले तो उस को छुपाने की कोशिश की गई। लेकिन जिस ज़रिया से इनके पास इत्तलाह आई थी, उसी ज़रिये से हमें भी खबर मिल गई। यह समझते थे कि उनका चुपके से संस्कार हो जाए और बाद में इस हाऊस में कह देंगे कि उन का संस्कार हो चुका है। ऐसा करने से वे लोगों को उनके आखरी दर्शनों से महरुम करना चाहते थे आज मुख्य मन्त्री साहब कहते हैं कि जो स्टैप्स लिये गये हैं अगर यह न लिये जाते तो अमृतसर में आग लग जाती। अगर यह बात आप की ज़बान में इन्द्रा गांधी आपको कह देती कि 17 तारीख को लोगों का जो मुज़ाहरा

चन्डीगढ़ में होना है, उस से चन्डीगढ़ में आग लग जायेगी तो फिर आपके पास क्या जवाब होता।

यह अन्ग्रेज़ों वाली बोली बन्द करनी चाहिये। इस ने जलियाँ वाले बाग की राख फिर ताज़ा कर दी। उस शहीद को जिस को सरकारी तौर पर ऑनर मिलना चाहिए था, उस की वसीयत की आड़ ले कर उस की बौडी को उसी समय उस के गांव ले गये। ऐसा करते वक्त उस को लाश को दो बार ज़मीन पर गिराया गया। उस शहीद की लाश ज़मीन पर गिर जाये, इस से बड़ी तौहीन और क्या हो सकती है।

इस तरह जैनरल डायर ने किया था और उस का बदला लेने के लिये एक पंजाबी नौजवान पैदा हुआ जिस ने बदला इंगलैंड में जा कर लिया। आज अगर यह सरकार लोगों का बोलना बंद कर दे तो यह तो वही बात होगी :

बुलबुल सैयाद की क्या हुनरमंदी है।
हर बात में ऐलाने ज़बां बंदी है।
पहले थी कफस में कैद बुलबुल।
अब सेहने चमन में ज़बां बन्दी है।

लोगों पर पाबन्दी हो गई कि वह सरदार दर्शन सिंह फेरूमान को श्रधाँजलि भेंट कर सकें। उन को रास्ते में रोका गया। यह किस ढंग से काम करते हैं। इन के दिमाग पर वही अंग्रेज़ का असर चल रहा है। उस आदमी ने भगवान शंकर की तरह विष पिया। देवासुर संग्राम में जब जब समुद्र का मंथन किया गया तो और अच्छी वस्तुओं के साथ २ विष भी निकला जिस को और कोई लेने के लिये तैयार नहीं हुआ तो भगवान शंकर ने उस को ग्रहण किया।

**श्री सभापति :** आप का टाईम हो गया है। (Your time is over please.)

**चौधरी बलबीर सिंह :** इसी तरह से आज सरदार दर्शन सिंह ने वह विष पिया है ताकि किसी और को इस के लिये कुरबानी न करनी पड़े। जब पंजाब के नौजवानों ने दिल्ली जा कर बम्ब फेंका तो इंगलैंड की सरकार के कान खुले थे कि अब हिंदोस्तान गुलाम नहीं रह सकता। आज फिर पंजाब के इस मर्द मुजाहिद ने 74 दिन तक मौत को ललकारा। और दिल्ली की सरकार को सच्चाई की आवाज़ की तरफ ध्यान देने पर मजबूर किया। इन दोनों सरकारों को उस की बात सुननी पड़ी। एक दिल्ली की कांग्रेस सरकार जिस को इस शहीद ने ज़िन्दगी दी और दूसरी यह अकाली सरकार जिस की जद्दो-जहिद में उस ने बढ़ चढ़ कर हिस्सा लिया। यह दोनों कातिल हैं उस शहीद के। मैं मुख्य मन्त्री जी से कहूंगा कि ताकत का नशा बहुत बुरा होता है, आप

[चौधरी बलबीर सिंह]

इस के दबाव से निकलने की कोशिश करें। जो बातें आज आप कहते हैं अंग्रेज़ आप से बहुत पहले यही कहते रहे हैं।

**Mr. Chairman** : Your time is up.

**चौधरी बलबीर सिंह** : जो जिस का डियू है वह उस को देना चाहिए। अगर शहीद की लाश का अमृतसर में बहुत अज़ीम जलूस निकलता तो क्या आफत टूट पड़ती। आप ने लोगों को श्रधांजलि भेंट करने से रोक कर अच्छा नहीं किया। मैं वहां पर मोजूद था, जो शरारती अंसर था वह बहुत कम था।

**श्री सभापति** : आप का टाईम हो गया है। (The hon. Member's time is up.)

**चौधरी बलबीर सिंह** : इन्हों ने यहां पर बात उठाई कि वहां पर गड़बड़ हुई यह बात अखबारों में आई थी। वहाँ गड़बड़ न होती अगर यह वहाँ पर वह श्रधा दिखाते जिस की ज़रुरत थी। पहले ऐलान किया गया कि संस्कार 3 बजे होगा। पहले कहा 1। बजे होगा। फिर कहा 3 बजे होगा। मगर 3 बजे से भी 7 मिन्ट पहले ज़बरदस्ती उठाना और ले जाना शुरु कर दिया। उस वक्त सरदार गुरमुख सिंह मुसाफिर श्रधांजलि भेंट कर रहे थे। ज़बरदस्ती लेकर गये। इन वाक्यात की बिना पर लोगों में गुस्सा था। इन में हिम्मत होनी चाहिए कि अगर कोई गलती हो जाए तो उस को माने। (विघ्न) मैं कहूंगा कि सरदार फेरुमान ने चन्डीगढ़ लेने के लिये कुरबानी की है, वह जिस काज के लिये लड़े हैं हम सब इकट्ठे होकर उस के हासिल करने की कोशिश करें ताकि इस बात का कोई ऐक्सपलायट न कर पाये। अगर आप ही क्रैडिट लेने की कोशिश करेंगे तो ऐसी कोशिश तो हर कोई करेगा।

**ਜੱਥੇਦਾਰ ਹਰਦਿਤ ਸਿੰਘ ਭੱਠਲ (ਧਨੌਲਾ)** : ਚੇਅਰਮੈਨ ਸਾਹਿਬ, ਜਿਸ ਸ਼ਹੀਦ ਦੀ ਸ਼ਹੀਦੀ ਤੇ ਅਜ ਹਾਊਸ ਵਿਚ ਵਿਚਾਰ ਹੋ ਰਿਹਾ ਹੈ ਉਹ ਬਹੁਤ ਮਹਾਨ ਸ਼ਹੀਦ ਸੀ, ਬਹੁਤ ਬਹਾਦਰ ਪੰਜਾਬੀ ਜੋਧਾ ਸੀ। ਉਹ ਇਕ ਸਿਦਕੀ ਸਿਖ ਸੀ। ਪਰ ਅਜ ਇਥੇ ਜਿਹੜੀਆ ਹੋਰ ਇਧਰ ਉਧਰ ਦੀਆਂ ਗੱਲਾਂ ਇਸ ਮੌਕੇ ਤੇ ਸਾਹਮਣੇ ਆਈਆਂ ਹਨ ਉਨ੍ਹਾਂ ਨੂੰ ਸੁਣ ਕੇ ਦੁਖ ਹੁੰਦਾ ਹੈ। ਜਿਵੇਂ ਪਿੰਡਾਂ ਵਿਚ ਬੁੜ੍ਹੀਆਂ ਮਕਾਣੀ ਆਉਂਦੀਆਂ ਹਨ ਤੇ ਮਰੇ ਹੋਏ ਪੋਤੇ ਪੋਤੀਆਂ ਦੀਆਂ ਗਲਾਂ ਕਰਕੇ ਮਿਹਣੇ ਦਿੰਦੀਆਂ ਹਨ ਇਸੇ ਤਰ੍ਹਾਂ ਦੀਆਂ ਗਲਾਂ ਇਥੇ ਸਾਹਮਣੇ ਆਈਆਂ ਹਨ ਜਿਨ੍ਹਾਂ ਨੂੰ ਸੁਣ ਕੇ ਦੁਖ ਹੁੰਦਾ ਹੈ। ਸਰਦਾਰ ਦਰਸ਼ਨ ਸਿੰਘ ਫੇਰੂਮਾਨ ਮੇਰਾ ਬਹੁਤ ਪੁਰਾਣਾ ਸਾਥੀ ਸੀ। ਅਸੀਂ ਇਕਠੇ ਹੀ ਅਕਾਲੀ ਲਹਿਰ ਵਿਚ ਲੜੇ ਸਾਂ, ਮੁਲਤਾਨ ਜੇਲ੍ਹ ਵਿਚ ਰਹੇ ਸਾਂ। ਮੈਨੂੰ ਪਤਾ ਹੈ ਕਿ ਉਹ ਕਹਿਣੀ ਅਤੇ ਕਰਨੀ ਦਾ ਪੂਰਾ ਸੀ। ਜਿਸ ਲਹਿਰ ਵਿਚ ਵੀ ਉਸ ਨੇ ਹਿਸਾ ਲਿਆ ਨਿਰਪੱਖ ਹੋ ਕੇ ਅਤੇ ਸੱਚੀ ਤਰ੍ਹਾਂ ਲਿਆ। ਉਸ ਨੂੰ ਕਿਸੇ ਤਰ੍ਹਾਂ ਦਾ ਲਾਲਚ ਨਹੀਂ ਸੀ, ਆਪਣੇ ਪਰਵਾਰ ਲਈ ਕੋਈ ਚੀਜ਼ ਨਹੀਂ ਮੰਗਦਾ। ਪਹਿਲਾਂ ਜੋ ਉਹ ਗੁਰਦੁਆਰਾ ਸੁਧਾਰ ਲਹਿਰ ਵਿਚ ਲੜਿਆ ਤਾਂ ਡਟਕੇ ਲੜਿਆ ਅਤੇ ਜਿੱਤਾਂ ਪਰਾਪਤ ਕੀਤੀਆਂ। ਕਿਸੇ ਲਾਲਚ ਪਿਛੇ ਨਹੀਂ ਸੀ ਲੜਦਾ। ਉਸ ਵੇਲੇ ਕੋਈ ਅਸੰਬਲੀਆਂ ਦੀ

ਮੈਂਬਰੀ ਸਾਹਮਣੇ ਨਹੀਂ ਸੀ, ਗੁਰਦੁਆਰਿਆਂ ਦਾ ਪੈਸਾ ਵੀ ਨਹੀਂ ਸੀ ਅਤੇ ਕੋਈ ਚੀਜ਼ ਸਾਹਮਣੇ ਨਜ਼ਰ ਆਉਂਦੀ ਸੀ ਤਾਂ ਅੰਗਰੇਜ਼ ਦੀ ਗੋਲੀ, ਛਾਂਗ, ਜਾਂ ਜੇਲ੍ਹ ਆਉਂਦੀ ਸੀ ਫਿਰ ਵੀ ਉਹ ਡਟ ਕੇ ਲੜਿਆ। ਬਾਅਦ ਵਿਚ ਉਸ ਨੇ ਅਕਾਲੀ ਲਹਿਰ ਛਡ ਦਿਤੀ ਮੈਂ ਇਸ ਗਲ ਵਿਚ ਨਹੀਂ ਜਾਂਦਾ ਕਿ ਕਿਉਂ ਛੱਡੀ, ਮੈਂ ਵੀ ਛਡ ਦਿਤੀ, ਪਰ ਇਸ ਵਿਚ ਕਿਸੇ ਨੂੰ ਸ਼ਕ ਨਹੀਂ ਹੈ ਕਿ ਉਹ ਸਚਾ ਸਿਖ ਸੀ, ਉਹ ਸੱਚਾ ਜੋਧਾ ਸੀ। ਉਸ ਨੇ ਅਕਾਲੀ ਲਹਿਰ ਵਿਚ ਹਿੱਸਾ ਲਿਆ ਅਤੇ ਗੁਰਦਵਾਰਾ ਐਕਟ ਬਣਾਕੇ ਉਨ੍ਹਾਂ ਦਾ ਸੁਧਾਰ ਕੀਤਾ। ਫਿਰ ਉਸਨੇ ਹਿੰਦੋਸਤਾਨ ਨੂੰ ਆਜ਼ਾਦ ਕਰਾਉਣ ਦਾ ਬੀੜਾ ਉਠਾਇਆ। ਉਸ ਨੇ ਇਸ ਤਰੀਕੇ ਨਾਲ ਹਿੰਦੋਸਤਾਨ ਦੇ ਗਰੀਬਾਂ ਦੀ ਹਾਲਤ ਦਾ ਸੁਧਾਰ ਕਰਨ ਲਈ ਕਮਰ ਕਸ ਲਈ। ਅੰਗਰੇਜ਼ ਦੇ ਖਿਲਾਫ ਜੰਗ ਕੀਤੀ। ਕੁਰਬਾਨੀਆਂ ਦਿਤੀਆਂ ਅਤੇ ਉਸਨੂੰ ਕਢ ਕੇ ਛਡਿਆ। ਫਿਰ ਬੋਲੀ ਦੇ ਅਧਾਰ ਤੇ ਸੂਬਿਆਂ ਦੀ ਗਲ ਚਲੀ। ਇਸ ਵਿਚ ਸਾਰੇ ਪੰਜਾਬੀਆਂ ਨੇ ਹਿੰਮਤ ਕੀਤੀ ਅਤੇ ਇਸ ਲਹਿਰ ਦੇ ਹੱਕ ਵਿਚ ਆਵਾਜ਼ ਉਠੀ। ਪਰ ਮੈਂ ਇਹ ਗਲ ਜ਼ਰੂਰ ਕਹਾਂਗਾ ਕਿ ਕਈ ਸਿੱਖ ਭਰਾਵਾਂ ਨੇ ਇਸ ਲਹਿਰ ਨੂੰ ਆਪਣੇ ਵੱਲ ਖਿਚਣ ਦੀ ਕੋਸ਼ਿਸ਼ ਕੀਤੀ, ਇਸ ਪੰਜਾਬੀ ਬੋਲੀ ਨੂੰ ਆਪਣਾ ਹਿੱਸਾ ਸਮਝਿਆ। ਉਹ ਇਸ ਗੱਲ ਨੂੰ ਭੁਲ ਗਏ ਕਿ ਸਿੱਖ ਤਾਂ ਦਸਵੀਂ ਪਾਤਸ਼ਾਹੀ ਤੋਂ ਬਣੇ ਹਨ ਤੇ ਪੰਜਾਬੀ ਬੋਲੀ ਤਾਂ ਇਥੇ ਦੇ ਆਮ ਲੋਕਾਂ ਦੀ ਬੋਲੀ ਉਸ ਤੋਂ ਬਹੁਤ ਪਹਿਲਾਂ ਦੀ ਹੈ। ਤਵਾਰੀਖ ਦਸਦੀ ਹੈ ਕਿ ਪੰਜਾਬੀ ਬੋਲੀ ਬਹੁਤ ਪੁਰਾਣੀ ਹੈ। ਇਸ ਨੂੰ ਇਸ ਤਰੀਕੇ ਨਾਲ ਆਪਣੇ ਵੱਲ ਨੂੰ ਖਿਚਣਾ ਠੀਕ ਗੱਲ ਨਹੀਂ। ਪੰਜਾਬ ਦਾ ਨਵਾਂ ਸੂਬਾ ਬੋਲੀ ਦੇ ਆਧਾਰ ਤੇ ਬਣਿਆ ਤੇ ਆਵਾਜ਼ ਉਠੀ ਕਿ ਪੰਜਾਬੀ ਬੋਲੀ ਵਾਲੇ ਇਲਾਕੇ ਪੰਜਾਬ ਵਿੱਚ ਲੈਣੇ ਹਨ। ਪਰ ਇਹ ਗੱਲ ਸਿਆਸਤ ਵਿੱਚ ਫਸ ਗਈ। ਸਿਆਸਤ ਵਿਚ ਹੇਰਾਫੇਰੀ ਹੁੰਦੀ ਹੈ। ਸੈਂਟਰ ਦੀ ਸਰਕਾਰ ਨੇ ਪੰਜਾਬ ਨਾਲ ਧੋਖਾ ਕੀਤਾ। ਜੋ ਕੁਝ ਹੋਇਆ ਉਹ ਆਪ ਦੇ ਸਾਹਮਣੇ ਹੈ। ਕਈ ਤਰ੍ਹਾਂ ਦੀਆਂ ਗੱਲਾ ਹੋਈਆਂ। ਕਿਹਾ ਗਿਆ ਕਿ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ ਚੰਡੀਗੜ੍ਹ ਦੇ ਨਾਲ ਨਾਲ ਕੁੰਡਾ ਦੀ ਜਾਂ ਹੋਰ ਗੱਲ ਕੀਤੀ। ਮੇਰੇ ਦਿਲ ਵਿਚ ਹੈ ਕਿ ਉਨ੍ਹਾਂ ਨੇ ਪਹਿਲਾਂ ਭਾਵੇਂ ਇਹ ਗੱਲਾਂ ਕੀਤੀਆਂ ਹੋਣ ਪਰ ਬਾਦ ਵਿਚ ਪੰਜਾਬੀ ਸੂਬਾ, ਪੰਜਾਬੀ ਬੋਲੀ ਵਾਲੇ ਇਲਾਕੇ ਅਤੇ ਚੰਡੀਗੜ੍ਹ ਤੇ ਭਾਖੜੇ ਦੀ ਹੀ ਗੱਲ ਕੀਤੀ ਹੈ। ਇਨ੍ਹਾਂ ਤਿੰਨਾਂ ਚੀਜ਼ਾਂ ਲਈ ਸ਼ਹੀਦੀ ਦਿੱਤੀ। ਮੈਂ ਕਹਿੰਦਾ ਹਾਂ ਅਗਰ ਅਕਾਲੀ ਭਰਾ ਸ਼ੁਰੂ ਤੋਂ ਹੀ ਉਸ ਪੁਰਾਣੇ ਜੋਧੇ ਦੀ ਗੱਲ ਮੰਨ ਲੈਂਦੇ ਤਾਂ ਸ਼ਾਇਦ ਉਸ ਸ਼ਹੀਦ ਨੂੰ ਇਹ ਸ਼ਹੀਦੀ ਨਾ ਦੇਣੀ ਪੈਂਦੀ। ਇਸ ਨਾਲ ਕਿਸੇ ਕਿਸਮ ਦਾ ਤੱਫਰਕਾ ਨਹੀਂ ਸੀ ਪੈਦਾ ਹੋਣਾ। ਦੂਜੇ ਪਾਸੇ ਉਨ੍ਹਾਂ ਵਲੋਂ ਉਠਾਏ ਸਵਾਲ ਤੇ ਸਾਰੇ ਪੰਜਾਬੀ ਇੱਕਠੇ ਹੋਏ, ਚੰਡੀਗੜ੍ਹ ਲਈ ਧਰਨਾ ਮਾਰਨ ਨੂੰ ਸਾਰੇ ਤਿਆਰ ਸਨ, ਉਸ ਮੁਤਾਬਕ ਮੁਜ਼ਾਹਰਾ ਵੀ ਹੋਇਆ, ਉਸ ਵਿਚ ਸਾਰੀਆਂ ਪਾਰਟੀਆਂ ਇਕਠੀਆਂ ਹੋਈਆਂ ਪਰ ਇਨ੍ਹਾਂ ਸਾਥੀਆਂ ਨੇ ਉਸ ਵਿਚ ਹਿੱਸਾ ਨਾ ਲਿਆ [ਸਰਕਾਰੀ ਬੈਂਚਾਂ ਤੋਂ ਸ਼ੇਮ ਸ਼ੇਮ ਦੀ ਆਵਾਜ਼]

ਗਲਤੀਆਂ ਦੋਹਾਂ ਪਾਸਿਆਂ ਤੋਂ ਹੋਈਆਂ ਇਕ ਪਾਸੇ ਤੋਂ ਨਹੀਂ ਹੋਈਆਂ [ਵਿਘਨ] ਇਸ ਮੈਂ ਸਮੇਂ ਬੇਨਤੀ ਕਰਾਂਗਾ ਕਿ ਕਿਸੇ ਪਾਰਟੀ ਦੇ ਸਵਾਲ ਵਿਚ ਨਹੀਂ ਪੈਣਾ ਚਾਹੀਦਾ। ਮੈਂ ਤਾਂ ਸਾਰੇ ਪੰਜਾਬ ਦੀਆਂ ਪਾਰਟੀਆਂ ਪਾਸ ਬੇਨਤੀ ਕਰਾਂਗਾ ਕਿ ਸ਼ਹੀਦੀ ਨੂੰ ਇਸ ਤਰਾਂ ਆਪਸੀ ਝਗੜਿਆਂ ਵਿਚ ਰੋਲਣ ਦੀ ਲੋੜ ਨਹੀਂ ਅਤੇ ਇਸ ਤਰ੍ਹਾਂ ਖ਼ਰਾਬ ਕਰਨ ਦੀ ਲੋੜ ਨਹੀਂ। ਇਸ ਮਹਾਨ ਸ਼ਹੀਦੀ ਤੋਂ ਫਾਇਦਾ ਉਠਾਓ ਅਤੇ ਇਕ ਸਾਂਝੀ ਅਵਾਜ਼ ਬਣਾ ਕੇ ਚੰਡੀਗੜ੍ਹ ਭਾਖੜਾ ਅਤੇ ਪੰਜਾਬੀ ਇਲਾਕੇ ਜੋ ਇਸ ਸੂਬੇ ਵਿਚ ਸ਼ਾਮਿਲ ਨਹੀਂ ਕੀਤੇ ਗਏ ਵਾਪਸ ਲੈਣ ਦਾ ਪ੍ਰਣ ਕਰੋ ਅਤੇ

[ਜੱਥੇਦਾਰ ਹਰਦਿਤ ਸਿੰਘ ਭੱਠਲ]

ਇਕ ਅਵਾਜ਼ ਉਠਾਓ ਕਿ ਅਸੀਂ ਇਹ ਇਲਾਕੇ ਲੈ ਕੇ ਛਡਾਂਗੇ ਇਹ ਪੰਜਾਬੀ ਸੂਬੇ ਦੇ ਇਲਾਕੇ ਹਨ (ਪ੍ਰਸ਼ੰਸਾ)।

**ਸਰਦਾਰ ਗੁਰਮੇਜ ਸਿੰਘ :** ਮੈਂ ਚੇਅਰਮੈਨ ਸਾਹਿਬ, ਆਪ ਦੀ ਆਗਿਆ ਨਾਲ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਭੱਠਲ ਸਾਹਿਬ ਨੇ ਆਪਣੀ ਤਕਰੀਰ ਵਿਚ ਇਹ ਗੱਲ ਕਹੀ ਹੈ ਕਿ ਕਾਂਗਰਸ ਪਾਰਟੀ ਮੁਜ਼ਾਹਰੇ ਵਿਚ ਸ਼ਾਮਿਲ ਨਹੀਂ ਹੋਈ ਪਰ ਇਨ੍ਹਾਂ ਨੂੰ ਪਤਾ ਨਹੀਂ ਕਿ ਕਾਂਗਰਸ ਪਾਰਟੀ ਮੁਜ਼ਾਹਰੇ ਵਿਚ ਸ਼ਾਮਿਲ ਹੋਈ ਸੀ ਇਹ ਭਾਂਵੇ ਸ਼ਾਮਲ ਨਾ ਹੋਏ ਹੋਣ।

**ਸ਼੍ਰੀ ਸਭਾਪਤੀ :** ਸਿਰਦਾਰ ਕਪੂਰ ਸਿੰਘ ਜੀ, ਜੇਕਰ ਤੁਸੀਂ ਪੰਜ ਸਤ ਮਿੰਟਾਂ ਵਿਚ ਹੀ ਕਹਿ ਲਓ ਤਾਂ ਠੀਕ ਹੋਵੇਗਾ। (ਵਿਘਨ) (Addressing S. Kapur Singh : It would be better if you have your say within 5 or 7 minutes).

**ਸਿਰਦਾਰ ਕਪੂਰ ਸਿੰਘ :** ਮਾਨਯੋਗ ਚੇਅਰਮੈਨ ਸਾਹਿਬ, ਜੇਕਰ 18–20 ਮਿੰਟ ਮੈਨੂੰ ਦਿਓ ਤਾਂ ਮੈਂ ਕੁਝ ਬੇਨਤੀ ਕਰਾਂ।

**ਸ਼੍ਰੀ ਸਭਾਪਤੀ :** ਤੁਹਾਨੂੰ ਪੰਜ ਮਿੰਟ ਦਿੰਦੇ ਹਾਂ ਇਸ ਵਿਚ ਕਹਿ ਲਉ। (I would request the hon. Member to finish his speech within five minutes).

**ਸਿਰਦਾਰ ਕਪੂਰ ਸਿੰਘ :** ਪੰਜ ਮਿੰਟ ਵਿਚ ਤਾਂ ਕੁਝ ਵੀ ਨਹੀਂ ਕਿਹਾ ਜਾ ਸਕਦਾ।

(ਇਸ ਸਮੇਂ ਸਿਰਦਾਰ ਕਪੂਰ ਸਿੰਘ ਬੋਲਣ ਤੋਂ ਬਿਨਾਂ ਹੀ ਆਪਣੀ ਸੀਟ ਤੇ ਬੈਠ ਗਏ)।

**ਸਰਦਾਰ ਉਮਰਾਓ ਸਿੰਘ :** ਚੇਅਰਮੈਨ ਸਾਹਿਬ, 5 ਮਿੰਟ ਤੁਸੀਂ ਸਾਡੇ ਟਾਈਮ ਵਿਚੋਂ ਇਨ੍ਹਾਂ ਨੂੰ ਦੇ ਦਿਓ।

**ਸ਼੍ਰੀ ਸਭਾਪਤੀ :** ਚੰਗਾ ਤੁਸੀਂ ਸਿਰਦਾਰ ਕਪੂਰ ਸਿੰਘ ਜੀ, ਦਸ ਮਿੰਟ ਵਕਤ ਲੈ ਲਉ। (Well, S. Kapur Singh Ji you may take ten minutes).

**ਸਿਰਦਾਰ ਕਪੂਰ ਸਿੰਘ** (ਸਮਰਾਲਾ) : ਚੇਅਰਮੈਨ ਸਾਹਿਬ ਕਿਰਪਾ ਕਰਕੇ ਮੈਨੂੰ 15 ਮਿੰਟ ਦਾ ਸਮਾਂ ਦੇ ਦਿਉ ਮੈਂ ਜਲਦੀ ਜਲਦੀ ਆਪਣੀਆਂ ਬੇਨਤੀਆਂ ਕਰ ਲਵਾਂਗਾ। (ਵਿਘਨ)

ਮਾਨਯੋਗ ਚੇਅਰਮੈਨ ਸਾਹਿਬ, ਕੰਮ ਰੋਕੂ ਮਤੇ ਵਿੱਚ ਸ਼ਹੀਦ ਦਰਸ਼ਨ ਸਿੰਘ ਫੇਰੂਮਾਨ ਦੇ ਮਰਨ ਵਰਤ ਦੇ ਨਿਸ਼ਾਨੇ ਤੇ ਮੰਤਵ ਬਾਰੇ ਇਉਂ ਕਿਹਾ ਹੈ :

> Death of Shri Darshan Singh Ji Pheruman, who laid, down his life for the inclusion of Chandigarh etc. in the State of Punjab.

ਇਸ ਸਬਧ ਵਿਚ ਜੱਥੇਦਾਰ ਭੱਠਲ ਸਾਹਿਬ ਬੋਲੇ ਹਨ, ਡਾਂਗ ਸਾਹਿਬ ਵੀ ਬੋਲੇ ਹਨ। ਡਾਂਗ ਸਾਹਿਬ ਨੇ ਤਾਂ ਕਿਹਾ ਹੈ ਕਿ ਰਾਜਨੀਤੀ ਵਿਚਾਰ ਕੇ ਅਮਕੀ ਗਲ ਕਹੀ ਜਾਵੇ ਤੇ ਫਲਾਣੀ ਨਹੀਂ ਕਹਿਣੀ ਚਾਹੀਦੀ ਅਤੇ ਇਸ ਨੂੰ ਫਲਾਣੀ ਗਲ ਨਾਲ ਨਹੀਂ ਜੋੜਨਾ ਚਾਹੀਦਾ। ਇਹ ਉਨ੍ਹਾਂ ਦੇ ਰਾਜਨੀਤਕ ਨੁਕਤਾ ਨਿਗਾਹ ਨਾਲ ਠੀਕ ਹੈ ਪਰ ਮੈਂ ਸਮਝਦਾ ਹਾਂ ਕਿ ਇਹ ਭੁਲੇਖਾ ਪਾਊ ਉਲੇਖ ਹੈ। ਗੁਰੂ ਨਾਨਕ ਦਾ ਵਾਕ ਹੈ—

"ਮਨ ਸਚੁ ਕਸਵੱਟੀ ਲਾਈਐ ਤੁਲੀਐ ਪੂਰੇ ਤੋਲੁ ।"

ਅਜਿਹੀ ਮਹਾਨ ਤੇ ਉਤਮ ਸ਼ਹੀਦੀ ਬਾਬਤ ਭੁਲੇਖਾ ਪਾਉਣਾ ਜਾਂ ਭੁਲੇਖੇ ਵਿਚ ਪੈਣਾ ਦੋਵੇਂ ਨਿਸ਼ੇਧ ਹਨ ।

ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦੀ ਅੰਤਮ ਇੱਛਾ ਪਤ੍ਰ ਤੇ ਵਸੀਅਤ ਹੁਣ ਅਖਬਾਰਾਂ ਵਿਚ ਛਪ ਚੁੱਕਾ ਹੈ । ਇਹ ਇੱਛਾ ਪਤ੍ਰ ਮੇਰੇ ਰੂਬਰੂ 1 ਅਗਸਤ, 1969 ਨੂੰ ਲਿਖਿਆ ਗਿਆ ਅਤੇ ਇਸ ਉਤੇ ਪਤਵੰਤੇ ਗਵਾਹਾਂ ਦੇ ਹਸਤਾਖਰ ਮੌਜੂਦ ਹਨ । ਇਹ ਇੱਛਾ ਪਤ੍ਰ ਸ਼ਹੀਦ ਦੇ ਆਪਣੇ ਬੋਲਾਂ ਵਿਚ ਟੇਪ ਰੀਕਾਰਡ ਹੋ ਕੇ ਵੀ ਸੰਭਾਲਿਆ ਜਾ ਚੁਕਾ ਹੈ । ਇਸ ਨੂੰ ਕੈਪਟਨ ਰਤਨ ਸਿੰਘ ਹੋਰਾਂ ਵੀ ਪੜ੍ਹਿਆ ਹੋਇਆ ਹੈ ਅਤੇ ਬਾਕੀਆਂ ਨੇ ਵੀ ਪੜ੍ਹਿਆ ਹੋਇਆ ਹੈ । ਇਸ ਦਾ ਤਾਤਪਰਜ਼ ਇਹ ਹੈ ਕਿ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ ਮਰਨ ਵਰਤ ਰੱਖ ਕੇ ਕਿਸ ਗਲ ਲਈ ਸ਼ਹੀਦੀ ਪਾਈ, ਉਸ ਉਤੇ ਉਨ੍ਹਾਂ ਦੀ ਆਪਣੀ ਮੁਸਤਨਦ ਗਵਾਹੀ ਨਾਲੋਂ ਵੀ ਸ਼ਹਾਦਤ ਹੋਰ ਕੋਈ ਹੋ ਨਹੀਂ ਸਕਦੀ ।

ਪਹਿਲਾਂ, ਉਨ੍ਹਾਂ ਨੇ ਸ਼ਹੀਦੀ ਪਾਈ ਪੰਥ ਦੇ ਮਥੇ ਉਤੋਂ ਉਹ ਕਲੰਕ ਤੇ ਕਾਲਖ ਲਾਹੁਣ ਲਈ ਜਿਹੜੀ ਕੁਝ ਸਿਖ ਲੀਡਰਾਂ ਨੇ ਅਕਾਲ ਤਖਤ ਤੇ ਅਰਦਾਸਾ ਕਰਕੇ ਅਤੇ ਫਿਰ ਕਾਇਰਤਾ ਕਾਰਨ ਤੇ ਝੂਠ ਦੰਭ ਦਾ ਸਹਾਰਾ ਲੈ ਕੇ, ਅਰਦਾਸਾ ਤੋੜ ਕੇ ਲਾਈ ਸੀ ।

ਦੂਜਾ, ਉਨ੍ਹਾਂ ਨੇ ਸ਼ਹੀਦੀ ਪਾਈ ਪੰਥ ਦਾ ਗੁਰੂ ਅਕਾਲ ਪੁਰਖ ਨਾਲ ਉਹ ਰਿਸ਼ਤਾ ਦੋਬਾਰਾ ਗੰਢਣ ਲਈ, ਜਿਹੜਾ ਹਵਨਕੁੰਡੀ ਪਖੰਡੀਆਂ ਨੇ ਮੌਤ ਤੋਂ ਡਰ ਕੇ ਅਤੇ ਥੁਕਿਆ ਚੱਟ ਕੇ, ਤੋੜ ਦਿੱਤਾ ਸੀ ।

ਤੀਜਾ, ਉਨ੍ਹਾਂ ਨੇ ਸ਼ਹੀਦੀ ਪਾਈ, ਉਸ ਪਰਣ ਉਤੇ ਮਰਦਾਂ ਵਾਂਗ ਪਹਿਰਾ ਦੇਣ ਲਈ, ਜਿਸ ਪਰਣ ਦੁਆਰਾ ਕੁਝ ਸਿਖ ਲੀਡਰਾਂ ਨੇ ਚੰਡੀਗੜ੍ਹ, ਭਾਖੜਾ ਅਤੇ ਖੁਸੇ ਪੰਜਾਬੀ ਇਲਾਕੇ ਦੋਬਾਰਾ ਪੰਜਾਬ ਵਿਚ ਸ਼ਾਮਲ ਕਰਾਉਣ ਦੀ ਫੜ੍ਹ ਮਾਰੀ ਸੀ ।

ਚੌਥੇ, ਉਨ੍ਹਾਂ ਨੇ ਸ਼ਹੀਦੀ ਪਾਈ ਸਿਖ ਹੋਮ ਲੈਂਡ ਦੀ, ਭਾਰਤ ਦੇ ਵਿਧਾਨ ਦੇ ਅੰਦਰ, ਸਥਾਪਤੀ ਲਈ ।

ਮੈਂ ਇਸ ਹਠੀ ਮਰਦ ਗੁਰੂ ਦੇ ਅਣਖੀਲੇ ਸਿੱਖ, ਬਹਾਦੁਰ ਪੰਜਾਬੀ, ਮਹਾਨ ਦੇਸ਼ ਭਗਤ ਅਤੇ ਸਿੱਖ ਹੋਮਲੈਂਡ ਦੇ ਪਹਿਲੇ ਸ਼ਹੀਦ ਨੂੰ ਨਮਸਕਾਰ ਕਰਦਾ ਹਾਂ ।

ਜੁਲਾਈ, 1969 ਦੇ ਮਹੀਨੇ ਵਿਚ ਹੀ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ ਆਪਣੇ ਜਾਨ ਉਤੇ ਖੇਡ ਜਾਣ ਵਾਲੇ ਸੰਕਲਪ ਨੂੰ ਸਪਸ਼ਟ ਕਰ ਦਿਤਾ ਸੀ । ਦੋ ਚਿਠੀਆਂ ਸ੍ਰੀ ਫਤਹ ਸਿੰਘ (ਸੰਤ) ਨੂੰ ਅਤੇ ਇੱਕ ਖੁਲ੍ਹੀ ਚਿਠੀ ਫੇਰ ਸੰਤ ਜੀ ਨੂੰ ਉਨ੍ਹਾਂ ਨੇ ਲਿਖ ਕੇ ਬੇਨਤੀ ਕੀਤੀ ਸੀ ਕਿ ਉਹ ਪੰਥ ਦੀ ਹੱਤਕ ਕਰਨ ਵਾਲੇ ਅਤੇ ਪਖੰਡ ਦਾ ਸੰਕੇਤ, ਅਗਨਕੁੰਡ—ਜਿਨ੍ਹਾਂ ਨੂੰ ਕਿ ਉਨ੍ਹਾਂ ਨੇ ਸ੍ਰੀ ਅਕਾਲ ਤਖਤ ਦੇ ਸ਼ਰੀਕ ਕਿਹਾ ਹੈ—ਫੌਰਨ ਢਾਹ ਦੇਣ ਅਤੇ ਉਨ੍ਹਾਂ ਨਾਲ ਰਲ ਕੇ ਪੰਜਾਬ ਨਾਲ ਹੋਇਆ ਧੱਕਾ ਅਤੇ ਸਿਖੀ ਅਸੂਲਾਂ ਦੀ ਹੋਈ ਹਾਨੀ ਦੂਰ ਕਰਨ ਤੇ ਕਰਵਾਉਣ, ਪਰ ਉਤ੍ਰ ਵਿਚ ਉਨ੍ਹਾਂ ਦੇ ਸੰਕਲਪ ਨੂੰ "ਸਟੰਟ" ਕਿਹਾ ਗਿਆ ਅਤੇ ਉਸ ਆਜ਼ਾਦ ਮਰਦ ਨੂੰ "ਦਿਲੀ ਦੀ ਕਾਂਗਰਸ ਦਾ ਏਜੰਟ" ਕਿਹਾ ਗਿਆ ।

1 ਅਗਸਤ ਨੂੰ ਰਈਆ ਵਿਚ ਹਜ਼ਾਰਾਂ ਲੋਕਾਂ ਦੇ ਸਾਹਮਣੇ ਉਨ੍ਹਾਂ ਨੇ, 15 ਅਗਸਤ ਨੂੰ

[ਸਿਰਦਾਰ ਕਪੂਰ ਸਿੰਘ]

ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਕੇ ਅਤੇ ਸ੍ਰੀ ਅਕਾਲ ਤਖਤ ਤੋਂ ਉਹੋਂ ਅਰਦਾਸਾ ਕਰਕੇ, ਜਿਹੜਾ ਕਿ ਪਹਿਲਾਂ ਭੰਗ ਕੀਤਾ ਗਿਆ ਸੀ, ਮਰਨ ਬਰਤ ਰਖਣ ਦਾ ਐਲਾਨ ਕੀਤਾ। ਨਾਲ ਹੀ ਸਭ ਨੂੰ ਕਿਹਾ ਕਿ, ਦੇਸ ਦੀ ਅਖੰਡਤਾ, ਪੰਥ ਦੀ ਚੜ੍ਹਦੀ ਕਲਾ ਅਤੇ ਸਿੱਖੀ ਦੇ ਗੌਰਵ ਨੂੰ ਮੁੱਖ ਰਖ ਕੇ, ਕੋਈ ਹਿੰਸਕ ਕਾਰਵਾਈ ਨਾ ਕੀਤੀ ਜਾਵੇ ਅਤੇ ਕਿਸੇ ਸਰਕਾਰੀ ਸਥਾਵਰ, ਜਾਇਦਾਦ ਆਦਿ ਨੂੰ ਕੋਈ ਨੁਕਸਾਨ ਨਾ ਪਹੁੰਚਾਇਆ ਜਾਵੇ।

ਮੁੜ ਮੁੜ ਕਈ ਬਾਰ ਇਹ ਬੇਨਤੀ ਤੇ ਹਦਾਇਤ ਉਨ੍ਹਾਂ ਨੇ ਮੇਰੇ ਸਾਹਮਣੇ ਦੁਹਰਾਈ।

9 ਅਗਸਤ ਨੂੰ ਕਿਸੇ ਗੁਮਨਾਮ ਤੇ ਅਪ੍ਰਸਿਧ ਗੁਰਦਿੱਤ ਸਿੰਘ ਨੇ ਬਿਆਸ ਦੇ ਥਾਣੇ ਵਿਚ ਇਬਤਦਾਈ ਰਿਪੋਰਟ ਦਰਜ ਕਰਵਾਈ ਜਾਂ ਉਸ ਕੋਲੋਂ ਕਰਵਾਈ ਗਈ, ਕਿ ਦਰਸ਼ਨ ਸਿੰਘ ਫੇਰੂਮਾਨ ਸ੍ਰੀ ਫਤਿਹ ਸਿੰਘ (ਸੰਤ) ਨੂੰ ਦੰਭੀ ਤੇ ਪਾਖੰਡੀ ਸਾਧ ਸਮਝਦਾ ਹੈ ਅਤੇ ਪੰਜਾਬ ਦੀ ਅਕਾਲੀ ਜਨਸੰਘੀ ਸਰਕਾਰ ਨੂੰ ਪਸੰਦ ਨਹੀਂ ਕਰਦਾ ਅਤੇ ਖੰਡਾ ਖੜਕਣ ਖੜਕਾਉਣ ਦੀਆਂ ਗਲਾਂ ਕਰਦਾ ਹੈ।

ਜਿਸ ਪੰਜਾਬ ਦਾ ਮਹਾਂਬਲੀ ਮੁਖ ਮੰਤਰੀ ਮੇਰੇ ਵਰਗੇ ਨਿਤਾਣੇ ਤੇ ਗਰੀਬ ਉਤੇ ਇਹ ਕੂੜਾ ਦੋਸ਼ ਅਖਬਾਰ ਵਿਚ ਲਗਾ ਸਕਦਾ ਹੈ ਕਿ ਮੈਂ 28 ਅਗਸਤ ਨੂੰ ਪਿੰਡ ਫੇਰੂਮਾਨ ਵਿਚ ਭੜਕਾਊ ਤਕਰੀਰਾਂ ਕਰਦਾ ਰਿਹਾ ਹਾਂ, ਉਥੇ ਕਿਸੇ ਗੁਰਦਿਤ ਸਿੰਘ ਗੰਗਾ ਰਾਮ ਕੋਲੋਂ ਕਿਸੇ ਦੇ ਭੀ ਖਿਲਾਫ਼ ਕੋਈ ਰਿਪੋਰਟ ਕਰਵਾ ਲੈਣੀ ਕਿਹੜੀ ਔਖੀ ਹੈ।

10 ਅਗਤ ਨੂੰ ਭਾਈ ਚੰਨਣ ਸਿੰਘ (ਛੋਟੇ ਸੰਤ) ਅਤੇ ਭਾਈ ਫਤਹ ਸਿੰਘ (ਵਡੇ ਸੰਤ) ਨੇ ਸਰਦਾਰ ਗਿਆਨ ਸਿੰਘ ਰਾੜੇਵਾਲੇ ਨੂੰ ਗੰਗਾਨਗਰ ਵਿਚ ਦੱਸਿਆ ਕਿ ਉਨ੍ਹਾਂ ਨੇ ਦਰਸ਼ਨ ਸਿੰਘ ਫੇਰੂਮਾਨ ਦਾ ਮੂੰਹ ਠੱਪਣ ਦਾ ਪ੍ਰਬੰਧ ਕਰ ਲਿਆ ਹੋਇਆ ਹੈ।

ਇਸ਼ਾਰਾ ਸਾਫ਼ ਗੁਰਦਿਤ ਸਿੰਘ ਕੋਲੋਂ ਕਰਵਾਈ ਹੋਈ ਇਬਤਦਾਈ ਰਿਪੋਰਟ ਵਲ ਹੈ। ਇਹ ਤੱਥ ਸਰਦਾਰ ਰਾੜੇਵਾਲਾ ਨੇ ਸ੍ਰੀ ਫਤਹ ਸਿੰਘ (ਸੰਤ) ਦੇ ਨਾਮ ਇਕ ਖੁਲ੍ਹੀ ਚਿਠੀ ਰਾਹੀਂ ਪੰਜ ਛੇ ਦਿਨ ਹੋਏ ਅਖਬਾਰਾਂ ਵਿਚ ਛਪਵਾਇਆ ਹੈ।

12 ਅਗਸਤ ਨੂੰ ਪੁਲਸ ਨੇ ਕਾਗਜ਼ੀ ਤਫਤੀਸ਼ ਅਰੰਭੀ, ਪਰ ਕਾਨੂੰਨ ਦੇ ਮਨਸ਼ਾ ਅਨੁਸਾਰ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦਾ ਬਿਆਨ ਆਦਿਕ ਕੋਈ ਨਾ ਲਿਆ।

13 ਅਗਸਤ ਨੂੰ ਅਧੀ ਰਾਤ ਵੇਲੇ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੂੰ ਉਨ੍ਹਾਂ ਦੇ ਘਰੋਂ ਸਟੇਟ ਸਿਕਿਉਰਟੀ ਐਕਟ ਦੀ ਦਫ਼ਾ 9 ਹੇਠ ਗ੍ਰਿਫਤਾਰ ਕਰ ਲਿਆ ਗਿਆ ਅਤੇ ਉਨ੍ਹਾਂ ਨੂੰ ਅੰਮ੍ਰਿਤਸਰ ਜੇਲ੍ਹ ਵਿਚ ਡੱਕ ਦਿੱਤਾ।

15 ਅਗਸਤ ਨੂੰ ਚਾਰ ਵਜੇ ਸ਼ਾਮ ਦਰਸ਼ਨ ਸਿੰਘ ਫੇਰੂਮਾਨ ਨੇ, ਜਿਹੜੀ ਅਰਦਾਸ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਪਿਛੋਂ ਅਤੇ ਸ੍ਰੀ ਅਕਾਲ ਤਖਤ ਦੀ ਹਜ਼ੂਰੀ ਵਿਚ ਕਰਨੀ ਸੀ ਉਹ ਜੇਲ੍ਹ ਵਿਚ ਹੀ, ਠੰਢੇ ਪਾਣੀ ਦਾ ਇਕ ਗਲਾਸ ਪੀ ਕੇ ਕਰ ਦਿਤੀ।

16 ਅਗਸਤ ਨੂੰ ਹੀ, ਅਤੇ ਉਸ ਤੋਂ ਪਿਛੋਂ, ਸ੍ਰੀ ਫਤਹ ਸਿੰਘ (ਸੰਤ) ਨੇ ਲਗਾਤਾਰ, ਰੋਣਾ ਪਿਟਣਾ ਅਰੰਭ ਕਰ ਦਿਤਾ ਕਿ ਇਸ ਮਰਨ ਵਰਤ ਦਾ ਅਸਲ ਮਕਸਦ ਉਸ ਦੀ ਸ੍ਰੀ ਫਤਹ ਸਿੰਘ

(ਸੰਤ) ਦੀ ਲੀਡਰੀ ਖੋਹਣਾ ਹੈ। ਇਉਂ ਸ੍ਰੀ ਫਤਹ ਸਿੰਘ ਨੇ ਪੰਜਾਬ ਸਿਕਿਊਰਿਟੀ ਐਕਟ ਦੀ ਦਫ਼ਾ 9 ਦਾ, ਪੰਜਾਬ ਅਕਾਲੀ-ਜਨਸੰਘ ਸਰਕਾਰ ਦੀਆਂ ਨਜ਼ਰਾਂ ਵਿਚ ਜੋ ਅਰਥ ਹੈ, ਉਹ ਖੋਹਲ ਦਿਤਾ। ਪੰਜਾਬ ਦੀ ਰਖਿਆ ਦਾ ਅਰਥ ਹੈ ਸ੍ਰੀ ਫਤਹ ਸਿੰਘ (ਸੰਤ) ਦੀ ਲੀਡਰੀ ਦੀ ਰਖਿਆ।

ਸੰਤਬਰ ਦੇ ਤੀਜੇ ਹਫਤੇ ਪੰਜਾਬ ਦੇ ਮੁੱਖ ਮੰਤਰੀ ਨੇ ਸ: ਫੇਰੂਮਾਨ ਨੂੰ ਕਿਹਾ ਕਿ ਜੇ ਉਨ੍ਹਾਂ ਆਪਣੇ ਸਰੀਰ ਦੇ ਸ੍ਰੀ ਅਕਾਲ ਤਖ਼ਤ ਨਾਲ ਬਣਾਏ ਹੋਏ ਹਵਨ ਕੁੰਡਾਂ ਵਿਚ ਦਾਹ ਸਸਕਾਰ ਦੀ ਇੱਛਾ ਨਾ ਬਦਲੀ ਤਾਂ ਸੰਤ ਫਤਿਹ ਸਿੰਘ ਅਤੇ ਸੰਤ ਚੰਨਣ ਸਿੰਘ ਦੇ ਮੰਗਵਾਏ ਹੋਏ ਸੇਵਕ ਉਥੇ ਕਤਲ ਖੂਨ ਕਰ ਕਰਵਾ ਦੇਣਗੇ। ਇਹ ਸੁਣ ਕੇ ਸਰਦਾਰ ਫ਼ੇਰੂਮਾਨ ਮੰਨ ਗਏ ਕਿ ਉਨ੍ਹਾਂ ਦੇ ਮ੍ਰਿਤਕ ਸਰੀਰ ਦਾ ਦਾਹ ਸੰਸਕਾਰ ਉਨ੍ਹਾਂ ਦੇ ਪਿੰਡ ਵਿਚ ਹੀ ਕਰ ਦਿਤਾ ਜਾਵੇ ਤਾਂ ਜੁ ਸਿੱਖਾਂ ਵਿਚ ਕੋਈ ਖੂਨ ਖਰਾਬਾ ਤੇ ਭਰਾ ਮਾਰੂ ਜੰਗ ਨਾ ਹੋਵੇ।

ਇਸੇ ਸਮੇਂ, ਕੁਝ ਦਿਨ ਅਗੋਂ ਜਾਂ ਪਿਛੋਂ, ਸ. ਫੇਰੂਮਾਨ ਨੂੰ ਹਸਪਤਾਲ ਵਿਚ ਲੈ ਆਂਦਾ ਗਿਆ ਪਰ ਉਨ੍ਹਾਂ ਉਤੇ ਕੜੀ ਨਿਗਰਾਨੀ ਪਹਿਰਾ ਬਦਸਤੂਰ ਕਾਇਮ ਰਿਹਾ।

ਅਕਤੂਬਰ ਦੇ ਅਰੰਭ ਵਿਚ, ਜਾਂ ਇਸ ਦੇ ਲਾਗੇ ਸ਼ਾਗੇ, ਸ: ਫੇਰੂਮਾਨ ਦੀ ਰਿਹਾਈ ਦੇ ਰਸਮੀ ਹੁਕਮ ਜਾਰੀ ਕਰ ਦਿਤੇ ਗਏ ਪਰ ਰਹੇ ਉਹ ਅਕਾਲੀ ਜਨਸੰਘ ਸਰਕਾਰ ਦੀ ਕਰੜੀ ਨਿਗਰਾਨੀ ਤੇ ਕੈਦ ਵਿਚ ਹੀ।

24 ਅਕਤੂਬਰ ਨੂੰ ਉਨ੍ਹਾਂ ਨੂੰ ਬੇਹੋਸ਼ੀ ਦੇ ਦੌਰੇ ਪੈਣ ਲਗੇ ਤਾਂ ਉਨ੍ਹਾਂ ਨੇ ਆਪਣੇ ਕੋਲ ਹਾਜ਼ਰ ਸਬੰਧੀਆਂ ਨੂੰ ਹਦਾਇਤ ਕੀਤੀ ਕਿ ਉਨਾਂ ਦੇ ਜੀਊਂਦੇ ਜੀ ਅਤੇ ਉਨ੍ਹਾਂ ਦੇ ਮਰਨ ਪਿਛੋਂ ਭੀ, ਉਨਾਂ ਦੇ ਸਰੀਰ ਉਤੇ ਸ੍ਰੀ ਫਤਿਹ ਸਿੰਘ (ਸੰਤ) ਦਾ ਪਰਛਾਵਾਂ ਨਾ ਪੈਣ ਦਿੱਤਾ ਜਾਵੇ। ਇਹ ਗਲ ਸ਼ਹੀਦ ਫ਼ੇਰੂਮਾਨ ਦੇ ਸਬੰਧੀਆਂ ਨੇ ਤਸਦੀਕ ਕੀਤੀ ਹੈ।

25 ਅਕਤੂਬਰ ਨੂੰ ਸ੍ਰੀ ਫਤਹ ਸਿੰਘ ਆਪਣੇ ਹੋਰ ਸਾਥੀਆ ਸਮੇਤ ਫੇਰੂਮਾਨ ਜੀ ਦੀ ਅਧਮੋਈ ਲਾਸ਼ ਤੇ ਫੁਲਾਂ ਦੇ ਸਿਹਰੇ ਲੈ ਕੇ ਹਾਜ਼ਰ ਹੋਏ ਪਰ ਜਿਸ ਵੇਲੇ ਫਤਿਹ ਸਿੰਘ ਜੀ ਨੇ ਕਮਰੇ ਦੇ ਅੰਦਰ ਪੈਰ ਪਾਏ ਬਿਜਲੀ ਇਤਫਾਕਨ ਬੁਝ ਗਈ:

'ਰਖ ਲੀ ਮੇਰੇ ਖ਼ੁਦਾ ਨੇ ਮੇਰੀ ਬੇਕਸੀ ਕੀ ਸ਼ਰਮ
ਸੰਤਾਂ ਦਾ ਪਰਛਾਵਾਂ ਸ਼ਹੀਦ ਦੀ ਦੇਹੀ ਉਤੇ ਨਹੀਂ ਪਿਆ।

27 ਅਗਸਤ ਨੂੰ, ਸਾਢੇ ਤਿੰਨ ਵਜੇ ਸ਼ਾਮ 74 ਦਿਨ ਭੁਖੇ ਰਹਿਣ ਉਪਰੰਤ, ਆਪਣੀ ਸਿੱਖੀ ਅਰਦਾਸ ਉਤੇ ਅਹਿੱਲ ਤੇ ਦ੍ਰਿੜ ਰਹਿ ਕੇ, ਸ. ਦਰਸ਼ਨ ਸਿੰਘ ਜੀ ਫੇਰੂਮਾਨ ਮਹਾਨ ਵੀਰਗਤੀ, ਸ਼ੁੱਧ ਸਨਮੁਖ ਸ਼ਹੀਦੀ ਪ੍ਰਾਪਤ ਕਰ ਗਏ। ਅਤੇ ਧ੍ਰੂ-ਪਦਵੀ ਨੂੰ ਪ੍ਰਾਪਤ ਹੋਏ।

"ਸੇਵਕ ਕੀ ਓੜਕ ਨਿਬਹਿ ਪਰੀਤ।"

ਚੰਡੀਗੜ੍ਹ ਵਿਚ ਅਸੈਂਬਲੀ ਦੀ ਸਭਾ ਬੈਠੀ ਹੋਈ ਸੀ, ਪਰ ਇਸ ਸ਼ਹੀਦੀ ਦੀ ਖਬਰ ਮੁਖ-ਮੰਤਰੀ ਨੇ ਸਭਾ ਨੂੰ ਸਾਢੇ ਚਾਰ ਵਜੇ, ਉਦੋਂ ਦਿੱਤੀ ਜਦੋਂ ਕੁਝ ਸਤਿਕਾਰ ਯੋਗ ਮੈਂਬਰਾਂ ਨੇ ਕਿਹਾ ਕਿ ਇਹ ਭਾਣਾ ਵਰਤ ਚੁੱਕਾ ਹੈ।

ਉਧਰ ਅੰਮ੍ਰਿਤਸਰ ਵਿਚ ਸ਼ਹੀਦ ਦੀ ਪਵਿੱਤ੍ਰ ਦੇਹੀ, ਪੁਲਸੀਆਂ ਨੇ ਸ਼ਹੀਦ ਦੇ ਸੰਬੰਧੀਆਂ, ਬੀਬੀਆਂ ਬੱਚਿਆਂ ਨੂੰ ਮਾਰ ਕੁਟਾਈ ਕਰਕੇ, ਖੋਹ ਲਈ ਤੇ ਲੁਕਵੇਂ ਰਾਹਾਂ ਵਿਚੋਂ ਲੈ ਜਾਕੇ, ਰਾਤੋ ਰਾਤ, ਪਿੰਡ ਫੇਰੂਮਾਨ ਵਿਚ, ਅਗਨੀ ਭੇਂਟ ਕਰਨ ਦਾ ਅਸਫਲ ਯਤਨ ਕੀਤਾ।

[ਸਿਰਦਾਰ ਕਪੂਰ ਸਿੰਘ]

ਹੁਣੇ ਹੁਣੇ ਪਤਾ ਲਗਾ ਹੈ ਕਿ ਅੱਜ ਸਵੇਰੇ ਸ. ਗਿਆਨ ਸਿੰਘ ਰਾੜੇਵਾਲਾ ਸਰਦਾਰ ਬਸੰਤ ਸਿੰਘ ਅਮ. ਐਲ. ਏ. ਜਥੇਦਾਰ ਸੋਹਨ ਸਿੰਘ ਜਲਾਲਉਸਮਾਂ ਆਦਿ ਪ੍ਰਤਿਸ਼ਤ ਸਜਣਾਂ ਨੂੰ ਫੇਰੂਮਾਨ ਸ਼ਹੀਦ ਦੀਆਂ ਫੁਲ ਅਸਥੀਆਂ ਚੁਗਣ ਜਾਣ ਲਗਿਆਂ ਰਾਹ ਵਿਚ ਹੀ ਗ੍ਰਿਫ਼ਤਾਰ ਕਰਕੇ, ਪੁਲਸੀ ਥਾਣਿਆਂ ਵਿਚ ਡੱਕ ਦਿੱਤਾ ਗਿਆ ਹੈ। ਕੀ ਇਸ ਅਭਾਗੇ ਪੰਜਾਬ ਵਿਚੋਂ ਕਾਨੂੰਨ ਤੇ ਇਨਸਾਫ਼ ਜੜ੍ਹਾਂ ਪੁਟ ਸੁਟਣ ਦਾ ਪੱਕਾ ਨਿਸ਼ਚਾ ਪੰਜਾਬ ਸਰਕਾਰ ਨੇ ਬਣਾ ਲਿਆ ਹੈ ?

ਸਰਦਾਰ ਦਰਸ਼ਨ ਸਿੰਘ ਫੇਰੂਮਾਨ, ਵੀਹਵੀਂ ਸਦੀ ਦੇ ਮਹਾਨ ਸਿੱਖ ਸ਼ਹੀਦ ਨੂੰ, ਅਕਾਲੀ ਅਖਵਾਉਣ ਵਾਲੀ ਸਰਕਾਰ ਨੇ, ਕੇਵਲ ਸ੍ਰੀ ਫਤਿਹ ਸਿੰਘ (ਸੰਤ) ਦੇ ਚੌਧਰੱਮੇਂ ਤੇ ਜੱਫੇ ਨੂੰ, ਪੰਥ, ਸਿੱਖੀ ਤੇ ਪੰਜਾਬ ਉਤੇ ਕਾਇਮ ਰਖਣ ਦੇ ਅਸ਼ੁਭ ਇਰਾਦੇ ਨਾਲ, ਕੁਟਲ ਨੀਤੀ ਦੁਆਰਾ ਜੇਲ੍ਹ ਵਿਚ ਡੱਕ ਕੇ, ਉਸ ਨੂੰ ਆਪਣੀ ਅਰਦਾਸ ਤੋਂ ਡੇਗਣ ਦੇ ਅਨੇਕ ਯਤਨ ਕੀਤੇ। ਉਸ ਨੂੰ ਹਰਿਮੰਦਰ ਸਾਹਿਬ ਦੇ ਅੰਤਮ ਦਰਸ਼ਨਾਂ ਤੋਂ ਵੰਚਿਤ ਰਖਿਆ। ਉਸ ਨੂੰ ਸ੍ਰੀ ਅਕਾਲ ਤਖਤ ਦੇ ਹਜ਼ੂਰ ਅਰਦਾਸ ਨਾ ਕਰਨ ਦਿੱਤੀ ਅਤੇ ਅੰਤ ਵਿਚ ਉਸ ਦੇ ਪਵਿੱਤ੍ਰ ਮ੍ਰਿਤਕ ਸ਼ਰੀਰ ਨੂੰ ਅਪਮਾਨ ਜਨਕ ਢੰਗ ਨਾਲ, ਸਰਕਾਰੀ ਸੰਸਕਾਰ (ਸਟੇਟ ਫਿਊਨਰਲ) ਦਾ ਢੌਂਗ ਰਚ ਕੇ ਅਗਨੀ ਭੇਟ ਕਰ ਦਿੱਤਾ।

ਇਹ ਸਾਰਾ ਸਾਕਾ ਹੁਣ ਤਾਰੀਖ ਦਾ ਭਾਗ ਬਣ ਗਿਆ ਹੈ। ਅਤੇ ਕੋਈ ਚਾਲਾਕੀ ਝੂਠ ਦਾ ਸਹਾਰਾ ਯਾ ਰਾਜਨੀਤਕ ਖੜਯੰਤ੍ਰ ਇਸ ਮਹਾਨ ਉਪਦ੍ਰਵ ਤੇ ਧਰਮ ਨਾਲ ਧੱਕੇ ਉਤੇ ਪਰਦਾ ਨਹੀਂ ਪਾ ਸਕਦਾ।

"ਕਰੀਬ ਹੈ ਯਾਰੋ ਰੋਜ਼ੇ ਮਹਿਸ਼ਰ, ਛੁਪੇਗਾ ਕੁਸ਼ਤੋਂ ਕਾ ਖ਼ੂਨ ਕਿਉਂਕਰ,
ਜੋ ਚੁਪ ਰਹੇਗੀ ਜ਼ਬਾਨੇ ਖੰਜਰ, ਲਹੂ ਪੁਕਾਰੇਗਾ ਆਸਤੀਂ ਕਾ।"

**ਸਰਦਾਰ ਸਰੂਪ ਸਿੰਘ** (ਜਲੰਧਰ ਛਾਉਣੀ) : ਚੇਅਰਮੈਨ ਸਾਹਿਬ, ਅੱਜ ਅਸੀਂ ਸਿਖ ਧਰਮ ਦੇ ਇਕ ਮਹਾਨ ਪੁਰਸ਼, ਇਕ ਹਠੀ ਨੇਤਾ, ਹਥੋਂ ਦੇ ਬੈਠੇ ਹਾਂ। ਇਹ ਕੌਮ ਦਾ ਆਗੂ ਪੂਰੇ 74 ਦਿਨ ਵਰਤ ਰੱਖ ਕੇ ਸਾਡੇ ਤੋਂ ਜੁਦਾ ਹੋ ਗਿਆ ਅਤੇ ਸ਼ਹੀਦੀ ਪਾਈ। ਮੈਂ ਉਨ੍ਹਾਂ ਨੂੰ ਨਮਸਕਾਰ ਕਰਦਾ ਹਾਂ। ਮੈਂ ਏਥੇ ਇਕ ਚਿਠੀ ਦਾ ਉਹ ਹਿਸਾ ਪੜ੍ਹਦਾਂ ਹਾਂ ਜਿਹੜੀ ਉਨ੍ਹਾਂ ਨੇ ਸੰਤ ਫਤਿਹ ਸਿੰਘ ਨੂੰ ਲਿਖੀ ਸੀ ਅਤੇ ਜਿਸ ਦਾ ਚੰਡੀਗੜ੍ਹ ਨਾਲ ਸਬੰਧ ਹੈ। ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ ਸੰਤ ਫਤਿਹ ਸਿੰਘ ਨੂੰ ਇਹ ਲਿਖਿਆ ਸੀ ਕਿ ਅਕਾਲ ਤਖਤ ਤੇ ਜਿਹੜੀ ਵੀ ਅਰਦਾਸ ਕੀਤੀ ਜਾਂਦੀ ਹੈ ਉਸ ਨੂੰ ਪੂਰਾ ਕੀਤਾ ਜਾਂਦਾ ਹੈ ਤੁਸੀਂ ਉਥੇ ਜਾਕੇ ਇਹ ਪ੍ਰਣ ਲਿਆ ਸੀ ਕਿ ਮੈਂ ਯਾ ਤਾਂ ਚੰਡੀਗੜ੍ਹ ਅਤੇ ਹੋਰ ਪੰਜਾਬੀ ਬੋਲਦੇ ਇਲਾਕੇ ਲਵਾਂਗਾ ਨਹੀਂ ਤਾਂ ਸੜ ਮਰਾਂਗਾ। ਤੁਸੀਂ ਇਹ ਸਹੁੰ ਯਾ ਤਾਂ ਪੂਰੀ ਕਰੋ ਨਹੀਂ ਮੈਂ ਮਰਨ ਵਰਤ ਰਖ ਦੇਵਾਂਗਾ। ਪਰ ਇਸ ਚਿਠੀ ਦਾ ਕੋਈ ਵੀ ਜਵਾਬ ਸੰਤ ਫਤਿਹ ਸਿੰਘ ਵੱਲੋਂ ਨਹੀਂ ਦਿੱਤਾ ਗਿਆ। ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ 15 ਅਗਸਤ ਨੂੰ ਮਰਨ ਵਰਤ ਅਕਾਲ ਤਖਤ ਅਰਦਾਸ ਕਰਕੇ ਰੱਖਣਾ ਸੀ ਪਰ ਉਨ੍ਹਾਂ ਨੂੰ ਬਾਬਾ ਬਕਾਲਾ ਤੋਂ ਹੀ ਰਾਤ ਨੂੰ ਗਰਿਫਤਾਰ ਕਰ ਲਿਆ ਗਿਆ (ਵਿਘਨ, ਸ਼ੋਰ) ਫੇਰ ਉਨ੍ਹਾਂ ਨੂੰ ਗਰਿਫਤਾਰੀ ਤੋਂ ਬਾਅਦ ਜੇਲ੍ਹ ਦੇ ਵਿਚ ਪਹੁੰਚਾ ਦਿੱਤਾ ਗਿਆ, ਜਦੋਂ ਉਨ੍ਹਾਂ ਦੀ ਹਾਲਤ ਖਰਾਬ ਹੋ ਗਈ ਤਾਂ ਉਨ੍ਹਾਂ ਨੂੰ ਹਸਪਤਾਲ ਲੈ ਜਾਇਆ ਗਿਆ ਅਤੇ ਪੂਰੇ 74 ਵੇਂ ਦਿਨ ਪਿਛੋਂ ਉਨ੍ਹਾਂ ਦਾ ਦਿਹਾਂਤ ਹੋ ਗਿਆ। ਉਨ੍ਹਾਂ ਦੀ ਮੌਤ ਦੀ ਜ਼ਿਮੇਵਾਰੀ ਅਸੀਂ ਮੌਜੂਦਾ ਸਰਕਾਰ ਤੇ ਲਗਾਉਂਦੇ ਹਾਂ। ਜਦੋਂ ਸੰਤ ਫਤਿਹ ਸਿੰਘ ਤੋਂ

ਇਨ੍ਹਾਂ ਅਖਬਾਰਾਂ ਬਾਰੇ ਗਲਬਾਤ ਕੀਤੀ ਤਾਂ ਉਨ੍ਹਾਂ ਨੇ ਕਿਹਾ ਕਿ ਇਹ ਵਰਤ ਮੈਨੂੰ ਮਾਰਨ ਵਾਸਤੇ ਰੱਖਿਆ ਹੈ ।

(ਇਕ ਮਾਨ ਯੋਗ ਮੈਂਬਰ : ਇਹ ਨਵਾਂ ਜ਼ਮਾਨਾ ਦੀ ਖਬਰ ਹੋਵੇਗੀ) (ਸ਼ੋਰ)

ਇਕ ਨੇ ਇਹ ਖਬਰ ਦਿੱਤੀ ਕਿ ਫੇਰੂਮਾਨ ਸਾਹਿਬ ਤੋਂ ਅਮਰੀਕਾ ਵਾਲਿਆ ਨੇ ਵਰਤ ਰਖਵਾਇਆ ਹੈ । ਸਰਦਾਰ ਉਮਰਾ ਨੰਗਲ ਜੀ ਉਨ੍ਹਾਂ ਦੇ ਦਿਹਾਂਤ ਹੋਣ ਤੱਕ ਇਹੋ ਗੱਲ ਕਹਿੰਦੇ ਰਹੇ ਹਨ (ਵਿਘਨ-ਸ਼ੋਰ) ਇਨ੍ਹਾਂ ਲੋਕਾਂ ਦਾ ਸ਼ਾਇਦ ਇਹ ਖਿਆਲ ਹੋਵੇ ਕਿ ਕੁਝ ਦਿਨ ਰਖ ਰਖਾ ਕੇ ਇਹ ਆਪੇ ਛਡ ਦੇਣਗੇ । ਪਰ ਉਨ੍ਹਾਂ ਨੂੰ ਇਹ ਕੀ ਪਤਾ ਸੀ ਕਿ ਫੇਰੂਮਾਨ ਸਾਹਿਬ ਕਿਤਨੇ ਹਠੀ ਹਨ ਜੋ ਕਹਿੰਦੇ ਹਨ ਉਹ ਕਰਦੇ ਵੀ ਹਨ । ਅਜ ਉਨ੍ਹਾਂ ਸਾਰੇ ਲੋਕਾਂ ਨੂੰ ਸ਼ਰਮ ਸਾਰ ਹੋਣਾ ਪਿਆ ਹੈ ਜਿਹੜੇ ਕਲ੍ਹ ਇਹੋ ਜਿਹੀਆਂ ਗੱਲਾਂ ਕਹਿੰਦੇ ਸਨ । ਉਨ੍ਹਾਂ ਨੇ ਕਿਹਾ ਸੀ ਕਿ ਮੈਂ ਇਹ ਵਰਤ ਚੰਡੀਗੜ੍ਹ ਵਾਸਤੇ ਹੀ ਰੱਖਿਆ ਹੈ ਜ਼ਾਂ ਤਾਂ ਇਹ ਲਵਾਂਗਾ ਨਹੀਂ ਮਰ ਜਾਵਾਂਗਾ ਹੋਰ ਕੋਈ ਵੀ ਰਸਤਾ ਇਖਤਿਆਰ ਨਹੀਂ ਕਰਾਂਗਾ । ਇਥੇ ਹਾਊਸ ਵਿਚ ਲੀਡਰ ਆਫ ਦੀ ਹਾਊਸ ਨੇ ਕਿਹਾ ਕਿ ਸੂਬੇ ਵਿਚ ਅਮਨ ਅਮਾਨ ਰੱਖਿਆ ਜਾਵੇਗਾ ਅਤੇ ਉਨ੍ਹਾਂ ਦੀ ਲਾਸ਼ ਫੇਰੂਮਾਨ ਸਾਹਿਬ ਦੇ ਵਾਰਸਾਂ ਨੂੰ ਦੇ ਦਿੱਤੀ ਗਈ ਹੈ । ਪਰ ਇਹ ਸਾਰੀਆਂ ਗੱਲਾਂ ਝੂਠ ਨਿਕਲੀਆਂ ਸਾਨੂੰ ਉਥੇ ਪਹੁੰਚ ਕੇ ਪਤਾ ਲੱਗਾ ਕਿ ਜਿਸਤਰਾਂ ਕੈਪਟਨ ਸਾਹਿਬ ਨੇ ਦਸਿਆ ਸੀ ਕਿ ਉਨ੍ਹਾਂ ਦੀਆਂ ਪੋਤੀਆਂ ਦੀਆਂ ਗੁਤਾਂ ਤੱਕ ਖਿਚੀਆਂ ਗਈਆਂ, ਗੁਸਲਖਾਨਿਆਂ ਦੇ ਵਿਚ ਬੰਦ ਕੀਤੀਆਂ ਗਈਆਂ ਬਾਹਰੋਂ ਦਰਵਾਜ਼ੇ ਲਗਾਏ ਗਏ । ਲੋਕੀਂ ਚਾਹੁੰਦੇ ਸਨ ਕਿ ਇਨ੍ਹਾਂ ਦੀ ਦੇਹ ਨੂੰ ਦਰਬਾਰ ਸਾਹਿਬ ਲੈ ਜਾਕੇ ਮੱਥਾ ਟਿਕਾਇਆ ਜਾਵੇ ਇਹ ਪਤਾ ਨਹੀਂ ਦਰਬਾਰ ਸਾਹਿਬ ਦੀ ਅਰਦਾਸ ਨੂੰ ਕੀ ਸਮਝਦੇ ਹਨ, ਇਨ੍ਹਾਂ ਨੇ ਬਟਾਲੇ ਵਾਲੀ ਸੜਕ ਤੋਂ ਚੋਰੀ ਚੋਰੀ ਉਨ੍ਹਾਂ ਦੀ ਲਾਸ਼ ਨੂੰ ਉਨ੍ਹਾਂ ਦੇ ਪਿੰਡ ਪਹੁੰਚਾ ਦਿੱਤਾ । ਉਨ੍ਹਾਂ ਦੇ ਰਿਸ਼ਤੇਦਾਰ ਅਤੇ ਹੋਰ ਸਬੰਧੀ ਇਹ ਚਾਹੁੰਦੇ ਸਨ ਕਿ ਉਨ੍ਹਾਂ ਦਾ ਸੰਸਕਾਰ ਪੂਰੇ ਸਨਮਾਨ ਦੇ ਨਾਲ ਕੀਤਾ ਜਾਵੇ ਪਰ ਇਨ੍ਹਾਂ ਨੇ ਅਰਦਾਸ ਤੋਂ ਪਹਿਲਾਂ ਹੀ ਪੂਰੀਆਂ ਰਸਮਾਂ ਵੀ ਨਹੀਂ ਹੋਣ ਦਿੱਤੀਆਂ ਅਤੇ ਪਹਿਲਾਂ ਹੀ ਲਾਬੂ ਲਗਵਾ ਦਿੱਤਾ । (ਗਲਤ ਹੈ, ਗ਼ਲਤ ਹੈ, ਦੀਆਂ ਆਵਾਜ਼ਾਂ) (ਸ਼ੋਰ)

**ਸਰਦਾਰ ਸਰੂਪ ਸਿੰਘ :** ਮੈਂ ਅਰਜ਼ ਕਰਾਂ ਕਿ ਇਹ ਅਕਾਲੀ ਅਰਦਾਸ ਤੇ ਕੋਈ ਯਕੀਨ ਨਹੀਂ ਰਖਦੇ, ਇਨ੍ਹਾਂ ਨੇ ਉਨ੍ਹਾਂ ਲੋਕਾਂ ਨੂੰ ਕੋਠੜੀਆ ਵਿਚ ਪੁਠੇ ਲਟਕਾਇਆ ਹੈ ਜਿਹੜੇ ਅਰਦਾਸ ਤੇ ਯਕੀਨ ਕਰਦੇ ਸਨ । ਸੰਤ ਫਤਿਹ ਸਿੰਘ ਨੇ ਤਾਂ ਅਰਦਾਸ ਰੱਖ ਕੇ ਤੋੜੀ ਸੀ, ਜੇ ਉਹ ਅਰਦਾਸ ਪੂਰੀ ਕਰ ਦਿੰਦਾ ਤਾਂ ਅੱਜ ਨੂੰ ਇਹ ਚੰਡੀਗੜ੍ਹ ਸਾਡਾ ਹੋ ਜਾਣਾ ਸੀ । ਸੈਂਟਰ ਦੀ ਸਰਕਾਰ ਨੇ ਰੋਕ ਨਹੀਂ ਸਕਣਾ ਸੀ । ਅਜ ਉਹ ਕਮੀ ਸਰਦਾਰ ਫੇਰੂਮਾਨ ਨੇ ਆਪਣੀ ਸ਼ਹੀਦੀ ਦੇ ਕੇ ਅਰਦਾਸ ਸੰਪੂਰਨ ਕੀਤੀ ਹੈ ਕੋਈ ਤਾਕਤ ਨਹੀਂ ਰੋਕ ਸਕਦੀ ਕਿ ਇਹ ਸ਼ਹੀਦੀ ਫਲ ਨਾ ਲਿਆਵੇ । ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ।

**ਮੁੱਖ ਮੰਤਰੀ (ਸਰਦਾਰ ਗੁਰਨਾਮ ਸਿੰਘ) :** ਚੇਅਰਮੈਨ ਸਾਹਿਬ, ਸਰਦਾਰ ਦਰਸ਼ਨ ਸਿੰਘ ਜੀ ਫੇਰੂਮਾਨ ਨੇ ਬੜੀ ਭਾਰੀ ਕੁਰਬਾਨੀ ਕੀਤੀ ਹੈ ਅਤੇ ਅਜ ਜੋ ਮਤਾ ਇਥੇ ਲਿਆਂਦਾ ਗਿਆ ਹੈ, ਉਸ ਦਾ ਵੀ ਇਹੋ ਭਾਵ ਸੀ ਕਿ ਉਨ੍ਹਾਂ ਦੀ ਕੁਰਬਾਨੀ ਦੀ ਇਜ਼ਤ ਕਰਦੇ ਹੋਏ ਚੰਡੀਗੜ੍ਹ ਬਾਰੇ ਕੋਈ ਫੈਸਲਾ ਕਰ ਸਕੀਏ ਕਿ ਉਸ ਨੂੰ ਕਿਵੇਂ ਲਿਆ ਜਾਵੇ । ਪਰ ਬਦਕਿਸਮਤੀ ਨਾਲ ਸਿਆਸੀ ਪਾਰਟੀਆਂ ਨੇ ਇਸ ਹਾਊਸ ਨੂੰ ਸਿਆਸੀ ਅਖਾੜਾ ਬਣਾ ਲਿਆ ਹੈ । (ਵਿਘਨ) ਇਥੇ ਕੁਝ ਸਜਣਾਂ ਨੇ ਸੰਤ ਫਤਿਹ

[ਮੁੱਖ ਮੰਤਰੀ]

ਸਿੰਘ ਅਤੇ ਅਕਾਲੀ ਪਾਰਟੀ ਦਾ ਇਤਨਾ ਜ਼ਿਕਰ ਕੀਤਾ ਹੈ ਜਿਤਨਾ ਜ਼ਿਕਰ ਉਨ੍ਹਾਂ ਨੇ ਫੇਰੂਮਾਨ ਸਾਹਿਬ ਦਾ ਵੀ ਨਹੀਂ ਕੀਤਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਅਕਾਲੀ ਪਾਰਟੀ ਇਨ੍ਹਾਂ ਦੇ ਕਹਿਣ ਅਨੁਸਾਰ ਇਕੱਲੀ ਹੈ। ਅਤੇ ਇਹ ਜੋ ਇਥੇ ਇਕੱਲੇ ਇਕੱਲੇ ਆਏ ਹਨ ਇਹ ਸਮਝਦੇ ਹਨ ਕਿ ਇਹ ਹੀ ਸਾਰਾ ਪੰਜਾਬ ਹਨ। ਇਥੇ ਇਕ ਸੋਸ਼ਲਿਸਟ ਪਾਰਟੀ ਦੇ ਮੈਂਬਰ ਹਨ, ਇਕ ਹੋਰ ਪਰਜਾ ਸੋਸ਼ਲਿਸਟ ਪਾਰਟੀ ਦੇ ਮੈਂਬਰ ਹਨ ਜਿਨ੍ਹਾਂ ਨੂੰ ਮਾਸਟਰ ਤਾਰਾ ਸਿੰਘ ਦੀ ਲੜਕੀ ਦਾ ਫ਼ਿਕਰ ਹੈ (ਵਿਘਨ) ਜ਼ਰਾ ਆਰਾਮ ਨਾਲ ਬੈਠ ਕੇ ਸੁਣੋ। ਚੇਅਰਮੈਨ ਸਾਹਿਬ ਮੈਂ ਇਨ੍ਹਾਂ ਨੂੰ ਬੜੇ ਗੁਰਦੇ ਨਾਲ ਸੁਣਿਆ ਹੈ ਇਹ ਵੀ ਜ਼ਰਾ ਹੁਣ ਗੁਰਦੇ ਨਾਲ ਸੁਣਨ। ਮਾਸਟਰ ਤਾਰਾ ਸਿੰਘ ਦੀ ਲੜਕੀ ਨੂੰ ਗੌਰਮਿੰਟ ਦੇ ਆਰਡਰ ਨਾਲ ਨਹੀਂ ਸੀ ਫੜਿਆ ਗਿਆ, ਕਲ ਉਨ੍ਹਾਂ ਨੂੰ ਰਿਹਾ ਵੀ ਕਰ ਦਿਤਾ ਹੈ। (ਵਿਘਨ)

**ਕੈਪਟਨ ਰਤਨ ਸਿੰਘ**: ਫਿਰ ਉਨ੍ਹਾਂ ਨੂੰ ਫੜਿਆ ਕਿਉਂ ਗਿਆ ਸੀ ?

**ਮੁੱਖ ਮੰਤਰੀ**: ਉਸ ਨੂੰ ਲੋਕਲ ਅਥਾਰਿਟੀਜ਼ ਨੇ ਫੜਿਆ ਸੀ। ਹੁਣ ਉਸ ਨੂੰ ਰਿਲੀਜ਼ ਕਰ ਦਿੱਤਾ ਗਿਆ ਹੈ। ਫਿਰ ਚੇਅਰਮੈਨ ਸਾਹਿਬ, ਇਥੇ ਇਕ ਹੋਰ ਮੈਂਬਰ ਹਨ, ਉਹ ਮੇਰੇ ਆਨਰੇਬਲ ਦੋਸਤ ਸਮਰਾਲੇ ਤੋਂ ਆਏ ਹਨ। ਅਕਾਲੀ ਦਲ ਨੇ ਉਨ੍ਹਾਂ ਨੂੰ ਐਕਸਪੈਲ ਕੀਤਾ ਤਾਂ ਉਨ੍ਹਾਂ ਨੇ ਇਕਲਿਆਂ ਨੇ ਹੀ ਸਾਰੇ ਅਕਾਲੀ ਦਲ ਨੂੰ ਐਕਸਪੈਲ ਕਰ ਦਿਤਾ। ਉਹ ਉਸ ਕੋਨੇ ਵਿਚ ਬੈਠੇ ਹੋਏ ਹਨ। (ਵਿਘਨ) (ਇਸ ਵੇਲੇ ਸਰਦਾਰ ਕਪੂਰ ਸਿੰਘ ਖੜੇ ਹੋਕੇ ਕੁਝ ਬੋਲੇ ਪਰ ਸ਼ੋਰ ਹੋਣ ਕਾਰਨ ਤੇ ਮਾਇਕ ਨਾਂ ਚਲਣ ਕਰਕੇ ਕੁਝ ਸੁਣਾਈ ਨਹੀਂ ਦਿਤਾ।) ਬੈਠ ਜਾਓ ਬੈਠ ਜਾਓ। ਜ਼ਰਾ ਦਿਲ ਗੁਰਦੇ ਨਾਲ ਸੁਣੋ। ਆਈ ਡੋਂਟ ਗਿਵ ਵੇ। ਚੇਅਰਮੈਨ ਸਾਹਿਬ ਇਹ ਇਕੱਲੇ ਹੀ ਪੰਜਾਬ ਨੂੰ ਫਤਿਹ ਕਰਨਾ ਚਾਹੁੰਦੇ ਹਨ। ਇਨ੍ਹਾਂ ਨੇ ਇਕ ਪੰਜ ਕੌਂਸਲੀ ਬਣਾਈ ਹੈ। ਜਿਸ ਦੇ ਪੰਜ ਮੈਂਬਰ ਵੀ ਕਦੇ ਪੂਰੇ ਨਹੀਂ ਹੁੰਦੇ। (ਵਿਘਨ) ਜਦੋਂ ਵੀ ਪੰਜ ਪੂਰੇ ਕਰਦੇ ਹਨ ਦੋ ਕਿਰ ਜਾਂਦੇ ਹਨ ਤੇ ਬਾਕੀ ਤਿੰਨ ਰਹਿ ਜਾਂਦੇ ਹਨ (ਹਾਸਾ) (ਸਰਦਾਰ ਕਪੂਰ ਸਿੰਘ ਵਲੋਂ ਵਿਘਨ) ਸ਼ਾਇਦ ਇਸ ਇਹ ਕਰਕੇ ਇਨ੍ਹਾਂ ਨੇ ਪੰਜ ਕੌਂਸਲੀ ਬਣਾਈ ਹੈ ਕਿ ਪੰਜਾਬ ਦੇ ਜਿਸ ਤਰ੍ਹਾਂ ਪੰਜ ਦਰਿਆ ਸੀ ਅਤੇ ਤਿੰਨ ਹੀ ਰਹਿ ਗਏ ਹਨ ਇਸ ਤਰ੍ਹਾਂ ਇਨ੍ਹਾਂ ਨੇ ਪੰਜ ਕੌਂਸਲੀ ਬਣਾਈ ਹੈ ਪਰ ਮੈਂਬਰ ਇਸ ਦੇ ਤਿੰਨ ਹੀ ਰਹਿੰਦੇ ਹਨ। ਚੇਅਰਮੈਨ ਸਾਹਿਬ, ਤਿੰਨ।

**ਇਕ ਮਾਨਯੋਗ ਮੈਂਬਰ**: ਤਿੰਨ ਤਾਂ ਕਾਣੇ ਹੁੰਦੇ ਹਨ। (ਹਾਸਾ)

**ਮੁੱਖ ਮੰਤਰੀ**: ਚੌਥਾ ਮੈਂਬਰ ਇਨ੍ਹਾਂ ਨੂੰ ਕੋਈ ਨਹੀਂ ਮਿਲਦਾ। (ਵਿਘਨ) ਚੇਅਰਮੈਨ ਸਾਹਿਬ, ਇਹ ਅੰਮ੍ਰਿਤਸਰ ਨਹੀਂ ਜਾ ਸਕਦੇ ! ਫੇਰੂਮਾਨ ਨਹੀਂ ਜਾ ਸਕਦੇ (ਸ਼ੋਰ) ਇਨ੍ਹਾਂ ਦਾ ਤਾਂ ਇਹ ਹਾਲ ਹੈ ਕਿ ਅੱਗ ਲਾਕੇ ਡਬੂ ਕੰਧ ਤੇ (ਹਾਸਾ) (ਸਰਦਾਰ ਕਪੂਰ ਸਿੰਘ ਵਲੋਂ ਵਿਘਨ) ਜ਼ਰਾ ਗੁਰਦੇ ਨਾਲ ਤਾਂ ਗਲ ਸੁਣੋ। ਤੇ ਚੇਅਰਮੈਨ ਸਾਹਿਬ ਇਨ੍ਹਾਂ ਨੇ ਸਾਰੀ ਰਾਤ ਲਾਕੇ ਸਪੀਚ ਲਿਖੀ ਅਤੇ ਇਥੇ ਹਾਊਸ ਵਿਚ ਪੜ੍ਹੀ ਪਰ ਉਸ ਵਿਚ ਅਸਲ ਵਿਚ ਕੁਝ ਵੀ ਨਹੀਂ ਸੀ। (ਵਿਘਨ) (ਇਸ ਸਮੇਂ ਸਰਦਾਰ ਕਪੂਰ ਸਿੰਘ ਨੇ ਫਿਰ ਖੜ੍ਹੇ ਹੋਕੇ ਕੁਝ ਕਿਹਾ ਜੋ ਕਿ ਮਾਈਕ ਬੰਦ ਹੋਣ ਕਾਰਨ ਸੁਣਿਆ ਨਾਂ ਜਾ ਸਕਿਆ) ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਅਸੀਂ ਸਮਰਾਲੇ ਤੋਂ ਕਾਮਯਾਬ ਕਰਵਾਇਆ ਪਾਰਲੀਮੈਂਟ ਵਿਚ ਵੀ ਭੇਜਿਆ ਜੇ ਇਹ ਹੁਣ ਉਥੇ ਖੜੇ ਹੋ ਜਾਣ ਤਾਂ ਲੋਕ ਉਨ੍ਹਾਂ ਨੂੰ ਉਥੇ ਵੜਨ ਵੀ ਨਾ ਦੇਣ। (ਵਿਘਨ) ਚੇਅਰਮੈਨ ਸਾਹਿਬ, ਉਨ੍ਹਾਂ ਨੇ ਅਕਾਲੀ ਪਾਰਟੀ

ਤੇ ਅਟੈਕ ਕੀਤਾ ਹੈ ਇਸ ਲਈ ਮੈਂ ਉਨ੍ਹਾਂ ਦੀ ਪਾਰਟੀ ਦਾ ਜ਼ਿਕਰ ਕਰ ਰਿਹਾ ਹਾਂ। ਜਿਸ ਨੂੰ ਕਿ ਚੌਥਾ ਮੈਂਬਰ ਵੀ ਨਹੀਂ ਮਿਲਦਾ। (ਵਿਘਨ) (ਸਰਦਾਰ ਕਪੂਰ ਸਿੰਘ ਫਿਰ ਖੜੇ ਹੋਕੇ ਕੁਝ ਕਹਿ ਰਹੇ ਸੀ) ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਬਿਠਾਓ ਜਾਂ ਇਨ੍ਹਾਂ ਨੂੰ ਬਾਹਰ ਕਢ ਦਿਓ। (ਵਿਘਨ)

**ਕੈਪਟਨ ਰਤਨ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ ਸਰ। ਚੇਅਰਮੈਨ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਦੀ ਜ਼ਿਮੇਵਾਰੀ ਜ਼ਿਆਦਾ ਹੈ ਇਸ ਲਈ ਉਹ ਅਨ-ਪਾਰਲੀਮੈਂਟਰੀ ਸ਼ਬਦ ਨਾ ਵਰਤਣ ਜਿਵੇਂ ਕਿ ਉਹ ਡਬੂ ਵਾਲੀ ਗਲ ਉਨ੍ਹਾਂ ਨੇ ਕੀਤੀ ਹੈ।

**ਸ਼੍ਰੀ ਚੇਅਰਮੈਨ :** ਉਹ ਤਾਂ ਉਨ੍ਹਾਂ ਨੇ ਮੁਹਾਵਰਾ ਵਰਤਿਆ ਹੈ। (ਵਿਘਨ) He has) used a proverb.)

**ਮੁੱਖ ਮੰਤਰੀ :** ਮੈਂ ਤਾਂ ਉਹ ਮੁਹਾਵਰਾ ਵਰਤਿਆ ਸੀ। ਮੁਹਾਵਰੇ ਵਰਤੇ ਜਾ ਸਕਦੇ ਹਨ। ਮੈਂ ਪੇਸ਼ੰਸ ਲੂਜ਼ ਨਹੀਂ ਕਰਦਾ। ਚੇਅਰਮੈਨ ਸਾਹਿਬ ਮੈਂ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਲੈਕਚਰ ਤੇ ਸਾਰੀ ਰਾਤ ਬੜੀ ਮਿਹਨਤ ਕੀਤੀ ਪਰ ਉਸ ਵਿਚ ਕੁਝ ਨਹੀਂ ਸੀ। ਜਿਸ ਅਕਾਲ ਤਖਤ ਦਾ ਜ਼ਿਕਰ ਉਨ੍ਹਾਂ ਨੇ ਕੀਤਾ ਹੈ ਉਸ ਅਕਾਲ ਤਖਤ ਤੇ ਗੋਡੇ ਰਗੜ ਕੇ ਉਨ੍ਹਾਂ ਨੇ ਅਕਾਲੀ ਦਲ ਦੀ ਟਿਕਟ ਲਈ। (ਸਿਰਦਾਰ ਕਪੂਰ ਸਿੰਘ ਝੂਠ ਹੈ ਝੂਠ ਹੈ।) ਪਾਗਲ ਹੋ ਜਾਵੇਂਗਾ ਇਸ ਤਰ੍ਹਾਂ ਅਰਾਮ ਨਾਲ ਬੈਠ। (ਵਿਘਨ)

**ਸਿਰਦਾਰ ਕਪੂਰ ਸਿੰਘ :** ਇਹ ਸ਼ਖਸ ਝੂਠ ਬੋਲ ਰਿਹਾ ਹੈ ਮੈਂ ਅਕਾਲ ਤਖਤ ਤੇ ਜਾ ਕੇ ਟਿਕਟ ਕਦੇ ਭੀ ਨਹੀਂ ਲਈ। ਦਰਖਾਸਤ ਵੀ ਨਹੀਂ ਸੀ ਦਿਤੀ। (ਵਿਘਨ)

**ਮੁੱਖ ਮੰਤਰੀ :** ਚੇਅਰਮੈਨ ਸਾਹਿਬ ਇਹ ਇਸ ਤਰ੍ਹਾਂ ਪਾਗਲ ਹੋ ਜਾਵੇਗਾ। ਇਸ ਨੇ ਅਕਾਲ ਤਖਤ ਤੇ ਗੋਡੇ ਰਗੜ ਕੇ ਟਿਕਟ ਲਈ ਦਰਖਾਸਤ ਤੇ ਵੀ ਇਸ ਦੇ ਦਸਖਤ ਹਨ। ਇਸ ਨੇ ਅਕਾਲੀ ਦਲ ਤੋਂ ਰੁਪਏ ਲਏ ਵਰਕਰ ਲਏ, ਗਡੀਆਂ ਲਈਆਂ ਤਾਂ ਜਾ ਕੇ ਕਿਤੇ ਕਾਮਯਾਬ ਹੋਇਆ ਹੈ। ਅਜ ਇਸ ਨੇ ਸਾਰੇ ਅਕਾਲੀ ਦਲ ਨੂੰ ਹੀ ਐਕਸਪੈਲ ਕਰ ਦਿਤਾ ਹੈ (ਸਿਰਦਾਰ ਕਪੂਰ ਸਿੰਘ ਵਲੋਂ ਵਿਘਨ) ਮੈਂ ਕਹਿੰਦਾ ਹਾਂ ਪਾਗਲ ਹੋ ਜਾਵੇਂਗਾ ਪਾਗਲ।

**ਸਰਦਾਰ ਉਮਰਾਓ ਸਿੰਘ :** ਆਨ ਏ ਪੁਆਇੰਟ ਆਫ ਆਰਡਰ ਸਰ। ਚੇਅਰਮੈਨ ਸਾਹਿਬ ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਧਰ ਉਧਰ ਦੀਆਂ ਗੱਲਾਂ ਛਡ ਕੇ ਮੋਸ਼ਨ ਜੋ ਹਾਊਸ ਦੇ ਸਾਹਮਣੇ ਹੈ ਉਸ ਤੇ ਬੋਲਣ। (ਵਿਘਨ)

**ਮੁਖ ਮੰਤਰੀ :** ਚੇਅਰਮੈਨ ਸਾਹਿਬ, ਮੈਨੂੰ ਬੜੀ ਖੁਸ਼ੀ ਹੋਈ ਹੈ ਕਿ ਕਾਂਗਰਸ ਪਾਰਟੀ ਦੇ ਚੀਫ ਵਿਪ ਅਤੇ ਲੀਗਲ ਐਡਵਾਈਜ਼ਰ ਨੂੰ ਇਹ ਸਮਝ ਹੁਣ ਪੈ ਗਈ ਹੈ ਕਿ ਅਸੀਂ ਤਾਂ ਇਧਰ ਉਧਰ ਦੀਆਂ ਗੱਲਾਂ ਕਰਦੇ ਰਹੇ ਹਾਂ ਸਾਨੂੰ ਮੋਸ਼ਨ ਤੇ ਬੋਲਣਾ ਚਾਹੀਦਾ ਸੀ। ਪਰ ਹੁਣ ਜ਼ਰਾ ਧਿਆਨ ਨਾਲ ਸੁਣੋ।

**ਸ਼੍ਰੀ ਚੇਅਰਮੈਨ :** ਸਰਦਾਰ ਉਮਰਾਓ ਸਿੰਘ ਜੀ ਨੇ ਸਿਰਦਾਰ ਕਪੂਰ ਸਿੰਘ ਜੀ ਨੂੰ ਟਾਈਮ

[ਸ਼੍ਰੀ ਚੇਅਰਮੈਨ]

ਦਿਵਾਇਆ ਸੀ ਉਹ ਉਨ੍ਹਾਂ ਨੂੰ ਕਿਸ ਤਰ੍ਹਾਂ ਰੋਕਦੇ। (Sardar Umrao Singh had himself obtained time for Sirdar Kapur Singh to make a speech. How could he stop him from being irrelevant ?)

**ਮੁੱਖ ਮੰਤਰੀ :** ਚੇਅਰਮੈਨ ਸਾਹਿਬ, ਮੈਂ ਉਸ ਸਜਣ ਦੀ ਗੱਲ ਇਥੇ ਹੀ ਛਡਦਾ ਹਾਂ। ਤੇ ਵਰਤ ਬਾਰੇ ਕੁਝ ਕਹਿੰਦਾ ਹਾਂ। ਡਿਪਟੀ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਫੇਰੂਮਾਨ ਜੀ ਦੀ ਆਖਰੀ ਵਸੀਅਤ ਪੜ੍ਹ ਕੇ ਸੁਣਾਈ। ਮੈਂ ਉਨ੍ਹਾਂ ਸਜਣਾ ਨੂੰ ਜਾਣਦਾ ਹਾਂ ਜਿਨ੍ਹਾਂ ਨੇ ਇਹ ਵਸੀਅਤ ਲਿਖਾਈ ਹੈ। ਮੈਂ ਉਨ੍ਹਾਂ ਦੇ ਸ਼ਬਦਾਂ ਨੂੰ ਪਛਾਣਦਾ ਹਾਂ। ਉਹ ਸਿੱਖ ਹੋਮ ਲੈਂਡ ਦਾ ਨਾਹਰਾ ਕਈ ਵਾਰ ਇਥੇ ਵੀ ਲਾ ਚੁਕੇ ਹਨ, ਅਜ ਵੀ ਉਨ੍ਹਾਂ ਨੇ ਉਹ ਨਾਹਰਾ ਇਥੇ ਲਾਇਆ ਸੀ। (ਵਿਘਨ) ਮੈਂ ਉਨ੍ਹਾਂ ਨੂੰ ਜਾਣਦਾ ਹਾਂ। ਅਸਲ ਵਿਚ, ਚੇਅਰਮੈਨ ਸਾਹਿਬ, ਆਖਰੀ ਦਿਨਾਂ ਵਿਚ ਫੇਰੂਮਾਨ ਜੀ ਨੂੰ ਕੁਝ ਗਲਤ ਕਿਸਮ ਦੇ ਸਜਣਾਂ ਨੇ ਘੇਰ ਲਿਆ ਸੀ। (ਵਿਘਨ) ਉਨ੍ਹਾਂ ਨੇ ਅਜ ਹੋਮ ਲੈਂਡ ਦੀ ਗੱਲ ਕੀਤੀ ਹੈ। ਉਨ੍ਹਾਂ ਸਜਣਾਂ ਨੇ ਇਹ ਵਸੀਅਤ ਲਿਖਾਈ ਹੈ, ਮੈਂ ਵੀ ਉਸ ਦਾ ਰਿਕਾਰਡ ਸੁਣਿਆ ਹੈ, ਮੈਂ ਉਨ੍ਹਾਂ ਦੇ ਸ਼ਬਦ ਪਛਾਣਦਾ ਹਾਂ ਸਿੱਖ ਹੋਮ ਲੈਂਡ ਅਤੇ ਇੰਡੀਪੈਂਡੈਂਟ ਸਿੱਖ ਪੰਥ ਐਸਟੈਬਲਿਸ਼ ਕਰਨ ਦੀ ਵਿਲ ਉਸ ਵਸੀਅਤ ਵਿਚ ਹੈ।

ਇਨ੍ਹਾਂ ਦੇ ਅੱਗੇ ਪਿਛੇ ਇਹੋ ਜਿਹੇ ਬੰਦੇ ਸੀ ਜਿਨ੍ਹਾਂ ਨੇ ਇਹੋ ਜਿਹੇ ਹਾਲਾਤ ਪੈਦਾ ਕਰ ਦਿਤੇ। ਇਨ੍ਹਾਂ ਬੰਦਿਆਂ ਨੇ ਸੋਚਣਾ ਸ਼ੁਰੂ ਕੀਤਾ ਕਿ ਫ਼ੇਰੂਮਾਨ ਜੀ ਨੂੰ ਸਿੱਖ ਹੋਮ ਲੈਂਡ ਦੇ ਪਿਛੇ ਪਾਕੇ ਅਕਾਲੀ ਦਲ ਤੇ ਅਟੈਕ ਕੀਤਾ ਜਾਵੇ। ਇਨ੍ਹਾਂ ਦੇ ਪੰਜ ਕੌਂਸਲੀ ਦੇ ਮੈਂਬਰ ਤਿੰਨਾਂ ਤੋਂ ਤਾਂ ਵਧਦੇ ਨਹੀਂ। ਇਨ੍ਹਾਂ ਨੇ ਫੇਰੂਮਾਨ ਜੀ ਦਾ ਵਰਤ ਗ਼ਲਤ ਪਾਸੇ ਪਾਏ ਜਾਣ ਦੀ ਕੋਸ਼ਿਸ਼ ਕੀਤੀ। ਆਨਰੇਬਲ ਹਾਊਸ ਨੂੰ ਸਾਰਾ ਪਤਾ ਹੈ ਜਿਨ੍ਹਾਂ ਹਾਲਾਤ ਵਿਚ ਫ਼ੇਰੂਮਾਨ ਜੀ ਨੂੰ ਅਰੈਸਟ ਕੀਤਾ ਗਿਆ। ਇਹ ਸਭ ਕੁਝ ਸਿਕਿਉਰਿਟੀ ਦੀ ਖ਼ਾਤਰ ਕੀਤਾ ਗਿਆ। ਇਨ੍ਹਾਂ ਬੰਦਿਆਂ ਦੀ ਖਾਤਰ ਕੀਤਾ ਗਿਆ ਜਿਹੜੇ ਕਿ ਫੇਰੂਮਾਨ ਜੀ ਦੇ ਇਰਦ-ਗਿਰਦ ਸਨ। ਇਨ੍ਹਾਂ ਬੰਦਿਆਂ ਵਿਚੋਂ ਇਕ ਸੱਜਣ ਇਥੇ ਵੀ ਬੈਠੇ ਹਨ। ਕੁਝ ਦਿਨਾਂ ਦੇ ਬਾਅਦ ਫੇਰੂਮਾਨ ਜੀ ਨੂੰ ਹਸਪਤਾਲ ਵਿਚ ਭੇਜਿਆ ਗਿਆ, ਜਿਥੇ ਕਿ ਇਨ੍ਹਾਂ ਨੂੰ ਹਰ ਕਿਸਮ ਦੀਆਂ ਡਾਕਟਰੀ ਅਤੇ ਨਰਸਿਜ਼ ਆਦਿ ਦੀਆਂ ਸਹੂਲਤਾਂ ਦਿਤੀਆਂ ਗਈਆਂ, ਜਿਹੜੀਆਂ ਕਿ ਇਨ੍ਹਾਂ ਨੂੰ ਉਸ ਵੇਲੇ ਮਿਲਣੀਆਂ ਚਾਹੀਦੀਆਂ ਸਨ। (ਕਾਂਗਰਸ ਬੈਂਚਾਂ ਵਲੋਂ ਆਵਾਜ਼ਾਂ : ਇਹ ਬਿਲਕੁਲ ਗਲਤ ਹੈ।) ਇਹ ਬਿਲਕੁਲ ਠੀਕ ਹੈ। ਬਾਅਦ ਵਿਚ ਫੇਰੂਮਾਨ ਜੀ ਨੂੰ ਪਤਾ ਲਗਿਆ ਕਿ ਜਿਹੜੇ ਬੰਦੇ ਉਨ੍ਹਾਂ ਤੇ ਮਰਨ ਵਰਤ ਘੁਸੇੜਨ ਦੇ ਜ਼ਿੰਮੇਂਵਾਰ ਹਨ, ਉਨ੍ਹਾਂ ਵਿਚੋਂ ਕੋਈ ਵੀ ਮਰਨ ਨੂੰ ਤਿਆਰ ਨਹੀਂ। (ਟਰੇਜ਼ਰੀ ਬੈਂਚਾਂ ਵਲੋਂ ਥੰਪਿੰਗ) ਫੇਰੂਮਾਨ ਜੀ ਨੇ ਕੁਰਬਾਨੀ ਕੀਤੀ। ਜਿਹੜੇ ਬੰਦੇ ਉਨ੍ਹਾਂ ਨੂੰ ਵਰਤ ਰਖਣ ਨੂੰ ਆਖਦੇ ਰਹੇ ਉਹ ਤਾਂ ਉਨ੍ਹਾਂ ਦੀ ਖਬਰ ਲੈਣ ਅੰਮ੍ਰਿਤਸਰ ਵੀ ਨਹੀਂ ਗਏ। (ਸ਼ੋਰ) (ਵਿਘਨ)

(ਇਸ ਸਮੇਂ ਸਿਰਦਾਰ ਕਪੂਰ ਸਿੰਘ ਕੁਝ ਕਹਿ ਰਹੇ ਸਨ ਜੋ ਕਿ ਸੁਣਾਈ ਨਹੀਂ ਸੀ ਦੇ ਰਿਹਾ।) (ਵਿਘਨ)

"ਚੋਰ ਦੀ ਦਾੜ੍ਹੀ ਵਿਚ ਤਿਨਕਾ।" ਜਿਹੜੇ ਆਦਮੀ ਨੂੰ ਕਿਸੀ ਚੀਜ਼ ਦਾ ਡਰ ਹੁੰਦਾ ਹੈ ਉਹ ਹੀ ਬੋਲਦਾ ਹੈ। (ਸ਼ੋਰ)

**ਸ਼੍ਰੀ ਚੇਅਰਮੈਨ** : ਤੁਸੀਂ ਕੁਝ ਬਿਆਨ ਕੀਤਾ ਸੀ, ਉਸ ਦਾ ਹਾਊਸ ਨੂੰ ਪਤਾ ਲਗ ਜਾਏ। (The hon. Member said something; he may let the House know about it.)

**ਸਿਰਦਾਰ ਕਪੂਰ ਸਿੰਘ** : ਜਿਸ ਵੇਲੇ ਕੋਈ ਸਪੀਕਰ ਗਲਤ ਗਲ ਕਹਿ ਰਿਹਾ ਹੋਵੇ ਉਸ ਵੇਲੇ ਮੈਂਬਰ ਇੰਟਰਪਟ ਕਰ ਸਕਦਾ ਹੈ।

**ਮੁੱਖ ਮੰਤਰੀ** : ਉਨ੍ਹਾਂ ਨੂੰ ਵਰਤ ਰਖਾਉਣ ਵਿਚ ਤੁਸੀਂ ਕੋਈ ਕੰਟਰੀਬਿਊਸ਼ਨ ਕੀਤੀ ਕਿ ਨਹੀਂ ਕੀਤੀ ?

**ਸਿਰਦਾਰ ਕਪੂਰ ਸਿੰਘ** : ਕਾਹਦੀ ਕੰਟਰੀਬਿਊਸ਼ਨ ਕੀਤੀ। ਇਹ ਕੀ ਕਹਿ ਰਹੇ ਹਨ। ਕੁਝ ਸੁਣਿਆ ਨਹੀਂ।

**ਮੁੱਖ ਮੰਤਰੀ** : ਤੂੰ ਵਰਤ ਰਖਣ ਨੂੰ ਤਿਆਰ ਹੈਂ। ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੂੰ ਚੁਕ ਚੁਕਾ ਕੇ ਵਰਤ ਰਖਾਣ ਵਿਚ ਤੇਰੀ ਕਿੰਨੀ ਕੰਨਟਰੀਬਿਊਸ਼ਨ ਹੈ। ਇਹ ਇਤਨੇ ਘਬਰਾਏ ਹੋਏ ਹਨ ਕਿ ਇਨ੍ਹਾਂ ਨੂੰ ਕੁਝ ਸਮਝ ਨਹੀਂ ਪੈ ਰਹੀ। (ਵਿਘਨ)

**ਸਿਰਦਾਰ ਕਪੂਰ ਸਿੰਘ** : ਮੈਨੂੰ ਸਭ ਕੁਝ ਪਤਾ ਹੈ। ਜੋ ਕੁਝ ਕਰਨਾ ਚਾਹੀਦਾ ਹੈ ਉਹ ਵੀ ਪਤਾ ਹੈ।

**ਮੁੱਖ ਮੰਤਰੀ** : ਕਈ ਲੋਕ ਉਨ੍ਹਾਂ ਨੂੰ ਮਿਲੇ। ਸਰਦਾਰ ਗੁਰਮੁਖ ਸਿੰਘ ਮੁਸਾਫ਼ਰ ਵੀ ਉਨ੍ਹਾਂ ਨੂੰ ਮਿਲੇ। ਅਸੀਂ ਵੀ ਮਿਲੇ। ਫੇਰ ਫੇਰੂਮਾਨ ਜੀ ਨੂੰ ਪਤਾ ਲਗਿਆ ਕਿ ਇਹ ਲੋਕ ਤਾਂ ਮੈਨੂੰ ਕਾਂਗਰਸ ਦੀ ਖਾਤਰ ਮਾਰ ਰਹੇ ਹਨ। ਇਹ ਤਾਂ ਮੇਰੀ ਜਾਨ ਐਵੇਂ ਹੀ ਲੈ ਜਾਣਗੇ। ਮੇਰੀ ਵੀ ਉਨ੍ਹਾਂ ਨਾਲ ਗਲ ਹੋਈ। ਉਨ੍ਹਾਂ ਨੇ ਆਖਿਆ ਇਹ ਜਿਹੜੇ ਚਾਰ ਪੰਜ ਸ਼ਖਸ ਮੇਰੇ ਇਰਦ ਗਿਰਦ ਹਨ ਇਨ੍ਹਾਂ ਵਿਚੋਂ ਇਕ ਵੀ ਦਿਆਨਤਦਾਰ ਨਹੀਂ। ਇਕ ਵੀ ਇਨ੍ਹਾਂ ਵਿਚੋਂ ਮੇਰੇ ਆਖੇ ਲਗਣ ਨੂੰ ਤਿਆਰ ਨਹੀਂ।

**ਸਿਰਦਾਰ ਕਪੂਰ ਸਿੰਘ** : ਇਹ ਗ਼ਲਤ ਬਿਆਨੀ ਕਰ ਰਹੇ ਹਨ।

**ਮੁੱਖ ਮੰਤਰੀ** : ਇਨ੍ਹਾਂ ਨੇ ਪਾਗਲ ਹੋ ਜਾਣਾ ਹੈ।

(ਕਾਂਗਰਸ ਬੈਂਚਾਂ ਵਲੋਂ ਆਵਾਜ਼ਾਂ : ਇਹਨੇ ਤੁਹਾਨੂੰ ਵੀ ਲੈ ਮਰਨਾ ਹੈ ਕਿਤੇ ਤੁਸੀਂ ਨਾਂ ਪਾਗਲ ਹੋ ਜਾਣਾ)

ਤਾਂ, ਚੇਅਰਮੈਨ ਸਾਹਿਬ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਜੀ ਨੇ ਕਿਹਾ ਕਿ ਮੈਂ ਤਾਂ ਜਾਨ ਦੇਣ ਲਈ ਡਿਟਰਮਿਨਡ ਹਾਂ। ਕੁਝ ਲੋਕਾਂ ਨੇ ਕਿਹਾ ਕਿ ਇਨ੍ਹਾਂ ਦਾ ਵਰਤ ਇਕ ਸਟੰਟ ਹੈ, ਇਹ ਬਿਲਕੁਲ ਗ਼ਲਤ ਹੈ। ਇਸ ਬਾਰੇ ਮੈਂ ਪਰਾਈਮ ਮਨਿਸਟਰ ਨੂੰ ਵੀ ਕਹਿ ਦਿਤਾ ਸੀ ਕਿ ਸਰਦਾਰ ਫੇਰੂਮਾਨ ਜੀ ਇਸ ਸਿਲਸਿਲੇ ਵਿਚ ਡਿਟਰਮਿਨਡ ਹਨ ਕਿ ਜੇ ਚੰਡੀਗੜ੍ਹ, ਭਾਖੜਾ ਅਤੇ ਹੋਰ ਪੰਜਾਬੀ ਬੋਲਣ ਵਾਲੇ ਇਲਾਕੇ ਪੰਜਾਬ ਨੂੰ ਨਾਂ ਮਿਲੇ ਤਾਂ ਉਹ ਆਪਣੀ ਜਾਨ ਦੇ ਦੇਣਗੇ। ਇਨ੍ਹਾਂ ਨੇ ਇਹ ਕੁਰਬਾਨੀ ਦੇਕੇ ਪੰਜਾਬ ਦਾ ਸਿਰ ਉਚਾ ਕਰ ਦਿਤਾ ਹੈ। (ਥੰਪਿੰਗ) ਪਰ ਅਸੀਂ ਹੋਰ ਸਿਆਸੀ ਝਗੜਿਆਂ ਵਿਚ ਪੈ ਕੇ ਉਨ੍ਹਾਂ ਦਾ ਸਤਿਆਨਾਸ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ।

[ਮੁੱਖ ਮੰਤਰੀ]

(ਕਾਂਗਰਸ ਬੈਂਚਾਂ ਵਲੋਂ ਆਵਾਜ਼–ਚੀਫ਼ ਮਨਿਸਟਰ ਸਾਹਿਬ, ਕੀ ਇਹ ਗਲ ਸੰਤ ਫਤਿਹ ਸਿੰਘ ਨੂੰ ਵੀ ਕਹਿ ਦਿਤੀ ਸੀ ?)

ਮੈਂ ਤੁਹਾਨੂੰ ਵੀ ਹੁਣੇ ਹੀ ਦਸਦਾ ਹਾਂ। ਜਦੋਂ ਇਹ ਗਲਾਂ ਹੋ ਰਹੀਆਂ ਸਨ ਤਾਂ ਕਾਂਗਰਸ ਪਾਰਟੀ ਨੂੰ ਖਿਆਲ ਆਇਆ ਕਿ ਅਸੀਂ ਤਾਂ ਬਾਹਰ ਰਹਿ ਗਏ। ਹੋਰ ਹੀ ਚਾਰ ਪੰਜ ਇਨ੍ਹਾਂ ਨੂੰ ਦੱਬੀ ਫ਼ਿਰਦੇ ਹਨ। ਫੇਰ ਇਨ੍ਹਾਂ ਨੇ ਵੀ "ਇਛਾ ਪਤਰੀ ਸਨੰਮਾਨ ਸਮਿਤੀ" ਅਤੇ "ਫੇਰੂਮਾਨ ਮਿਸ਼ਨ ਪਰਚਾਰ ਸਮਿਤੀ" ਬਣਾਈਆਂ। ਇਨ੍ਹਾਂ ਨੇ ਵੀ ਜਲੂਸ ਕਢਣੇ ਸ਼ੁਰੂ ਕਰ ਦਿਤੇ। ਇਸ ਤੇ ਮੈਂ ਪਰਾਈਮ ਮਨਿਸਟਰ ਸਾਹਿਬ ਨੂੰ ਵੀ ਪੁਛਿਆ ਕਿ ਕਾਂਗਰਸ ਵੀ ਸਿਖ ਹੋਮ ਲੈਂਡ ਦੀ ਸਪੋਰਟ ਕਰ ਰਹੀ ਹੈ। ਇਨ੍ਹਾਂ ਦੀ ਵਸੀਅਤ, ਜਿਸ ਵਿਚ ਕਿ ਸਿੱਖ ਹੋਮ ਲੈਂਡ ਬਾਰੇ ਜ਼ਿਕਰ ਸੀ, ਇਹਦੀਆਂ ਦੋ ਸੌ ਕਾਪੀਆਂ ਬਣਾਈਆਂ। (ਕਾਂਗਰਸ ਪਾਰਟੀ ਵਲੋਂ ਆਵਾਜ਼ਾਂ– ਕੀ ਇਹ ਕਾਂਗਰਸ ਪਾਰਟੀ ਵਲੋਂ ਕਾਪੀਆਂ ਬਣਾਈਆਂ ਸਨ ?) ਕੁਝ ਕਾਂਗਰਸ ਪਾਰਟੀ ਦੇ ਬੰਦਿਆਂ ਵਲੋਂ ਇਹ ਕਾਪੀਆਂ ਬਣਵਾਈਆਂ ਗਈਆਂ। ਇਹ ਵਸੀਅਤ, ਜੋ ਕੈਪਟਨ ਸਾਹਿਬ ਨੇ ਪੜ੍ਹੀ ਹੈ, ਇਨ੍ਹਾਂ ਨੇ ਸਾਰੀ ਆਰਗੂਮੈਂਟ ਇਸੇ ਆਧਾਰ ਉਤੇ ਹੀ ਕੀਤੀ ਹੈ। ਮੈਂ ਵੀ ਸੁਣਿਆ ਹੈ। ਮੈਂ ਪਰਾਈਮ-ਮਨਿਸਟਰ ਸਾਹਿਬ ਨੂੰ ਪੁਛਿਆ ਕਿ ਤੁਸੀਂ ਹਮੇਸ਼ਾ ਹੀ ਸਿਖ ਹੋਮ ਲੈਂਡ ਲਈ ਅਕਾਲੀ ਦਲ ਨੂੰ ਐਕਿਊਜ਼ ਕਰਦੇ ਰਹੇ ਹੋ ਪਰ ਹੁਣ ਕਾਂਗਰਸ ਪਾਰਟੀ ਵਾਲੇ ਸਿੱਖ ਹੋਮ ਲੈਂਡ ਦੀ ਮੰਗ ਨੂੰ ਸਪੋਰਟ ਕਰਦੇ ਹਨ ਤਾਂ ਤੁਸੀਂ ਇਨ੍ਹਾਂ ਨੂੰ ਕੁਝ ਨਹੀਂ ਕਹਿੰਦੇ। ਸਵਾਲ ਤਾਂ ਇਹ ਹੈ ਕਿ ਕਾਂਗਰਸ ਪਾਰਟੀ ਵਾਲਿਆਂ ਦੀ ਇਹ ਪਾਲਿਸੀ ਰਹੀ ਹੈ ਕਿ ਗੁਰਦਵਾਰਿਆਂ ਨਾਲ ਇਨ੍ਹਾਂ ਦਾ ਕੋਈ ਤਾਲੁਕ ਨਹੀਂ ਪਰ ਕੀ ਹੁਣ ਇਨ੍ਹਾਂ ਨੇ ਅਗਨ ਕੁੰਡਾਂ ਵਿਚ ਸੜਨ ਜਾਣਾ ਹੈ ?

**Captain Rattan Singh :** The Congress Party had never said so.

**ਸਰਦਾਰ ਸੰਤੋਖ ਸਿੰਘ ਰੰਧਾਵਾ :** ਆਨ ਏ ਪੁਆਇੰਟ ਆਫ਼ ਆਰਡਰ, ਸਰ।

**ਸ਼੍ਰੀ ਚੇਅਰਮੈਨ :** ਹਾਂ ਜੀ। (Yes please)

**ਸਰਦਾਰ ਸੰਤੋਖ ਸਿੰਘ ਰੰਧਾਵਾ :** ਮੈਂ ਸਿਰਫ ਇਤਨਾਂ ਹੀ ਪੁਛਣਾ ਚਾਹੁੰਦਾ ਹਾਂ ਕਿ ਅਗਨ ਕੁੰਡ ਧਰਮ ਸੰਸਥਾਨਾਂ ਵਾਸਤੇ ਬਣਾਏ ਗਏ ਸਨ ਜਾਂ ਚੰਡੀਗੜ੍ਹ ਲੈਣ ਵਾਸਤੇ ਬਣਾਏ ਗਏ ਸੀ ?

**ਸ਼੍ਰੀ ਚੇਅਰਮੈਨ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। (It is not a Point of order)

**ਮੁੱਖ ਮੰਤਰੀ :** ਮੈਂ ਅਰਜ਼ ਕਰ ਰਿਹਾ ਸੀ ਕਿ ਕਾਂਗਰਸ ਪਾਰਟੀ ਵਾਲਿਆਂ ਵਲੋਂ ਸਿੱਖ ਹੋਮ ਲੈਂਡ ਦਾ ਨਾਹਰਾ ਲਗਾਇਆ ਗਿਆ। ਇਨ੍ਹਾਂ ਨੇ ਜਲੂਸ ਕਢਣੇ ਸ਼ੁਰੂ ਕੀਤੇ। (ਕਾਂਗਰਸ ਵਲੋਂ ਆਵਾਜ਼ਾਂ : ਇਹ ਗਲਤ ਬਿਆਨੀ ਹੈ।)

ਇਨ੍ਹਾਂ ਨੇ "ਇਛਾ ਪਤਰੀ ਸਨਮਾਨ ਸਮਿਤੀ" ਬਣਾਈ। ਇਨ੍ਹਾਂ ਦੇ ਇਕ ਆਨਰੇਬਲ ਮੈਂਬਰ ਅਜ ਆਏ ਨਹੀਂ ; ਕਲ੍ਹ ਉਨ੍ਹਾਂ ਦੀਆਂ ਰਗਾਂ ਬੋਲਦੇ ਬੋਲਦੇ ਬੈਠ ਗਈਆਂ। ਮੈਨੂੰ ਫੇਰੂਮਾਨ ਜੀ ਨੇ ਕਿਹਾ ਕਿ ਉਨ੍ਹਾਂ ਦਾ ਵਰਤ ਸਿਰਫ ਚੰਡੀਗੜ੍ਹ ਵਾਸਤੇ ਹੀ ਹੈ, ਹੋਰ ਕੋਈ ਝਗੜਾ ਨਹੀਂ ਹੈ। ਉਨ੍ਹਾਂ ਨੇ ਕਿਹਾ ਕਿ ਜਿਹੜੀ ਡਿਮਾਂਡ ਪੰਜਾਬ ਦੇ ਲੋਕਾਂ ਦੀ ਹੈ ਕਿ ਚੰਡੀਗੜ੍ਹ ਪੰਜਾਬ ਨੂੰ ਆਉਣਾ ਚਾਹੀਦਾ

ਹੈ, ਉਹੀ ਮੇਰੀ ਡਿਮਾਂਡ ਹੈ ਅਤੇ ਉਸੇ ਲਈ ਹੀ ਇਹ ਮੇਰਾ ਵਰਤ ਹੈ। ਅਤੇ ਆਖ਼ਰੀ ਦਮ ਤਕ ਉਹ ਇਸੇ ਤੇ ਹੀ ਦਰਿੜ੍ਹ ਰਹੇ ਅਤੇ ਅੰਤ ਆਪਣੇ ਪਰਾਣ ਦੇ ਦਿਤੇ। ਇਨ੍ਹਾਂ ਦੀ ਮਿਰਤੂ ਤੇ ਸਾਰੇ ਪੰਜਾਬ ਨੂੰ ਫਖਰ ਹੈ। (ਥੰਪਿੰਗ)

ਇਨ੍ਹਾਂ ਨੇ ਗਲਤ ਫਹਿਮੀ ਲਿਆਉਣ ਦੀ ਕੋਸ਼ਿਸ਼ ਕੀਤੀ ਹੈ ਕਿ ਸੰਤ ਫਤਹਿ ਸਿੰਘ ਨੇ ਵਰਤ ਛਡ ਦਿਤਾ ਸੀ ਇਸ ਲਈ ਇਨ੍ਹਾਂ ਨੇ ਵਰਤ ਰਖਿਆ ਹੈ।

ਸੰਤ ਫਤਿਹ ਸਿੰਘ ਜੀ ਨੇ ਜੋ ਵਰਤ ਰਖਿਆ ਉਹ ਦਿਆਨਤਦਾਰੀ ਦਾ ਵਰਤ ਸੀ ਮਗਰ ਹਿੰਦੁਸਤਾਨ ਦੀ ਸਰਕਾਰ ਨੇ, ਸੈਂਟਰ ਦੀ ਸਰਕਾਰ ਨੇ, ਜੋ ਕਾਂਗਰਸ ਦੀ ਸਰਕਾਰ ਹੈ, ਉਸ ਨੇ ਸਰਦਾਰ ਹੁਕਮ ਸਿੰਘ ਨੂੰ ਭੇਜਿਆ ਔਰ ਉਨ੍ਹਾਂ ਨੇ ਅਕਾਲ ਤਖਤ ਸਾਹਿਬ ਤੇ ਖੜੇ ਹੋ ਕੇ ਗੁਰੂ ਗਰੰਥ ਸਾਹਿਬ ਦੇ ਸਾਹਮਣੇ ਮੂੰਹ ਕਰਕੇ ਐਲਾਨ ਕੀਤਾ ਤਦ ਸੰਤ ਫਤਿਹ ਸਿੰਘ ਜੀ ਨੇ ਵਰਤ ਛਡਿਆ ਸੀ। (ਵਿਘਨ) (ਸ਼ੋਰ)

**ਸਰਦਾਰ ਸੰਤੋਖ ਸਿੰਘ ਰੰਧਾਵਾ :** ਸਰਦਾਰ ਹੁਕਮ ਸਿੰਘ, ਸਰਦਾਰ ਲਛਮਣ ਸਿੰਘ ਗਿਲ ਔਰ ਸਰਦਾਰ ਉਤਮ ਸਿੰਘ ਦੀ ਰਿਕੁਐਸਟ ਤੇ ਗਏ ਸੀ। (ਸ਼ੋਰ) (ਵਿਘਨ)

**ਮੁੱਖ ਮੰਤਰੀ :** ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜਦੋਂ ਸਰਦਾਰ ਹੁਕਮ ਸਿੰਘ ਪਹਿਲੀ ਦਫ਼ਾ ਆਏ, ਮੈਨੂੰ ਉਨ੍ਹਾਂ ਨੇ ਬੁਲਾਇਆ ਔਰ ਮੈਂ ਉਨ੍ਹਾਂ ਨੂੰ ਪੁਛਿਆ ਕਿ ਤੁਸੀਂ ਆਪ ਆਏ ਹੋ ਜਾਂ ਤੁਹਾਨੂੰ ਸੈਂਟਰ ਦੀ ਸਰਕਾਰ ਨੇ ਭੇਜਿਆ ਹੈ ਤਾਂ ਉਨ੍ਹਾਂ ਨੇ ਕਿਹਾ ਕਿ ਮੈਂ ਆਪ ਆਇਆ ਹਾਂ ਫਿਰ ਤਦ ਮੈਂ ਉਨ੍ਹਾਂ ਨੂੰ ਕਿਹਾ ਕਿ ਇਸ ਦਾ ਕੋਈ ਫਾਇਦਾ ਨਹੀਂ ਬੇਸ਼ਕ ਤੁਸੀਂ ਵਾਪਸ ਚਲੇ ਜਾਓ। ਫਿਰ ਉਹ ਦੂਸਰੀ ਦਫ਼ਾ ਸੈਂਟਰ ਦੀ ਸਰਕਾਰ ਵਲੋਂ ਆਏ ਤਦ ਸੰਤ ਫਤਹਿ ਸਿੰਘ ਨੇ ਵਰਤ ਛਡਿਆ। (ਵਿਘਨ) (ਸ਼ੋਰ)

**ਇਕ ਮਾਨਯੋਗ ਮੈਂਬਰ :** ਉਹ ਜਹਾਜ਼ ਕਿਸ ਦਾ ਸੀ ਜਿਸ ਤੇ ਉਹ ਆਏ (ਸ਼ੋਰ) (ਵਿਘਨ)

**ਮੁੱਖ ਮੰਤਰੀ :** ਜਿਸ ਦੇ ਵਿਚ ਉਹ ਆਏ ਉਹ ਜਹਾਜ਼ ਡੀਫੈਂਸ ਮਨਿਸਟਰੀ ਦਾ ਸੀ। (ਵਿਘਨ) (ਸ਼ੋਰ)

ਮੈਂ ਉਸ ਪੁਆਇੰਟ ਵਲ ਵੀ ਆਵਾਂਗਾ ਕਿ ਅਸੀਂ ਲੋਕਾਂ ਨੂੰ ਫੜਿਆ ਹੈ। ਚੇਅਰਮੈਨ ਸਾਹਿਬ, ਸਾਡੀ ਲੋਕਲ ਅਥਾਰਟੀ ਨੇ ਇਹ ਕੀਤਾ ਹੈ ਕੋਈ ਗੌਰਮਿੰਟ ਦੇ ਆਰਡਰ ਨਹੀਂ ਸੀ। ਲੋਕਲ ਅਥਾਰਟੀ ਨੂੰ ਇਹ ਹੱਕ ਹਾਸਲ ਹੈ ਕਿ ਜਦੋਂ ਅਮਨ ਭੰਗ ਹੁੰਦਾ ਹੋਵੇ ਜਾਂ ਜਦੋਂ ਕੋਈ ਵਾਇਲੈਂਸ ਹੁੰਦੀ ਹੋਵੇ ਤਾਂ ਉਹ ਇਸ ਤਰ੍ਹਾਂ ਦਾ ਅਰੇਂਜਮੈਂਟ ਕਰ ਸਕਦੇ ਹਨ। (ਵਿਘਨ) ਚੇਅਰਮੈਨ ਸਾਹਿਬ, ਮੈਂ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ ਕਿਉਂਕਿ ਦੂਜਾ ਰੇਜ਼ੋਲਿਸ਼ਨ ਵੀ ਮੂਵ ਕਰਨਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਬਹੁਤ ਐਲੀਗੇਸ਼ਨ ਲਗ ਏ ਗਏ ਕਿ ਬਾਡੀ ਡਿਗ ਪਈ, ਪੁਲਿਸ ਖੋਹ ਕੇ ਲੈ ਗਈ, ਇਹ ਕੀਤਾ ਉਹ ਕੀਤਾ। ਚੇਅਰਮੈਨ ਸਾਹਿਬ ਮੈਂ ਅਰਜ਼ ਕਰਦਾ ਹਾਂ ਕਿ ਫ਼ੇਰੂਮਾਨ ਜੀ ਨੇ ਲਿਖ ਕੇ ਦਿਤਾ ਸੀ ਕਿ ਮੇਰਾ ਜਿਸਮ ਸਰਕਾਰ ਮੇਰੇ ਪਿੰਡ ਵਿਚ ਕਰੀਮੇਟ ਕਰੇ (ਵਿਘਨ) ਚੇਅਰਮੈਨ ਸਾਹਿਬ, ਉਨ੍ਹਾਂ ਕਿਹਾ ਕਿ ਮੇਰੀ ਕਰੀਮੇਸ਼ਨ ਸਰਕਾਰ ਮੇਰੇ ਪਿੰਡ ਵਿਚ ਕਰੇ ਔਰ ਅਗਨ ਕੁੰਡਾਂ ਵਿਚ ਨਾ ਕੀਤੀ ਜਾਵੇ। (ਵਿਘਨ) ਇਹ ਵੀ ਕਿਹਾ ਗਿਆ ਹੈ ਕਿ ਬੜੀ ਦੇਰ ਦੇ ਬਾਦ ਇਤਲਾਹ ਦਿੱਤੀ ਹੈ। ਮੈਂ ਉਸ ਦਿਨ ਵੀ ਅਰਜ਼

[ਮੁੱਖ ਮੰਤਰੀ]

ਕੀਤੀ ਸੀ ਔਰ ਅੱਜ ਫਿਰ ਕਹਿੰਦਾ ਹਾਂ ਕਿ ਸਾਢੇ ਤਿੰਨ ਵਜੇ ਮਿਰਤੂ ਹੋਈ। ਮੈਨੂੰ ਚੀਫ਼ ਸੈਕਟਰੀ ਸਾਹਿਬ ਦੀ ਚਿਟ ਆਈ, ਉਨ੍ਹਾਂ ਨੇ ਮੈਨੂੰ ਬੁਲਾਇਆ। ਮੈਂ ਕਿਹਾ ਕਿ ਕੁਐਸਚਨ ਆਵਰ ਹੈ, ਇਸ ਦੇ ਬਾਦ ਆਵਾਂਗਾ। ਤੁਹਾਨੂੰ ਯਾਦ ਹੋਵੇਗਾ, ਚੇਅਰਮੈਨ ਸਾਹਿਬ, ਕਿ ਸਵਾਲਾਂ ਦੇ ਆਵਰ ਦਰਮਿਆਨ ਸੈਕਟਰੀਏਟ ਵਿਚੋਂ ਸਾਰੇ ਇਕਠੇ ਹੋ ਕੇ ਆਏ ਔਰ ਮੈਨੂੰ ਬੁਲਾਇਆ, ਮੈਂ ਨਾ ਜਾ ਸਕਿਆ। ਮੈਂ ਗਿਆ ਤਾਂ ਪਤਾ ਲਗਾ ਕਿ ਇਹ ਗਲ ਹੈ, ਉਸ ਵੇਲੇ ਤਕਰੀਬਨ ਸਾਢੇ ਚਾਰ ਦਾ ਟਾਈਮ ਸੀ। (ਵਿਘਨ) ਫਿਰ ਮੈਂ ਹਾਊਸ ਨੂੰ ਇਤਲਾਹ ਦਿਤੀ। ਮੈਂ ਅਰਜ਼ ਕਰਾਂ ਕਿ ਇਹ ਝੂਠ ਕਹਿ ਸਕਦੇ ਹਨ, ਇਨ੍ਹਾਂ ਦੀ ਜ਼ਬਾਨ ਝੂਠ ਕਹਿ ਸਕਦੀ ਹੈ ਪਰ ਵਾਕਿਆਤ ਤਾਂ ਝੂਠ ਨਹੀਂ ਕਹਿ ਸਕਦੇ। ਫਿਰ ਦੂਸਰੇ ਦਿਨ ਤਿੰਨ ਵਜੇ ਉਨ੍ਹਾਂ ਦਾ ਸੰਸਕਾਰ ਕੀਤਾ ਗਿਆ ਯਾਨੀ ਲੋਕਾਂ ਨੂੰ ਕਾਫੀ ਵਕਤ ਉਨ੍ਹਾਂ ਦੇ ਦਰਸ਼ਨਾਂ ਲਈ ਮਿਲਿਆ। ਹਾਂ, ਇਕ ਤਕਲੀਫ ਇਨ੍ਹਾਂ ਨੂੰ (ਕਾਂਗਰਸ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਸੀ ਇਹ ਜੋ ਸੋਚਦੇ ਸਨ ਕਿ ਪੰਜਾਬ ਵਿਚ ਅੱਗ ਕਿਵੇਂ ਲਾਉਣੀ ਹੈ, ਇਸ ਸਰਕਾਰ ਨੂੰ ਥੱਲੇ ਕਿਵੇਂ ਲਾਹੁਣਾ ਹੈ ਔਰ ਪ੍ਰੈਜ਼ੀਡੈਂਟ ਰੂਲ ਕਿਵੇਂ ਹੋਵੇ ਇਸ ਦਾ ਮੌਕਾ ਨਹੀਂ ਮਿਲ ਸਕਿਆ। (ਸਰਕਾਰੀ ਬੈਂਚਾਂ ਵਲੋਂ ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਮੈਂ ਅਰਜ਼ ਕਰਾਂਗਾ ਕਿ ਪੰਜਾਬ ਦੇ ਲੋਕ ਹੁਣ ਇਨ੍ਹਾਂ ਨੂੰ (ਕਾਂਗਰਸ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਇਸ ਗੱਲ ਦਾ ਮੌਕਾ ਨਹੀਂ ਦੇਣਗੇ। (ਵਿਘਨ) (ਸ਼ੋਰ) ਇਨ੍ਹਾਂ ਦੀ ਹਾਲਤ (ਕਾਂਗਰਸ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਬੜੀ ਖਸਤਾ ਹੈ। (ਵਿਘਨ) ਅਸੀਂ ਤਾਂ ਬੜੇ ਅਨਪਾਪੂਲਰ ਹਾਂ ਤਾਂ ਹੀ ਇਹ ਉਧਰੋਂ (ਵਿਰੋਧੀ ਦਲ ਵਲ ਇਸ਼ਾਰਾ ਕਰਕੇ) ਇਧਰ ਸਾਡੇ ਵਲ ਆਈ ਜਾਂਦੇ ਹਨ। (ਸ਼ੋਰ) ਮੈਂ ਸਮਝਦਾ ਹਾਂ ਕਿ ਫੇਰੂਮਾਨ ਜੀ ਦੀ ਕਾਤਲ ਸੈਂਟਰ ਦੀ ਸਰਕਾਰ ਹੈ ਜੋ ਕਿ ਕਾਂਗਰਸ ਦੀ ਹੀ ਸਰਕਾਰ ਹੈ। (ਸਰਕਾਰੀ ਬੈਂਚਾਂ ਵਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ)। (ਇਕ ਆਵਾਜ਼ (ਕਾਂਗਰਸੀ ਬੈਂਚਾਂ ਵਲੋਂ) : ਉਨ੍ਹਾਂ ਦਾ ਕਾਤਲ ਸੰਤ ਫਤਹਿ ਸਿੰਘ ਹੈ। (ਸ਼ੋਰ)

**ਸਰਦਾਰ ਗੁਰਮੇਜ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੈਂ ਬੜੇ ਅਦਬ ਨਾਲ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਵੇਲੇ ਚੰਡੀਗੜ੍ਹ, ਭਾਖੜਾ ਤੇ ਪੰਜਾਬੀ ਸਪੀਕਿੰਗ ਇਲਾਕੇ ਦਾ ਸਵਾਲ ਉਠਿਆ ਸੀ ਤਾਂ ਉਸ ਵੇਲੇ ਅਕਾਲੀ ਲੀਡਰ ਨੇ ਜੋ ਵਰਤ ਰਖਿਆ ਸੀ ਜੇ ਉਹ ਵਰਤ ਨਾ ਤੋੜਦੇ ਤਾਂ ਫੇਰੂਮਾਨ ਜੀ ਵਰਤ ਨਾ ਰਖਦੇ। (ਸ਼ੋਰ) (ਵਿਘਨ)

**ਮੁੱਖ ਮੰਤਰੀ :** ਚੇਅਰਮੈਨ ਸਾਹਿਬ, ਹੁਣ ਇਹ ਵਰਤ ਰਖ ਕੇ ਮਰ ਜਾਣ (ਸ਼ੋਰ) (ਵਿਘਨ)

**ਸ਼੍ਰੀ ਗੁਰਦਿਆਲ ਸੈਣੀ :** ਚੇਅਰਮੈਨ ਸਾਹਿਬ, ਮੈਂ ਵੀ ਆਪਣਾ ਮਰਨ ਵਰਤ ਰਖਣ ਨੂੰ ਤਿਆਰ ਹਾਂ ਜੇ ਸੰਤ ਫਤਹਿ ਸਿੰਘ ਮਰਨ ਵਰਤ ਰਖਣ। (ਵਿਘਨ) (ਸ਼ੋਰ)

**ਮੁੱਖ ਮੰਤਰੀ :** ਚੇਅਰਮੈਨ ਸਾਹਿਬ, ਸੈਣੀ ਸਾਹਿਬ ਨੇ ਕਿਹਾ ਹੈ ਕਿ ਜੇ ਸੰਤ ਫਤਿਹ ਸਿੰਘ ਮਰਨ ਵਰਤ ਰਖਣ ਤਾਂ ਇਹ ਰਖਣਗੇ। ਪਰ ਕਿਥੇ ਸੰਤ ਫਤਿਹ ਸਿੰਘ ਦਾ ਮੁਲ ਕਿਥੇ ਇਨ੍ਹਾਂ ਦਾ ਮੁਲ। (ਵਿਘਨ) (ਸ਼ੋਰ)

**ਸ਼੍ਰੀ ਗੁਰਦਿਆਲ ਸੈਣੀ :** ਚੇਅਰਮੈਨ ਸਾਹਿਬ, ਜੇ ਸੰਤ ਫਤਿਹ ਸਿੰਘ ਨਹੀਂ ਤਾਂ ਸਰਦਾਰ ਗੁਰਨਾਮ ਸਿੰਘ ਮਰਨ ਵਰਤ ਰਖਣ, ਮੈਂ ਇਨ੍ਹਾਂ ਦੇ ਨਾਲ ਰਖਾਂਗਾ। (ਸ਼ੋਰ)

**ਮੁੱਖ ਮੰਤਰੀ :** ਮੈਂ ਕਿਉਂ ਰਖਾਂ। ਤੁਸੀਂ ਕਹੁ ਖਾਂ ਇੰਦਰਾਗਾਂਧੀ ਨੂੰ ਜਾਂ ਕਾਮਰਾਜ ਨੂੰ ਕਿ ਵਰਤ ਰਖ ਲੈਣ। (ਸ਼ੋਰ) (ਵਿਘਨ)

**ਵਿਦਿਆ ਮੰਤਰੀ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਉਧਰੋਂ (ਕਾਂਗਰਸ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਇਕ ਮਾਨਯੋਗ ਮੈਂਬਰ ਨੱਕ ਸੁਣਕ ਰਹੇ ਹਨ। ਕੀ ਹਾਊਸ ਵਿਚ ਨੱਕ ਸੁਣਕਣਾ ਮਿਸਕੰਡਕਟ ਨਹੀਂ ਬਣਦਾ ? (ਹਾਸਾ) ਵਿਘਨ)

**ਚੌਧਰੀ ਤੁਲਸੀ ਰਾਮ ਚੌਹਾਨ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਚੇਅਰਮੈਨ ਸਾਹਿਬ, ਮੁੱਖ ਮੰਤਰੀ ਸਾਹਿਬ ਇਸ ਗਲ ਦੇ ਜ਼ਿਮੇਵਾਰ ਹਨ ਕਿ ਫੇਰੂਮਾਨ ਜੀ ਨੂੰ ਇਤਨੇ ਦਿਨ ਜੇਲ੍ਹ ਵਿਚ ਰਖਿਆ। ਹੁਣ ਇਹ ਕਹਿੰਦੇ ਹਨ ਕਿ ਫਰੂਮਾਨ ਜੀ ਦੀ ਕਾਤਲ ਸੈਂਟਰ ਦੀ ਸਰਕਾਰ ਹੈ। ਮੈਂ ਕਹਿੰਦਾ ਹਾਂ ਕਿ ਜੇ ਸੈਂਟਰ ਦੀ ਸਰਕਾਰ ਹੀ ਕਾਤਲ ਹੈ ਤਾਂ ਇਹ ਵੀ ਬਰਾਬਰ ਦੇ ਕਾਤਲ ਹਨ। (ਵਿਘਨ) (ਸ਼ੋਰ)

**Mr. Chairman :** This is no point of order.

**ਮੁੱਖ ਮੰਤਰੀ :** ਚੇਅਰਮੈਨ ਸਾਹਿਬ, ਮੈਨੂੰ ਇਸ ਤਰ੍ਹਾਂ ਲਗਦਾ ਹੈ ਕਿ ਇਹ ਸ਼ਹੀਦ ਹੋਣ ਲਈ ਤਿਆਰ ਬੈਠੇ ਹਨ। (ਹਾਸਾ) (ਵਿਘਨ) (ਸ਼ੋਰ) ਮੈਂ ਇਨ੍ਹਾਂ ਨੂੰ ਜਾਣਦਾ ਹਾਂ ਇਹ ਫੋਕੀਆਂ ਬੰਦੂਕਾਂ ਚਲਾਉਂਦੇ ਹਨ। (ਸ਼ੋਰ) ਇਹ ਫੇਰੂਮਾਨ ਜੀ ਹੀ ਸਨ ਜੋ ਸ਼ਹੀਦ ਹੋ ਗਏ ਹਨ। (ਵਿਘਨ) ਹੁਣ ਜੇ ਲੋੜ ਪਈ ਤਾਂ ਸੰਤ ਫਤਿਹ ਸਿੰਘ ਜੀ ਹੀ ਕੁਰਬਾਨੀ ਦੇਣਗੇ ਇਨ੍ਹਾਂ ਵਿਚੋਂ ਕਿਸੇ ਨੇ ਅਗੇ ਨਹੀਂ ਆਉਣਾ। (ਸ਼ੋਰ) (ਵਿਘਨ)

ਤੇ ਫਿਰ ਮੈਂ ਅਰਜ਼ ਕਰਦਾ ਹਾਂ ਕਿ ਉਨ੍ਹਾਂ ਨੂੰ ਬੜੇ ਆਨਰ ਦੇ ਨਾਲ ਉਨ੍ਹਾਂ ਦੇ ਪਿੰਡ ਵਿਚ ਲਿਜਾਇਆ ਗਿਆ ਔਰ, ਚੇਅਰਮੈਨ ਸਾਹਿਬ, ਬੜੇ ਅਹਾਰ ਦੇ ਨਾਲ ਕਰੀਮੇਸ਼ਨ ਕੀਤੀ ਗਈ। ਉਥੇ 50 ਪੁਲੀਸ ਦੇ ਦਸਤਿਆਂ ਨੇ ਸਲਾਮੀ ਦਿੱਤੀ। (ਵਿਘਨ) (ਇਸ ਸਮੇਂ ਸਰਦਾਰ ਸੰਤੋਖ ਸਿੰਘ ਆਪਣੀ ਸੀਟ ਤੇ ਖੜੇ ਹੋ ਗਏ ਅਤੇ ਹਾਊਸ ਵਿਚ ਰੌਲਾ ਪੈ ਗਿਆ ਜਿਸ ਕਰਕੇ ਗਲ ਠੀਕ ਤਰ੍ਹਾਂ ਨਹੀਂ ਸੁਣੀ ਜਾ ਸਕੀ।) ਤੁਸੀਂ ਤਾਂ ਮਰਨ ਲਈ ਤਿਆਰ ਬੈਠੇ ਹੋ, ਇਹ ਤਾਂ ਤੁਹਾਡੀ ਸਿਹਤ ਤੋਂ ਪਤਾ ਚਲਦਾ ਹੈ। (ਵਿਘਨ)

ਸੋ ਚੇਅਰਮੈਨ ਸਾਹਿਬ ਮੈਂ ਕਹਿ ਰਿਹਾ ਸੀ ਕਿ ਪਿੰਡ ਦੀ ਪੰਚਾਇਤ ਨੇ ਫੈਸਲਾ ਕੀਤਾ ਅਤੇ ਉਹ ਮੇਰੇ ਪਾਸ ਆਈ। ਉਨ੍ਹਾਂ ਨੇ ਕਿਹਾ ਕਿ ਸਾਰੇ ਪਿੰਡ ਦੀ ਇਹ ਖ਼ਾਹਿਸ਼ ਹੈ ਕਿ ਇਥੇ ਮੌਕੇ ਤੇ ਕੋਈ ਭਾਸ਼ਣ ਆਦਿ ਨਾ ਕੀਤੇ ਜਾਣ, ਕਿਸੇ ਵੀ ਸਿਆਸੀ ਪਾਰਟੀ ਵਲੋਂ ਅਤੇ ਇਜ਼ਤ ਨਾਲ ਅਤੇ ਬੜੇ ਸ਼ਾਂਤ ਵਾਤਾਵਰਣ ਵਿਚ ਉਨ੍ਹਾਂ ਨੂੰ ਕਰੀਮੇਟ ਕੀਤਾ ਜਾਏ। ਇਹ ਫ਼ੈਸਲਾ ਮੈਂ ਅਕਾਲੀ ਪਾਰਟੀ ਨੂੰ ਕਨਵੇ ਕਰ ਦਿਤਾ ਕਿ ਉਹ ਕਿਸੇ ਕਿਸਮ ਦੀਆਂ ਸਪੀਚਾਂ ਨਾਂ ਕਰਨ, ਪਰ ਬਦਕਿਸਮਤੀ ਦੀ ਗੱਲ ਹੈ ਕਿ ਕੁਝ ਪ੍ਰੋਵੋਕੇਟਿਵ ਸਪੀਚਾਂ ਉਥੇ ਹੋਈਆਂ, ਜਿਹੜੀਆਂ ਵਾਕੇ ਹੀ ਉਥੇ ਨਹੀਂ ਸਨ ਹੋਣੀਆਂ ਚਾਹੀਦੀਆਂ। (ਵਿਘਨ)

ਚੇਅਰਮੈਨ ਸਾਹਿਬ, ਕਿੰਨੇ ਆਰਾਮ ਨਾਲ ਮੈਂ ਇਨ੍ਹਾਂ ਨੂੰ ਸੁਣਿਆ, ਪਰ ਹੁਣ ਇਹ ਸੁਣਦੇ ਹੀ ਨਹੀਂ।

[ਮੁੱਖ ਮੰਤਰੀ]

(ਕੈਪਟਨ ਰਤਨ ਸਿੰਘ ਵਲ ਇਸ਼ਾਰਾਂ ਕਰਦੇ ਹੋਏ) ਤੁਸੀਂ ਤਾਂ ਡਿਪਟੀ ਲੀਡਰ ਹੋ, ਤੁਸੀਂ ਤਾਂ ਕਮ ਅਜ਼ ਕਮ ਆਰਾਮ ਨਾਲ ਸੁਣੋ । (ਵਿਘਨ)

**ਕੈਪਟਨ ਰਤਨ ਸਿੰਘ :** ਮੈਂ ਤਾਂ ਇਹ ਕਹਿੰਦਾ ਹਾਂ ਕਿ ਕੋਈ ਰਾਂਗ ਸਟੇਟਮੈਂਟ ਨਾ ਹੋਵੇ । (ਵਿਘਨ)

**ਮੁੱਖ ਮੰਤਰੀ :** ਤੁਸੀਂ ਕਲ੍ਹ ਲੀਡਰ ਬਣਨਾ ਹੈ (ਵਿਘਨ)

**ਕਾਮਰੇਡ ਸਤਪਾਲ ਡਾਂਗ :** ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮੇਜਰ ਸਾਹਿਬ ਕਦੋਂ ਅਕਾਲੀ ਬਣ ਰਹੇ ਹਨ, ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਕੈਪਟਨ ਸਾਹਿਬ ਨੇ ਕਲ ਨੂੰ ਲੀਡਰ ਬਣਨਾ ਹੈ । (ਵਿਘਨ)

**ਮੁੱਖ ਮੰਤਰੀ :** ਮੈਂ ਤਾਂ ਇਸ ਕਰਕੇ ਕਿਹਾ ਸੀ ਕਿ ਮੇਜਰ ਸਾਹਿਬ ਸੈਸ਼ਨ ਅਟੈਂਡ ਨਹੀਂ ਕਰ ਰਹੇ, ਮੇਰਾ ਕੋਈ ਹੋਰ ਮਤਲਬ ਨਹੀਂ, ਬਾਕੀ ਮੈਂ ਤਾਂ ਕਿਸੇ ਨੂੰ ਕੁਝ ਕਹਿੰਦਾ ਹੀ ਨਹੀਂ (ਵਿਘਨ) ਮੈਨੂੰ ਇਕ ਦਫ਼ਾ ਕਿਸੇ ਚੀਫ਼ ਮਨਿਸਟਰ ਨੇ ਕਿਹਾ ਸੀ ਕਿ ਤੁਹਾਨੂੰ ਇਹ ਜਗ੍ਹਾ ਨਹੀਂ ਮਿਲਣੀ ਮੈਂ ਕਿਹਾ ਸੀ ਕਿ ਤੁਸੀਂ ਚਲੇ ਜਾਓ ਮੈਨੂੰ ਇਹ ਜਗ੍ਹਾ ਮਿਲ ਜਾਏਗੀ । (ਵਿਘਨ) ।

**ਸ੍ਰੀ ਚੇਅਰਮੈਨ :** ਆਰਮੀ ਵਿਚ ਵੀ ਹਰ ਕਪਤਾਨ ਮੇਜਰ ਹੀ ਬਣਦਾ ਹੈ । (ਹਾਸਾ) (ਵਿਘਨ) (Every Captain become a Major in the Army also.) (Laughter) (Interruptions.)

**ਮੁੱਖ ਮੰਤਰੀ :** ਮੈਂ ਹੁਣ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ ਹਾਉਸ ਦਾ ਤੇ ਮੈਂ ਕਹਿ ਰਿਹਾ ਸੀ ਕਿ ਉਥੇ ਕੁਝ ਪ੍ਰੋਵੋਕੇਟਿਵ ਸਪੀਚਾਂ ਹੋਇਆਂ ਜਿਹੜੀਆਂ ਕਿ ਨਹੀਂ ਹੋਣੀਆਂ ਚਾਹੀਦੀਆਂ ਸਨ । ਕਾਂਗਰੇਸ ਪਾਰਟੀ ਨੂੰ ਛਡ ਕੇ ਕੁਲ ਮੈਂਬਰ ਸਾਹਿਬਾਨ ਇਧਰ ਆਏ ਉਨ੍ਹਾਂ ਨੇ ਵਜ੍ਹਾ ਦਿਤੀ ਕਿਹਾ ਕਿ ਬੜਾ ਸ਼ੇਮਫੁਲ ਐਕਟ ਸੀ । (ਵਿਘਨ) (ਮਾਸਟਰ ਜੀ ਤੁਸੀਂ ਉਥੇ ਇਕਲੇ ਕੀ ਕਰੋਗੇ ? (ਵਿਘਨ) ।

ਚੇਅਰਮੈਨ ਸਾਹਿਬ, ਤੇ ਮੈਂ ਕਹਿ ਰਿਹਾ ਸੀ ਕਿ ਇਥੇ ਗਲਾਂ ਹੋਈਆਂ ਕਿ ਬਸਾਂ ਬੰਦ ਕਰ ਦਿਤੀਆਂ ਸਨ । ਮੈਂ ਹਾਊਸ ਨੂੰ ਇਹ ਦਸ ਦੇਣਾ ਚਾਹੁੰਦਾ ਹਾਂ ਕਿ ਕੋਈ ਬਸਾਂ ਬੰਦ ਨਹੀ ਸਨ ਹੋਈਆਂ । ਗੌਰਮਿੰਟ ਵਲੋਂ ਬਸਾਂ ਬੰਦ ਕਰਨ ਲਈ ਜਾਂ ਟਰਾਂਸਪੋਰਟ ਅਥਾਰਟੀ ਵਲੋਂ ਬਸਾਂ ਬੰਦ ਕਰਨ ਲਈ ਕੋਈ ਆਰਡਰ ਜਾਰੀ ਨਹੀਂ ਕੀਤੇ ਗਏ । ਅਤੇ ਨਾਂ ਹੀ ਕੋਈ ਬਸਾਂ ਬੰਦ ਹੋਈਆਂ । ਮੈਨੂੰ ਤਾਂ ਰਸਤੇ ਵਿਚ ਬਸਾਂ ਕਰਾਸ ਕਰਦੇ ਹੋਏ ਮਿਲੀਆਂ ਔਰ ਬਾਕਾਇਦਾ ਚਲ ਰਹੀਆਂ ਸਨ । ਹੋ ਸਕਦਾ ਹੈ ਕਿ ਕੁਝ ਪ੍ਰਾਈਵੇਟ ਆਦਮੀਆਂ ਨੇ ਜਿਹੜੇ ਦਰਸ਼ਨ ਕਰਨ ਲਈ ਉਥੇ ਗਏ ਹੋਣ ਸ਼ਾਇਦ ਬੰਦ ਕਰ ਦਿਤੀਆਂ ਹੋਣ ਤਾਂ ਮੈਂ ਕੁਝ ਕਹਿ ਨਹੀਂ ਸਕਦਾ । (ਵਿਘਨ)

(ਇਸ ਸਮੇਂ ਸਰਦਾਰ ਸੰਤੋਖ ਸਿੰਘ ਜੀ ਆਪਣੀ ਸੀਟ ਤੇ ਖੜੇ ਹੋ ਗਏ ਅਤੇ ਰੌਲਾ ਪੈ ਗਿਆ)

ਇਕ ਦਫ਼ਾ ਤੁਸੀਂ ਆਪਣੀ ਪਹਿਲੋਂ ਤਕਲੀਫ਼ ਦੂਰ ਕਰ ਲਵੋ । (ਵਿਘਨ) ਪਤਾ ਨਹੀਂ ਕੀ ਇਨ੍ਹਾਂ ਦੀ ਕੁਰਸੀ ਨੂੰ ਸਪਰਿੰਗ ਲਗੇ ਹੋਏ ਹਨ, ਘੜੀ ਮਗਰੋਂ ਬੁੜ੍ਹਕ ਕੇ ਉਠ ਖੜ੍ਹੇ ਹੁੰਦੇ ਹਨ । (ਵਿਘਨ)

ਤੇ ਮੈਂ ਚੇਅਰਮੈਨ ਸਾਹਿਬ ਅਰਜ਼ ਕਰ ਰਿਹਾ ਸੀ ਕਿ ਜਿਸ ਕਾਜ਼ ਕਰਕੇ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ ਸ਼ਹਾਦਤ ਦਿਤੀ ਹੈ, ਪੰਜਾਬ ਸਰਕਾਰ ਉਸਦੇ ਲਈ ਪੂਰੀ ਤਰ੍ਹਾਂ ਫ਼ਾਈਟ ਕਰੇਗੀ

ਮੈਂ ਤਾਂ ਕਹਾਂਗਾ ਕਿ ਪੰਜਾਬ ਦੇ ਸਾਰੇ ਲੋਕ ਇਕ ਮੁਠ ਹੋ ਕੇ ਇਸ ਲਈ ਫਾਈਟ ਕਰਨ ਅਤੇ ਇਸ ਕਾਜ ਲਈ ਸਾਰੀਆਂ ਪਾਰਟੀਆਂ ਨੂੰ ਇਕੱਠੇ ਹੋ ਕੇ ਫ਼ਾਈਟ ਕਰਨਾ ਚਾਹੀਦਾ ਹੈ। ਮੈਂ ਇਸ ਗਲ ਵਿਚ ਜਾਣਾ ਨਹੀਂ ਚਾਹੁੰਦਾ ਕਿ ਕੁਝ ਸਜਣਾ ਨੇ ਕਿਹਾ ਸੀ ਕਿ ਪ੍ਰੋਸੈਸ਼ਨ ਵਿਚ ਕਾਂਗਰਸ ਪਾਰਟੀ ਬਹੁਤ ਘੱਟ ਆਈ। ਹੋ ਸਕਦਾ ਹੈ ਕਿ ਇਸ ਗਲ ਲਈ ਉਨ੍ਹਾਂ ਦਾ ਫ਼ੈਸਲਾ ਕੁਝ ਲੇਟ ਹੋਇਆ ਹੋਵੇ, ਪਰ ਇਕ ਗਲ ਬੜੀ ਦੇਖਣ ਵਿਚ ਆਈ ਕਿ ਜੇ ਇਨ੍ਹਾਂ ਦੀਆਂ ਜ਼ੀਪਾਂ 6 ਸਨ ਤਾਂ ਫ਼ਲੈਗ 12 ਲਗੇ ਹੋਏ ਸਨ। (ਵਿਘਨ) (ਹਾਸਾ)।

ਚੇਅਰਮੈਨ ਸਾਹਿਬ, ਮੈਂ ਇਨ੍ਹਾਂ ਨੂੰ ਅਪੀਲ ਕਰਾਂਗਾਂ (ਵਿਘਨ) ਪੰਜਾਬ ਦੇ ਸਾਰੇ ਲੋਕਾਂ ਨੂੰ ਅਪੀਲ ਕਰਾਂਗਾਂ ਅਤੇ ਸਾਰੀਆਂ ਪਾਰਟੀਆਂ ਨੂੰ ਅਪੀਲ ਕਰਾਂਗਾ ਕਿ ਉਹ ਪੰਜਾਬ ਸਰਕਾਰ ਨੂੰ ਪੂਰਾ ਪੂਰਾ ਤਾਵਾਨ ਦੇਣ ਅਤੇ ਚੰਡੀਗੜ੍ਹ ਹਾਸਲ ਕਰਨ ਵਾਸਤੇ ਉਨ੍ਹਾਂ ਨੂੰ ਲੜਨਾ ਚਾਹੀਦਾ ਹੈ ਅਤੇ ਚੰਡੀਗੜ੍ਹ ਲੈਣਾ ਚਾਂਹੀਦਾ ਹੈ। ਕਿਸੇ ਇਕ ਦੂਜੇ ਵਿਚ ਨੁਕਸ ਕਢਣ ਦੀ ਜ਼ਰੂਰਤ ਨਹੀਂ। ਸਾਰੀਆਂ ਪਾਰਟੀਆਂ ਨੂੰ ਭਾਵੇਂ ਕਾਂਗਰਸ ਪਾਰਟੀ ਹੈ, ਕਮਿਊਨਿਸਟ ਪਾਰਟੀ ਹੈ, ਜਨ ਸੰਘ ਪਾਰਟੀ ਹੈ ਅਤੇ ਹੋਰ ਜਿੰਨੀਆਂ ਵੀ ਪਾਰਟੀਆਂ ਹਨ ਸਾਰੀਆਂ ਨੂੰ ਮਿਲ ਕੇ ਇਕ ਸੁੰਦਰ ਸ਼ਹਿਰ ਨੂੰ ਪਰਾਪਤ ਕਰਣ ਲਈ ਯਤਨ ਕਰਨੇ ਚਾਹੀਦੇ ਹਨ। ਇਕ ਸੁੰਦਰ ਸ਼ਹਿਰ ਦੀ ਵੀ ਗਲ ਨਹੀਂ ਬਲਕਿ ਇਹ ਇਕ ਅਸੂਲ ਦੀ ਗਲ ਹੈ ਕਿ ਚੰਡੀਗੜ੍ਹ ਪੰਜਾਬ ਦਾ ਹੀ ਇਕ ਹਿੱਸਾ ਹੈ, ਇਸ ਲਈ ਅਸੂਲਨ ਇਹ ਪੰਜਾਬ ਨੂੰ ਹੀ ਮਿਲਨਾ ਚਾਹੀਦਾ ਹੈ। ਮੈਂ ਇਹ ਵੀ ਕਹਾਂਗਾ ਕਿ ਹੁਣ ਤੱਕ ਜੋ ਹੋ ਗਿਆ ਸੋ ਹੋ ਗਿਆ। ਕੋਈ ਘਟ ਰਿਹਾ ਜਾਂ ਕੋਈ ਵੱਧ ਰਿਹਾ, ਇਸ ਨੂੰ ਇਥੇ ਹੀ ਛਡ ਦੇਣਾ ਚਾਹੀਦਾ ਹੈ। ਅਗੇ ਨੂੰ ਪੰਜਾਬ ਨੂੰ ਇਕ ਮਿਸਾਲ ਕਾਇਮ ਕਰਨੀ ਚਾਹੀਦੀ ਹੈ ਕਿ ਚੰਡੀਗੜ੍ਹ ਪੰਜਾਬ ਦਾ ਹੈ, ਇਸ ਅਸੂਲ ਲਈ ਚਾਹੇ ਕਿਤੇ ਵੀ ਕਿਉਂ ਨਾ ਜਾਣਾ ਪਵੇ ਕੋਈ ਲੜਾਈ ਕਿਉਂ ਨਾ ਲੜਨੀ ਪਵੇ ਸਾਨੂੰ ਸਾਰੇ ਮੈਂਬਰਜ਼ ਨੂੰ, ਚਾਹੇ ਕੋਈ ਅਕਾਲੀ ਪਾਰਟੀ ਦਾ ਹੈ ਚਾਹੇ ਕੋਈ ਕਾਂਗਰੇਸ ਪਾਰਟੀ ਦਾ ਹੈ ਚਾਹੇ ਉਹ ਜਨਸੰਘ ਪਾਰਟੀ ਦਾ ਹੈ ਅਤੇ ਚਾਹੇ ਉਹ ਕਿਸੇ ਵੀ ਪਾਰਟੀ ਦਾ ਹੈ, ਇਤਫ਼ਾਕ ਨਾਲ ਇਸ ਮਸਲੇ ਤੇ ਚਲਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦੀ ਕੁਰਬਾਨੀ ਐਂਵੇਂ ਨਹੀਂ ਜਾ ਸਕਦੀ ਹੈ, ਇਸ ਦਾ ਫਲ ਪੰਜਾਬ ਨੂੰ ਜ਼ਰੂਰ ਮਿਲੇਗਾ।

ਚੇਅਰਮੈਨ ਸਾਹਿਬ, ਜਿਸ ਤਰ੍ਹਾਂ ਇਥੇ ਫ਼ੈਸਲਾ ਹੋਇਆ ਸੀ ਸਦਨ ਵਿਚ ਮੈਂ ਤੁਹਾਡੀ ਇਜਾਜ਼ਤ ਨਾਲ ਅਤੇ ਸਦਨ ਦੀ ਇਜਾਜ਼ਤ ਨਾਲ ਰੈਜ਼ੋਲਿਊਸ਼ਨ ਲਿਆ ਰਿਹਾ ਹਾਂ ਅਤੇ ਮੈਂ ਹਾਊਸ ਨੂੰ ਅਪੀਲ ਕਰਦਾ ਹਾਂ ਕਿ ਇਸਨੂੰ ਅਸੀਂ ਯੂਨਾਨਿਮਸਲੀ ਪਾਸ ਕਰ ਦੇਈਏ।

**ਸਰਦਾਰ ਕਿਰਪਾਲ ਸਿੰਘ :** (ਵਿਘਨ) (ਆਵਾਜ਼ਾਂ) ਇਹ ਕੋਈ ਗਲ ਹੈ ਕਿ ਅਗਰ ਕੋਈ ਗਲ ਕਰਦਾ ਹੈ ਤਾਂ ਉਸ ਨੂੰ ਕਿਸੇ ਹੋਰ ਸਪਿਰਿਟ ਵਿਚ ਲਿਆ ਜਾਵੇ। ਇਸ ਨੂੰ ਕਿਸੇ ਗਲਤ ਤਰੀਕੇ ਵਿਚ ਇੰਟਰਪ੍ਰੇਟ ਕੀਤਾ ਜਾਂਦਾ ਹੈ। ਇਹ ਤਰੀਕਾ ਠੀਕ ਨਹੀਂ ਹੈ। ਆਪ ਇਕ ਮੈਂਬਰ ਨੂੰ ਇਸ ਤਰ੍ਹਾਂ ਟ੍ਰੀਟ ਕਰਦੇ ਹੋ; ਆਪ ਨੂੰ ਹਕ ਤਾਂ ਨਹੀਂ ਮਿਲ ਗਿਆ ਹੈ। ਅਸੀਂ ਚੰਗੀ ਸਪਿਰਿਟ ਵਿਚ ਗਲ ਕਰਦੇ ਹਾਂ ਆਪ ਸਾਨੂੰ ਟੀਜ਼ ਕਰਨ ਦੀ ਕੋਸ਼ਿਸ਼ ਕਰਦੇ ਹੋ। ਇਹ ਤਰੀਕਾ ਠੀਕ ਨਹੀਂ। (ਵਿਘਨ)

**ਸਰਦਾਰ ਉਮਰਾਓ ਸਿੰਘ (ਬੜਾ ਪਿੰਡ):** ਚੇਅਰਮੈਨ ਸਾਹਿਬ ਜਿਸ ਵੇਲੇ ਰੀਆਰਗੇ- ਨਾਈਜ਼ੇਸ਼ਨ ਹੋਈ, ਉਸ ਵੇਲੇ ਚੰਡੀਗੜ੍ਹ ਪੰਜਾਬ ਨੂੰ ਨਾ ਦਿੱਤਾ ਗਿਆ, ਇਹ ਪੰਜਾਬ ਨਾਲ ਧੱਕਾ

[ਸਰਦਾਰ ਉਮਰਾਓ ਸਿੰਘ]

ਸੀ। ਇਹ ਸ਼ਹਿਰ ਪੰਜਾਬੀਆਂ ਨੇ ਆਪਣੇ ਲਈ ਘੌਂਸਲਾ, ਨਸ਼ੇਮਨ ਲਾਹੌਰੋਂ ਆਕੇ ਆਬਾਦ ਕੀਤਾ ਸੀ ਅਤੇ ਉਨ੍ਹਾਂ ਨੇ ਇਸ ਨੂੰ ਹਿੰਦੋਸਤਾਨ ਵਿਚ ਹੀ ਨਹੀਂ ਸਗੋਂ ਦੁਨੀਆਂ ਵਿਚ ਇਕ ਆਈਡੀਅਲ ਸ਼ਹਿਰ ਬਨਾਉਣ ਦੀ ਕੋਸ਼ਿਸ਼ ਕੀਤੀ। ਇਸ ਨੂੰ ਯੂਨੀਅਨ ਟੈਰੀਟਰੀ ਰਖਣਾ ਪੰਜਾਬ ਨਾਲ ਧੱਕਾ ਹੈ। ਜਿਥੇ ਤਕ ਸਾਡੀ ਪਾਰਟੀ ਦਾ ਸਬੰਧ ਹੈ ਅਸੀਂ ਸਭ ਤੋਂ ਪਹਿਲਾਂ ਇਹ ਮੰਗ ਕੀਤੀ ਸੀ ਕਿ ਚੰਡੀਗੜ੍ਹ, ਭਾਖੜਾ ਪੰਜਾਬ ਨੂੰ ਮਿਲਣਾ ਚਾਹੀਦਾ ਹੈ ਅਤੇ ਪੰਜਾਬੀ ਸਪੀਕਿੰਗ ਏਰੀਆ ਜੋ ਬਾਹਰ ਰਹਿ ਗਿਆ ਹੈ ਉਹ ਵੀ ਪੰਜਾਬ ਨੂੰ ਮਿਲਣਾ ਚਾਹੀਦਾ ਹੈ। ਹਰਿਆਣੇ ਨਾਲ ਹਿੰਦੀ ਸਪੀਕਿੰਗ ਏਰੀਆ ਲਗਦਾ ਹੈ, ਰਾਜਸਥਾਨ ਹੈ, ਦਿੱਲੀ ਹੈ, ਯੂ. ਪੀ. ਹੈ। ਉਨ੍ਹਾਂ ਦੇ ਕੁਝ ਹਿਸੇ ਮਿਲਾ ਕੇ ਹਰਿਆਣੇ ਨੂੰ ਵਡਾ ਕੀਤਾ ਜਾ ਸਕਦਾ ਹੈ, ਹਿਮਾਚਲ ਨੂੰ ਵੀ ਵਡਾ ਕੀਤਾ ਜਾ ਸਕਦਾ ਹੈ ਪਰ ਪੰਜਾਬ ਨੂੰ ਤਾਂ ਪੰਜਾਬੀ ਬੋਲੀ ਵਾਲੇ ਇਲਾਕੇ ਮਿਲਾ ਕੇ ਵਡਾ ਕੀਤਾ ਜਾ ਸਕਦਾ ਹੈ ਅਸੀਂ, ਇਸ ਰੈਜ਼ੋਲਯੂਸ਼ਨ ਦੀ ਪੁਰਜ਼ੋਰ ਤਾਈਦ ਕਰਦੇ ਹਾਂ ਅਤੇ ਮੈਂ ਆਪਣੀ ਪਾਰਟੀ ਦੇ ਤਰਫੋਂ ਸਾਰੇ ਹਾਊਸ ਨੂੰ ਤਸੱਲੀ ਦਿਵਾਉਂਦਾ ਹਾਂ ਕਿ ਸਾਡੀ ਪਾਰਟੀ ਇਸ ਜਦੋ ਜਹਿਦ ਵਿਚ ਕਿਸੇ ਪਾਰਟੀ ਤੋਂ ਪਿਛੇ ਨਹੀਂ ਰਹੇਗੀ।

**Mr. Chairman :** Question is :-

> This House recommends to the Government of India to decide the question of Chandigarh without further delay and to include it in Punjab as it is definitely Punjabi speaking and is not even contiguous to any Hindi Speaking area.
>
> The Government of India should also take steps to restore a status quo as it existed before re-organisation about the question of Bhakra Complex at an early date and to set up a Commission of linguistic experts to redemarcate the boundaries of Punjab on the basis of spoken languages.

The motion was carried unanimously.

## RESOLUTION

### Re-Ceilings on Land Holdings etc., moved by Comrade Kulwant Singh (Resumption of Discussion)

**ਸ੍ਰੀ ਸਭਾਪਤੀ :** ਹੁਣ ਸਦਨ, ਸਰਦਾਰ ਕੁਲਵੰਤ ਸਿੰਘ ਦਾ ਭੂਮੀ ਤੇ ਸੀਲਿੰਗ ਬਾਰੇ ਜੋ ਰੈਜ਼ੋਲਿਊਸ਼ਨ ਹੈ ਜੋ ਪਿਛਲੇ ਹਫਤੇ ਤੋਂ ਚਲਿਆ ਆ ਰਿਹਾ ਹੈ, ਤੇ ਬਹਿਸ ਕਰੇਗਾ। (Now the House will discuss the resolution regarding the ceilings on land holdings moved last week by Comrade Kulwant Singh.)

**ਚੌਧਰੀ ਜਗਤ ਰਾਮ (ਬੰਗਾ, ਐਸ. ਸੀ.) :** ਚੇਅਰਮੈਨ ਸਾਹਿਬ ਕਾਮਰੇਡ ਕੁਲਵੰਤ ਸਿੰਘ ਹੋਰਾਂ ਨੇ ਜੋ ਰੈਜ਼ੋਲਿਊਸ਼ਨ ਪੇਸ਼ ਕੀਤਾ ਹੈ ਮੈਨੂੰ ਨਹੀਂ ਪਤਾ ਕਿ ਇਹ ਉਨ੍ਹਾਂ ਨੇ ਆਪਣੇ ਆਪ ਪੇਸ਼ ਕੀਤਾ ਹੈ ਜਾਂ ਪਾਰਟੀ ਦੀ ਸਲਾਹ ਨਾਲ ਕੀਤਾ ਹੈ। ਜਦੋਂ ਪਹਿਲੀ ਫਰੰਟ ਦੀ ਸਰਕਾਰ ਬਣੀ ਸੀ ਤਾਂ ਡਾਂਗ ਸਾਹਿਬ ਜੋ ਕਿ ਬੜੇ ਸੁਲਝੇ ਹੋਏ ਇਨ੍ਹਾਂ ਦੇ ਲੀਡਰ ਹਨ ਉਸ ਸਰਕਾਰ ਵਿਚ ਸ਼ਾਮਿਲ ਸਨ। ਉਸ ਵੇਲੇ ਇਸ ਸਵਾਲ ਤੇ ਗਿਰਦਾਵਰੀਆ ਦਾ ਸਵਾਲ 1965 ਤਕ ਦਾ ਲਿਆ ਗਿਆ। ਇਹ ਫੈਸਲਾ ਉਸ ਵੇਲੇ ਦਾ ਹੈ ਜਦ ਡਾਂਗ ਸਾਹਿਬ ਵਜ਼ੀਰ ਸਨ। ਮੈਂ ਅਰਜ਼ ਕਰਦਾ ਹਾਂ ਕਿ ਜਦ ਇਹ ਮਸਲਾ ਕਾਂਗਰਸ ਸਰਕਾਰ ਦੇ ਸਾਹਮਣੇ ਆਇਆ ਸੀ ਤਾਂ ਉਸ ਸਰਕਾਰ ਨੇ ਫ਼ੈਸਲਾ ਕੀਤਾ

ਸੀ ਕਿ ਸਰਕਾਰ ਦੇ ਪਾਸ ਜੋ ਜ਼ਮੀਨ ਹੈ ਉਹ ਹਰੀਜਨਾਂ ਨੂੰ ਦੇਣੀ ਹੈ ਅਤੇ ਉਸ ਵੇਲੇ ਗਿਰਦਾਵਰੀਆਂ ਦਾ ਸਵਾਲ ਵਿਚ ਨਹੀਂ ਪਾਇਆ ਗਿਆ ਸੀ। ਮਗਰ ਇਹ ਲੋਗ ਜੋ ਹਰੀਜਨਾਂ ਨਾਲ ਬੜਾ ਪਿਆਰ ਵਿਖਾਉਂਦੇ ਹਨ ਗਰੀਬਾਂ ਅਤੇ ਕਿਸਾਨਾਂ ਨਾਲ ਪਿਆਰ ਦਸਦੇ ਹਨ, 4 ਕਰੋੜ ਤੋਂ ਘਟ ਜ਼ਮੀਨ ਦੇ ਮਾਲਕਾਂ ਦੀ ਗਲ ਕਰਦੇ ਹਨ ਇਹ ਗਿਰਦਾਵਰੀਆਂ ਦੀਆਂ ਗਲਾਂ ਕਰਦੇ ਰਹੇ। ਸਾਡੀ ਸਰਕਾਰ ਨੇ ਕਈ ਗਲਾਂ ਕੀਤੀਆਂ ਹਨ। ਸ਼੍ਰੀਮਤੀ ਇੰਦਰਾ ਜੀ ਦੀ ਤਾਂ ਹੋਰ ਵੀ ਅਗੇ ਵਧੂ ਸਰਕਾਰ ਹੈ ਅਤੇ ਉਨ੍ਹਾਂ ਦਾ ਹੌਸਲਾ ਹੋਰ ਵੀ ਅਗੇ ਆ ਰਿਹਾ ਹੈ। ਇਹ ਕਾਮਰੇਡ ਸਾਹਿਬ ਤੋਂ ਪੁਛਦਾ ਹਾਂ ਕਿ ਕੀ ਇਹ ਜੋ ਰੈਜ਼ੋਲਿਊਸ਼ਨ ਲਿਆਏ ਹਨ ਉਹ ਦਿਲ ਤੋਂ ਲਿਆਏ ਹਨ, ਨੀਅਤਨ ਲਿਆਏ ਹਨ ਜਾਂ ਉਪਰੋਂ ਉਪਰੋਂ ਦਿਖਾਵੇ ਲਈ ਹੈ? ਅਗਰ ਦਿਲੋਂ ਲਿਆਏ ਹਨ ਤਾਂ ਫਿਰ ਗਿਰਦਾਵਰੀਆਂ ਦੀ ਕੀ ਗਲ ਕਰਦੇ ਹਨ। ਇਸ ਸਵਾਲ ਬਾਰੇ ਤਾਂ ਕਾਮਰੇਡ ਜੀ ਨੂੰ ਪਤਾ ਹੈ ਕਿ ਹਰੀਜਨਾਂ ਨੂੰ ਗਿਰਦਾਵਰੀ ਕੌਣ ਕਰਨ ਦਿੰਦਾ ਹੈ। ਜਲੰਧਰ ਜ਼ਿਲੇ ਵਿਚ ਤਾ ਸ਼ਾਇਦ ਹੋ ਜਾਵੇ ਪਰ ਜਦ ਤੋਂ ਇਹ ਸਰਕਾਰ ਬਣੀ ਹੈ ਇਹ ਗਿਰਦਾਵਰੀ ਉਸ ਦੇ ਨਾਮ ਹੋਣ ਨਹੀਂ ਦਿਤੀ। ਹੋਰ ਜਗ੍ਹਾ ਤਾਂ ਇਨ੍ਹਾਂ ਲੋਕਾਂ ਨੂੰ ਸੀਰੀ ਰਖਿਆ ਹੋਇਆ ਹੈ, ਉਨ੍ਹਾਂ ਦੇ ਨਾਮ ਗਿਰਦਾਵਰੀ ਕਿਥੋਂ ਹੋਣੀ ਹੈ। ਇਸ ਕਰਕੇ ਇਸ ਤਰੀਕੇ ਨਾਲ ਜ਼ਮੀਨ ਹਰੀਜਨਾਂ ਨੂੰ ਨਹੀਂ ਮਿਲਣੀ। ਇਸੇ ਕਰਕੇ ਕਾਂਗਰਸ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਇਹ ਜ਼ਮੀਨ ਬੋਲੀ ਤੇ ਵਿਕੇਗੀ ਅਤੇ ਬੋਲੀ ਵੀ ਕੇਵਲ ਹਰੀਜਨ ਹੀ ਦੇਣ। ਹਰੀਜਨ ਵਿਚਾਰੇ ਤਾਂ ਬਹੁਤ ਦੇਰ ਤੋਂ ਸੇਵਾ ਹੀ ਕਰਦੇ ਆ ਰਹੇ ਹਨ, ਜਦ ਤੋਂ ਜਨਮ ਲਿਆ ਹੈ ਇਹ ਯੁਗਾਂ ਤੋਂ ਸੇਵਾ ਹੀ ਕਰਦੇ ਰਹੇ ਹਨ। ਅੰਗਰੇਜ਼ਾਂ ਦੇ ਵੇਲੇ ਅਰਾਜ਼ੀ ਐਕਟ ਬਣਿਆ, ਉਹ ਜ਼ਮੀਂਦਾਰਾਂ ਦੇ ਹਕ ਵਿਚ ਸੀ। ਉਸ ਹਲਕੇ ਵਿਚ ਜੋ ਅਜ ਪਾਕਿਸਤਾਨ ਪਾਸ ਹੈ ਮੁਰੱਬੇ ਜ਼ਮੀਂਦਾਰਾਂ ਨੂੰ ਮਿਲਦੇ ਸੀ ਹਰੀਜਨ ਜਾ ਕੇ ਉਨ੍ਹਾਂ ਨੂੰ ਆਬਾਦ ਕਰਕੇ ਦਿੰਦੇ ਸੀ; ਅਧਿਕਾਰ ਉਨ੍ਹਾਂ ਨੂੰ ਕੋਈ ਨਹੀਂ ਸੀ ਹੁੰਦੇ। ਕਾਂਗਰਸ ਸਰਕਾਰ ਨੇ, ਜਦੋਂ ਕਿ ਅਜ ਵਾਲੀ ਸਰਕਾਰ ਦੇ ਮੈਂਬਰ ਆਪੋਜ਼ੀਸ਼ਨ ਵਿਚ ਸਨ ਫੈਸਲਾ ਕੀਤਾ ਹਰੀਜਨਾਂ ਦੇ ਹਕ ਵਿਚ ਅਤੇ ਹਰੀਜਨਾਂ ਨੂੰ ਦੇਣ ਲਈ ਸੈਂਟਰ ਦੀ ਸਰਕਾਰ ਤੋਂ ਜ਼ਮੀਨ ਲਈ। ਮੈਨੂੰ ਪਤਾ ਨਹੀਂ ਡਾ. ਭਗਤ ਸਿੰਘ ਕਿਸ ਤਰ੍ਹਾਂ ਵਜ਼ੀਰ ਬਣ ਗਏ ਹਨ ਅਤੇ ਇਹ ਕਿਸ ਦੇ ਰਹਿਮ ਤੇ ਹਨ ਪਰ ਮੈਂ ਇਨ੍ਹਾਂ ਨੂੰ ਅਰਜ਼ ਕਰਾਂਗਾ ਕਿ ਆਪ ਨੂੰ ਇਸ ਗਲ ਵਲ ਧਿਆਨ ਦੇਣਾ ਚਾਹੀਦਾ ਹੈ। ਤੁਸੀਂ ਹਰੀਜਨਾ ਦੇ ਵਜ਼ੀਰ ਹੋ। (ਵਿਘਨ) ਇਹ ਸ਼ਡੂਲਡ ਕਾਸਟ ਦੇ ਵਜ਼ੀਰ ਹਨ, ਚਾਹੇ ਆਦਿ ਧਰਮੀਆਂ ਦੇ ਹਨ, ਭਾਵੇਂ ਚਮਾਰਾਂ ਦੇ ਹਨ ਜਾਂ ਦੂਜਿਆਂ ਦੇ ਹਨ ਪਰ ਤੁਸੀਂ ਡਾਕਟਰ ਸਾਹਿਬ ਇਨਾਂ ਸਾਰਿਆਂ ਦਾ ਖਿਆਲ ਰਖਣਾ ਹੈ। ਤੁਸੀਂ ਸਾਡੇ ਨੇਤਾ ਹੋ .......

**ਸ੍ਰੀ ਸਭਾਪਤੀ :** ਚੇਅਰ ਨੂੰ ਐਡਰੈਸ ਕਰੋ। (The hon. Member should address the Chair.)

**ਚੌਧਰੀ ਜਗਤ ਰਾਮ :** ਮੈਂ ਆਪ ਦੇ ਜ਼ਰੀਏ ਡਾਕਟਰ ਸਾਹਿਬ ਨੂੰ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਪਤਾ ਨਹੀਂ ਹੈ......

**ਸ੍ਰੀ ਸਭਾਪਤੀ :** ਰੈਜ਼ੋਲਿਊਸ਼ਨ ਤੇ ਬੋਲੋ। (The hon. Member should confine himself to the Resolution)

**ਚੌਧਰੀ ਜਗਤ ਰਾਮ :** ਮੈਂ ਜਨਾਬ ਇਨ੍ਹਾਂ ਨੂੰ ਦਸਣ ਲਗਾ ਹਾਂ ਕਿ ਇਸ ਰੈਜ਼ੋਲਿਊਸ਼ਨ ਨੂੰ ਪਾਸ ਕਰਵਾਉਣਾ ਇਨ੍ਹਾਂ ਦੇ ਬਸ ਦੀ ਗਲ ਨਹੀਂ ਹੈ। ਮੈਨੂੰ ਪਤਾ ਲਗਾ ਸੀ ਕਿ 1965 ਦੇ

[ਚੌਧਰੀ ਜਗਤ ਰਾਮ]

ਬਾਅਦ ਦੀ ਗਿਰਦਾਵਰੀਆਂ ਵਾਲੀ ਸਾਰੀ ਜ਼ਮੀਨ 84000 ਏਕੜ ਰਹਿ ਗਈ ਹੈ। ਮੇਰਾ ਖਿਆਲ ਹੈ ਕਿ ਸਾਡੀ ਬਰਾਦਰੀ ਦੇ ਵਜ਼ੀਰ ਨੂੰ ਠੀਕ ਇਨਫਰਮੇਸ਼ਨ ਨਹੀਂ ਦਿਤੀ ਗਈ। ਇਹ ਜ਼ਮੀਨ ਇਸ ਤੋਂ ਜ਼ਿਆਦਾ ਹੈ। ਇਸ ਰੈਜ਼ੋਲਿਊਸ਼ਨ ਦਾ ਮਕਸਦ ਤਾਂ ਹੀ ਪੂਰਾ ਹੋਵੇਗਾ ਅਗਰ ਇਹ ਜ਼ਮੀਨ ਹਰੀਜਨਾਂ ਨੂੰ ਦਿਤੀ ਜਾਵੇਗੀ। ਮੈਨੂੰ ਜੋ ਇਨਫਰਮੇਸ਼ਨ ਮਿਲੀ ਹੈ ਉਸ ਜ਼ਮੀਨ ਤੇ ਕੁਝ ਵਜ਼ੀਰਾਂ ਦੇ ਰਿਸ਼ਤੇਦਾਰਾਂ ਨੂੰ ਇਨ੍ਹਾਂ ਦੇ ਇਸ਼ਾਰੇ ਤੇ ਕਬਜ਼ਾ ਦਿਵਾ ਦਿਤਾ ਗਿਆ ਹੈ। ਕੈਬਿਨੇਟ ਨੇ ਕਿਹਾ ਕਿ ਅਗਰ ਇਸ ਰੈਜ਼ਲਿਊਸ਼ਨ ਦੇ ਮੁਤਾਬਿਕ ਜ਼ਮੀਨ ਦਿਤੀ ਤਾਂ ਲਾ ਐਂਡ ਆਰਡਰ ਨਹੀਂ ਰਹੇਗਾ ਵਜ਼ੀਰਾਂ ਦਾ ਇਹ ਖਿਆਲ ਸੀ........

**ਸ਼੍ਰੀ ਚੇਅਰਮੈਨ :** ਕਿਹੜੇ ਵਜ਼ੀਰਾਂ ਦੀ ਗਲ ਕਰਦੇ ਹੋ, ਪਹਿਲੇ ਜਾਂ ਹੁਣ ਦੇ ? (To which Minister is the hon. Member referring, the present or the past ?)

**ਚੌਧਰੀ ਜਗਤ ਰਾਮ :** ਹੁਣ ਵਾਲਿਆਂ ਦੀ।

ਮੈਂ ਹੁਣੇ ਦੇ ਵਜੀਰ ਸਾਹਿਬ ਨੂੰ ਹੀ ਕਹਿ ਰਿਹਾ ਹਾਂ ਕਿ ਉਹ ਹਰੀਜਨਾਂ ਦਾ ਧਿਆਨ ਕਰਨ ਅਤੇ ਇਨ੍ਹਾ ਬਾਕੀ ਦੇ ਵਜ਼ੀਰਾਂ ਨੂੰ ਕਹਿਣ ਕਿ ਉਹ ਫੈਸਲਾ ਕਰ ਦੇਣ। ਪਹਿਲਾਂ ਜਿਹੜਾ ਫੈਸਲਾ ਕੀਤਾ ਗਿਆ ਸੀ ਉਹ ਕੀ ਸੀ। ਕਿ ਹਰੀਜਨਾਂ ਨੂੰ ਜ਼ਮੀਨ ਨੀਲਾਮੀ ਵਿਚ ਦਿਤੀ ਜਾਵੇਗੀ ਅਤੇ ਜ਼ਮੀਨ ਵਿਕੀ ਅਤੇ ਹਰੀਜਨਾਂ ਨੇ ਲਈ। ਹੁਣ ਉਹ ਇਨ੍ਹਾਂ ਜ਼ਮੀਨਾਂ ਤੇ ਕਾਬਜ਼ ਨੇ ਪਰ ਇਨ੍ਹਾਂ ਨੂੰ ਇਸ ਸਰਕਾਰ ਵਲੋਂ ਜ਼ਬਰਦਸਤੀ ਉਠਾਇਆ ਜਾ ਰਿਹਾ ਹੈ। ਇਸ ਲਈ ਮੈਂ ਇਸ ਹਾਊਸ ਦੇ ਬਾਰੇ ਹਰੀਜਨ ਭਰਾਵਾਂ ਨੂੰ ਕਹਾਂਗਾ ਕਿ ਸਾਰੇ ਇਕੱਠੇ ਹੋ ਕੇ ਇਸ ਪਾਸੇ ਧਿਆਨ ਦਿਉ ਅਤੇ ਜੇਕਰ ਇਸ ਰੈਜ਼ੋਲਿਊਸ਼ਨ ਨੂੰ ਪਾਸ ਕਰਾਣਾ ਚਾਹੁੰਦੇ ਹੋ ਤਾਂ ਇਹ ਜਿਹੜੀ ਸਰਕਾਰ ਸਾਹਮਣੇ ਬੈਠੀ ਹੈ ਇਸ ਨੇ ਜੋ ਕੁਝ ਕੀਤਾ ਹੈ ਉਸ ਨੂੰ ਸਮਝੋ। ਇਹ ਤਾਂ ਉਹ ਸਰਕਾਰ ਹੈ ਜਿਸਨੇ ਆਪਣੇ ਗੁਰੂ ਨਾਲ ਫ਼ਰਾਡ ਕੀਤਾ ਹੈ ਤੇ ਤੁਹਾਡੇ ਨਾਲ ਇਹ ਕਰਨ ਤੋਂ ਨਹੀਂ ਟਲਣਗੇ। ਇਸ ਲਈ ਤੁਸੀਂ ਕਿਸੇ ਭੁਲੇਖੇ ਵਿਚ ਨਾ ਆ ਜਾਣਾ। ਤੁਹਾਨੂੰ ਇਹ ਕਹਿੰਦੇ ਹਨ ਕਿ ਅਸੀਂ ਹਰੀਜਨਾਂ ਲਈ ਕੀ ਕੁਝ ਨਹੀਂ ਕਰਦੇ ਪਰ ਸਾਡੇ ਵਜ਼ੀਰ ਦੇ ਹੋਣ ਦੇ ਬਾਵਜੂਦ ਵੀ ਹਰੀਜਨਾਂ ਨੂੰ ਜ਼ਮੀਨਾਂ ਤੋਂ ਜ਼ਬਰ-ਦਸਤੀ ਉਠਾਇਆ ਜਾ ਰਿਰਾ ਹੈ। ਇਕ ਪਾਸੇ ਤਾਂ ਸਾਨੂੰ ਇਹ ਰੰਗਰੇਟੇ ਗੁਰੂ ਕੇ ਬੇਟੇ ਕਹਿੰਦੇ ਹਨ ਪਰ ਜਦ ਸਿਖ ਤੇ ਗਲ ਆਉਂਦੀ ਹੈ ਤਾਂ ਇਹ ਕਹਿੰਦੇ ਹਨ ਕਿ ਇਹ ਕੌਣ ਹੈ, ਇਹ ਸੈਣੀ ਹੈ, ਇਹ ਕੌਣ ਹੈ, ਇਹ ਰਾਮਦਾਸੀਆ ਹੈ, ਇਹ ਕੌਣ ਹੈ, ਇਹ ਰਾਮਗੜ੍ਹੀਆ ਸਿਖ ਹੈ ਤੇ ਮੈਂ ਪੁਛਦਾ ਹਾਂ ਸਰਦਾਰ ਗੁਰਮੀਤ ਸਿੰਘ ਤੋਂ ਕਿ ਉਹ ਕਿਹੜੇ ਸਿਖ ਹਨ। ਇਸ ਲਈ ਮੈਂ ਖਾਸ ਤੌਰ ਤੇ ਹਰੀਜਨ ਭਰਾਵਾਂ ਨੂੰ ਕਹਾਂਗਾ ਕਿ ਉਹ ਤਕੜੇ ਹੋ ਕੇ ਸਟੈਂਡ ਲੈਣ ਨਹੀਂ ਤਾਂ ਗਲ ਬਣਨੀ ਨਹੀਂ। ਇਕ ਮਾਮੂਲੀ ਸਾਇਕਲ ਵੀ ਸਟੈਂਡ ਤੋਂ ਬਿਨਾ ਨਹੀਂ ਖੜ੍ਹ ਸਕਦਾ ਤੇ ਤੁਸੀਂ ਕਿਸ ਤਰ੍ਹਾਂ ਸਟੈਂਡ ਤੋਂ ਬਿਨਾਂ ਇਸ ਸਰਕਾਰ ਪਾਸੋਂ ਇਹ ਗਲ ਮਨਵਾ ਸਕਦੇ ਹੋ। ਇਸ ਲਈ ਤਕੜੇ ਹੋਣ ਦੀ ਲੋੜ ਹੈ। (ਵਿਘਨ) ਇਸ ਲਈ ਮੈਂ ਅਰਜ਼ ਕਰਾਂਗਾ ਕਿ ਜਦ ਕਿਸੇ ਰੈਜ਼ੋਲਿਊਸ਼ਨ ਦਾ ਸਵਾਲ ਆਵੇ ਜਾਂ ਜਦੋਂ ਹਰੀਜਨਾਂ ਦਾ ਸਵਾਲ ਆਵੇ ਤਾਂ ਇਕੱਠੇ ਹੋ ਕੇ ਵੋਟ ਦਿਉ। ਮੈਂ ਡਾਕਟਰ ਭਗਤ ਸਿੰਘ ਹੋਰਾਂ ਦੀ ਸੇਵਾ ਵਿਚ ਖਾਸ ਤੌਰ ਤੇ ਬੇਨਤੀ ਕਰਾਂਗਾ ਕਿ ਉਹ ਸਾਡੇ ਮਨਿਸਟਰ ਹਨ, ਇਸ ਲਈ ਉਨ੍ਹਾਂ ਨੂੰ ਇਸ ਪਾਸੇ ਤਕੜੇ ਹੋ ਕੇ ਕੰਮ ਕਰਨਾ ਚਾਹੀਦਾ ਹੈ। ਉਨਾਂ ਦੇ ਮਹਿਕਮਿਆਂ ਵਲ ਵੇਖੋ ਕਿ ਕੀ ਦਿਤੇ ਹੋਏ ਹਨ : ਇਕ

ਮਹਿਕਮਾ ਹਰੀਜਨ ਸੁਧਾਰ ਦਾ ਉਨ੍ਹਾਂ ਪਾਸ ਹੈ ਕਿ ਹਰੀਜਨਾਂ ਨੂੰ ਜ਼ਮੀਨ ਦੇਣੀ ਹੈ ਇਹ। ਮਹਿਕਮਾ ਉਨ੍ਹਾਂ ਨੂੰ ਬਖ਼ਸ਼ ਦਿਤਾ ਇਸ ਨਾਲ ਕੀ ਹਰੀਜਨਾਂ ਦਾ ਸੁਧਾਰ ਹੋ ਸਕਦਾ ਹੈ। ਜੇਕਰ ਇਹ ਸਰਕਾਰ ਹਰੀਜਨਾਂ ਦਾ ਸਹੀ ਮਾਹਿਨਿਆਂ ਵਿਚ ਸੁਧਾਰ ਕਰਨਾ ਚਾਹੁੰਦੀ ਹੈ ਤਾਂ ਅਤੇ ਜੇਕਰ ਉਨ੍ਹਾਂ ਦੀ ਗਰੀਬੀ ਦੂਰ ਕਰਨਾ ਚਾਹੁੰਦੀ ਹੈ ਤਾਂ ਇਨ੍ਹਾਂ ਨੂੰ ਰੈਵੇਨਿਊ ਦਾ ਮਹਿਕਮਾ ਦਿਤਾ ਜਾਂਦਾ। (ਘੰਟੀ) ਚੇਅਰਮੈਨ ਸਾਹਿਬ, ਮੈਂ ਰਿਕੁਐਸਟ ਕਰਦਾ ਹਾਂ ਕਿ ਮੈਨੂੰ ਸੁਣ ਲਉ ਜਦ ਆਫਰ ਕੇ ਹੀ ਮਰ ਜਾਣਾ ਹੈ ਮੇਰੇ ਮਨ ਵਿਚ ਜਜ਼ਬਾਤ ਨੇ, ਜਿਨ੍ਹਾਂ ਨੂੰ ਮੈਂ ਇਸ ਸਰਕਾਰ ਦੇ ਸਾਹਮਣੇ ਪੇਸ਼ ਕਰਨਾ ਚਾਹੁੰਦਾ ਹਾਂ। ਮੈਂ ਇਕ ਦੋ ਮਿੰਟ ਵਿਚ ਹੀ ਗਲ ਨੂੰ ਮੁਕਾ ਲਵਾਂਗਾ।

ਜਿਥੇ ਤਕ ਲਾ ਐਂਡ ਆਰਡਰ ਦੀ ਹਾਲਤ ਹੈ ਮੈਂ ਇਕ ਦੋ ਮਿਸਾਲਾਂ ਦੇਣਾ ਚਾਹੁੰਦਾ ਹਾਂ। ਇਹ ਕਹਿੰਦੇ ਹਨ ਕਿ ਅਸੀਂ ਲਾ ਐਂਡ ਆਰਡਰ ਕਾਇਮ ਰਖਣਾ ਹੈ ਅਤੇ ਜੇਕਰ ਹਰੀਜਨਾਂ ਨੂੰ ਜ਼ਮੀਨ ਦੇ ਦਿਤੀ ਤਾਂ ਲਾ ਐਂਡ ਆਡਰ ਨਹੀਂ ਕਾਇਮ ਰਹੇਗਾ। ਫਿਰ ਕੀਤਾ ਕੀ ਜਾ ਰਿਹਾ ਹੈ ਕਿ ਪਹਿਲਾਂ ਸਨ 1965 ਦੀ ਗਰਦਾਵਰੀ ਲਈ ਗਈ ਸੀ ਤੇ ਹੁਣ 1969 ਦੀ ਵੀ ਲੈ ਲਈ ਹੈ ਤਾ ਕਿ ਹਰੀਜਨ ਟਬਰਾਂ ਨੂੰ ਜ਼ਿਆਦਾ ਗਿਣਤੀ ਵਿਚ ਉਠਾਇਆ ਜਾ ਸਕੇ। ਫਿਰ (ਵਿਘਨ) ਮੈਂ ਅਰਜ਼ ਕਰਾਂ ਕਿ ਉਹ ਜਬਰਦਸਤੀ ਬੇਦਖਲ ਕੀਤੇ ਜਾ ਰਹੇ ਹਨ ਅਤੇ ਗੋਲੀ ਚਲਾਈ ਗਈ ਹੈ। (ਵਿਘਨ)

**ਸ਼੍ਰੀ ਸਭਾਪਤੀ :** ਤੁਸੀਂ ਲਾ ਐਂਡ ਆਰਡਰ ਤੇ ਬੋਲ ਰਹੇ ਹੋ।
(May I ask the hon. Member as to whether he is speaking on law and order situation or this Resolution.)

**ਚੌਧਰੀ ਜਗਤ ਰਾਮ :** ਮੈਂ ਜਨਾਬ ਇਸ ਰੈਜ਼ੋਲਿਊਸ਼ਨ ਤੇ ਹੀ ਬੋਲ ਰਿਹਾ ਹਾਂ। ਅਤੇ ਦੱਸ ਰਿਹਾ ਸਾਂ ਕਿ ਕਿਸ ਤਰ੍ਹਾਂ ਨਾਲ ਹਰੀਜਨਾਂ ਨੂੰ ਜ਼ਬਰਦਸਤੀ ਬੇਦਖਲ ਕੀਤਾ ਜਾ ਰਿਹਾ ਹੈ ਅਤੇ 300 ਏਕੜ ਜ਼ਮੀਨ ਤੇ ਇਨ੍ਹਾਂ ਨੇ ਕਬਜ਼ਾ ਕਰ ਲਿਆ ਹੈ ਅਤੇ ਇਥੇ ਹੀ ਬਸ ਨਹੀਂ ਝੁਗੀਆਂ ਵਿਚ 8–10 ਦਿਨ ਹੋਏ ਗੋਲੀ ਚਲਾਈ ਗਈ। ਇਸੇ ਤਰ੍ਹਾਂ ਕੋਟ ਬਾਦਲਖਾਂ ਵਿਚ ਇਕ ਹਰੀਜਨ ਲੜਕੀ ਚੁਕੀ ਗਈ ਪਰ ਥਾਣੇ ਵਾਲਿਆਂ ਨੇ ਰਪਟ ਤਕ ਨਹੀਂ ਲਿਖੀ। ਇਸੇ ਤਰਾਂ ਅਸੀਂ ਵੇਖਿਆ ਹੈ ਕਿ ਜ਼ਮੀਨ ਖਾਲੀ ਕਰਾਣ ਵਿਚ ਲਾ ਐਂਡ ਆਰਡਰ ਨਹੀਂ ਰਹੇਗਾ ਇਸੇ ਤਰ੍ਹਾਂ ਕਤਲ ਦੇ ਕੇਸਾਂ ਵਿਚ ਪਰਵਾਹ ਨਹੀਂ ਕੀਤੀ ਜਾਂਦੀ। ਐਸ. ਪੀ. ਨੂੰ ਮਿਲ ਕੇ ਕਿਹਾ ਜਾਵੇ ਤਾਂ ਕੋਈ ਸੁਣਦਾ ਹੈ ਤੇ ਫਿਰ ਵਡੀ ਸਿਫਾਰਸ਼ ਆ ਜਾਵੇ ਤਾਂ ਉਹ ਕੇਸ ਠਪ ਹੋ ਜਾਂਦਾ ਹੈ। (ਘੰਟੀ) ਚੇਅਰਮੈਨ ਸਾਹਿਬ, ਆਪ ਦਾ ਹੁਕਮ ਹੈ ਕਿ ਮੈਂ ਆਪਣੀ ਸਪੀਚ ਖਤਮ ਕਰ ਦੇਵਾਂ, ਮੈਂ ਹੋਰ 5–7 ਮਿੰਟ ਵਿਚ ਹੀ ਖਤਮ ਕਰ ਦੇਵਾਂਗਾ।

**ਸ਼੍ਰੀ ਸਭਾਪਤੀ :** ਤੁਸੀਂ ਚੌਧਰੀ ਸਾਹਿਬ, ਆਪਣੀ ਸਪੀਚ ਵਾਈਂਡ ਅਪ ਕਰੋ।
(Chaudhri Sahib, please wind up now.)

**ਚੌਧਰੀ ਜਗਤ ਰਾਮ :** ਮੈਂ ਤੁਹਾਨੂੰ ਇਕ ਗਲ ਦਸਾਂ ਕਿ ਪੰਜਾਬ ਵਿਚ ਜਦ ਮੁਸਲਮਾਨ ਸਨ ਤਾਂ (ਵਿਘਨ) ਸੱਯੀਦਾਂ ਨੇ ਮੀਰ ਨੂੰ ਕੁੜਮਾਂ ਦੇ ਘਰ ਸੁਨੇਹਾ ਭੇਜਿਆ। ਉਨ੍ਹਾਂ ਖੁਸ਼ ਹੋ ਕੇ ਵੈੜਕਾ ਦਿਤਾ। ਰਾਤ ਫਿਰ ਸੱਯੀਦਾਂ ਦੇ ਘਰ ਰਿਹਾ, ਪਰ ਵੈੜਕਾ ਰਾਤ ਨੂੰ ਉਨ੍ਹਾਂ ਸਾਂਭ ਲਿਆ। ਸਵੇਰੇ ਉਠ ਕੇ ਲਭਣ ਲਗ ਪਏ ਕਿ ਕੌਣ ਲੈ ਗਿਆ। ਮੀਰ ਕਹਿੰਦਾ ਕਿ ਉਹ ਸਯੀਦੋ ਹਰ ਕਚੇ ਵਛਿਆਂ

[ਚੌਧਰੀ ਜਗਤ ਰਾਮ]

ਦੇ ਚੋਰ । ਇਸ ਲਈ ਮੈਂ ਡਾਕਟਰ ਭਗਤ ਸਿੰਘ ਹੋਰਾਂ ਨੂੰ ਕਹਾਂਗਾ ਕਿ ਉਹ ਇਸ ਗੱਲ ਦਾ ਖਿਆਲ ਕਰਨ ਨਹੀਂ ਤਾਂ ਇਨ੍ਹਾਂ ਵਿਚ ਵਸਣਾ ਤੁਹਾਡਾ ਮੁਹਾਲ ਹੋ ਜਾਵੇਗਾ । ਇਥੇ ਅਸੈਂਬਲੀ ਵਿਚ ਤਾਂ ਇਹ ਕਹਿ ਦਿੰਦੇ ਹਨ ਕਿ ਅਸੀਂ ਗੁਰੂਆਂ ਨੂੰ ਮੰਨਣ ਵਾਲੇ ਹਾਂ ਅਤੇ ਸਿਖ ਹਾਂ । ਫਿਰ ਅਕਾਲੀਆਂ ਦੀ ਸਰਕਾਰ ਬਣੀ ਹੋਈ ਹੈ । ਇਸ ਲਈ ਇਸ ਮੌਜ ਵਿਚ ਨਾਂ ਰਹਿਣਾ ਪਤਾ ਨਹੀਂ ਕਿਸ ਵਕਤ ਗੱਲ ਪੁਠੀ ਪੈ ਸਕਦੀ ਹੈ । ਤੁਸੀਂ ਵੇਖਿਆ ਹੋਵੇਗਾ ਕਿ ਕਿਦਾਂ ਰਾਜੇ ਤੇ ਰਿਆਸਤਾਂ ਦੇ ਮਾਲਕਾਂ ਦਾ ਹਾਲ ਹੋਇਆ । ਉਹ ਨਾਂ ਰਹੇ ਅਤੇ ਬਾਕੀ ਵੀ ਇਸ ਤਰ੍ਹਾਂ ਨਹੀ ਰਹਿਣਗੇ । ਇਸ ਲਈ ਇਸ ਗਲ ਨੂੰ ਸਾਹਮਣੇ ਰਖ ਕੇ ਹਰ ਕੰਮ ਕਰੋ ਅਤੇ ਹਰੀਜਨਾਂ ਦੀ ਭਲਾਈ ਨੂੰ ਮੂਹਰੇ ਰੱਖੋ । ਇਹ ਜਿਹੜੀ ਸੀਲਿੰਗ ਦਾ ਤੁਸੀਂ ਜ਼ਿਕਰ ਕਰਦੇ ਹੋ ਇਹ ਨਹੀਂ ਹੋ ਸਕਣੀ ਤੁਹਾਡੇ ਕੋਲੋਂ । ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਤਕੜੇ ਹੋ ਕੇ ਇਨ੍ਹਾਂ ਵਿਚ ਰਹਿਣ ਅਤੇ ਹਰੀਜਨਾਂ ਨੂੰ ਬਚਾਣ ਜਿਨ੍ਹਾਂ ਹਰੀਜਨਾਂ ਤੋਂ ਜ਼ਮੀਨ ਖਾਲੀ ਕਰਵਾਈ ਜਾ ਰਹੀ ਹੈ ਉਸ ਨੂੰ ਰੋਕ ਦੇਣ ਅਤੇ ਜੇਕਰ ਇਹ ਨਾ ਕੀਤਾ ਗਿਆ ਤਾਂ ਤੁਹਾਨੂੰ ਇਕ ਗਲ ਚੇਤੇ ਰਖਣੀ ਚਾਹੀਦੀ ਹੈ ਕਿ ਹਰੀਜਨ ਇਸ ਤਰ੍ਹਾਂ ਦੀ ਬਦਸਲੂਕੀ ਤੋਂ ਤੰਗ ਆ ਕੇ ਐਜੀਟੇਟ ਕਰਨਗੇ । ਫਿਰ ਉਸ ਨੂੰ ਸੰਭਾਲਣਾ ਮੁਸ਼ਕਲ ਹੋ ਜਾਵੇਗਾ । ਇੰਨਾਂ ਕਹਿ ਕੇ ਮੈਂ ਆਪ ਪਾਸੋਂ ਖਿਮਾਂ ਮੰਗਦਾ ਹਾਂ । (Interruption.)

**ਆਵਾਜ਼ :** ਖਤਮ ਕਰੋ ਜੀ ।

**ਸ੍ਰੀ ਸਭਾਪਤੀ :** ਜੇਕਰ ਹਾਊਸ ਦੀ ਸੈਂਸ ਇਹ ਹੋਵੇ ਕਿ ਹੁਣ ਹਾਊਸ ਨੂੰ ਐਡਜਰਨ ਕਰ ਦਿਤਾ ਜਾਵੇ ਤਾਂ ਦਸੋ । (Is it the sense of the House that the House be adjourned now ?)

**ਅਵਾਜ਼ਾਂ :** ਜੀ ਹਾਂ । ਐਡਜਰਨ ਕਰ ਦਿਉ ।

**ਸ੍ਰੀ ਸਭਾਪਤੀ :** ਹਾਊਸ ਕੱਲ 2 ਵਜੇ ਬਾਅਦ ਦੁਪਹਿਰ ਤਕ ਐਡਜਰਨ ਕੀਤਾ ਜਾਂਦਾ ਹੈ । (The House stands Adjourned till 2.00 P.M. tomorrow)

6.50 P.M. |

*The Sabha then adjourned till 2-00 P.M. on Friday, the 31st October 1969.*

d

ਜਿਤ ਖੁਸ ਦਾ ਸੰਭਾਲ ਸਮਾ

'A', 'B' or 'C' proceedings in which the file was recorded and its retention period

ਕੀ ਕੇਸ ਸਬੰਧੀ ਨੋਟ ਸ਼ਾਖਾ ਸੈਕਸ਼ਨ ਦੀ ਨੋਟ ਬੁੱਕ ਵਿਚ ਰਖਿਆ ਹੋਇਆ ਹੈ ਜਾਂ ਨਹੀਂ

whether note regarding case has been kept in the Branch/Sectional Note Book or not

ਸਬੰਧਤ ਸਹਾਇਕ ਦੇ ਹਸਤਾਖਰ

Initials of the concerned Assistant

ਰਿਕਾਰਡਰ ਦੇ ਹਸਤਾਖਰ

Initials of the Recorder

| ਪਿਛਲੇ ਹਵਾਲੇ<br>Previous References | ਬਾਅਦ ਦੇ ਹਵਾਲੇ<br>Later References |
|---|---|
| | |

